# ਸਿੱਖ ਤਵਾਰੀਖ਼



## (ਤੀਜਾ ਹਿੱਸਾ 1849 ਤੋਂ 1947)

## ਸਿੱਖ ਕੌਮ ਦੀ ਦੂਜੀ ਜੱਦੋ ਜਹਿਦ

ਡਾਕਟਰ ਹਰਜਿੰਦਰ ਸਿੰਘ ਦਿਲਗੀਰ

# SIKH QAUM DI DOOJI JADOJAHID

SIKH HISTORY, Vol. III (1849 to 1947)


by

**Dr Harjinder Singh Dilgeer**

Ph.D., M.Phil., LL.B.,
M.A.(Philosophy, English, Punjabi)
Adi Granth Acharya, Dip.G.Phil.
*National Professor of Sikh Studies*





*Email:* hsdilgeer@yahoo.com



**ISBN 2- 930 247-26-6**

**First Edition: 6 May 2008**

*Published by:*
**S Surjeet Singh Chhadauri**
Chairman
**SIKH UNIVERSITY PRESS**
Waremme, Belgium.
*Email:* thesikhuniversitypress@yahoo.com

*Distributors:*
**SINGH BROTHERS**
Bazar Mai Sewan, Amritsar
Email: singhbros@vsnl.com

*Printed at:*
**PRINTWELL**
146, Focal Point
Amritsar.

*Price : Rs. 300 (Deluxe edition)*
*Rs. 200 (Paperback)*

*ਸਿੱਖ ਕੌਮ ਦੇ ਮਹਾਨ ਸੇਵਾਦਾਰਾਂ*

# ਠਾਕਰ ਸਿੰਘ ਸੰਧਾਂਵਾਲੀਆ
# ਗਿਆਨੀ ਦਿੱਤ ਸਿੰਘ
# ਕਾਨ੍ਹ ਸਿੰਘ ਨਾਭਾ
# ਪ੍ਰੋ: ਗੁਰਮੁਖ ਸਿੰਘ
# ਬਾਵਾ ਹਰਕਿਸ਼ਨ ਸਿੰਘ
# ਪ੍ਰੋ: ਤੇਜਾ ਸਿੰਘ

*ਦੇ ਨਾਂ*

-680 -680

# ਤਤਕਰਾ

-680

-680

-680

-680



-680

-680

# ਅੰਗ੍ਰੇਜ਼ਾਂ ਦੇ ਕਬਜ਼ੇ ਮਗਰੋਂ ਪੰਜਾਬ ਦਾ ਸਿਆਸੀ, ਮਾਲੀ ਤੇ ਸਮਾਜਕ ਨਕਸ਼ਾ

(ਮਹਾਰਾਜਾ) ਰਣਜੀਤ ਸਿੰਘ 27 ਜੂਨ 1859 ਦੇ ਦਿਨ ਮਰ ਗਿਆ। ਉਸ ਦੇ ਪਿੱਛੋਂ ਉਸ ਦਾ ਵੱਡਾ ਪੁੱਤਰ **ਖੜਗ ਸਿੰਘ** ਗੱਦੀ 'ਤੇ ਬੈਠਿਆ। ਰਣਜੀਤ ਸਿੰਘ ਨੇ ਆਪਣੇ ਦਰਬਾਰ ਵਿਚ ਸਾਰੇ ਵੱਡੇ ਅਤੇ ਅਹਿਮ ਅਹੁਦਿਆਂ 'ਤੇ ਜੰਮੂ ਦੇ ਡੋਗਰੇ ਅਤੇ ਹਿੰਦੁਸਤਾਨ ਦੇ ਬ੍ਰਾਹਮਣ ਬਿਠਾਏ ਹੋਏ ਸਨ। ਵੱਡੇ ਵਜ਼ੀਰ, ਅਫ਼ਸਰ, ਫ਼ੌਜ ਦੇ ਜਰਨੈਲ, ਸੂਬੇਦਾਰ, ਫ਼ੌਜਦਾਰ, ਜੱਜ, ਖ਼ਜ਼ਾਨੇ ਦੇ ਇੰਚਾਰਜ ਵਧੇਰੇ ਕਰ ਕੇ ਹਿੰਦੂ ਹੀ ਸਨ। ਰਣਜੀਤ ਸਿੰਘ ਦਾ ਰਾਜ ਬਹਾਦਰ ਯੋਧੇ ਸਿੱਖ ਸਿਪਾਹੀਆਂ ਨੇ ਕੁਰਬਾਨੀਆਂ ਦੇ ਕੇ ਬਣਾਇਆ ਸੀ। ਪਰ ਉਨ੍ਹਾਂ ਸਿੰਘਾਂ ਦੀ ਥਾਂ ਰਣਜੀਤ ਸਿੰਘ ਨੇ ਦਰਬਾਰ ਜਾਂ ਨਿਜ਼ਾਮ ਵਿਚ ਨਹੀਂ ਸੀ ਰੱਖੀ। ਚਾਪਲੂਸ, ਨਸ਼ੇ ਅਤੇ ਹੁਸਨ ਦੇ ਵਪਾਰੀ, ਡੋਗਰੇ ਤੇ ਬ੍ਰਾਹਮਣ ਦਿਲੋਂ ਸਿੱਖ ਧਰਮ ਨਾਲ ਖ਼ਾਰ ਖਾਂਦੇ ਸੀ। ਨਾ ਤਾਂ ਉਹ ਸਿੱਖ ਸਨ ਤੇ ਨਾ ਪੰਜਾਬੀ। ਉਨ੍ਹਾਂ ਨੇ ਇਸ ਰਾਜ ਦੀ ਕਾਇਮੀ ਵਾਸਤੇ ਕੋਈ ਕੁਰਬਾਨੀ ਨਹੀਂ ਕੀਤੀ ਸੀ। ਇਸ ਕਰ ਕੇ ਉਨ੍ਹਾਂ ਦਾ ਇਸ ਰਾਜ, ਸਿੱਖੀ ਜਾਂ ਰਣਜੀਤ ਸਿੰਘ ਦੇ ਟੱਬਰ ਜਾਂ ਪੰਜਾਬ ਨਾਲ ਕੋਈ ਜਜ਼ਬਾਤੀ ਰਿਸ਼ਤਾ ਨਹੀਂ ਸੀ। ਇਨ੍ਹਾਂ ਸਾਜ਼ਸ਼ੀ ਡੋਗਰਿਆਂ ਅਤੇ ਬ੍ਰਾਹਮਣਾਂ ਨੇ ਪਹਿਲਾਂ ਖੜਗ ਸਿੰਘ ਦੇ ਸਭ ਤੋਂ ਵਫ਼ਾਦਾਰ ਸਾਥੀ ਤੇ ਸਲਾਹਕਾਰ ਚੇਤ ਸਿੰਘ ਨੂੰ 9 ਅਕਤੂਬਰ 1839 ਦੇ ਦਿਨ ਮਾਰ ਦਿਤਾ। ਫਿਰ ਖੜਗ ਸਿੰਘ ਨੂੰ ਵੀ ਹੌਲੀ-ਹੌਲੀ ਜ਼ਹਿਰ ਦੇ ਕੇ 4 ਨਵੰਬਰ ਦੇ ਦਿਨ ਮਾਰ ਦਿਤਾ। ਅਗਲੇ ਦਿਨ ਉਸ ਦੇ ਸਸਕਾਰ ਤੋਂ ਮੁੜਦੇ ਹੋਏ ਉਸ ਦੇ ਪੁੱਤਰ **ਨੌਨਿਹਾਲ ਸਿੰਘ** ਨੂੰ ਵੀ ਮਾਰ ਦਿੱਤਾ ਗਿਆ ਸੀ। 1841 ਵਿਚ ਰਾਣੀ **ਚੰਦ ਕੌਰ** ਨੂੰ ਵੀ ਮਾਰ ਦਿੱਤਾ। ਇਸੇ ਸਾਜ਼ਸ਼ੀ ਲੜੀ ਵਿਚ 15 ਸਤੰਬਰ 1843 ਦੇ ਦਿਨ ਤੀਜੇ ਰਾਜੇ **ਸ਼ੇਰ ਸਿੰਘ** ਤੇ ਉਸ ਦੇ ਨਾਬਾਲਗ ਪੁੱਤਰ **ਪ੍ਰਤਾਬ ਸਿੰਘ** ਨੂੰ ਵੀ ਮਾਰ ਦਿਤਾ ਗਿਆ। ਜੇ ਇਸੇ ਦਿਨ ਸੰਧਾਵਾਲੀਆਂ ਦੇ ਹੱਥੋਂ ਧਿਆਨ ਸਿੰਹ ਡੋਗਰਾ ਨਾ ਮਾਰਿਆ ਜਾਂਦਾ ਤਾਂ ਰਣਜੀਤ ਸਿੰਘ ਦਾ ਕੋਈ ਵੀ ਵਾਰਿਸ ਨਹੀਂ ਸੀ ਬਚਣਾ। ਹੁਣ ਪੰਜ ਸਾਲ ਦਾ **ਦਲੀਪ ਸਿੰਘ** 18 ਸਤੰਬਰ 1843 ਨੂੰ ਗੱਦੀ 'ਤੇ ਬੈਠਾ। ਇਸ ਤੋਂ ਪਿੱਛੋਂ ਵੀ ਡੋਗਰਿਆਂ ਨੇ ਬਸ ਨਹੀਂ ਕੀਤੀ। ਉਹ ਅਜੇ ਵੀ ਰਣਜੀਤ ਸਿੰਘ ਦੇ ਸਾਰੇ ਵਾਰਸਾਂ ਨੂੰ ਇਕ-ਇਕ ਕਰ ਕੇ ਮਾਰਦੇ/ਮਰਵਾਉਂਦੇ ਰਹੇ। 1845 ਦੀਆਂ ਗਰਮੀਆਂ ਵਿਚ ਗੁਲਾਬ ਸਿੰਹ ਡੋਗਰੇ ਨੇ **ਕੰਵਰ ਪਿਸ਼ੌਰਾ ਸਿੰਘ** ਨੂੰ ਮਰਵਾ ਦਿੱਤਾ। 6 ਮਈ 1845 ਦੇ ਦਿਨ ਹੀਰਾ ਸਿੰਹ ਡੋਗਰੇ ਨੇ ਬਾਬਾ ਬੀਰ ਸਿੰਘ, **ਕੰਵਰ ਕਸ਼ਮੀਰਾ ਸਿੰਘ** ਤੇ ਜਵਾਹਰ ਸਿੰਘ ਨਲਵਾ ਵੀ ਮਾਰ ਦਿੱਤੇ। ਇਸ ਮਗਰੋਂ

ਡੋਗਰਿਆਂ ਨੇ ਰਾਣੀ ਜਿੰਦਾਂ ਦੇ ਭਰਾ ਜਵਾਹਰ ਸਿੰਘ ਨੂੰ ਵੀ 21 ਸਤੰਬਰ 1845 ਦੇ ਦਿਨ ਕਤਲ ਕਰਵਾ ਦਿੱਤਾ।

ਦੂਜੇ ਪਾਸੇ ਅੰਗਰੇਜ਼ਾਂ ਨੇ ਗੁਲਾਬ ਸਿੰਘ ਡੋਗਰਾ, ਲਾਲ ਸਿੰਘ ਬ੍ਰਾਹਮਣ, ਤੇਜਾ ਸਿੰਘ ਜਰਨੈਲ ਵਗੈਰਾ ਨਾਲ ਸਾਜ਼ਿਸ਼ਾਂ ਬਣਾ ਕੇ ਜੰਗ ਸ਼ੁਰੂ ਕਰਵਾਉਣ ਦਾ ਮਾਹੌਲ ਬਣਾ ਦਿਤਾ। ਅੰਗਰੇਜ਼ਾਂ ਨੇ ਇਨ੍ਹਾਂ ਗ਼ਦਾਰਾਂ ਕੋਲੋਂ ਦੋ ਜੰਗਾਂ ਕਰਵਾ ਕੇ ਉਨ੍ਹਾਂ ਨੇ ਪੰਜਾਬ 'ਤੇ ਕਬਜ਼ਾ ਕਰ ਲਿਆ ਤੇ 29 ਮਾਰਚ 1849 ਦੇ ਦਿਨ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਮਿਲਾ ਲਿਆ।

ਰਣਜੀਤ ਸਿੰਘ ਦੀ ਹਕੂਮਤ ਨੂੰ ਅੰਗਰੇਜ਼ ਬੜੀ ਕੈਰੀ ਨਿਗਾਹ ਨਾਲ ਵੇਖਦੇ ਸਨ। 1845-49 ਵਿਚ ਉਨ੍ਹਾਂ ਦਾ ਇਰਾਦਾ ਰਣਜੀਤ ਸਿੰਘ ਨੂੰ ਹਰਾਉਣ ਦਾ ਨਹੀਂ ਬਲਕਿ ਇਸ ਮੁਲਕ ਦੀ ਹੋਂਦ ਨੂੰ ਖ਼ਤਮ ਕਰਨ ਤੇ ਇਸ (ਰਣਜੀਤ ਸਿੰਘ) ਦੇ ਖ਼ਾਨਦਾਨ ਨੂੰ ਬਿਲਕੁਲ ਖ਼ਤਮ ਕਰਨ ਦਾ ਸੀ। ਲਾਰਡ ਡਲਹੌਜ਼ੀ ਵੱਲੋਂ ਲਾਹੌਰ ਦੇ ਰੈਜ਼ੀਡੈਂਟ ਹੈਨਰੀ ਲਾਰੰਸ ਨੂੰ ਲਿਖੀ ਇਕ ਚਿੱਠੀ ਵਿਚ ਇਹ ਲਫ਼ਜ਼ ਸਾਫ਼ ਪੜ੍ਹੇ ਜਾ ਸਕਦੇ ਹਨ। ਲਾਰੰਸ ਇਸ ਐਕਸ਼ਨ ਦੇ ਖ਼ਿਲਾਫ਼ ਸੀ। ਇਸ ਕਰ ਕੇ ਜਦੋਂ ਡਲਹੌਜ਼ੀ ਨੇ ਰਣਜੀਤ ਸਿੰਘ ਵਾਲੇ 'ਪੰਜਾਬ' ਨੂੰ ਅੰਗਰੇਜ਼ੀ ਹਕੂਮਤ ਵਿਚ ਸ਼ਾਮਿਲ ਕਰਨ ਦਾ ਐਲਾਣ ਕੀਤਾ ਤਾਂ ਲਾਰੰਸ ਨੇ ਅਸਤੀਫ਼ਾ ਦੇ ਦਿੱਤਾ।

'ਪੰਜਾਬ' 'ਤੇ ਕਬਜ਼ਾ ਕਰਨ ਮਗਰੋਂ ਡਲਹੌਜ਼ੀ ਨੇ ਇਕ 'ਬੋਰਡ ਆਫ਼ ਐਡਮਨਿਸਟਰੇਸ਼ਨ' ਬਣਾ ਦਿੱਤਾ। ਉਹ ਇਸ ਦਾ ਮੁਖੀ ਹੈਨਰੀ ਲਾਰੰਸ ਨੂੰ ਬਣਾਉਣਾ ਚਾਹੁੰਦਾ ਸੀ ਇਸ ਕਰ ਕੇ ਉਸ ਨੇ ਕੋਸ਼ਿਸ਼ ਕਰ ਕੇ ਉਸ ਦਾ ਅਸਤੀਫ਼ਾ ਵਾਪਿਸ ਕਰਵਾ ਲਿਆ। ਡਲਹੌਜ਼ੀ ਨੂੰ ਹੈਨਰੀ ਲਾਰੰਸ ਦੀ ਸਿੱਖਾਂ ਨਾਲ ਹਮਦਰਦੀ ਬਾਰੇ ਪਤਾ ਸੀ ਇਸ ਕਰ ਕੇ ਉਸ ਨੇ ਇਸ ਬੋਰਡ ਵਿਚ ਉਸ ਦਾ ਭਰਾ ਜੌਹਨ ਲਾਰੰਸ (ਜੋ ਡਲਹੌਜ਼ੀ ਦੀ ਪਾਲਸੀ ਦਾ ਪੱਕਾ ਹਿਮਾਇਤੀ ਸੀ) ਅਤੇ ਚਾਰਲਸ ਮੈਨਸਲ (ਮਗਰੋਂ ਉਸ ਦੀ ਥਾਂ 'ਤੇ ਰੌਬਰਟ ਮਿੰਟਗੁਮਰੀ) ਵੀ ਮੈਂਬਰ ਪਾ ਦਿੱਤੇ।

## ਸਿੱਖ ਫ਼ੌਜ ਅਤੇ ਕਿਲ੍ਹਿਆਂ ਨੂੰ ਖ਼ਤਮ ਕਰਨਾ

ਅੰਗਰੇਜ਼ਾਂ ਨੇ ਸਭ ਤੋਂ ਪਹਿਲਾ ਕੰਮ ਰਣਜੀਤ ਸਿੰਘ ਦੀ ਫ਼ੌਜ ਨੂੰ ਖ਼ਤਮ ਕਰਨ ਦਾ ਕੀਤਾ। ਲਾਹੌਰ ਵਿਚ ਫ਼ੌਜੀਆਂ ਦਾ ਇਕ ਇਕੱਠ ਕਰ ਕੇ ਹਰ ਇਕ ਫ਼ੌਜੀ ਨੂੰ ਤਨਖ਼ਾਹਾਂ ਦੇ ਕੇ ਘਰੋ-ਘਰੀਂ ਟੋਰ ਦਿੱਤਾ ਗਿਆ ਤੇ ਉਨ੍ਹਾਂ ਤੋਂ ਹਥਿਆਰ ਲੈ ਲਏ ਗਏ। ਸਰਕਾਰ ਦੇ ਹਵਾਲੇ ਕੀਤੇ ਗਏ ਹਥਿਆਰਾਂ ਦੀ ਗਿਣਤੀ ਇਕ ਲੱਖ ਉੱਨੀ ਹਜ਼ਾਰ ਸੱਤ ਸੌ ਛਿਆਨਵੇਂ ਸੀ। ਇਸ ਦੇ ਨਾਲ ਹੀ ਫ਼ੈਸਲਾ ਕੀਤਾ ਗਿਆ ਕਿ ਵੱਡੇ-ਵੱਡੇ ਤੇ ਪੱਕੇ ਕਿਲ੍ਹੇ ਜਾਂ ਜਿਹੜੇ ਕਿਲ੍ਹੇ ਅੰਗਰੇਜ਼ਾਂ ਨੂੰ ਹਿਫ਼ਾਜ਼ਤੀ ਜਾਂ ਫ਼ੌਜੀ ਪੱਖੋਂ ਚਾਹੀਦੇ ਹਨ, ਨੂੰ ਛੱਡ ਕੇ, ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ ਦੇ ਸਾਰੇ ਕਿਲ੍ਹੇ ਢਾਹ ਦਿੱਤੇ ਜਾਣ। ਕੁਝ ਹੀ ਮਹੀਨਿਆਂ ਵਿਚ ਬਹੁਤ ਸਾਰੇ ਕਿਲ੍ਹਿਆਂ ਦਾ ਨਾਮ-ਓ-ਨਿਸ਼ਾਨ ਮਿਟ ਚੁਕਿਆ ਸੀ।



ਦਰਬਾਰ ਸਾਹਿਬ ਦੀ ਇਕ ਕੀਮਤੀ ਕੈਮਰਾ ਫੋਟੋ ਜਿਸ ਵਿਚ ਅਕਾਲ ਤਖ਼ਤ ਸਾਹਿਬ ਦੇ ਪਿੱਛੇ
ਹਰੀ ਸਿੰਘ ਨਲੂਏ ਦਾ ਕਿਲ੍ਹਾ ਨਜ਼ਰ ਆ ਰਿਹਾ ਹੈ।

ਇਹ ਗੱਲ ਬੜੀ ਹੈਰਾਨੀ ਵਾਲੀ ਹੈ ਕਿ ਸਿੱਖ ਫ਼ੌਜੀਆਂ ਨੇ ਚੁਪਚਾਪ ਸਾਰੇ ਹਥਿਆਰ ਦੇ ਦਿੱਤੇ ਸਨ ਤੇ ਕਿਲ੍ਹੇ ਢੁਹਾਉਣੇ ਮਨਜ਼ੂਰ ਕਰ ਲਏ ਸਨ। ਦਰਅਸਲ ਰਣਜੀਤ ਸਿੰਘ ਨੇ ਸਿੱਖ ਫ਼ੌਜੀਆਂ ਨੂੰ ਤਨਖ਼ਾਹਦਾਰ ਮੁਲਾਜ਼ਮਾਂ ਵਾਂਗ ਰੱਖਿਆ ਸੀ ਨਾ ਕਿ 'ਰਾਜ ਦੇ ਮਾਲਕਾਂ/ਮੁਹਾਫ਼ਿਜ਼ਾਂ/ਹਿੱਸੇਦਾਰਾਂ' ਵਾਂਗ। ਉਨ੍ਹਾਂ ਵਿਚ ਇਹ ਅਹਿਸਾਸ ਹੀ ਨਹੀਂ ਸੀ ਕਿ ਇਹ ਉਨ੍ਹਾਂ ਦੀ ਆਪਣੀ ਹਕੂਮਤ ਹੈ। ਉਨ੍ਹਾਂ ਨੂੰ ਦਿਸਦਾ ਸੀ ਕਿ ਸਾਰੀ ਤਾਕਤ ਰਣਜੀਤ ਸਿੰਘ ਦੀ ਨਿਜੀ ਹੈ ਤੇ ਅਮਲੀ ਤੌਰ 'ਤੇ ਇਸ ਨੂੰ ਡੋਗਰੇ ਤੇ ਹਿੰਦੂਸਤਾਨੀ ਬ੍ਰਾਹਮਣ ਵਜ਼ੀਰ ਤੇ ਜਰਨੈਲ ਚਲਾ ਰਹੇ ਹਨ। ਉਨ੍ਹਾਂ ਨੂੰ ਦਿਸਦਾ ਸੀ ਕਿ ਯੂਰਪ ਦੇ ਗੋਰੇ/ਫ਼ਰੰਗੀ ਉਨ੍ਹਾਂ ਤੋਂ ਸੈਂਕੜੇ ਤੇ ਹਜ਼ਾਰਾਂ ਗੁਣਾ ਵਧ ਤਨਖ਼ਾਹ ਲੈ ਰਹੇ ਸਨ। ਉਨ੍ਹਾਂ ਨੂੰ ਰਣਜੀਤ ਸਿੰਘ ਦੀ ਧਰਮ-ਹੀਣ ਸਿਆਸਤ ਤੇ ਸਿੱਖੀ ਜੀਵਨ ਤੋਂ ਦੂਰੀ ਵੀ ਸਾਫ਼ ਨਜ਼ਰ ਆਉਂਦੀ ਸੀ। ਇਸ ਕਰ ਕੇ ਉਹ ਜਜ਼ਬਾਤੀ ਤੌਰ 'ਤੇ ਇਸ ਹਕੂਮਤ ਨਾਲ ਜੁੜੇ ਹੋਏ ਨਹੀਂ ਸਨ। ਉਹ ਸਮਝਦੇ ਸੀ ਕਿ ਉਹ ਸਿਰਫ਼ ਤਨਖ਼ਾਹਦਾਰ ਹਨ ਤੇ ਹੋਰ ਕੁਝ ਨਹੀਂ। ਇਸ ਕਰ ਕੇ ਰਣਜੀਤ ਸਿੰਘ ਦਾ ਰਾਜ ਜਾਂਦਾ ਵੇਖ ਕੇ ਉਨ੍ਹਾਂ ਨੂੰ ਕੋਈ ਬਹੁਤੀ ਤਕਲੀਫ਼ ਨਹੀਂ ਸੀ ਹੋਈ। ਹਾਂ, ਉਨ੍ਹਾਂ ਨੂੰ ਆਪਣੀ ਨੌਕਰੀ ਦੇ ਖੁਸ ਜਾਣ ਦਾ ਅਫ਼ਸੋਸ ਜ਼ਰੂਰ ਸੀ।

ਜਗੀਰਦਾਰ ਤੇ ਕਿਲ੍ਹੇਦਾਰ ਵੀ ਔਖੇ ਨਹੀਂ ਸਨ ਕਿਉਂਕਿ ਉਨ੍ਹਾਂ ਨੂੰ ਵਫ਼ਾਦਾਰੀ ਬਦਲੇ ਜਾਗੀਰਾਂ ਕਾਇਮ ਰੱਖੇ ਜਾਣ ਦਾ ਯਕੀਨ ਦਿਵਾ ਦਿੱਤਾ ਗਿਆ ਸੀ। ਰਣਜੀਤ ਸਿੰਘ ਨੇ ਵੀ ਉਨ੍ਹਾਂ ਨੂੰ ਇਹ ਜਾਗੀਰਾਂ ਨਿਜੀ ਵਫ਼ਾਦਾਰੀ ਕਰ ਕੇ ਹੀ ਦਿੱਤੀਆਂ ਸਨ। ਅੱਯਾਸ਼ੀ ਤੇ ਸੌਖ ਦੀ ਜ਼ਿੰਦਗੀ ਬਸਰ ਕਰ ਰਹੇ ਇਨ੍ਹਾਂ ਜਾਗੀਰਦਾਰਾਂ ਵਾਸਤੇ ਰਣਜੀਤ ਸਿੰਘ ਦੀ ਥਾਂ 'ਤੇ ਅੰਗਰੇਜ਼ਾਂ ਨਾਲ ਵਫ਼ਾਦਾਰੀ ਕਾਇਮ ਕਰਨਾ ਕੋਈ ਵੱਡੀ ਗੱਲ ਨਹੀਂ ਸੀ। ਇਸ ਕਰ ਕੇ ਉਨ੍ਹਾਂ ਨੂੰ ਕਿਲ੍ਹਿਆਂ ਦੇ ਜਾਣ ਦਾ ਵੀ ਕੋਈ ਅਫ਼ਸੋਸ ਨਹੀਂ ਸੀ। ਨਾਲੇ ਹੁਣ ਉਨ੍ਹਾਂ ਨੇ ਕਿਹੜਾ ਲੜਾਈਆਂ ਲੜੀਆਂ ਸਨ ਤੇ ਉਨ੍ਹਾਂ ਨੂੰ ਹਿਫ਼ਾਜ਼ਤ ਤਾਂ ਨਵੇਂ ਹਾਕਮਾਂ ਨੇ ਵਫ਼ਾਦਾਰੀ ਦੇ ਬਦਲੇ ਵਿਚ ਦੇਣੀ ਹੀ ਸੀ।

ਪਹਿਲਾਂ-ਪਹਿਲ ਤਾਂ ਅੰਗਰੇਜ਼ਾਂ ਨੇ ਸਿੱਖ ਫ਼ੌਜੀਆਂ ਨੂੰ ਘਰੋ-ਘਰੀਂ ਭੇਜ ਦਿੱਤਾ ਪਰ ਮਗਰੋਂ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਸਿਰਫ਼ ਅੰਗਰੇਜ਼ਾਂ ਜਾਂ ਬਾਹਰ ਦੇ ਅਹਿਲਕਾਰਾਂ ਨਾਲ ਤਾਂ ਹਕੂਮਤ ਨਹੀਂ ਕੀਤੀ ਜਾ ਸਕਣੀ ਇਸ ਕਰ ਕੇ ਡਲਹੌਜ਼ੀ ਨੇ ਕੁਝ ਸਿੱਖ ਫ਼ੌਜੀਆਂ ਨੂੰ ਨੌਕਰੀਆਂ ਦੇਣ ਦਾ ਫ਼ੈਸਲਾ ਕੀਤਾ। ਇਸ ਮਕਸਦ ਵਾਸਤੇ ਉਨ੍ਹਾਂ ਨੇ ਵਫ਼ਾਦਾਰੀਆਂ ਦੀ ਪਰਖ ਕਰਨ ਮਗਰੋਂ ਸਿੱਖ ਫ਼ੌਜੀਆਂ ਦੇ ਪੰਜ ਪਿਆਦਾ ਦਸਤੇ ਅਤੇ ਪੰਜ ਰਜਮੰਟਾਂ ਬਣ ਦਿੱਤੀਆਂ। ਇਸ ਤੋਂ ਇਲਾਵਾ ਪੰਜਾਬ-ਅਫ਼ਗ਼ਾਨ ਬਾਰਡਰ ਦੀ ਹਿਫ਼ਾਜ਼ਤ ਵਾਸਤੇ ਬਣਾਈ ਫ਼ੋਰਸ ਵਿਚ ਇਕ ਹਜ਼ਾਰ ਦੇ ਕਰੀਬ ਸਿੱਖਾਂ ਨੂੰ ਵੀ ਭਰਤੀ ਕੀਤਾ ਗਿਆ।(ਮਗਰੋਂ ਸਾਰਾਗੜ੍ਹੀ ਦੀ ਲੜਾਈ ਵਿਚ ਇਸੇ ਫ਼ੌਜ ਨੇ ਹੀ ਸਰਹੱਦ ਬਚਾਈ ਸੀ)। ਪੰਜਾਬ ਵਿਚ ਅਮਨ-ਅਮਾਨ ਕਾਇਮ ਰੱਖਣ ਵਾਸਤੇ ਭਰਤੀ ਕੀਤੀ ਪੰਦਰਾਂ ਹਜ਼ਾਰ ਪੁਲੀਸ ਵਿਚ ਵੀ ਦਸ ਕੂ ਫ਼ੀ ਸਦੀ ਸਿੱਖ ਸਨ।

ਇਸ ਤੋਂ ਮਗਰੋਂ ਅੰਗਰੇਜ਼ਾਂ ਨੇ ਪੰਜਾਬ ਵਿਚ ਸ਼ਹਿਰੀ ਐਡਮਨਿਸਟਰੇਸ਼ਨ ਅਤੇ ਬੁਨਿਆਦੀ ਢਾਂਚਾ ਵੀ ਖੜ੍ਹਾ ਕੀਤਾ। ਨਹਿਰਾਂ, ਸੜਕਾਂ ਤੋਂ ਇਲਾਵਾ ਰੇਲ ਦੀ ਪਟੜੀ ਵੀ ਵਿਛਾਉਣੀ ਸ਼ੁਰੂ ਕਰ ਦਿੱਤੀ ਗਈ। ਇਹ ਸਾਰਾ ਕੁਝ ਲੋਕਾਂ ਵਿਚ ਅੰਗਰੇਜ਼ ਵਾਸਤੇ ਨਫ਼ਰਤ ਨੂੰ ਘਟਾਉਣ ਵਿਚ ਬੜਾ ਮਦਦਗਾਰ ਸਾਬਿਤ ਹੋਇਆ। ਰਾਬਰਟ ਮਿੰਟਗੁਮਰੀ ਅਤੇ ਡੌਨਲਡ ਮਕਲਾਊਡ ਕਾਲ (ਫ਼ਰਵਰੀ 1859 ਤੋਂ ਜੂਨ 1870) ਵਿਚਕਾਰ ਪੰਜਾਬੀਆਂ ਨੂੰ ਅੰਗਰੇਜ਼ਾਂ ਨੇ ਬੜੀਆਂ ਸਹੂਲਤਾਂ ਦਣੀਆਂ ਸ਼ੁਰੂ ਕਰ ਦਿੱਤੀਆਂ ਤਾਂ ਜੋ ਉਹ ਉਨ੍ਹਾਂ (ਪੰਜਾਬੀਆਂ) ਦੀ ਹਮਦਰਦੀ ਅਤੇ ਹਿਮਾਇਤ ਹਾਸਿਲ ਕਰ ਸਕਣ। ਇਸ ਵਿਚ ਪੰਜਾਬ ਵਿਚ ਸਕੂਲ ਖੋਲ੍ਹਣਾ, ਨਹਿਰਾਂ ਬਣਾਉਣਾ, ਸੜਕਾਂ ਬਣਾਉਣਾ ਤੇ ਹੋਰ ਬੁਨਿਆਦੀ ਢਾਂਚਾ ਕਾਇਮ ਕਰਨਾ ਵੀ ਸ਼ਾਮਿਲ ਸੀ।

1870 ਵਿਚ ਈਜਰਟਨ ਦੇ ਜਾਣ ਮਗਰੋਂ ਪੰਜਾਬ ਦੀ ਵਾਗ-ਡੋਰ ਸਰ ਹੈਨਰੀ ਡੇਵੀਜ਼ ਕੋਲ ਆਈ। ਉਹ 1877 ਤਕ ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਜਨਰਲ ਰਿਹਾ। 1882 ਵਿਚ ਉਸ ਦੀ ਥਾਂ 'ਤੇ ਚਾਰਲਸ ਐਚੀਸਨ ਅਤੇ ਉਸ ਮਗਰੋਂ 1887 ਤੋਂ 1892 ਤੱਕ ਜੀ.ਬੀ. ਲਾਇਲ ਲੈਫ਼ਟੀਨੈਂਟ ਗਵਰਨਰ ਜਨਰਲ ਰਹੇ।

# (ਅ) ਧਰਮ ਬਚਾਉਣ ਦੀ ਜੱਦੋਜਹਿਦ

# ਪੰਜਾਬ ਵਿਚ ਈਸਾਈ ਧਰਮ ਦਾ ਪਰਚਾਰ

## ਰਣਜੀਤ ਸਿੰਘ ਵੇਲੇ ਸਿੱਖੀ, ਪੰਜਾਬ ਤੇ ਪੰਜਾਬੀ ਵਿਰਸੇ ਦੀ ਹਾਲਤ

ਰਣਜੀਤ ਸਿੰਘ ਦਾ ਆਪਣਾ ਜੀਵਨ ਸਿੱਖੀ ਤੋਂ ਕੋਹਾਂ ਦੂਰ ਸੀ। (ਦੋ ਮੁਸਲਮਾਨ ਨਾਚੀਆਂ ਸਣੇ) ਦਰਜਨਾਂ ਬੀਵੀਆਂ, ਇਸ ਤੋਂ ਕਿਤੇ ਵਧ ਰਖੈਲਾਂ, ਰੋਜ਼ਾਨਾ ਤੇਜ਼ ਸ਼ਰਾਬ ਸੁੜਕਣਾ, ਅਫ਼ੀਮ ਖਾਣਾ ਤੇ ਹੋਰ ਨਸ਼ੇ ਕਰਨਾ, ਚਾਪਲੂਸੀ ਕਰਨ ਵਾਲਿਆਂ ਨੂੰ ਅਹੁਦਿਆਂ ਤੇ ਦੌਲਤ ਨਾਲ ਮਾਲਾ-ਮਾਲ ਕਰਨਾ, ਬੰਦਾ ਸਿੰਘ ਬਹਾਦਰ ਵੱਲੋਂ ਰੱਦ ਕੀਤੇ ਜਾਗੀਰਦਾਰੀ ਸਿਸਟਮ ਨੂੰ ਸਦਾ ਵਾਸਤੇ ਪੱਕਿਆਂ ਕਰਨਾ, ਧਰਮ 'ਤੇ ਚੱਲਣ ਦੀਆਂ ਸਲਾਹਾਂ ਦੇਣ ਵਾਲਿਆਂ ਅਤੇ ਇਖ਼ਲਾਕ ਦੀ ਗੱਲ ਸਮਝਾਉਣ ਦੀ ਕੋਸ਼ਿਸ਼ ਕਰਨ ਵਾਲਿਆਂ ਨੂੰ ਦੂਰ ਧੱਕਣਾ ਤੇ ਸਜ਼ਾਵਾਂ ਤਕ ਦੇਣਾ ਉਸ ਦਾ ਸੁਭਾਅ ਸੀ। ਇਹ ਸੀ ਇਕ (ਮਹਾ)ਰਾਜਾ ਜਿਸ ਨੂੰ ਉਸ ਦੀ ਪਰਜਾ, ਯਾਨਿ ਸਿੱਖਾਂ, ਨੇ ਆਪਣਾ ਰੋਲ ਮਾਡਲ ਬਣਾਉਣਾ ਸੀ।

ਉਸ ਨੇ ਚਾਲ੍ਹੀ ਸਾਲ ਹਕੂਮਤ ਕੀਤੀ ਸੀ। ਪਰ, ਉਸ ਨੇ ਆਪਣੇ ਅਹਿਦ ਵਿਚ ਸਿੱਖ ਧਰਮ, ਪੰਜਾਬੀ, ਪੰਜਾਬੀਅਤ, ਪੰਜਾਬ ਦੀ ਤਵਾਰੀਖ਼ ਜਾਂ ਕਲਚਰ ਸੰਭਾਲਣ ਵਾਸਤੇ ਜ਼ਰਾ-ਮਾਸਾ ਵੀ ਕਾਰਵਾਈ ਨਹੀਂ ਸੀ ਕੀਤੀ। ਉਸ ਨੇ ਕਿਸੇ ਸ਼ਹੀਦ (ਸਣੇ ਬਾਬਾ ਬੰਦਾ ਸਿੰਘ, ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ, ਸੁੱਖਾ ਸਿੰਘ-ਮਹਿਤਾਬ ਸਿੰਘ, ਦੋ ਘੱਲੂਘਾਰਿਆਂ ਦੇ ਸ਼ਹੀਦਾਂ) ਦੀ ਕੋਈ ਯਾਦਗਾਰ ਨਹੀਂ ਬਣਾਈ। ਉਸ ਨੇ ਧਰਮ ਪ੍ਰਚਾਰ ਵਾਸਤੇ ਕੁਝ ਨਹੀਂ ਕੀਤਾ। ਉਸ ਨੇ ਗੁਰਬਾਣੀ ਬਾਰੇ ਕਿਤਾਬਾਂ ਜਾਂ ਸਿੱਖ ਤਵਾਰੀਖ਼ ਨਹੀਂ ਲਿਖਵਾਈ। ਉਸ ਨੇ ਕੋਈ ਸਕੂਲ ਤਕ ਨਹੀਂ ਖੋਲ੍ਹਿਆ। ਉਸ ਨੇ ਸਰਕਾਰੀ ਬੋਲੀ ਪੰਜਾਬੀ/ਗੁਰਮੁਖੀ ਦੀ ਥਾਂ ਫ਼ਾਰਸੀ ਰੱਖੀ। ਉਸ ਨੇ ਤਾਂ ਧਰਮ-ਅਰਥ ਮਹਿਕਮਾ ਵੀ ਕਿਸੇ ਸਿੱਖ ਦੀ ਥਾਂ ਇਕ ਬ੍ਰਾਹਮਣ ਨੂੰ ਦਿੱਤਾ ਹੋਇਆ ਸੀ ਜਿਹੜਾ ਉਸ ਤੋਂ ਸਿੱਖੀ ਦੇ ਉਲਟ ਹਰਕਤਾਂ ਕਰਵਾਉਂਦਾ ਰਹਿੰਦਾ ਸੀ ਤੇ ਸਿੱਖ ਪੰਥ ਵੱਲੋਂ ਕੁਰਬਾਨੀਆਂ ਕਰ ਕੇ ਇਕੱਠਾ ਕੀਤਾ ਖ਼ਜ਼ਾਨਾ ਅ-ਸਿੱਖ ਕਾਰਵਾਈਆਂ ਵਾਸਤੇ ਖਰਚਦਾ ਰਹਿੰਦਾ ਸੀ। ਜਦ ਤਕ ਅਕਾਲੀ ਫੂਲਾ ਸਿੰਘ ਜਿਊਂਦਾ ਰਿਹਾ ਉਦੋਂ ਤਕ ਗੁਰਦੁਆਰੇ ਕਾਫ਼ੀ ਹੱਦ ਤੱਕ ਬ੍ਰਾਹਮਣੀ ਅਸਰ ਤੋਂ ਬਚੇ ਰਹੇ ਪਰ ਉਸ ਨੂੰ ਸ਼ਹੀਦ ਕਰਵਾਉਣ ਮਗਰੋਂ ਡੋਗਰਿਆਂ ਤੇ ਬ੍ਰਾਹਮਣਾਂ ਨੇ ਨਿਰਮਲਿਆਂ, ਉਦਾਸੀਆਂ ਤੇ ਬ੍ਰਾਹਮਣਾਂ ਨੂੰ ਗੁਰਦੁਆਰਿਆਂ ਦੀ ਸੇਵਾ-ਸੰਭਾਲ ਵਿਚ ਸ਼ਾਮਿਲ ਕਰਨਾ ਸ਼ੁਰੂ ਕਰ

ਸਾਲਾਨਾ ਅੰਮ੍ਰਿਤਸਰ ਦੇ ਈਸਾਈ ਮਿਸ਼ਨ ਨੂੰ ਦਾਨ ਦਿਆ ਕਰੇ (ਜੋ ਉਸ ਨੇ ਦੇਣੇ ਸ਼ੁਰੂ ਕਰ ਦਿੱਤੇ ਸਨ)। ਦਲੀਪ ਸਿੰਘ ਤੋਂ ਇਲਾਵਾ ਦਿਆਲ ਸਿੰਘ ਮਜੀਠਿਆ ਤੋਂ ਅੰਮ੍ਰਿਤਸਰ ਵਿਚ ਈਸਾਈ ਗਿਰਜੇ ਵਾਸਤੇ ਥਾਂ ਦਾਨ ਵਿਚ ਲਈ ਗਈ ਤੇ ਉਸ ਤੋਂ ਮਜੀਠਾ ਵਿਚ ਵੀ ਇਕ ਗਿਰਜਾ ਘਰ ਬਣਵਾਇਆ ਗਿਆ।

ਇਸ ਦੇ ਨਾਲ ਹੀ ਅੰਗਰੇਜ਼ ਸਰਕਾਰ ਨੇ ਬਹੁਤ ਸਾਰੇ ਪਾਦਰੀ ਵੀ ਪੰਜਾਬ ਵਿਚ ਲੈ ਆਂਦੇ। ਸਭ ਤੋਂ ਪਹਿਲਾਂ 1849 ਵਿਚ ਲੁਧਿਆਣਾ ਵਿਚ ਈਸਾਈ ਮਿਸ਼ਨ ਕਾਇਮ ਕੀਤਾ ਗਿਆ ਅਤੇ ਸੀ.ਡਬਲਯੂ. ਫ਼ੋਰਮੈਨ ਤੇ ਜੌਹਨ ਨਿਊਟਨ ਨੂੰ ਇਸ ਦੇ ਮੁਖੀ ਬਣਾਇਆ ਗਿਆ। ਇਨ੍ਹਾਂ ਪਾਦਰੀਆਂ ਨੇ ਪੰਜਾਬ ਸ਼ਹਿਰਾਂ ਦੇ ਬਾਜ਼ਾਰਾਂ ਵਿਚ ਖੜ੍ਹੇ ਹੋ ਕੇ ਈਸਾਈ ਧਰਮ ਦਾ ਪਰਚਾਰ ਕਰਨਾ ਸ਼ੁਰੂ ਕਰ ਦਿੱਤਾ। ਫਿਰ 9 ਫ਼ਰਵਰੀ 1852 ਨੂੰ 'ਚਰਚ ਮਿਸ਼ਨਰੀ ਐਸੋਸੀਏਸ਼ਨ' ਬਣਾ ਕੇ ਇਸ ਦੇ ਹੈੱਡਕੁਆਰਟਰਜ਼ ਸਿੱਖ-ਨਗਰ ਅੰਮ੍ਰਿਤਸਰ ਵਿਚ ਬਣਾ ਦਿਤੇ ਗਏ। ਇਸ ਸੈਂਟਰ ਵਿਚ ਪਾਸਟਰ ਡਬਲਯੂ.ਐਚ. ਪਰਕਿਮ ਦੀ ਅਗਵਾਈ ਹੇਠ, ਤਿੰਨ ਪੰਜਾਬੀ (ਕੇਸਰ ਸਿੰਘ, ਰੁਲੀਆ ਰਾਮ, ਈਮਾਮ-ਉਦ-ਦੀਨ), ਜਿਨ੍ਹਾਂ ਪੰਜਾਬੀਆਂ ਨੇ ਕਲਕੱਤਾ ਈਸਾਈ ਮਿਸ਼ਨ ਤੋਂ ਟ੍ਰੇਨਿੰਗ ਲਈ ਸੀ, ਪ੍ਰਚਾਰਕ ਬਣਾ ਕੇ ਲੈ ਆਂਦੇ ਗਏ। ਇਸ ਮਗਰੋਂ ਹੋਰ ਪੰਜਾਬੀ ਈਸਾਈ ਮਿਸ਼ਨਰੀ ਵੀ ਤਿਆਰ ਕੀਤੇ ਗਏ। ਅੰਗਰੇਜ਼ ਸਰਕਾਰ ਨੇ ਈਸਾਈ ਧਰਮ ਦਾ ਲਿਟਰੇਚਰ ਛਾਪ-ਛਾਪ ਕੇ ਸਿੱਖੀ ਦੇ ਖ਼ਿਲਾਫ਼ ਮਾਹੌਲ ਪੈਦਾ ਕੀਤਾ। ਇਸ ਦੇ ਨਾਲ ਹੀ ਸਿੱਖਾਂ ਦੇ ਧਰਮ, ਫ਼ਿਲਾਸਫ਼ੀ ਤੇ ਤਵਾਰੀਖ਼ ਬਾਰੇ ਵੱਖ-ਵੱਖ ਲਿਖਤਾਂ ਛਾਪ ਕੇ ਉਲਝਣਾਂ ਤੇ ਭੁਲੇਖੇ ਖੜ੍ਹੇ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ। ਸਿੱਖ ਮਿਸਲਾਂ ਦੇ ਆਗੂਆਂ ਅਤੇ ਸਿੱਖ ਰਾਜਿਆਂ-ਮਹਾਰਾਜਿਆਂ ਨੂੰ ਲੁਟੇਰੇ, ਡਾਕੂ ਤੇ ਜ਼ਾਲਮ ਸਾਬਿਤ ਕਰਨ ਵਾਸਤੇ ਝੂਠੀ ਤਵਾਰੀਖ਼ ਦਾ ਪ੍ਰਚਾਰ ਕੀਤਾ ਗਿਆ।

ਦੂਜੇ ਪਾਸੇ ਅੰਗਰੇਜ਼ਾਂ ਨੇ ਵਫ਼ਦਾਰੀ ਸਾਬਿਤ ਕਰਨ ਵਾਲੇ ਜਿਨ੍ਹਾਂ ਸਿੱਖਾਂ ਨੂੰ ਨੌਕਰੀਆਂ ਅਤੇ ਅਹੁਦੇ ਦਿੱਤੇ, ਉਨ੍ਹਾਂ ਵਿਚੋਂ ਵੀ ਕੁਝ ਲੋਕ ਈਸਾਈ ਬਣ ਗਏ। ਇਹ ਵੇਖ ਕੇ, ਨੌਕਰੀਆਂ ਅਤੇ ਫ਼ਾਇਦਾ ਭਾਲਣ ਵਾਲੇ ਕਮਜ਼ੋਰ ਤੇ ਬੁਜ਼ਦਿਲ ਲੋਕ ਵੀ ਲਾਲਚ ਵੱਸ ਹੋ ਕੇ ਧਰਮ ਬਦਲਣ ਲਗ ਪਏ। 1855 ਤਕ, ਸਿਰਫ਼ ਪੰਜ ਸਾਲਾਂ ਵਿਚ ਹੀ, 375 ਪਿੰਡਾਂ ਵਿਚ ਇਸਾਈ ਮਿਸ਼ਨ ਕਾਇਮ ਹੋ ਚੁਕੇ ਸਨ। ਇਨ੍ਹਾਂ ਦੇ ਪ੍ਰਚਾਰ ਹੇਠ 1860 ਤਕ 20 ਹਜ਼ਾਰ ਦੇ ਕਰੀਬ ਲੋਕ ਈਸਾਈ ਬਣ ਚੁਕੇ ਸਨ ਅਤੇ 5-7 ਹਜ਼ਾਰ ਹੋਰ ਇਹੋ ਜਿਹਾ ਜੀਵਨ ਜੀਣ ਵਾਸਤੇ ਤਿਆਰ ਸਨ।

ਦਸੰਬਰ 1862 ਵਿਚ ਪੰਜਾਬ ਮਿਸ਼ਨਰੀ ਕਾਨਫ਼ਰੰਸ ਹੋਈ ਜਿਸ ਵਿਚ ਪਲਾਨ ਬਣਾਈ ਗਈ ਕਿ ਹੋਰ ਸਿੱਖਾਂ ਨੂੰ ਨੌਕਰੀਆਂ, ਸਕੂਲ ਅਤੇ ਹੋਰ ਸਹੂਲਤਾਂ ਦੇ ਕੇ ਆਪਣੇ ਵਲ ਖਿਚਿਆ ਜਾਵੇ। ਅਗਲੇ 20 ਸਾਲਾਂ ਵਿਚ ਪੰਜਾਬ ਵਿਚ ਸੈਂਕੜੇ ਸਕੂਲ, ਡਿਸਪੈਂਸਰੀਆਂ ਅਤੇ ਹੋਰ ਅਦਾਰੇ ਸ਼ੁਰੂ ਕੀਤੇ ਗਏ ਜਿਨ੍ਹਾਂ ਨੇ ਈਸਾਈਆਂ ਦਾ ਪਰਚਾਰ ਆਸਾਨ ਬਣਾ ਦਿਤਾ। ਬੱਚੇ ਸਕੂਲਾਂ ਦੇ ਸਿਲੇਬਸ ਵਿਚ ਵੀ ਈਸਾਈ ਧਰਮ ਬਾਰੇ ਪੜ੍ਹਨ ਲਗ ਪਏ। ਉਨ੍ਹਾਂ ਨੂੰ ਨੌਕਰੀਆਂ ਵੀ ਮਿਲਣ ਲਗ ਪਈਆਂ।

ਦਿੱਤਾ। (*ਇਹ ਗੱਲ ਵੀ ਕਾਬਲੇ-ਜ਼ਿਕਰ ਹੈ ਕਿ ਜਦ 1859 ਵਿਚ ਅੰਗ੍ਰੇਜ਼ਾਂ ਨੇ ਵੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਦਸਤੂਰੇ-ਅਮਲ ਬਣਾਇਆ ਤੇ ਇਸ ਦੇ ਇੰਤਜ਼ਾਮ ਵਾਸਤੇ ਇਕ ਕਮੇਟੀ ਬਣਾਈ ਤਾਂ ਇਸ ਦਾ ਮੁਖੀ 'ਰਾਜਾ' ਤੇਜ ਰਾਮ/ਸਿੰਹ ਬ੍ਰਾਹਮਣ ਬਣਾਇਆ ਸੀ। ਯਾਨਿ ਅੰਗਰੇਜ਼ ਵੀ ਗੁਰਦੁਆਰਿਆਂ ਵਿਚ ਬ੍ਰਾਹਮਣੀ ਕਰਮ ਕਾਂਡ ਤੇ 'ਮਰਿਆਦਾ' ਸ਼ੁਰੂ ਕਰਵਾਉਣ ਵਿਚ ਬਰਾਬਰ ਦੇ ਭਾਈਵਾਲ ਸਨ*)। ਇਨ੍ਹਾਂ ਪੁਜਾਰੀਆਂ ਦਾ ਸਿੱਖੀ ਨਾਲ ਕੋਈ ਸਬੰਧ ਨਹੀਂ ਸੀ। ਇਨ੍ਹਾਂ ਨੇ ਗੁਰਦੁਆਰਿਆਂ ਨੂੰ ਬ੍ਰਾਹਮਣੀ ਕਰਮ-ਕਾਂਡ ਦੇ ਸੈਂਟਰ ਬਣਾ ਦਿੱਤਾ ਤੇ ਸਿੱਖ ਧਰਮ ਅਸਲੇ ਤੋਂ ਟੁੱਟ ਕੇ ਸਿਰਫ਼ ਬ੍ਰਾਹਮਣੀ ਕਰਮ-ਕਾਂਡ ਵਾਲਾ ਧਰਮ ਬਣ ਗਿਆ। ਕਰਮ-ਕਾਂਡ ਵਾਲੇ ਲੋਕਾਂ ਨੂੰ ਉਨ੍ਹਾਂ ਦੇ ਧਰਮ ਤੋਂ ਹਟਾ ਕੇ ਦੂਜੇ ਧਰਮ ਵੱਲ ਲਾਉਣਾ ਬੜਾ ਆਸਾਨ ਹੁੰਦਾ ਹੈ। ਇਹੀ ਹਾਲ 1839 ਤਕ ਰਣਜੀਤ ਸਿੰਘ ਦੀ ਹਕੂਮਤ ਦੌਰਾਨ ਸਿੱਖੀ ਦਾ ਹੋ ਚੁਕਾ ਸੀ। ਰਣਜੀਤ ਸਿੰਘ ਦਾ ਰਾਜ ਖ਼ਤਮ ਹੋਣ ਤੋਂ ਦੋ ਸਾਲ ਮਗਰੋਂ 1851 ਵਿਚ (ਬਾਬਾ) ਦਿਆਲ ਨਾਂ ਦੇ ਇਕ ਪਰਚਾਰਕ ਨੇ ਨਿਰੰਕਾਰੀ ਲਹਿਰ ਦੇ ਨਾਂ 'ਤੇ ਸਿੱਖ ਧਰਮ ਦੇ ਸੁਧਾਰ ਦੀ ਲਹਿਰ ਸ਼ੁਰੂ ਕੀਤੀ। ਰਣਜੀਤ ਸਿੰਘ ਵੇਲੇ ਸਿੱਖੀ ਦੀ ਹਾਲਤ ਇਸ ਤੋਂ ਪਤਾ ਲਗ ਸਕਦੀ ਹੈ ਕਿ ਇਸ (ਬਾਬਾ) ਦਿਆਲ ਨਾਂ ਦੇ ਪਰਚਾਰਕ ਨੇ ਖ਼ੁਦ ਵੀ ਖੰਡੇ ਦੀ ਪਾਹੁਲ ਨਹੀਂ ਸੀ ਲਈ ਹੋਈ।

ਬਹੁਤੇ ਹਾਕਮ ਦਿਲੋਂ ਖ਼ੁਦ ਧਰਮ ਨੂੰ ਮੰਨਦੇ ਨਹੀਂ ਤੇ ਨਾ ਹੀ ਉਹ ਧਰਮ ਦਾ ਪਰਚਾਰ ਕਰਨਾ ਚਾਹੁੰਦੇ ਹਨ। ਇਹੀ ਹਾਲ ਅੰਗਰੇਜ਼ਾਂ ਦਾ 1849 ਵਿਚ ਸੀ (ਤੇ ਇਹੀ ਹੁਣ 2008 ਵਿਚ ਵੀ ਹੈ)। ਹਾਕਮ ਜਮਾਤ ਦੇ ਲੋਕ ਧਰਮ ਦਾ ਤਾਂ ਦਿਖਾਵਾ ਹੀ ਕਰਦੇ ਸਨ/ਹਨ। ਪਰ ਉਦੋਂ ਅੰਗਰੇਜ਼ਾਂ ਨੇ ਮਹਿਸੂਸ ਕੀਤਾ ਕਿ ਪੰਜਾਬ ਨੂੰ ਸਦਾ ਵਾਸਤੇ ਕਬਜ਼ੇ ਵਿਚ ਰੱਖਣ ਅਤੇ ਲੋਕਾਂ ਨੂੰ ਆਜ਼ਾਦੀ ਦਾ ਸੁਫ਼ਨਾ ਲੈਣੋਂ ਰੋਕਣ ਵਾਸਤੇ ਜ਼ਰੂਰੀ ਸੀ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਧਰਮ, ਕਲਚਰ, ਬੋਲੀ ਦੇ ਵਿਰਸੇ ਤੋਂ ਤੋੜ ਦਿੱਤਾ ਜਾਵੇ। ਇਸੇ ਕਰ ਕੇ ਪੰਜਾਬ 'ਤੇ ਕਬਜ਼ਾ ਕਰਨ ਮਗਰੋਂ ਅੰਗਰੇਜ਼ਾਂ ਦੀ ਪਲਾਨਿੰਗ ਸੀ ਕਿ ਈਸਾਈ ਧਰਮ ਦਾ ਪ੍ਰਚਾਰ ਕਰ ਕੇ ਸਾਰਾ ਪੰਜਾਬ ਹੀ ਈਸਾਈ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇ। ਉਨ੍ਹਾਂ ਨੇ ਇਸ ਸਾਜ਼ਿਸ਼ ਦੀ ਕਾਮਯਾਬੀ ਵਾਸਤੇ ਸਭ ਤੋਂ ਪਹਿਲਾਂ ਸ਼ਾਹੀ ਖ਼ਾਨਦਾਨ ਨੂੰ ਈਸਾਈ ਬਣਾਉਣ ਵੱਲ ਕਦਮ ਉਠਾਏ ਗਏ। (ਸਾਬਕਾ) ਮਹਾਰਾਜਾ ਦਲੀਪ ਸਿੰਘ ਨੂੰ ਉਨ੍ਹਾਂ ਨੇ ਇਕ ਤਰ੍ਹਾਂ ਨਾਲ 'ਕੈਦ' ਕੀਤਾ ਹੋਇਆ ਸੀ। ਉਸ ਨੂੰ ਕਿਸੇ ਸਿੱਖ ਨਾਲ ਮਿਲਣ ਦੀ ਇਜਾਜ਼ਤ ਨਹੀਂ ਸੀ। ਉਸ ਬੱਚੇ ਨੂੰ ਫੁਸਲਾ ਕੇ ਤੇ ਮੂਰਖ ਬਣਾ ਕੇ, ਪੰਦਰਾਂ ਸਾਲ ਤੋਂ ਵੀ ਘਟ ਉਮਰ ਵਿਚ, 8 ਮਾਰਚ 1853 ਦੇ ਦਿਨ ਈਸਾਈ ਬਣਾ ਕੇ 19 ਅਪਰੈਲ 1854 ਨੂੰ ਇੰਗਲੈਂਡ ਨੂੰ ਟੋਰ ਦਿਤਾ ਗਿਆ। (ਉਂਞ ਦਲੀਪ ਸਿੰਘ ਪਹਿਲਾ ਸਿੱਖ ਨਹੀਂ ਸੀ ਜਿਸ ਨੂੰ ਈਸਾਈ ਬਣਾਇਆ ਗਿਆ ਸੀ। ਦਾਊਦ ਸਿੰਘ ਪਹਿਲਾ ਸਿੱਖ ਸੀ ਜਿਸ ਨੂੰ ਦਲੀਪ ਸਿੰਘ ਤੋਂ ਪਹਿਲਾਂ 1853 ਦੇ ਸ਼ੁਰੂ ਵਿਚ ਈਸਾਈ ਬਣਾਇਆ ਗਿਆ ਸੀ)। ਦਲੀਪ ਸਿੰਘ ਨੂੰ ਈਸਾਈ ਬਣਾ ਕੇ ਇਹ ਵੀ ਸਲਾਹ ਦਿੱਤੀ ਗਈ ਸੀ ਕਿ ਉਹ ਆਪਣੀ ਪੈਨਸ਼ਨ ਵਿਚੋਂ 500 ਰੁਪੈ

ਉਹ ਵੀ ਉਸ ਸ਼ਹਿਰ ਵਿਚ ਜਿਥੇ ਸਿੱਖਾਂ ਦਾ ਸਭ ਤੋਂ ਵੱਡਾ ਸੈਂਟਰ ਦਰਬਾਰ ਸਾਹਿਬ ਸੀ। ਸਿਆਲਕੋਟ ਵਿਚ ਤਾਂ 20 ਫ਼ੀ ਸਦੀ ਸਿੱਖ ਆਪਣਾ ਧਰਮ ਛੱਡ ਚੁਕੇ ਸਨ। ਲਾਹੌਰ ਵਿਚ ਇਸ ਤੋਂ ਵੀ ਵੱਡੀ ਤਬਾਹੀ ਹੋਈ ਸੀ। ਦਰਅਸਲ ਦਲੀਪ ਸਿੰਘ ਅਤੇ ਕਪੂਰਥਲਾ ਰਿਆਸਤ ਦੇ ਕੰਵਰ ਹਰਨਾਮ ਸਿੰਘ ਦਾ ਇਸਾਈ ਧਰਮ ਵਲ ਝੁਕ ਜਾਣਾ ਅਤੇ ਡੋਗਰਿਆਂ ਤੇ ਸਰਕਾਰੀ ਬ੍ਰਾਹਮਣਾਂ ਦਾ ਦਿਖਾਵੇ ਦੇ ਸਿੱਖ ਤੋਂ ਇਕ ਦਮ ਹਿੰਦੂ ਬਣ ਜਾਣਾ ਸਿੱਖਾਂ 'ਤੇ ਬੜਾ ਮਾੜਾ ਅਸਰ ਕਰ ਗਿਆ। ਰਾਜ ਖੁਸ ਜਾਣਾ, ਹੌਸਲੇ ਪਸਤ ਹੋ ਜਾਣਾ, ਕੌਮੀ ਸਾਂਝ ਘਟ ਜਾਣਾ ਵੀ ਵੱਡੇ ਕਾਰਨ ਸਨ।

*1997-2002 ਵਿਚ ਵੀ, ਬਾਦਲ ਦੀ ਹਕੂਮਤ ਦੌਰਾਨ, ਬਾਦਲ ਵੱਲੋਂ ਨੀਮ-ਹਿੰਦੂ ਬਣ ਜਾਣ ਨਾਲ ਵੀ ਸਿੱਖ ਨੌਜਵਾਨਾਂ 'ਤੇ ਬੜਾ ਮਾਰੂ ਅਸਰ ਪਿਆ। ਫਿਰ ਬਾਦਲ ਨੇ ਕੇਸਾਧਾਰੀ ਸਿੱਖਾਂ ਨੂੰ ਪਿੱਛੇ ਸੁੱਟ ਕੇ, ਪਤਿਤਾਂ ਨੂੰ ਅੱਗੇ ਲਿਆਉਣ ਨਾਲ ਤਾਂ ਨਿਰੀ ਤਬਾਹੀ ਹੀ ਹੋ ਗਈ। ਇਸ ਦਾ ਅਗਲਾ ਪੜਾਅ ਸੀ ਕੇਸਾਧਾਰੀ ਸਿੱਖਾਂ ਨੂੰ ਬਿਲਕੁਲ ਹੀ ਰੱਦ ਕਰਨਾ। ਇਹ ਉਹੀ ਰੋਲ ਸੀ ਜੋ ਰਣਜੀਤ ਸਿੰਘ ਨੇ ਡੋਗਰਿਆਂ ਤੇ ਬ੍ਰਾਹਮਣਾਂ ਨੂੰ ਅਹੁਦੇ ਦੇ ਕੇ ਕੀਤਾ ਸੀ। ਇਸੇ ਕਰ ਕੇ ਹਿੰਦੂ, ਪਤਿਤ ਤੇ 'ਦਿਖਾਵੇ ਦੇ' (phoney) ਸਿੱਖ ਬਾਦਲ ਦੇ ਰਾਜ ਨੂੰ ਰਣਜੀਤ ਸਿੰਘ ਦੇ ਰਾਜ ਨਾਲ ਤਸ਼ਬੀਹ ਦੇਂਦੇ ਸਨ।*

## ਅੰਗਰੇਜ਼ਾਂ ਦੀਆਂ ਸਿੱਖ ਧਰਮ ਦੇ ਖ਼ਿਲਾਫ਼ ਸਾਜ਼ਿਸ਼ਾਂ

ਜਦ ਅੰਗਰੇਜ਼ਾਂ ਨੇ ਦੱਖਣੀ ਏਸ਼ੀਆ ਦੇ ਕਾਫ਼ੀ ਇਲਾਕੇ 'ਤੇ ਕਬਜ਼ਾ ਕਰ ਲਿਆ ਤਾਂ ਉਨ੍ਹਾਂ ਦੀ ਗ੍ਰਿਫ਼ਤ ਤੋਂ ਸਿਰਫ਼ ਪੰਜਾਬ (ਲਾਹੌਰ ਦਰਬਾਰ) ਹੀ ਆਜ਼ਾਦ ਸੀ। ਉਹ ਸਿੱਖਾਂ ਬਾਰੇ ਜ਼ਰਾ-ਮਾਸਾ, ਸੁਣੀ-ਸੁਣਾਈ ਜਾਣਕਾਰੀ ਤਾਂ ਰਖਦੇ ਸਨ ਪਰ ਇਸ ਕੌਮ ਦੀ ਤਵਾਰੀਖ਼ ਤੇ ਫ਼ਲਸਫ਼ੇ ਬਾਰੇ ਉਨ੍ਹਾਂ ਕੋਲ ਕੋਈ ਸਿੱਕੇਬੰਦ ਵਾਕਫ਼ੀ ਨਹੀਂ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਚਾਰਲਸ ਵਿਲਕਿਨਸਨਜ਼ ਨੇ '*ਸਿੱਖਜ਼ ਐਂਡ ਦਿਅਰ ਕਾਲਜ ਇਨ ਪਟਨਾ*' (1781) ਵਿਚ ਅਤੇ 1788 ਵਿਚ ਬਰਾਊਨ ਨੇ '*ਇੰਡੀਅਨ ਟਰੈਕਟਸ*' ਵਿਚ ਆਪਣੇ ਮੁਸਲਮਾਨ ਤੇ ਹਿੰਦੂ ਸਲਾਹਕਾਰਾਂ ਤੋਂ ਹਾਸਿਲ ਕੀਤੀ ਜਾਣਕਾਰੀ ਦੇ ਅਧਾਰ 'ਤੇ ਕੁਝ ਸਮਗਰੀ ਤਿਆਰ ਕਰ ਕੇ ਲੰਡਨ ਵਿਚਲੇ ਸਰਕਾਰ ਦੇ 'ਇੰਡੀਆ ਆਫ਼ਿਸ' ਨੂੰ ਭੇਜੀ ਸੀ ਪਰ ਇਹ ਅਧੂਰੀ, ਕੱਚੀ ਅਤੇ ਸ਼ੱਕੀ ਸੀ।

ਅੰਗਰੇਜ਼ਾਂ ਵੱਲੋਂ ਮੁਕਾਮੀ ਲੋਕਾਂ ਕੋਲੋਂ ਸਿੱਖਾਂ ਬਾਰੇ ਕਿਤਾਬਾਂ ਲਿਖਵਾਉਣ ਦੀ ਪਹਿਲੀ ਕੋਸ਼ਿਸ਼ ਬੁਧ ਸਿੰਘ ਰਾਹੀਂ ਕੀਤੀ ਗਈ ਸੀ ਜਿਸ ਨੇ 1784 ਵਿਚ *ਰਿਸਾਲਾ ਦਰ ਅਹਿਵਾਲੇ ਨਾਨਕਸ਼ਾਹ ਦਰਵੇਸ਼* ਲਿਖਿਆ। ਇਸ ਮਗਰੋਂ 1809 ਵਿਚ ਕਰਨਲ ਆਕਤਰਲੋਨੀ ਨੇ ਲਾਹੌਰ ਦਰਬਾਰ ਵਿਚ ਆਪਣੇ ਏਜੰਟ ਖ਼ੁਸ਼ਵਕਤ ਰਾਏ ਕੋਲੋਂ *ਤਵਾਰੀਖੇ-ਸਿੱਖਾਂ* (1811-14) ਲਿਖਵਾਈ। ਇੰਵ ਹੀ ਮਗਰੋਂ ਬਟਾਲੇ ਦੇ ਅਹਿਮਦ

ਸ਼ਾਹ ਤੋਂ ਵੀ *ਜ਼ਿਕਰ-ਇ-ਗੁਰੂਆਂ-ਵਾ-ਇਬਤਦਾ-ਇ ਸਿੰਘਾਂ-ਵ-ਮਜ਼ਾਬ-ਇ-ਇਸ਼ਾਂ* (1818) ਲਿਖਵਾਈ। ਜਾਹਨ ਮਾਲਕਮ ਨੇ ਬਖ਼ਤ ਮੱਲ ਤੋਂ *ਖਾਲਸਾ ਨਾਮਾ* (1810-14) ਲਿਵਖਾਇਆ ਤੇ ਆਪ ਵੀ *ਸਕੈੱਚ ਆਫ਼ ਦ ਸਿੱਖਜ਼* (1812) ਲਿਖੀ।

1846 ਵਿਚ ਪੰਜਾਬ 'ਤੇ ਤਕਰੀਬਨ ਅੱਧਾ ਕਬਜ਼ਾ ਹੋ ਜਾਣ ਮਗਰੋਂ ਵੀ ਅੰਗਰੇਜ਼ਾਂ ਨੇ ਸਿੱਖਾਂ ਬਾਰੇ ਬਹੁਤ ਕਿਤਾਬਾਂ ਲਿਖਵਾਈਆਂ, ਜਿਵੇਂ ਰਤਨ ਚੰਦ ਬਾਲ ਤੋਂ *ਖ਼ਾਲਿਸਾਨਾਮਾ* (1846), ਗਣੇਸ਼ ਦਾਸ ਵਡੇਹਰਾ ਤੋਂ *ਚਹਾਰ ਬਾਗ਼-ਇ-ਪੰਜਾਬ* (1847), ਬੂਟੇ ਸ਼ਾਹ ਤੋਂ *ਤਾਰੀਖ਼-ਇ-ਪੰਜਾਬ* (1848)। ਸੋਹਨ ਲਾਲ ਸੂਰੀ, ਜੋ ਕਿ ਰਣਜੀਤ ਸਿੰਘ ਦਾ ਤਨਖ਼ਾਹਦਾਰ ਮੁਲਾਜ਼ਮ ਸੀ, ਨੇ ਵੀ ਅੰਗਰੇਜ਼ਾਂ ਦੀ ਮਰਜ਼ੀ ਨਾਲ *ਉਮਦਾ-ਤੁੱਤ-ਤਵਾਰੀਖ* ਤਿਆਰ ਕੀਤੀ।

ਅੰਗਰੇਜ਼ਾਂ ਵੱਲੋਂ ਤਿਆਰ ਕਰਵਾਈਆਂ ਗਈਆਂ ਜਾਂ ਕੁਝ ਅੰਗਰੇਜ਼ਾਂ ਵਲੋਂ ਆਪਣੇ ਤੌਰ 'ਤੇ ਲਿਖੀਆਂ ਗਈਆਂ ਕਿਤਾਬਾਂ ਵਿਚੋਂ ਸਾਫ਼ ਪਤਾ ਲਗ ਜਾਂਦਾ ਹੈ ਕਿ ਸਰਕਾਰ ਸਿੱਖਾਂ ਬਾਰੇ ਇਕ ਪਾਸੇ ਤਾਂ ਡੂੰਘੀ ਜਾਣਕਾਰੀ ਹਾਸਿਲ ਕਰਨ ਵਾਸਤੇ ਅਤੇ ਦੂਜਾ ਸਿਖਾਂ ਦੇ ਖ਼ਿਲਾਫ਼ ਪ੍ਰਾਪੇਗੰਡਾ ਕਰਨ ਦੀ ਸੋਚ ਨਾਲ ਕਿਤਾਬਾਂ ਲਿਖਵਾ ਰਹੀ ਸੀ। ਅੰਗਰੇਜ਼ ਸਿੱਖਾਂ ਦੀ ਤਵਾਰੀਖ਼ ਅਤੇ ਫ਼ਲਸਫ਼ੇ ਨੂੰ ਉਲਟ-ਪੁਲਟ, ਵੱਖ-ਵੱਖ ਪੇਸ਼ ਕਰ ਕੇ ਉਨ੍ਹਾਂ ਵਿਚ ਉਲਝਣ, ਭੁਲੇਖਾ ਅਤੇ ਦੁਚਿੱਤੀ ਪੈਦਾ ਕਰ ਕੇ ਉਨ੍ਹਾਂ ਨੂੰ ਈਸਾਈਅਤ ਵਲ ਟੋਰਨਾ ਚਾਹੁੰਦੇ ਸਨ। ਉਨ੍ਹਾਂ ਨੇ ਮਾਲਕਮ ਰਾਹੀਂ ਗੁਰੂ ਗ੍ਰੰਥ ਸਾਹਿਬ ਦੇ ਮੁਕਾਬਲੇ ਇਕ ਹੋਰ 'ਗ੍ਰੰਥ' (ਬਚਿਤਰ ਨਾਟਕ, ਹੁਣ ਅਖੌਤੀ ਦਸਮ ਗ੍ਰੰਥ) ਹੋਣ ਦਾ ਪ੍ਰਚਾਰ ਕਰ ਕੇ ਸਿੱਖਾਂ ਨੂੰ ਉਲਝਣ ਵਿਚ ਪਾਇਆ ਜੋ ਅਜ 2008 ਵਿਚ ਵੀ ਉਵੇਂ ਹੀ ਕਾਇਮ ਹੈ। ਉਨ੍ਹਾਂ ਨੇ ਸਿੱਖ ਧਰਮ ਨੂੰ ਹਿੰਦੂਆਂ ਦੇ ਪ੍ਰੋਟੈਸਟੈਂਟ (ਸੁਧਾਰਕ) ਹਿੱਸੇ ਵਜੋਂ ਪੇਸ਼ ਕਰ ਕੇ ਸਿੱਖਾਂ ਦੇ ਨਿਆਰਾਪਣ ਨੂੰ ਸੱਟ ਮਾਰਨ ਦੀ ਕੋਸ਼ਿਸ਼ ਵੀ ਕੀਤੀ। ਉਨ੍ਹਾਂ ਨੇ ਆਪਣੇ ਏਜੰਟਾਂ ਰਾਹੀਂ *ਸਿੱਖ ਹਿੰਦੂ ਹਨ* ਵਰਗੀਆਂ ਕਿਤਾਬਾਂ ਲਿਖਵਾਈਆਂ। ਭਾਈ ਕਾਨ ਸਿੰਘ ਨਾਭਾ ਨੂੰ ਇਸ ਦੇ ਜਵਾਬ ਵਿਚ *ਹਮ ਹਿੰਦੂ ਨਹੀਂ* ਲਿਖ ਕੇ ਰੱਦ ਕੀਤਾ।

ਅੰਗਰੇਜ਼ਾਂ ਨੇ ਨਿਰਮਲੇ ਤੇ ਉਦਾਸੀਆਂ ਨੂੰ ਵਧੇਰੇ 'ਸਿੱਕੇਬੰਦ' ਸਿੱਖ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਬੂਟੇ ਸ਼ਾਹ ਰਾਹੀਂ ਇਹ ਭੁਲੇਖਾ ਖੜਾ ਕੀਤਾ ਕਿ ਦਰਬਾਰ ਸਾਹਿਬ ਦੀ ਨੀਂਹ ਇਕ ਮੁਸਲਮਾਨ ਨੇ ਰੱਖੀ ਸੀ। ਇਹ ਲਿਖਣ ਦਾ ਮਕਸਦ ਹਿੰਦੂਆਂ ਨੂੰ ਭਰਮ ਪਾਉਣਾ ਸੀ ਕਿ ਸਿੱਖ ਇਸਲਾਮ ਦੇ ਨੇੜੇ ਹਨ। ਅੰਗਰੇਜ਼ਾਂ ਨੇ ਤਾਂ ਗੁਰੂ ਨਾਨਕ ਸਾਹਿਬ ਨੂੰ ਕਬੀਰ ਦਾ ਚੇਲਾ ਸਾਬਿਤ ਕਰਨ ਦੀ ਨਾਕਾਮ ਕੋਸ਼ਿਸ਼ ਵੀ ਕੀਤੀ (ਹਾਲਾਂਕਿ ਭਗਤ ਕਬੀਰ ਤੇ ਬਾਬਾ ਰਵਿਦਾਸ ਨੇ 1508 ਵਿਚ ਗੁਰੂ ਨਾਨਕ ਸਾਹਿਬ ਦੀ ਬਨਾਰਸ ਫੇਰੀ ਵੇਲੇ ਉਨ੍ਹਾਂ ਨੂੰ ਆਪਣਾ 'ਗੁਰੂ" ਧਾਰਿਆ ਸੀ)। ਇੰਝ ਹੀ ਮਗਰੋਂ ਮਹਾਰਾਜਾ ਰਣਜੀਤ ਸਿੰਘ ਅਤੇ ਹੋਰ ਸਰਦਾਰਾਂ ਦੇ ਇਖਲਾਕ ਬਾਰੇ ਕੁਫ਼ਰ ਤੋਲਣ ਵਾਸਤੇ ਪ੍ਰਸਿੱਧ ਸਮਾਈਥ (*ਰੇਅਨਿਰੰਗ ਫ਼ੈਮਲੀ ਆਫ਼ ਲਾਹੌਰ*) ਅਤੇ ਹੋਰਨਾਂ ਨੇ ਬਹੁਤ ਘਟੀਆ ਪਰਚਾਰ ਕੀਤਾ)।

*(ਇਹੀ ਹਾਲ 1947 ਤੋਂ ਬਾਅਦ ਭਾਰਤ ਦੀ ਹਕੂਮਤ ਹਿੰਦੂ ਆਗੂਆਂ ਦੇ ਹੱਥ ਆਉਣ ਵੇਲੇ ਹੋਇਆ ਸੀ। ਉਦੋਂ ਵੀ ਬਹੁਤ ਸਾਰੇ ਕਮਜ਼ੋਰ ਤੇ ਬੁਜ਼ਦਿਲ ਸਿੱਖ, ਨੌਕਰੀਆਂ ਅਤੇ ਅਹੁਦਿਆਂ ਦੇ ਲਾਲਚ ਵਿਚ, ਪਤਿਤ ਹੋ ਗਏ। ਇਹੀ ਗੱਲ ਫਿਰ 1977-78 ਵਿਚ ਦੁਹਰਾਈ ਗਈ ਜਦ ਸੈਂਟਰ ਦੀ ਜਨਤਾ ਸਰਕਾਰ ਵਿਚਲੇ ਫ਼ਿਰਕੂ ਹਿੰਦੂ ਅੰਸਰਾਂ ਨੇ ਬਹੁਤ ਸਾਰੇ ਕਮਜ਼ੋਰ ਤੇ ਬੁਜ਼ਦਿਲ ਸਿੱਖਾਂ ਨੂੰ ਨੌਕਰੀਆਂ ਤੇ ਤਰੱਕੀਆਂ ਦੇ ਕੇ ਨਿਰੰਕਾਰੀਆਂ, ਰਾਧਾਸੁਆਮੀਆਂ ਤੇ ਸਰਸਾ ਡੇਰੇ ਵਾਲੇ ਨਾਲ ਜੋੜਿਆ। ਫਿਰ 1997-2002 ਦੌਰਾਨ ਬਾਦਲ ਸਰਕਾਰ ਵੇਲੇ ਵੀ ਭਾਜਪਾ ਦੇ ਫ਼ਿਰਕੂ ਆਗੂਆਂ ਨੇ ਆਪ ਵੀ, ਤੇ ਬੇ-ਦੀਨੇ ਬਾਦਲ ਰਾਹੀਂ ਵੀ, ਬਹੁਤ ਸਾਰੇ ਲਾਲਚੀ, ਕਮਜ਼ੋਰ ਤੇ ਬੁਜ਼ਦਿਲ ਸਿੱਖਾਂ ਨੂੰ ਆਰ.ਐਸ.ਐਸ., ਨੂਰਮਹਿਲੀਏ ਆਸ਼ੂਤੋਸ਼, ਮਾਨ ਸਿੰਘ ਪਿਹੋਵਾ, ਨਾਮਧਾਰੀਆਂ, ਪਿਆਰਾ ਭਨਿਆਰਾ ਤੇ ਹੋਰ ਸਾਧਾਂ ਨਾਲ ਜੋੜਨ ਵਿਚ ਸਾਜ਼ਸ਼ੀ ਰੋਲ ਅਦਾ ਕੀਤਾ। ਬਾਦਲ ਨੇ ਤਾਂ ਖ਼ੁਦ ਹਵਨ/ਪੂਜਾ ਕਰ/ਕਰਵਾ ਕੇ, ਸਰਸਾ ਡੇਰੇ ਜਾ ਕੇ ਅਤੇ ਉਸ ਦੀ ਬੀਵੀ ਨੇ ਨੂਰਮਹਿਲੀਏ ਦੇ ਕਦਮਾਂ ਵਿਚ ਬੈਠ ਕੇ ਸਿੱਖਾਂ ਵਿਚ ਧਰਮ ਵਿਚ ਅਕੀਦਾ ਤੇ ਪਰਪੱਕਤਾ ਅਤੇ ਪੰਥਕ ਜਜ਼ਬਾਤ ਖ਼ਤਮ ਕਰਨ ਵਿਚ ਵੱਡਾ ਰੋਲ ਅਦਾ ਕੀਤਾ)।*

ਇਹ ਦੁਨੀਆਂ ਦਾ ਰਿਵਾਜ਼ ਹੈ ਕਿ ਕਮਜ਼ੋਰ, ਲਾਚਾਰ, ਗ਼ਰੀਬ ਲੋਕ ਛੇਤੀ ਹੀ ਹਾਕਮ ਕੌਮ ਦੇ ਧਰਮ ਨੂੰ ਅਪਣਾਉਣ ਵਾਸਤੇ ਤਿਆਰ ਹੋ ਜਾਂਦੇ ਹਨ। ਪਹਿਲੀ ਪੀੜ੍ਹੀ ਲਾਲਚ ਜਾਂ ਮਜਬੂਰੀ ਹੇਠ ਅਜਿਹਾ ਕਰਦੀ ਹੈ ਪਰ ਦੂਜੀ ਤੇ ਤੀਜੀ ਪੀੜ੍ਹੀ ਨੂੰ ਆਪਣਾ ਨਵਾਂ ਧਰਮ ਅਸਲ ਧਰਮ ਲਗਣ ਲਗ ਪੈਂਦਾ ਹੈ ਤੇ ਤੀਜੀ ਪੀੜ੍ਹੀ ਨੂੰ ਤਾਂ ਬਜ਼ੁਰਗਾਂ ਦਾ ਧਰਮ ਭੁੱਲ ਚੁਕਾ ਹੁੰਦਾ ਹੈ। ਫਿਰ ਉਹ ਆਪਣੇ ਵੱਡੇ-ਵਡੇਰਿਆਂ ਦੇ ਪੁਰਾਣੇ ਧਰਮ ਨੂੰ ਮਾੜਾ, ਨੀਵਾਂ ਅਤੇ 'ਪ੍ਰਾਚੀਨ' ਕਹਿਣ ਲਗ ਪੈਂਦੇ ਹਨ। ਰਾਜਿਸਥਾਨ ਦੇ ਰਾਜਪੂਤਾਂ 'ਚੋਂ, ਕਸ਼ਮੀਰ ਦੇ ਬ੍ਰਾਹਮਣਾਂ 'ਚੋਂ ਤੇ ਪੰਜਾਬ ਦੇ ਜੱਟਾਂ 'ਚੋਂ ਮੁਸਲਮਾਨ ਬਣੇ ਲੋਕ ਅਜਿਹੇ ਹੀ ਹਨ। ਇਨ੍ਹਾਂ ਵਿਚੋਂ ਬਹੁਤਿਆਂ ਦੇ ਵੱਡੇ-ਵਡੇਰੇ ਜਬਰੀ ਮੁਸਲਮਾਨ ਬਣਾਏ ਗਏ ਸਨ ਜਾਂ ਜਾਨ ਬਚਾਉਣ ਵਾਸਤੇ ਤੇ ਜਾਂ ਦਿਖਾਵੇ ਦੇ ਮੁਸਲਮਾਨ ਬਣੇ ਸਨ ਤਾਂ ਜੋ ਸਰਕਾਰ ਤੋਂ ਫ਼ਾਇਦੇ ਹਾਸਿਲ ਕਰ ਸਕਣ। ਪਰ ਪੰਜ-ਸੱਤ ਪੁਸ਼ਤਾਂ ਤੋਂ ਬਾਅਦ ਇਹ ਮੁਸਲਮਾਨ ਮੁੱਢਲੇ (ਅਰਬ ਦੇ) ਮੁਸਲਮਾਨਾਂ ਤੋਂ ਵੀ ਵਧੇਰੇ ਕੱਟੜ ਹੋ ਚੁਕੇ ਸਨ।

ਜਿਨ੍ਹਾਂ ਕੌਮਾਂ ਦਾ ਰਾਜ ਖੁਸ ਜਾਵੇ, ਉਨ੍ਹਾਂ ਦੇ ਮੰਨਣ ਵਾਲਿਆਂ ਵਿਚੋਂ ਕਮਜ਼ੋਰ ਤੇ ਬੁਜ਼ਦਿਲ ਲੋਕਾਂ ਦਾ ਧਾਰਮਿਕ ਅਕੀਦਾ ਵੀ ਡੋਲਣ ਲਗ ਪੈਂਦਾ ਹੈ। 1849 ਵਿਚ ਅੰਗਰੇਜ਼ਾਂ ਵੱਲੋਂ ਸਿੱਖਾਂ ਤੋਂ ਰਾਜ ਖੋਹੇ ਜਾਣ ਮਗਰੋਂ ਵੀ ਇੰਵ ਹੀ ਹੋਇਆ। ਰਣਜੀਤ ਸਿੰਘ ਵੇਲੇ ਸਿੱਖਾਂ ਦੀ ਗਿਣਤੀ 80 ਲੱਖ ਅਤੇ ਇਕ ਕਰੋੜ ਦੇ ਵਿਚਕਾਰ ਸੀ, ਜਿਹੜੀ ਕਿ 1861 ਵਿਚ ਘਟ ਕੇ 11 ਲੱਖ 41 ਹਜ਼ਾਰ 848 ਰਹਿ ਗਈ। ਯਾਨਿ 70 ਲਖ ਦੇ ਕਰੀਬ ਲੋਕ ਸਿੱਖੀ ਤੋਂ ਮੁਨਕਰ ਹੋ ਚੁਕੇ ਸਨ। ਹੋਰ ਤਾਂ ਹੋਰ ਸਿੱਖ ਪੰਥ ਦੇ ਸਭ ਤੋਂ ਵੱਡੇ ਅਤੇ ਧਾਰਮਿਕ ਸ਼ਹਿਰ ਅੰਮ੍ਰਿਤਸਰ ਵਿਚ ਸਿੱਖਾਂ ਦੀ ਆਬਾਦੀ, ਜੋ 1849 ਵਿਚ ਤਿੰਨ ਲੱਖ ਦੇ ਕਰੀਬ ਸੀ, 1868 ਵਿਚ 2 ਲੱਖ 32 ਹਜ਼ਾਰ 224 ਸੀ, 1881 ਵਿਚ 2 ਲਖ 16 ਹਜ਼ਾਰ 136 ਰਹਿ ਗਈ ਸੀ। ਯਾਨਿ ਇਕੋ ਸ਼ਹਿਰ ਵਿਚ 80 ਹਜ਼ਾਰ ਤੋਂ ਵਧ ਸਿੱਖ ਆਪਣਾ ਧਰਮ ਛੱਡ ਚੁਕੇ ਸਨ ਤੇ

ਧਾਰਮਿਕ ਫ਼ਲਸਫ਼ੇ ਨੂੰ ਗ਼ਲਤ ਪੇਸ਼ ਕਰਨ ਵਿਚ ਚਾਰਲਸ ਵਿਲਕਿਨਜ਼, ਬਰਾਊਨ, ਜਾਰਜ ਫ਼ੌਰਸਟਰ, ਮਾਲਕਮ, ਐਚ.ਐਚ. ਵਿਲਸਨ ਨੇ ਬੜੀ ਸਾਜ਼ਸ਼ੀ ਸਮੱਗਰੀ ਪੇਸ਼ ਕੀਤੀ ਤੇ ਸਿੱਖ ਧਰਮ ਨੂੰ ਹਿੰਦੂ ਸੁਧਾਰਵਾਦੀ, ਰੱਬ ਤੋਂ ਮੁਨਕਰ, ਮਿਲੀਟੈਂਟ ਕੌਮ ਵਗ਼ੈਰਾ ਦੇ ਫ਼ਤਵੇ ਦਿੱਤੇ ਤੇ ਗ਼ਲਤ ਸਮੱਗਰੀ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ।

ਪਰ ਇਨ੍ਹਾਂ ਸਾਜ਼ਸ਼ੀ ਲਿਖਤਾਂ ਦੇ ਮੁਕਾਬਲੇ ਵਿਚ ਕਨਿੰਘਮ (1846) ਤੇ ਮੈਕਾਲਿਫ਼ (1905) ਨੇ ਵਧ ਤੋਂ ਵਧ ਸੱਚ ਲਿਖਣ ਦੀ ਕੋਸ਼ਿਸ਼ ਕੀਤੀ ਤੇ ਨਤੀਜੇ ਦੇ ਤੌਰ 'ਤੇ ਕਨਿੰਘਮ ਨੂੰ ਤਾਂ ਸਰਕਾਰ ਤੋਂ ਨੌਕਰੀ ਤੋਂ ਬਰਤਰਫ਼ੀ ਦਾ ਈਨਾਮ ਵੀ ਹਾਸਿਲ ਹੋਇਆ।

ਭਾਵੇਂ ਅੰਗਰੇਜ਼ਾਂ ਨੇ 1780 ਅਤੇ 1850 ਵਿਚਕਾਰ ਬਹੁਤ ਸਾਰੀ ਗ਼ਲਤ ਸਮੱਗਰੀ ਬਜ਼ਾਰ ਵਿਚ ਸੁੱਟੀ ਪਰ ਉਹ ਸਿੱਖਾਂ ਨੂੰ ਉਲਝਾਉਣ, ਡਰਾਉਣ, ਫੁਸਲਾਉਣ ਵਿਚ ਬਹੁਤ ਜ਼ਿਆਦਾ ਕਾਮਯਾਬ ਨਾ ਹੋ ਸਕੇ। ਇਸ ਮਗਰੋਂ ਉਨ੍ਹਾਂ ਨੇ ਇਸ ਪਾਸੇ ਵੱਲੋਂ ਹਮਲੇ ਘਟਾ ਦਿੱਤੇ। ਹੁਣ ਉਨ੍ਹਾਂ ਨੇ ਸਿੱਖਾਂ ਵਿੱਚ ਨਵੇਂ "ਟੋਲੇ" ਪੈਦਾ ਕਰਨੇ ਸ਼ੁਰੂ ਕਰ ਦਿਤੇ। ਨਿਰਮਲੇ, ਉਦਾਸੀ, ਬੇਦੀ, ਸੋਢੀ, ਭੱਲੇ ਵਗ਼ੈਰਾ ਸਰਕਾਰ ਦੀ ਸਰਪਰਸਤੀ ਵਾਲੇ ਲੋਕ ਸਨ। 1920 ਤੋਂ ਮਗਰੋਂ ਕੂਕੇ (ਹੁਣ ਨਾਮਧਾਰੀ) ਵੀ ਅੰਗਰੇਜ਼ਾਂ ਦੀਆਂ ਹਦਾਇਤਾਂ ਮੁਤਾਬਿਕ ਚੱਲੇ ਅਤੇ ਉਨ੍ਹਾਂ ਨੇ ਗੁਰੂ-ਡੰਮ ਖੜ੍ਹਾ ਕਰ ਲਿਆ। ਅੰਗਰੇਜ਼ਾਂ ਨੇ ਕੁਰਪਟ ਸਰਬਰਾਹ ਅਤੇ ਮਹੰਤ ਗੁਰਦੁਆਰਿਆਂ ਦੇ ਇਕ ਤਰ੍ਹਾਂ ਨਾਲ ਮਾਲਿਕ ਬਣਾ ਕੇ ਇਨ੍ਹਾਂ ਅਦਾਰਿਆਂ ਵਿਚ ਹਿੰਦੂ ਬੁਤ ਪੂਜਾ, ਵਿਭਚਾਰ, ਕੁਰਪਸ਼ਨ, ਕਰਮ-ਕਾਂਡ ਵਗ਼ੈਰਾ ਨੂੰ ਉਤਸਾਹਿਤ ਕੀਤਾ।

ਇੰਞ ਹੀ ਅੰਗਰੇਜ਼ਾਂ ਨੇ ਫ਼ੌਜ 'ਚੋਂ ਰਿਟਾਇਰ ਹੋਏ ਜਾਂ ਨਾਂਵਾਂ ਕਟਵਾ ਕੇ ਆਏ ਜਾਂ ਆਪ ਭੇਜੇ ਸਾਧਾਂ ਦਾ ਟੋਲਾ ਖੜਾ ਕਰਨਾ ਸ਼ੁਰੂ ਕਰ ਦਿਤਾ ਜਾਂ ਉਨ੍ਹਾਂ ਨੂੰ 'ਸੰਤ' ਆਖ ਕੇ ਉਚਿਆਉਣਾ (ਪਰੋਮੋਟ ਕਰਨਾ) ਸ਼ੁਰੂ ਕਰ ਦਿੱਤਾ। 1850 ਤੋਂ 1930 ਤਕ ਅੰਗਰੇਜ਼ਾਂ ਨੇ ਬਹੁਤ ਸਾਰੇ ਸਾਧ ਖੜੇ ਕੀਤੇ ਸਨ ਜਾਂ ਉਨ੍ਹਾਂ ਨੂੰ ਸਰਪਰਸਤੀ ਦਿਤੀ ਸੀ। ਜਿਸ ਕਰ ਕੇ 1880 ਤੋਂ 1930 ਤਕ ਪੰਜਾਹ ਸਾਲ ਵਿਚ ਅੰਗਰੇਜ਼ਾਂ ਨੇ ਕਈ ਅਖੌਤੀ-ਸੰਤ ਪੈਦਾ ਕੀਤੇ ਸਨ ਤੇ ਜਾਂ ਉਨ੍ਹਾਂ ਨੂੰ ਸਰਪਰਸਤੀ ਅਤੇ/ਜਾਂ ਸਹੂਲਤਾਂ ਦਿਤੀਆਂ ਸਨ।

ਅੰਗਰੇਜ਼ਾਂ ਨੇ ਸਿੱਖਾਂ ਦੇ ਖ਼ਿਲਾਫ਼ ਹਿੰਦੂਆਂ ਨੂੰ ਵੀ ਪੂਰਾ ਮਿਲਵਰਤਣ ਅਤੇ ਸਰਪਰਸਤੀ ਦਿਤੀ। ਸਨਾਤਨ ਸਭਾ ਤੇ ਆਰੀਆ ਸਮਾਜ ਅੰਗਰੇਜ਼ਾਂ ਦੀ ਹੀ ਦੇਣ ਸਨ। ਭਾਵੇਂ ਇਹ ਦੋਵੇਂ ਅੱਡ-ਅੱਡ ਸਨ ਪਰ ਸਰਕਾਰ ਦੋਹਾਂ ਨੂੰ ਹੀ ਸਿੱਖਾਂ ਦੇ ਖ਼ਿਲਾਫ਼ ਵਰਤਦੀ ਸੀ। ਅੰਗਰੇਜ਼ਾਂ ਨੇ ਕਸ਼ਮੀਰ, ਪੰਜਾਬ, ਸੂਬਾ ਸਰਹੱਦ ਵਿਚ ਮੁਸਲਮਾਨਾਂ ਤੇ ਸਿੱਖਾਂ ਵਿਚ ਵੀ ਫੁੱਟ ਪਾਉਣ ਵਾਸਤੇ ਹਰ ਹਰਬਾ ਵੀ ਵਰਤਿਆ।

1920-25 ਦੀ ਅਕਾਲੀ ਲਹਿਰ ਵੇਲੇ ਵੀ ਅੰਗਰੇਜ਼ਾਂ ਨੇ ਕੁਝ ਅਕਾਲੀ ਆਗੂ ਖ਼ਰੀਦ ਕੇ ਉਨ੍ਹਾਂ ਰਾਹੀਂ ਪੰਥ ਵਿਚ ਫੁੱਟ ਪਾਉਣ ਦੀਆਂ 'ਸੰਜੀਦਾ' ਕੋਸ਼ਿਸ਼ਾਂ ਕੀਤੀਆਂ।

ਜੋ ਲੋਕ ਖ਼ਰੀਦੇ ਨਹੀਂ ਜਾ ਸਕਦੇ ਸਨ ਉਨ੍ਹਾਂ ਨੂੰ ਹੋਰ ਕਈ ਤਰੀਕਿਆਂ ਨਾਲ ਮਸ਼ਹੂਰੀ, ਮਾਹੌਲ ਅਤੇ ਮੁਕਾਮ ਮੁਹੱਈਆ ਕਰ ਕੇ ਸੀਨੀਅਰ ਆਗੂ ਬਣਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜੋ 1947 ਤੋਂ ਮਗਰੋਂ ਕਾਂਗਰਸ ਤੇ ਆਰ.ਐਸ.ਐਸ. ਨੇ ਵੀ ਦੁਹਰਾਇਆ। ਅਜ ਵੀ ਬਹੁਤੇ 'ਅਕਾਲੀ' ਤੇ ਹੋਰ ਸਿੱਖ ਆਗੂ ਅਜਿਹੀਆਂ ਏਜੰਸੀਆਂ ਦੀਆਂ ਹਦਾਇਤਾਂ ਹੇਠ ਚਲਦੇ ਹਨ।

## ਈਸਾਈ ਧਰਮ ਦਾ ਪ੍ਰਚਾਰ

ਪੰਜਾਬ 'ਤੇ ਅੰਗਰੇਜ਼ਾਂ ਦੇ ਕਬਜ਼ੇ ਤੋਂ ਪਹਿਲਾਂ ਵੀ ਈਸਾਈ ਪਰਚਾਰਕਾਂ ਨੂੰ ਪੰਜਾਬ ਵਿਚ ਭੇਜਣ ਦੀਆਂ ਕਾਰਵਾਈਆਂ ਹੋਈਆਂ ਸਨ। ਸਭ ਤੋਂ ਪਹਿਲੀ ਕੋਸ਼ਿਸ਼ ਸ਼ਾਇਦ ਫਿਲੌਰ ਵਿਚ ਹੋਈ ਸੀ ਜਦੋਂ ਇਕ ਸਾਬਕਾ ਹਿੰਦੂ ਗੋਲਕ ਨਾਥ ਨੇ ਕਿਲ੍ਹੇ ਦੇ ਨੇੜੇ ਅੰਜੀਲ ਦਾ ਪ੍ਰਚਾਰ ਕਰਨ ਦੀ ਕੋਸ਼ਿਸ਼ ਕੀਤੀ। ਸਿੱਖਾਂ ਨੇ ਇਸ ਨੂੰ ਫੜ ਲਿਆ ਅਤੇ ਸ਼ਿਕੰਜੇ ਵਿਚ ਬੰਨ੍ਹ ਕੇ ਕੈਦ ਕਰ ਦਿਤਾ ਅਤੇ ਚੱਕੀ ਦਾ ਇਕ ਪੁੜ ਉਸ ਦੇ ਸਿਰ 'ਤੇ ਰਖ ਦਿਤਾ। ਕੁਝ ਦਿਨ ਦੀ ਕੈਦ ਮਗਰੋਂ ਉਸ ਨੂੰ ਦਰਿਆ ਪਾਰ ਕਰਵਾ ਕੇ ਲੁਧਿਆਣੇ ਭੇਜ ਦਿਤਾ ਗਿਆ।

ਨਵੰਬਰ 1838 ਵਿਚ ਇਕ ਈਸਾਈ ਕਪੂਰਥਲੇ ਗਿਆ ਅਤੇ ਉਸ ਨੇ ਈਸਾਈਅਤ ਬਾਰੇ ਟਰੈਕਟ ਬਜ਼ਾਰ ਵਿਚ ਵੰਡਣੇ ਸ਼ੁਰੂ ਕਰ ਦਿਤੇ। ਸਿੱਖਾਂ ਨੇ ਉਸ ਨੂੰ ਫੜ ਲਿਆ ਤੇ ਉਸ ਦੇ ਪੈਰਾਂ ਵਿਚ ਬੇੜੀਆਂ ਪਾ ਕੇ ਕੈਦ ਕਰ ਦਿਤਾ। ਮਗਰੋਂ ਰਾਜਾ ਕਪੂਰਥਲਾ ਦੇ ਮੁਸਲਮਾਨ ਜੱਜ ਨੇ ਉਸ ਨੂੰ ਛੱਡ ਦਿਤਾ। ਫਿਰ ਜਦ ਕਪੂਰਥਲੇ ਦਾ ਸ਼ਹਿਜ਼ਾਦਾ ਹਰਨਾਮ ਸਿੰਘ ਈਸਾਈ ਬਣ ਗਿਆ ਤਾਂ ਉਸ ਨੇ ਚਰਚ ਅਤੇ ਈਸਾਈ ਸਕੂਲ ਖੋਲ੍ਹ ਦਿੱਤੇ।

ਸਿੱਖ ਈਸਾਈ ਧਰਮ ਦੇ ਪਰਚਾਰ ਬਾਰੇ ਕਾਫ਼ੀ ਹੱਦ ਤਕ ਚੌਕਸ ਸਨ, ਪਰ ਨਿਹੰਗ ਤਾਂ ਇਸ ਬਾਰੇ ਬੜੇ ਸਖ਼ਤ ਸਨ। 24 ਮਾਰਚ 1864 ਦੇ ਦਿਨ ਅਨੰਦਪੁਰ ਸਾਹਿਬ ਵਿਚ ਈਸਾਈ ਧਰਮ ਦਾ ਪ੍ਰਚਾਰ ਕਰ ਰਹੇ ਇਕ ਪਾਦਰੀ ਲੈਵੀ ਜੈਨਵੀਅਰ ਨੂੰ ਇਕ ਸਿੱਖ ਫ਼ਕੀਰ ਨੇ ਮਾਰ ਦਿਤਾ ਸੀ। ਫਿਰ 27 ਅਪ੍ਰੈਲ 1864 ਦੇ ਦਿਨ ਪਿਸ਼ਾਵਰ ਵਿਚ ਇਕ ਹੋਰ ਪਾਦਰੀ ਈਸਾਡੋਰ ਲੋਇਨਥਲ ਵੀ ਇਸੇ ਦੋਸ਼ ਕਾਰਨ ਇਕ ਸਿੱਖ ਚੌਕੀਦਾਰ ਨੇ ਮਾਰ ਦਿੱਤਾ ਸੀ।

ਇਸ ਦੇ ਬਾਵਜੂਦ ਈਸਾਈ ਆਪਣੇ ਮਿਸ਼ਨ ਥਾਂ-ਥਾਂ ਕਾਇਮ ਕਰ ਰਹੇ ਸਨ। ਸ਼ੁਰੂ-ਸ਼ੁਰੂ ਵਿਚ ਭਾਵੇਂ ਉਨ੍ਹਾਂ ਨੂੰ ਕਤਲ ਅਤੇ ਕੁਟ-ਮਾਰ ਤੇ ਗਾਲ੍ਹਾਂ ਨਾਲ "ਜੀ ਆਇਆਂ" ਆਖਿਆ ਗਿਆ, ਪਰ ਹੌਲੀ-ਹੌਲੀ ਲੋਕ ਇਨ੍ਹਾਂ ਵੱਲੋਂ ਅਵੇਸਲੇ ਹੋ ਗਏ। ਅੰਗਰੇਜ਼ਾਂ ਨੇ ਆਪਣੇ ਕਬਜ਼ੇ ਹੇਠਲੇ ਪੰਜਾਬ ਮੁਲਕ ਦੇ ਇਲਾਕੇ ਵਿਚ ਤਾਂ 1834 ਵਿਚ ਹੀ ਪ੍ਰਚਾਰ ਕਰਨਾ ਸ਼ੁਰੂ ਕਰ ਦਿਤਾ ਸੀ। ਉਨ੍ਹਾਂ ਦਾ ਪਹਿਲਾ ਮਿਸ਼ਨ ਲੁਧਿਆਣਾ (1834) ਤੇ ਇਸ ਮਗਰੋਂ ਜਲੰਧਰ (1846), ਲਾਹੌਰ (1848), ਅੰਬਾਲਾ ਸ਼ਹਿਰ (1848), ਅੰਬਾਲਾ ਛਾਉਣੀ (1850), ਰਾਵਲਪਿੰਡੀ (1856),

ਕਪੂਰਥਲਾ (1860), ਹੁਸ਼ਿਆਰਪੁਰ (1867), ਫ਼ੀਰੋਜ਼ਪੁਰ (1869), ਰੂਪੜ (1890), ਖੰਨਾ (1894), ਫ਼ਿਲੌਰ (1897), ਕਸੂਰ (1900), ਮੋਗਾ (1909) ਵਿਚ ਮਿਸ਼ਨ ਕਾਇਮ ਹੋਏ। ਇਹ ਸਾਰੇ ਮਿਸ਼ਨ ਅਮਰੀਕਨ ਪ੍ਰੈਸਬਿਟੇਰੀਅਨਾਂ ਨੇ ਕਾਇਮ ਕੀਤੇ ਸਨ। ਇਸ ਤੋਂ ਇਲਾਵਾ ਅਮਰੀਕਨ ਯੂਨਾਇਟਡ ਪ੍ਰੈਸਬਿਟੇਰੀਅਨ, ਚਰਚ ਮਿਸ਼ਨ ਸੁਸਾਇਟੀ, ਕਲੀਸੀਆ (ਸਕਾਟਲੈਂਡ), ਮੈਥੋਡਿਸਟ ਕਲੀਸਿਆ (ਨਿਊਜ਼ੀਲੈਂਡ) ਤੇ ਹੋਰ ਮਿਸ਼ਨ ਸੋਸਾਇਟੀਆਂ ਨੇ ਵੀ 15-20 ਮਿਸ਼ਨ ਕਾਇਮ ਕੀਤੇ।

ਐਨੇ ਮਿਸ਼ਨ ਕਾਇਮ ਹੋਣ ਦੇ ਬਾਵਜੂਦ ਪੰਜਾਬੀਆਂ ਵਿਚੋਂ ਈਸਾਈ ਬਣਨ ਵਾਲਿਆਂ ਦੀ ਗਿਣਤੀ ਮਾਮੂਲੀ ਸੀ। ਦਰਅਸਲ ਸਿੱਖਾਂ ਵਿਚੋਂ ਕੋਈ ਵੀ ਈਸਾਈ ਬਣਨ ਵਾਸਤੇ ਤਿਆਰ ਨਹੀਂ ਸੀ ਤੇ ਸ਼ਹਿਰੀ ਹਿੰਦੂਆਂ ਵਿਚੋਂ ਕੁਝ ਕੁ, ਰੋਜ਼ਗਾਰ ਦੀ ਆਸ ਵਿਚ, ਹਾਕਮ ਧਰਮ ਨੂੰ ਅਖ਼ਤਿਆਰ ਕਰਨ ਵਾਸਤੇ ਤਿਆਰ ਸਨ। ਸਿੱਖਾਂ ਵਿਚੋਂ ਜਾਗੀਰਦਾਰਾਂ ਵਿਚੋਂ ਧਰਮ ਤਬਦੀਲੀ ਦੀ ਆਸ ਹੋ ਸਕਦੀ ਸੀ ਕਿਉਂਕਿ ਉਹ ਆਪਣੀਆਂ ਜਾਗੀਰਾਂ ਕਾਇਮ ਰੱਖਣ ਵਾਸਤੇ ਅਜਿਹਾ ਕਰ ਸਕਦੇ ਸਨ। ਪਰ ਇਸ ਮਕਸਦ ਵਾਸਤੇ ਇਕ ਅੱਧ ਫ਼ੀ ਸਦੀ ਤੋਂ ਵਧ ਦੀ ਆਸ ਨਹੀਂ ਸੀ। ਉਂਞ ਏਨਾ ਵੀ ਨਾ ਹੋ ਸਕਿਆ ਤੇ ਸਿਰਫ਼ ਕੰਵਰ ਹਰਨਾਮ ਸਿੰਘ (ਕਪੂਰਥਲਾ) ਤੇ ਉਂਗਲਾਂ 'ਤੇ ਗਿਣੇ ਜਾਣ ਵਾਲੇ ਲੋਕਾਂ ਤੋਂ ਸਿਵਾ ਕੋਈ ਵੀ ਈਸਾਈ ਨਾ ਬਣਿਆ। ਸ਼ਹਿਰਾਂ ਵਿਚ ਹੋਈ ਨਾਕਾਮਯਾਬੀ ਮਗਰੋਂ ਈਸਾਈ ਪਾਦਰੀ ਪਿੰਡਾਂ ਵਲ ਮੁੜੇ। *ਹਿਸਟਰੀ ਆਫ਼ ਅੱਵਰ ਮਿਸ਼ਨਜ਼ ਇਨ ਇੰਡੀਆ* ਦੇ ਲੇਖਕ ਐਲਵੁੱਡ ਮੌਰਿਸ ਵੇਰ੍ਹੀ ਨੇ 1926 ਵਿਚ ਛਪੀ ਇਸ ਕਿਤਾਬ ਵਿਚ ਇੰਨਕਸ਼ਾਫ਼ ਕੀਤਾ ਸੀ ਕਿ ਪਿੰਡਾਂ ਦੇ ਲਿਤਾੜੇ, ਦਬੇ ਹੋਏ ਤੇ ਨੀਵੇਂ ਲੋਕ ਉਨ੍ਹਾਂ ਵਲ ਛੇਤੀ ਖਿੱਚੇ ਗਏ ਸਨ ਜਦ ਕਿ ਸ਼ਹਿਰੀਆਂ ਨੂੰ ਉਹ ਈਸਾਈ ਨਹੀਂ ਬਣਾ ਸਕੇ ਸਨ। ਪੰਜਾਬ ਵਿਚ ਅੰਗਰੇਜ਼ੀ ਹਕੂਮਤ ਦੇ ਪਹਿਲੇ 70 ਸਾਲਾਂ ਵਿਚ ਜੋ ਲੋਕ ਈਸਾਈ ਬਣੇ ਉਨ੍ਹਾਂ ਵਿਚੋਂ 95 ਫ਼ੀ ਸਦੀ ਮਜ਼੍ਹਬੀ, ਚਮਾਰ ਤੇ ਜੁਲਾਹੇ ਸਨ। ਇਕ ਦਿਲਚਸਪ ਗੱਲ ਇਹ ਹੈ ਕਿ ਅਜ ਵੀ (2008 ਵਿੱਚ) ਪੰਜਾਬ ਦੇ ਈਸਾਈਆਂ ਵਿਚੋਂ 90 ਫ਼ੀ ਸਦੀ ਤੋਂ ਵਧ ਦਲਿਤ ਹੀ ਹਨ।

ਈਸਾਈ ਧਰਮ ਦੇ ਪ੍ਰਚਾਰ ਵਾਸਤੇ ਮਿਸ਼ਨ ਸੋਸਾਇਟੀਆਂ ਤੇ ਸਰਕਾਰ ਨੇ ਲੋਕ ਭਲਾਈ ਦੇ ਬਹੁਤ ਕੰਮ ਕੀਤੇ। ਇਨ੍ਹਾਂ ਨੇ ਘਟੋ-ਘਟ ਛੇ ਕਾਲਜ ਖੋਲ੍ਹੇ (ਐਫ.ਸੀ. ਕਾਲਜ ਲਾਹੌਰ, ਕਿਨੇਰਡ ਗਰਲਜ਼ ਕਾਲਜ ਲਾਹੌਰ, ਮੱਰੇ ਕਾਲਜ ਸਿਆਲਕੋਟ, ਗੋਰਡਨ ਕਾਲਜ ਰਾਵਲਪਿੰਡੀ, ਐਡਵਰਡਜ਼ ਕਾਲਜ ਪਿਸ਼ਾਵਰ, ਬੀ.ਯੂ.ਸੀ. ਕਾਲਜ ਬਟਾਲਾ), ਦਰਜਨ ਤੋਂ ਵਧ ਹਾਈ ਸਕੂਲ ਅਤੇ ਦਰਜਨ ਦੇ ਕਰੀਬ ਹਸਪਤਾਲ (ਸਣੇ ਬਰਾਊਨ ਹਾਸਪੀਟਲ ਲੁਧਿਆਣਾ, ਧਾਰੀਵਾਲ, ਅੰਬਾਲਾ, ਫ਼ਿਰੋਜ਼ਪੁਰ, ਤਰਨਤਾਰਨ, ਕਾਂਗੜਾ, ਜਗਾਧਰੀ, ਸਿਆਲਕੋਟ, ਲਾਹੌਰ, ਮਿੰਟਗੁਮਰੀ, ਜਲਾਲਪੁਰ, ਜੱਟਾਂ, ਟੈਕਸਲਾ ਵਗ਼ੈਰਾ) ਤੋਂ ਇਲਾਵਾ ਦੋ-ਕੁ ਕੋਹੜੀ ਆਸ਼ਰਮ (ਤਰਨਤਾਰਨ ਤੇ ਅੰਬਾਲਾ) ਵੀ ਕਾਇਮ ਕੀਤੇ। ਇਸ ਸਾਰੇ ਦੇ ਬਾਵਜੂਦ ਆਮ ਲੋਕ ਈਸਾਈ ਧਰਮ ਵਲ ਖਿੱਚੇ ਨਾ

ਜਾ ਸਕੇ। ਹਾਂ ਸਕੂਲਾਂ-ਕਾਲਜਾਂ ਦਾ ਇਕ ਫ਼ਾਇਦਾ ਇਹ ਜ਼ਰੂਰ ਹੋਇਆ ਕਿ ਲੋਕਾਂ ਵਿਚ ਜਾਗੋ ਆਈ ਅਤੇ ਉਹ ਆਪਣੇ ਹੱਕਾਂ ਤੇ ਆਜ਼ਾਦੀ ਵਾਸਤੇ ਚੌਕਸ ਹੋ ਗਏ ਤੇ ਮਗਰੋਂ ਆਜ਼ਾਦੀ ਦੀ ਜੱਦੋਜਹਿਦ ਵਾਸਤੇ ਉਠ ਖੜੇ। ਇਸ ਦਾ ਮਾਅਨਾ ਸਾਫ਼ ਇਹ ਹੈ ਕਿ ਲੋਕ ਭਲਾਈ ਦੇ ਪ੍ਰਾਜੈਕਟ ਵੀ ਧਰਮ ਬਦਲੀ 'ਚ ਮਦਦਗਾਰ ਨਹੀਂ ਹੁੰਦੇ। ਸਿਰਫ਼ ਉਹ ਧਰਮ ਹੀ ਖਿੱਚ ਪਾਉਂਦਾ ਹੈ ਜਿਹੜਾ ਲੋਕਾਂ ਦੇ ਦਿਲਾਂ ਵਿਚ ਉਤਰ ਜਾਵੇ। ਡਰ, ਲਾਲਚ, ਸਹੂਲਤਾਂ ਵਗ਼ੈਰਾ ਥੋੜ੍ਹੇ ਲੋਕਾਂ ਨੂੰ ਹੀ ਅਸਰ-ਅੰਦਾਜ਼ ਕਰਦੀਆਂ ਹਨ ਤੇ ਉਹ ਵੀ ਥੁੜਾਂ ਵਾਲੇ ਤੇ ਮਜਬੂਰ ਅਤੇ ਲਾਚਾਰ ਲੋਕਾਂ ਨੂੰ। ਅਜਿਹੇ ਲੋਕ ਵੀ ਉਪਰੋਂ-ਉਪਰੋਂ ਧਰਮ ਬਦਲੀ ਕਰਦੇ ਹਨ। ਹਾਂ ਇਹ ਤਾਂ ਸਕਦਾ ਹੇ ਕਿ ਉਨ੍ਹਾਂ ਦੀ ਤੀਜੀ-ਚੌਥੀ ਪੁਸ਼ਤ ਭਾਵੇਂ ਨਵੇਂ ਧਰਮ ਨੂੰ ਦਿਲੋਂ ਮੰਨਣ ਲਗ ਪਏ। ਸੋ, ਈਸਾਈ ਪੰਜਾਬ ਅਤੇ ਸਿੱਖਾਂ ਵਿਚ ਆਪਣਾ ਅਸਰ ਨਾ ਪਾ ਸਕੇ, ਮਗਰੋਂ ਇਸ ਵਿਚ ਸਿੰਘ ਸਭਾ ਲਹਿਰ ਦਾ ਵੀ ਵੱਡਾ ਰੋਲ ਸੀ।

## ਗੁਰਦੁਆਰਿਆਂ ਵਿਚ ਹਿੰਦੂ ਧਰਮ ਦਾ ਪ੍ਰਚਾਰ

ਇਸ ਦੇ ਨਾਲ ਹੀ ਸਿੱਖਾਂ ਦੇ ਗੁਰਦੁਆਰੇ (ਜੋ 1823 ਵਿਚ ਅਕਾਲੀ ਫੂਲਾ ਸਿੰਘ ਦੀ ਸ਼ਹੀਦੀ ਤੋਂ ਮਗਰੋਂ, ਡੋਗਰਿਆਂ ਦੀ ਸਰਪਰਸਤੀ ਹੇਠ ਆ ਚੁਕੇ ਸਨ) ਵਿਚ ਸਿੱਖ ਧਰਮ ਦੀ ਥਾਂ ਹਿੰਦੂ ਧਰਮ ਦਾ ਪ੍ਰਚਾਰ ਵਧੇਰੇ ਹੋਣ ਲਗ ਪਿਆ ਸੀ। ਗੁਰਦੁਆਰਿਆਂ ਵਿਚ ਹਿੰਦੂ ਕਰਮ ਕਾਂਡ ਹੀ ਨਹੀਂ ਬਲਕਿ ਹਿੰਦੂ ਮਿਥਹਾਸਕ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਵੀ ਵੜਨ ਲਗ ਪਈਆ ਸਨ। ਇਹ ਡੋਗਰਿਆਂ ਅਤੇ ਬ੍ਰਾਹਮਣਾਂ ਦੀ ਸਾਜ਼ਿਸ਼ ਹੀ ਸੀ ਕਿ ਰਣਜੀਤ ਸਿੰਘ ਦੀ ਸਮਾਧ ਵਿਚ ਥਾਂ-ਥਾਂ ਹਿੰਦੂ ਮਿਥਹਾਸਕ ਦੇਵੀ-ਦੇਵਤਿਆਂ ਦੀਆਂ ਤਸਵੀਰਾਂ ਅਤੇ ਮੁਖ ਦਰਵਾਜ਼ੇ 'ਤੇ ਉਨ੍ਹਾਂ ਦੇ ਬੁਤ ਲਗੇ ਹੋਏ ਸਨ। ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਸੰਤ ਸਿੰਘ ਗਿਆਨੀ ਅਤੇ ਅਕਾਲ ਤਖ਼ਤ ਸਾਹਿਬ ਦੇ ਪੁਜਾਰੀ ਗੁਰਮੁਖ ਸਿੰਘ ਦੇ ਘਰ ਦੇ ਬਾਹਰ ਗਣੇਸ਼ ਦਾ ਬੁਤ ਲਗਾ ਹੋਇਆ ਸੀ। ਅਕਾਲ ਤਖ਼ਤ ਸਾਹਿਬ, ਬਾਬਾ ਅਟਲ ਅਤੇ ਹੋਰ ਗੁਰਦੁਆਰਿਆਂ ਵਿਚ ਵੀ ਥਾਂ-ਥਾਂ 'ਤੇ ਮਿਥਹਾਸਕ ਹਿੰਦੂ ਦੇਵੀ-ਦੇਵਤਿਆਂ ਦੀਆਂ ਤਸਵੀਰਾਂ ਬਣੀਆਂ ਹੋਈਆਂ ਸਨ। ਕਈ ਗੁਰਦੁਆਰਿਆਂ ਨੂੰ ਮੰਦਰ ਬਣਾ ਦਿੱਤਾ ਗਿਆ ਸੀ (ਇਨ੍ਹਾਂ ਵਿਚ ਜੰਮੂ ਅਤੇ ਸ੍ਰੀਨਗਰ ਦੇ ਗੁਰਦੁਆਰੇ ਮੁਖ ਸਨ ਜਿਨ੍ਹਾਂ ਨੂੰ ਗੁਲਾਬ ਸਿੰਹ ਡੋਗਰੇ ਨੇ ਮੰਦਰ ਬਣਾਇਆ ਸੀ) ਅਤੇ ਕਈਆਂ ਦੇ ਨੇੜੇ ਇਕ-ਅੱਧ ਹਿੰਦੂ ਮੂਰਤੀ ਰਖ ਕੇ ਹੌਲੀ-ਹੌਲੀ ਛੋਟੇ ਅਤੇ ਫਿਰ ਵੱਡੇ ਬਹੁਤ ਮੰਦਰ ਉਸਾਰ ਦਿਤੇ ਗਏ ਸਨ।

ਅਜ ਵੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਆਲੇ-ਦੁਆਲੇ ਘਟੋ-ਘਟ 20 "ਬਾਬਰੀ ਮਸਜਿਦਾਂ" (ਮੰਦਰ) ਬਣੇ ਹੋਏ ਹਨ। ਕੀਰਤਪੁਰ, ਕਰਤਾਰਪੁਰ, ਪਾਉਂਟਾ, ਅਨੰਦਪੁਰ ਸਾਰੇ ਗੁਰੂ ਸਾਹਿਬ ਨੇ ਕੀਮਤ ਦੇ ਕੇ ਖਰੀਦੇ ਹੋਏ ਸਨ। ਅੰਗਰੇਜ਼ੀ ਰਾਜ ਵਿਚ ਇਨ੍ਹਾਂ ਨਗਰਾਂ ਵਿਚ ਵੀ ਥਾਂ-ਥਾਂ 'ਤੇ ਮੰਦਰ ਉਸਾਰ ਦਿਤੇ ਗਏ ਸਨ। ਅੰਮ੍ਰਿਤਸਰ ਵਿਚ ਤਾਂ ਦਰਬਾਰ ਸਾਹਿਬ ਦੇ ਮੂਹਰੇ, ਮਹਾਰਾਜਾ ਰਣਜੀਤ ਸਿੰਘ ਦੇ

ਬੁੰਗੇ ਵਾਲੀ ਥਾਂ 'ਤੇ, ਘੰਟਾ-ਘਰ ਦੇ ਨਾਂ 'ਤੇ, ਇਕ ਚਰਚ ਦੀ ਸ਼ਕਲ ਦੀ ਇਮਾਰਤ ਬਣਾ ਦਿਤੀ ਗਈ ਸੀ। ਇਹ 1880-84 ਵਿਚ ਬਣੀ ਸੀ ਤੇ ਸਿੱਖਾਂ ਨੇ 1948 ਵਿਚ ਢਾਹੀ ਸੀ। (ਅਗਲੇ ਸਫ਼ੇ 'ਤੇ ਵੇਖੋ: ਉਸ ਚਰਚ ਨੁਮਾ ਘੰਟਾ-ਘਰ ਦੀ ਜੂਨ 1923 ਦੀ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ਦੇ ਵੇਲੇ ਦੀ ਤਸਵੀਰ)।

*1997 ਤੋਂ ਮਗਰੋਂ, ਬਾਦਲ ਦੇ ਰਾਜ ਵਿਚ ਵੀ ਸਿੱਖ ਸ਼ਹਿਰਾਂ ਵਿਚ ਹੀ ਨਹੀਂ ਗੁਰਦੁਆਰਿਆਂ ਦੇ ਮੂਹਰੇ, ਉਨ੍ਹਾਂ ਦੇ ਨਾਲ-ਨਾਲ, ਨੇੜੇ ਤੇ ਆਲੇ-ਦੁਆਲੇ 100 ਤੋਂ ਵਧ ਮੰਦਰ ਬਣਾਏ ਗਏ ਹਨ। ਹਿੰਦੂ ਗੁਰਦੁਆਰਿਆਂ ਦੇ ਨੇੜੇ ਕਿਸੇ ਥਾਂ 'ਤੇ ਜ਼ਮੀਨ ਵਿਚ ਇਕ ਪੱਥਰ ਦੀ ਮੂਰਤੀ ਦੱਬ ਦੇਂਦੇ ਹਨ ਤੇ ਫਿਰ ਇਸ ਦੇ 'ਪ੍ਰਾਚੀਨ' ਮੰਦਰ ਹੋਣ ਦਾ ਡਰਾਮਾ ਸ਼ੁਰੂ ਕਰ ਦੇਂਦੇ ਹਨ। ਇਸ ਤੋਂ ਇਲਾਵਾ ਪੰਜਾਬ ਵਿਚ ਥਾਂ-ਥਾਂ 'ਤੇ ਕਿਸੇ ਪਿੱਪਲ ਜਾਂ ਬੋਹੜ ਹੇਠ (ਹੁਣ ਤਾਂ ਬਜ਼ਾਰਾਂ ਵਿਚ ਬਿਜਲੀ ਦੇ ਖੰਭਿਆਂ ਨਾਲ ਬੰਨ੍ਹ ਕੇ ਵੀ) ਇਕ-ਅੱਧ ਮੂਰਤੀ ਜਾਂ ਲੰਮਾ ਪੱਥਰ, ਜੇ ਹੋ ਸਕੇ ਤਾਂ ਸ਼ਿਵਲਿੰਗ ਵਰਗਾ, ਰੱਖ ਕੇ, ਦੋ-ਚਾਰ ਮਹੀਨੇ ਇਕ-ਦੋ ਫੁੱਲ ਰੱਖ ਕੇ 'ਪੂਜਾ' 'ਦਾ ਡਰਾਮਾ ਕਰ ਕੇ ਮਗਰੋਂ ਉਸ ਥਾਂ 'ਤੇ ਕੱਚੀ, ਨਿੱਕੀ ਜਿਹੀ ਵਲਗਣ ਬਣਾ ਦਿੱਤੀ ਜਾਂਦੀ ਹੈ ਤੇ ਮਗਰੋਂ ਉਸ ਨੂੰ ਹਿੰਦੂ-ਪੂਜਾ ਅਸਥਾਨ ਕਹਿ ਕੇ ਮੰਦਰ ਬਣਾਉਣ ਦੀਆਂ ਕਾਰਵਾਈਆਂ ਸ਼ੁਰੂ ਹੋ ਜਾਂਦੀਆਂ ਹਨ। ਗੁਰੂਆਂ ਦੇ ਵਸਾਏ ਹੋਏ ਨਗਰਾਂ ਵਿਚ 1947 ਤਕ ਇਕ ਵੀ ਮੰਦਰ ਨਹੀਂ ਸੀ ਪਰ ਹੁਣ ਇਕੱਲੇ ਅੰਮ੍ਰਿਤਸਰ ਵਿਚ ਹੀ, ਗਲੀਆਂ ਦੇ ਮੋੜਾਂ 'ਤੇ, ਪੁਰਾਣੇ ਖੂਹਾਂ ਕੰਢੇ ਜਾਂ ਖੋਲਿਆਂ ਵ.ਗੈਰਾ ਵਿਚ ਪੱਥਰ ਰੱਖ ਕੇ ਖੜ੍ਹੇ ਕੀਤੇ ਹੋਏ 500 ਦੇ ਕਰੀਬ 'ਨਾਜਾਇਜ਼-ਧੱਕਾ-ਮੰਦਰ' ਬਣਾ ਲਏ ਗਏ ਹਨ। ਇਹੀ ਹਾਲ ਕੀਰਤਪੁਰ, ਕਰਤਾਰਪੁਰ, ਤਰਨਤਾਰਨ, ਅਨੰਦਪੁਰ ਦਾ ਵੀ ਹੈ। ਪੰਜਾਬ ਦੇ ਬਾਕੀ ਸ਼ਹਿਰਾਂ ਵਿਚ ਵੀ ਬਸਾਂ ਦੇ ਅੱਡਿਆਂ 'ਤੇ, ਗਲੀਆਂ ਦੇ ਮੋੜਾਂ 'ਤੇ, ਪੁਰਾਣੇ ਖੂਹਾਂ ਕੰਢੇ ਜਾਂ ਖੋਲਿਆਂ ਵ.ਗੈਰਾ ਵਿਚ ਹਜ਼ਾਰਾਂ ਅਜਿਹੇ ਨਾਜਾਇਜ਼-ਧੱਕਾ- 'ਮੰਦਰ' ਬਣ ਚੁਕੇ ਹਨ। ਹੁਣ ਭਈਆਂ ਦੀਆਂ ਝੁੱਗੀਆਂ ਵਿਚ ਤੇ ਉਨ੍ਹਾਂ ਦੇ ਨੇੜੇ-ਤੇੜੇ ਦੀਆਂ ਸਰਕਾਰੀ ਜ਼ਮੀਨਾਂ ਵਿਚ ਵੀ ਇੰਞ ਹੀ ਸੈਂਕੜੇ "ਨਾਜਾਇਜ਼-ਧੱਕਾ-ਮੰਦਰ" ਬਣਾਏ ਜਾ ਚੁਕੇ ਹਨ ਤੇ ਹਰ ਰੋਜ਼ ਨਵੇਂ ਬਣ ਰਹੇ ਹਨ।*

ਅੰਗਰੇਜ਼ੀ ਰਾਜ ਵਿਚ, ਸਰਕਾਰੀ ਸਰਪਰਸਤੀ ਹੇਠ, ਬੇਦੀ, ਸੋਢੀ ਤੇ ਭੱਲੇ ਆਪਣੇ ਆਪ ਨੂੰ ਗੁਰੂ ਆਖਣ ਲਗ ਪਏ ਸਨ। ਇੰਞ ਹੀ ਇਨ੍ਹਾਂ ਤੇ ਹੋਰ ਸਾਧ ਟੋਲਿਆਂ ਨੇ ਸਿੱਖਾਂ ਨੂੰ ਹਿੰਦੂ ਦਿਹਾੜਿਆਂ ਅਤੇ ਸਸਕਾਰਾਂ (ਸੰਗਰਾਂਦ, ਮੱਸਿਆ, ਪੂਰਨਮਾਸੀ, ਪੰਚਮੀ, ਵਰਤ, ਪੂਜਾ, ਸ਼ਰਾਧ, ਹਵਨ, ਗੁੱਗਾ-ਪੂਜਾ, ਵਿਸ਼ਵਕਰਮਾ-ਪੂਜਾ, ਜਠੇਰਿਆਂ ਦੀ ਪੂਜਾ, ਤੁਲਸੀ, ਕੰਜਕਾਂ ਵ.ਗੈਰਾ) ਦੇ ਨਾਲ-ਨਾਲ ਹਿੰਦੂ ਤਿਉਹਾਰਾਂ (ਦੀਵਾਲੀ, ਹੋਲੀ, ਬਸੰਤ, ਰਖੜੀ) ਵਲ ਵੀ ਟੋਰਨ ਦੀਆਂ ਕਾਰਵਾਈਆਂ ਕੀਤੀਆਂ। ਇਨ੍ਹਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਦੀਵਾਲੀ ਵਾਲੇ ਦਿਨ (ਗਵਾਲੀਅਰ ਕਿਲ੍ਹੇ ਵਿੱਚੋਂ ਰਿਹਾਈ ਮਗਰੋਂ) ਅੰਮ੍ਰਿਤਸਰ ਪੁੱਜਣ ਦੇ ਝੂਠਾ ਇਤਿਹਾਸ ਨੂੰ ਪਰਚਾਰਨਾ ਸ਼ੁਰੂ ਕਰ ਦਿਤਾ। ਸਿਆਸੀ ਤਾਕਤ ਖੁਸਣ ਅਤੇ ਮਾਲੀ ਹਾਲਤ ਕਮਜ਼ੋਰ ਹੋਣ ਨਾਲ ਭੋਲੇ-ਭਾਲੇ ਤੇ ਬੇਸਮਝ ਸਿੱਖ ਇਨ੍ਹਾਂ ਸੰਕਟ-ਮੋਚਨ ਸ਼ਬਦਾਂ, ਮੰਤਰ ਤੇ ਯਗ-ਹਵਨ ਵਿਚ ਫਸਣ ਲਗ ਪਏ।

22 ਦਸੰਬਰ 1869 ਨੂੰ ਸਰਕਾਰ ਨੇ ਦਰਬਾਰ ਸਾਹਿਬ ਤੋਂ ਬਚਿਆ-ਖੁਚਿਆ ਸਿੱਖ ਇੰਤਜ਼ਾਮ ਵੀ ਖੋਹ ਲਿਆ। ਬ੍ਰਾਹਮਣ ਤੇਜ ਰਾਮ (ਜੋ ਰਾਜਾ ਤੇਜਾ ਸਿੰਹ ਅਖਵਾਉਂਦਾ ਸੀ ਤੇ ਜਿਸ ਨੇ ਗ਼ਦਾਰੀ ਕਰ ਕੇ, ਫ਼ੌਜ ਮਰਵਾ ਕੇ, ਅੰਗਰੇਜ਼ਾਂ ਨੂੰ ਪੰਜਾਬ ਸੰਭਾਲ ਦਿਤਾ ਸੀ) ਦਰਬਾਰ ਸਾਹਿਬ ਦੇ ਇੰਤਜ਼ਾਮ ਵਾਲੀ ਇਸ ਕਮੇਟੀ ਦਾ ਮੁਖੀ ਬਣਾ ਦਿਤਾ ਗਿਆ ਤੇ ਇਸੇ ਕਮੇਟੀ ਨੇ ਦਰਬਾਰ ਸਾਹਿਬ ਦਾ *ਦਸਤੂਰ-ਇ-ਅਮਲ* ਤਿਆਰ ਕੀਤਾ ਸੀ। ਇਸ ਦੇ ਨਾਲ ਹੀ ਦਰਬਾਰ ਸਾਹਿਬ, ਅਕਾਲ ਤਖ਼ਤ ਸਾਹਿਬ ਅਤੇ ਹੋਰ ਗੁਰਦੁਆਰਿਆਂ ਵਿਚ ਹਿੰਦੂ ਕਰਮ ਕਾਂਡ ਅਤੇ ਹਿੰਦੂ ਸਸਕਾਰ ਅਤੇ ਰਿਵਾਇਤਾਂ ਪਰਚਾਰੇ ਜਾਣ ਲਗ ਪਏ। ਹੁਣ ਗੁਰਦੁਆਰਿਆਂ ਦਾ ਪ੍ਰਬੰਧ ਨਿਰਮਲਿਆਂ ਤੇ ਉਦਾਸੀਆਂ ਦੇ ਹੱਥ ਆ ਗਿਆ। ਹੌਲੀ-ਹੌਲੀ ਇਨ੍ਹਾਂ ਵਿਚੋਂ ਬਹੁਤੇ ਅੱਯਾਸ਼, ਕੁਰਪਟ ਅਤੇ ਵਿਭਚਾਰੀ ਬਣਦੇ ਗਏ। ਮੰਦਰਾਂ ਦੇ ਪੁਜਾਰੀਆਂ ਵਾਂਗ ਗੁਰਦੁਆਰਿਆਂ ਦੇ ਪੁਜਾਰੀ, ਗ੍ਰੰਥੀ, ਭਾਈ, ਸਰਬਰਾਹ, ਮਹੰਤ ਸਭ ਗੁਰਦੁਆਰਿਆਂ ਦੇ ਚੜ੍ਹਾਵੇ ਨੂੰ ਅੱਯਾਸ਼ੀ ਅਤੇ ਨਿਜੀ ਖ਼ਰਚਿਆਂ ਵਾਸਤੇ ਵਰਤਣ ਲਗ ਪਏ। ਉਹ ਗੁਰਦੁਆਰਿਆਂ ਦੀਆਂ ਈਮਾਰਤਾਂ ਅਤੇ ਲੰਗਰ 'ਤੇ ਵੀ ਜ਼ਰਾ ਮਾਸਾ ਹੀ ਪੈਸਾ ਖਰਚਿਆ ਕਰਦੇ ਸਨ। ਪਰ ਧਰਮ ਪ੍ਰਚਾਰ ਵਾਸਤੇ ਤਾਂ ਇਕ ਪੈਸਾ ਵੀ ਖ਼ਰਚ ਨਹੀਂ ਸੀ ਹੁੰਦਾ। ਗੁਰਦੁਆਰਿਆਂ ਵਿਚ ਸਿਰਫ਼ ਕਰਮ-ਕਾਂਡ ਤੇ ਪਾਖੰਡ ਅਤੇ ਜਾਂ ਫਿਰ ਪਾਪ ਤੇ ਅਧਰਮ ਦਾ ਬੋਲਬਾਲਾ ਸੀ।

*ਇਹੀ ਹਾਲ ਅਜ ਕਲ੍ਹ ਹੋ ਚੁਕਾ ਹੈ। ਹੁਣ ਫਿਰ ਗੁਰਦੁਆਰੇ ਮਹੰਤਾਂ ਤੇ ਮਸੰਦਾਂ ਦੇ ਅੱਡੇ ਬਣ ਚੁਕੇ ਹਨ। ਹੁਣ ਬਹੁਤੇ ਗੁਰਦੁਆਰਿਆਂ ਦੇ ਚੌਧਰੀ ਇਨ੍ਹਾਂ ਨੂੰ ਆਪਣੀਆਂ ਨਿਜੀ ਜਾਇਦਾਦਾਂ ਤੇ ਦੁਕਾਨਾਂ ਸਮਝਦੇ ਹਨ। ਹੁਣ ਤਾਂ ਨਵੇਂ ਜਾਗੀਰਦਾਰ ਤੇ ਅਮੀਰ ਸਿੱਖ ਆਪਣੀ ਦੌਲਤ ਈਮਾਰਤਾਂ ਬਣਾਉਣ, ਸੰਗਮਰਮਰ ਲਾਉਣ, ਸੋਨਾ ਲਾਉਣ, ਰੁਮਾਲੇ ਚੜ੍ਹਾਉਣ, ਮੁਫ਼ਤ ਰੋਟੀਆਂ (ਲੰਗਰ) ਖੁਆਉਣ ਵਗ਼ੈਰਾ ਵਾਸਤੇ ਖ਼ਰਚ ਕਰਦੇ ਹਨ ਪਰ ਧਰਮ ਪਰਚਾਰ ਵਾਸਤੇ ਨਹੀਂ।*

ਉਂਞ ਇਸ ਮਾਹੌਲ ਵਿਚ ਇਕ ਜਮ੍ਹਾਂ-ਪੱਖੀ ਘਟਨਾ ਵੀ ਹੋਈ। 1850 ਤੋਂ ਮਗਰੋਂ ਅੰਗਰੇਜ਼ਾਂ ਨੇ ਪੰਜਾਬ ਵਿਚ ਕਈ ਸਕੂਲ ਖੋਲ੍ਹੇ। ਇਨ੍ਹਾਂ ਸਕੂਲਾਂ ਵਿਚ ਪੜ੍ਹਨ ਵਾਲੇ ਬੱਚਿਆਂ ਨੂੰ ਦੁਨੀਆਂ ਭਰ ਵਿਚ ਹੋ ਰਹੀ ਤਰੱਕੀ, ਖੋਜਾਂ ਤੇ ਗਿਆਨ ਦੇ ਨਾਲ-ਨਾਲ ਸਿਆਸੀ ਜਾਗ ਵੀ ਆਈ। ਉਨ੍ਹਾਂ ਨੂੰ ਆਪਣੇ ਸਿਆਸੀ ਤੇ ਧਾਰਮਿਕ ਹੱਕ, ਇਨਕਲਾਬ, ਆਜ਼ਾਦੀ, ਖ਼ੁਦਮੁਖ਼ਤਿਆਰੀ ਦੀ ਸਮਝ ਵੀ ਆਉਣ ਲਗ ਪਈ। ਇਸ ਨਾਲ ਬਹੁਤ ਸਾਰੇ ਸਿੱਖ ਸਰਗਰਮ ਹੋ ਗਏ ਤੇ ਉਹ ਸੋਸ਼ਲ, ਧਾਰਮਿਕ ਅਤੇ ਸਿਆਸੀ ਸਰਗਰਮੀਆਂ ਵਿਚ ਹਿੱਸਾ ਲੈਣ ਲਗ ਪਏ। ਇਸ ਨੇ ਸਿੱਖਾਂ ਵਿਚ ਇਕ ਨੀਮ-ਵਿਦਵਾਨ ਕਲਾਸ ਪੈਦਾ ਕਰ ਦਿਤੀ। ਇਨ੍ਹਾਂ ਪ੍ਰੋਫ਼ੈਸਰਾਂ, ਇੰਜਨੀਅਰਾਂ, ਉਸਤਾਦਾਂ, ਵਕੀਲਾਂ ਵਿਚੋਂ ਕੁਝ ਆਲਮ-ਫ਼ਾਜ਼ਲ ਲੋਕ ਵੀ ਅੱਗੇ ਆਏ।

ਧਰਮ ਪ੍ਰਚਾਰ ਦੀ ਕਮੀ, ਸਿਆਸੀ ਤਾਕਤ ਦੀ ਅਣਹੋਂਦ, ਗੈਰ-ਧਰਮਾਂ ਦਾ ਪ੍ਰਚਾਰ ਵਗ਼ੈਰਾ ਨੇ ਸਿੱਖਾਂ ਨੂੰ ਸਿੱਖੀ ਤੋਂ ਦੂਰ ਜ਼ਰੂਰ ਕੀਤਾ। ਕੁਝ ਬੱਚੇ ਈਸਾਈ ਧਰਮ

ਵਲ ਵੀ ਖਿੱਚੇ ਜਾਣ ਲਗ ਪਏ। ਪਰ ਸਭ ਤੋਂ ਵਧ ਮਾਰੂ ਅਸਰ ਹਿੰਦੂ ਧਰਮ ਦਾ ਸੀ। ਹਿੰਦੂਆਂ ਨੇ ਭੋਲੇ-ਭਾਲੇ ਸਿੱਖਾਂ ਵਿਚ ਇਹ ਪਰਚਾਰ ਕਰਨ ਸ਼ੁਰੂ ਕਰ ਦਿਤਾ ਕਿ ਸਿੱਖ ਹਿੰਦੂ-ਸਮਾਜ ਦਾ ਹਿੱਸਾ ਹਨ ਤੇ ਇਹ ਇਕ ਲਾਸਾਨੀ ਧਰਮ ਨਹੀਂ ਹੈ। ਸਿੱਖਾਂ ਦੇ ਧਾਰਮਿਕ ਸਸਕਾਰਾਂ (ਵਿਆਹ, ਮੌਤ) ਵਗ਼ੈਰਾ ਨੂੰ ਬ੍ਰਾਹਮਣਾਂ ਨੇ ਫਿਰ ਹਾਈਜੈਕ ਕਰ ਲਿਆ। ਕਈ ਸਿੱਖ, ਬੇਸਮਝੀ ਵਿਚ, ਅੱਗ/ਵੇਦੀ ਦੁਆਲੇ ਲਾਵਾਂ ਲੈਣ ਲਗ ਪਏ। ਇੰਞ ਹੀ ਮੌਤ ਸਬੰਧੀ ਕਈ ਰਸਮਾਂ ਵੀ ਸਿੱਖੀ ਦੀ ਬਜਾਇ ਹਿੰਦੂ ਸਸਕਾਰਾਂ ਵਾਲੀਆਂ ਹੋਣ ਲਗ ਪਈਆਂ (ਤੇ ਕੁਝ ਤਾਂ ਅੱਜ ਵੀ ਹੋ ਰਹੀਆਂ ਹਨ)। ਅਨਪੜ੍ਹ ਹੋਣ ਕਾਰਨ ਉਨ੍ਹਾਂ ਨੂੰ ਪਤਾ ਹੀ ਨਾ ਲੱਗਾ ਕਿ ਕਦੋਂ ਬ੍ਰਾਹਮਣਾਂ ਨੇ ਸਿੱਖੀ ਨੂੰ ਨਿਗਲ ਲਿਆ।

## ਨਿਰੰਕਾਰੀ ਲਹਿਰ

ਰਣਜੀਤ ਸਿੰਘ ਦੇ ਰਾਜ ਵਿਚ ਸਿੱਖ ਸਮਾਜ ਵਿਚ ਬ੍ਰਾਹਮਣੀ ਰਸਮਾਂ (ਕਰਮ ਕਾਂਡ) ਦਾ ਬੇਹਿਸਾਬ ਦਾਖ਼ਲਾ ਹੋਇਆ। ਅੰਗਰੇਜ਼ਾਂ ਦਾ ਰਾਜ ਆਉਣ ਮਗਰੋਂ ਇਸ ਵਿਚ ਹੋਰ ਵਾਧਾ ਹੋਇਆ। ਬ੍ਰਾਹਮਣੀ ਅਸਰ ਦੇ ਖ਼ਿਲਾਫ਼ ਪਹਿਲੀ ਜੱਦੋਜਹਿਦ ਪੋਠੋਹਾਰ ਦੇ 'ਬਾਬਾ' ਦਿਆਲ (1783-1855) ਨੇ ਸ਼ੁਰੂ ਕੀਤੀ ਸੀ। ਉਸ ਨੇ 1851 ਵਿਚ ਰਾਵਲਪਿੰਡੀ ਵਿਚ ਨਿਰੰਕਾਰੀ ਦਰਬਾਰ ਦੀ ਨੀਂਹ ਰੱਖੀ। ਉਸ ਨੇ ਸਿੱਖਾਂ ਦੀ ਜ਼ਿੰਦਗੀ ਵਿਚੋਂ ਬ੍ਰਾਹਮਣੀ ਸਸਕਾਰ ਹੀ ਨਹੀਂ ਬਲਕਿ ਸਾਰੇ ਕਰਮ ਕਾਂਡ ਕੱਢਣ ਵਾਸਤੇ ਵੀ ਕੋਸ਼ਿਸ਼ਾਂ ਕੀਤੀਆਂ। ਉਸ ਨੇ ਅੱਗ ਦੁਆਲੇ ਫੇਰੇ, ਸਰਾਧ, ਸੂਤਕ-ਪਾਤਕ, ਮਹੂਰਤ ਵਗ਼ੈਰਾ ਨੂੰ ਸਿੱਖੀ ਵਿਚੋਂ ਜਲਾਵਤਨ ਕੀਤਾ (ਉਂਞ ਦਿਲਚਸਪ ਗੱਲ ਇਹ ਹੈ ਕਿ ਦਿਆਲ ਨੇ ਖ਼ੁਦ ਖੰਡੇ ਦੀ ਪਾਹੁਲ ਵੀ ਨਹੀਂ ਸੀ ਲਈ ਹੋਈ)। 1854 ਵਿਚ ਦਿਆਲ ਦੀ ਮੌਤ ਮਗਰੋਂ ਉਸ ਦੇ ਪੁਤਰ ਦਰਬਾਰਾ ਸਿੰਘ (1814-1870) ਨੇ ਹੋਰ ਵੀ ਤੇਜ਼ੀ ਨਾਲ ਲਹਿਰ ਚਲਾਈ। ਉਨ੍ਹਾਂ ਦੀ ਸਭ ਤੋਂ ਵੱਡੀ ਕਾਰਵਾਈ 1855 ਵਿਚ ਅੱਗ ਦੀ ਬਜਾਇ ਗੁਰੂ ਗ੍ਰੰਥ ਸਾਹਿਬ ਦੁਆਲੇ ਚਾਰ ਲਾਵਾਂ ਨਾਲ ਅਨੰਦ ਕਾਰਜ ਦਾ ਪ੍ਰਚਾਰ ਕਰਨਾ ਸੀ *(ਹਾਲਾਂ ਕਿ ਇਹ ਵੀ ਇਕ ਹਿੰਦੂ ਕਰਮਕਾਂਡ ਨੂੰ ਸਿੱਖੀ ਰੂਪ ਦੇਣਾ ਹੀ ਸੀ)*। ਨਿਰੰਕਾਰੀ ਲਹਿਰ ਨੇ ਪੋਠੋਹਾਰ ਵਿਚ ਬੜਾ ਅਸਰ ਪਾਇਆ ਪਰ ਇਹ ਲਹਿਰ ਇਸ ਤੋਂ ਦੁਰੇਡੇ ਇਲਾਕਿਆਂ ਵਿਚ ਨਾ ਪੁਜ ਸਕੀ।

**ਨਿਰੰਕਾਰੀ ਲਹਿਰ ਕਿਵੇਂ ਸ਼ੁਰੂ ਹੋਈ**: ਨਿਰੰਕਾਰੀ ਲਹਿਰ ਦਾ ਮੁੱਢ (ਬਾਬਾ) ਦਿਆਲ ਨੇ ਬੰਨ੍ਹਿਆ ਸੀ। ਇਸ ਮਲਹੋਤਰਾ-ਖਤਰੀ ਪ੍ਰਵਾਰ ਦਾ ਪਿਛੋਕੜ ਕਾਬਲ ਦਾ ਸੀ ਪਰ ਮਗਰੋਂ ਉਹ ਪਿਸ਼ਾਵਰ ਆ ਗਏ ਸਨ। 1808 ਵਿਚ ਦਿਆਲ ਰਾਵਲਪਿੰਡੀ ਗਿਆ ਤੇ ਕਰਿਆਨੇ ਦੀ ਦੁਕਾਨ ਸ਼ੁਰੂ ਕਰ ਲਈ। ਉਹ 1809 ਵਿਚ ਭੇਰਾ ਗਿਆ ਤਾਂ ਉੱਥੇ ਦੇ ਇਕ ਖਤਰੀ ਚਰਨ ਦਾਸ ਕਪੂਰ ਨੇ ਆਪਣੀ ਧੀ ਦਾ ਵਿਆਹ ਉਸ ਨਾਲ ਕਰਨ ਦੀ ਖ਼ਾਹਿਸ਼ ਜ਼ਾਹਿਰ ਕੀਤੀ। ਇਹ ਮਹੀਨਾ ਚੇਤਰ (ਮਾਰਚ) ਦਾ ਸੀ ਤੇ ਹਿੰਦੂ ਇਸ ਮਹੀਨੇ ਵਿਚ ਵਿਆਹ ਨਹੀਂ ਕਰਦੇ, ਇਸ ਕਰ ਕੇ ਪੁਜਾਰੀਆਂ ਨੇ ਉਸ ਦਾ ਵਿਆਹ ਕਰਵਾਉਣ ਦੀਆਂ ਰਸਮਾਂ ਨਿਭਾਉਣ ਤੋਂ ਨਾਂਹ ਕਰ

ਦਿਤੀ। ਮਜਬੂਰੀ ਵਿਚ ਇਹ ਰਸਮ ਅਰਦਾਸ ਲਾਵਾਂ ਦੇ ਸ਼ਬਦ ਤੇ ਅਨੰਦ ਸਾਹਿਬ (ਛੇ ਸ਼ਬਦ) ਪੜ੍ਹ ਕੇ ਅਤੇ ਅਰਦਾਸ ਕਰ ਕੇ ਨਿਭਾਈ ਗਈ (ਅਨੰਦ ਸਾਹਿਬ ਦੇ ਛੇ ਸ਼ਬਦ ਪੜ੍ਹਨ ਦੀ ਰੀਤ ਵੀ ਇੱਥੋਂ ਹੀ ਸ਼ੁਰੂ ਹੋਈ ਸੀ)। ਬਸ ਇਸੇ ਤੋਂ ਹੀ ਇਸ 'ਨਿਰੰਕਾਰੀ' ਲਹਿਰ ਦਾ ਮੁੱਢ ਬੱਝ ਗਿਆ।

ਦਿਆਲ ਵਲੋਂ ਕੀਤੇ ਗਏ ਇਸ ਵਿਆਹ ਦਾ ਚਰਚਾ ਸਾਰੇ ਪਾਸੇ ਚਲ ਪਿਆ। ਆਪਣੇ ਵਿਆਹ ਵਿਚ ਪੁਜਾਰੀਆਂ ਵੱਲੋਂ ਰੁਕਾਵਟਾਂ ਖੜੀਆਂ ਕਰਨ ਦਾ ਉਸ ਦੇ ਮਨ ਵਿਚ ਬੜਾ ਗੁੱਸਾ ਸੀ, ਇਸ ਕਰ ਕੇ ਉਹ ਬ੍ਰਾਹਮਣਾਂ ਤੇ ਪੁਜਾਰੀਆਂ ਦੀ ਭਰਪੂਰ ਮੁਖ਼ਾਲਫ਼ਤ ਕਰਨ ਲਗ ਪਿਆ। ਹੁਣ ਉਸ ਨੇ ਰਾਵਲਪਿੰਡੀ ਵਿਚ ਇਸ ਦਾ ਪ੍ਰਚਾਰ ਵੀ ਸ਼ੁਰੂ ਕਰ ਦਿਤਾ। ਉਸ ਨੇ ਸਿਰਫ਼ ਵਿਆਹ ਹੀ ਨਹੀਂ ਬਲਕਿ ਹਰ ਇਕ ਰਸਮ ਵਿਚੋਂ ਬ੍ਰਾਹਮਣੀ ਕਰਮ ਕਾਂਡ ਖ਼ਤਮ ਕਰਨ ਬਾਰੇ ਪਰਚਾਰ ਕਰਨਾ ਸ਼ੁਰੂ ਕਰ ਦਿਤਾ। ਉਹ ਹਰ ਰੋਜ਼ ਸਵੇਰੇ ਬਾਰਾਦਰੀ ਗੁਰਦੁਆਰੇ ਜਾ ਕੇ ਕੀਰਤਨ ਕਰਦਾ ਅਤੇ ਲੋਕਾਂ ਨੂੰ ਕਰਮ ਕਾਂਡ ਅਤੇ ਵਹਿਮ-ਭਰਮ 'ਚੋਂ ਨਿਕਲਣ ਵਾਸਤੇ ਪ੍ਰਚਾਰ ਕਰਦਾ। ਹੌਲੀ-ਹੌਲੀ ਲੋਕ ਉਸ ਨਾਲ ਜੁੜਨ ਲਗ ਪਏ।

**ਭਾਵੇਂ ਕੂਕਿਆਂ (ਨਾਮਧਾਰੀਆਂ) ਵਾਂਗ ਨਿਰੰਕਾਰੀਆਂ ਨੇ ਯਾਰਵਾਂ, ਬਾਰ੍ਹਵਾਂ ਗੁਰੂ ਵਾਲਾ ਪਾਖੰਡ ਤਾਂ ਨਹੀਂ ਕੀਤਾ ਪਰ ਉਨ੍ਹਾਂ ਨੇ ਇਹ ਜ਼ਰੂਰ ਪਰਚਾਰਿਆ ਕਿ ਬਾਬਾ ਦਿਆਲ ਨਿਰੰਕਾਰ ਦੇ ਦਰਬਾਰ ਵਿਚ ਗਏ ਜਿੱਥੇ ਗੁਰੂ ਨਾਨਕ ਸਾਹਿਬ ਤੇ ਬਾਕੀ ਨੌਂ ਗੁਰੂ ਵੀ ਬੈਠੇ ਹੋਏ ਸਨ। ਉਨ੍ਹਾਂ ਨੇ ਉਸ (ਦਿਆਲ) ਨੂੰ ਗੁਰਬਾਣੀ ਅਤੇ ਆਦਿ ਗ੍ਰੰਥ ਦੀ ਸਿੱਖਿਆ ਦੇ ਅਧਾਰ ਤੇ ਲੋਕਾਂ ਵਿਚ ਧਰਮ ਦਾ ਪ੍ਰਚਾਰ ਕਰਨ ਵਾਸਤੇ ਹੁਕਮ ਦਿਤਾ।** (*ਨਿਰੰਕਾਰੀ ਚਲਣ ਦਾ ਚਿੱਠਾ*, ਸਫ਼ਾ 91)।

ਹੌਲੀ-ਹੌਲੀ ਦਿਆਲ ਦੇ ਬਹੁਤ ਸਾਰੇ ਚੇਲੇ ਬਣ ਗਏ। 3 ਦਸੰਬਰ 1851 ਦੇ ਦਿਨ ਉਸ ਨੇ ਜ਼ਮੀਨ ਖ਼ਰੀਦ ਕੇ ਇਕ ਧਰਮਸਾਲਾ (ਗੁਰਦੁਆਰਾ) ਬਣਾਉਣੀ ਸ਼ੁਰੂ ਕਰ ਦਿਤੀ। ਦਿਆਲ ਦੀ ਮੌਤ (30.1.1855) ਤੋਂ ਮਗਰੋਂ ਉਸ ਦਾ ਪੁੱਤਰ ਦਰਬਾਰਾ ਸਿੰਘ ਇਸ ਗੁਰਦੁਆਰੇ ਦਾ ਇੰਚਾਰਜ ਬਣਿਆ। ਉਸ ਨੇ ਦਿਆਲ ਤੋਂ ਵਧ ਪ੍ਰਚਾਰ ਕੀਤਾ ਅਤੇ ਪੋਠੋਹਾਰ ਦੇ ਬਹੁਤ ਸਾਰੇ ਇਲਾਕਿਆਂ ਵਿਚ ਲੋਕ ਉਸ ਦੇ ਚੇਲੇ ਬਣ ਗਏ। ਨਿਰੰਕਾਰੀਆਂ ਮੁਤਾਬਿਕ 40 ਪਿੰਡਾਂ ਵਿਚ ਉਨ੍ਹਾਂ ਦੇ ਸੈਂਟਰ ਬਣ ਚੁਕੇ ਸਨ। ਦਰਬਾਰਾ ਸਿੰਘ ਨੇ ਨਿਰੰਕਾਰੀ ਲਹਿਰ ਦੇ 'ਹੁਕਮਨਾਮੇ' (ਪ੍ਰਚਾਰ/ਸਿਖਿਆਵਾਂ) ਜਾਰੀ ਕਰਨੇ ਸ਼ੁਰੂ ਕਰ ਦਿਤੇ। ਸਭ ਤੋਂ ਪਹਿਲਾਂ ਅਜਿਹਾ ਚਿੱਠਾ 1857 ਵਿਚ ਛਾਪਿਆ ਗਿਆ ਸੀ।

## ਗੁਰੂ ਗ੍ਰੰਥ ਸਾਹਿਬ ਦੁਆਲੇ ਲਾਂਵਾਂ ਸ਼ੁਰੂ ਕਰਨਾ

ਹੁਣ ਦਰਬਾਰਾ ਸਿੰਘ ਨੇ ਇਕ ਫ਼ਿਰਕੇ ਦੇ ਆਗੂ ਵਾਂਗ ਵਿਚਰਨਾ ਸ਼ੁਰੂ ਕਰ ਦਿੱਤਾ। ਉਹ ਘੋੜੇ 'ਤੇ ਚੜ੍ਹ ਕੇ ਜਲੂਸਾਂ ਦੀ ਅਗਵਾਈ ਕਰਿਆ ਕਰਦਾ ਸੀ। ਦਰਬਾਰਾ ਸਿੰਘ ਨੇ ਸਿੱਖਾਂ ਦੇ ਵਿਆਹਾਂ ਵਾਸਤੇ ਇਕ ਹੋਰ ਨਵੀਂ ਰਸਮ ਸ਼ੁਰੂ ਕੀਤੀ। ਉਸ ਨੇ ਚਾਰ ਲਾਵਾਂ ਪੜ੍ਹਾ ਕੇ ਗੁਰੂ ਗ੍ਰੰਥ ਸਾਹਿਬ ਦੇ ਦੁਆਲੇ ਚਾਰ ਚੱਕਰ ਕੱਢਵਾ ਕੇ

ਅਰਦਾਸ ਕਰਨ ਦਾ ਤਰੀਕਾ ਸ਼ੁਰੂ ਕੀਤਾ। ਇਨ੍ਹਾਂ ਲਾਂਵਾਂ ਦੇ ਤਰੀਕੇ ਦਾ ਪਹਿਲਾ ਵਿਆਹ 12 ਮਾਰਚ 1855 ਦੇ ਦਿਨ ਕੀਤਾ ਗਿਆ। ਫਿਰ 11 ਅਪ੍ਰੈਲ 1862 ਨੂੰ ਅਜਿਹਾ ਇਕ ਵਿਆਹ ਅਕਾਲ ਤਖ਼ਤ ਸਾਹਿਬ ਦੇ ਮੂਹਰੇ ਕਰਨ ਦਾ ਪਲਾਨ ਵੀ ਬਣਾ ਲਿਆ ਗਿਆ ਪਰ ਪੁਜਾਰੀਆਂ ਦੀ ਮੁਖ਼ਾਲਫ਼ਤ ਕਾਰਨ ਇਹ ਵਿਆਹ ਮਹੰਤ੍ਰ ਦਿਆਲ ਸਿੰਘ ਦੇ ਗੁਰਦੁਆਰੇ ਵਿਚ ਕੀਤਾ ਗਿਆ। ਇਸ ਸਮੇਂ ਕਈ ਮੰਨ-ਪਰਮੰਨੇ ਸਿੱਖ ਰਈਸ/ਜ਼ਮੀਂਦਾਰ ਵੀ ਹਾਜ਼ਰ ਸਨ।

12 ਫਰਵਰੀ 1870 ਦੇ ਦਿਨ ਦਰਬਾਰਾ ਸਿੰਘ ਦੀ ਮੌਤ ਤੋਂ ਮਗਰੋਂ ਸਾਹਿਬ ਰੱਤਾ (ਜੋ ਮੋਨਾ ਸੀ) ਇਸ ਜਥੇ ਦਾ ਮੁੱਖੀ ਬਣਿਆ *(ਯਾਨਿ ਦਰਬਾਰਾ ਸਿੰਘ ਸਾਹਿਬ ਰੱਤਾ ਨੂੰ ਵੀ ਸਿੱਖੀ ਸਰੂਪ ਵਿਚ ਨਹੀਂ ਸੀ ਲਿਆ ਸਕਿਆ)*। ਸਾਹਿਬ ਰੱਤਾ ਨੇ ਵੀ ਨਿਰੰਕਾਰੀ ਲਹਿਰ ਦਾ ਬਹੁਤ ਪ੍ਰਚਾਰ ਕੀਤਾ। ਪੋਠੋਹਾਰ ਦੇ ਇਲਾਕੇ ਬਹੁਤ ਸਾਰੇ ਲੋਕ ਇਸ ਜਥੇ ਨਾਲ ਜੁੜ ਚੁਕੇ ਸਨ। ਹੁਣ ਇਹ ਜਥਾ ਵੀ ਇਕ ਆਮ ਡੇਰੇ ਵਾਂਗ ਬਣ ਚੁਕਾ ਸੀ। ਹੁਣ ਉਹ ਗੁਰੂ ਸਾਹਿਬਾਨ ਦੇ ਨਾਲ-ਨਾਲ ਦਿਆਲ ਅਤੇ ਦਰਬਾਰਾ ਸਿੰਘ ਦੇ ਮਰਨ ਦਿਨ ਵੀ ਮਨਾਉਂਦੇ ਸਨ। ਉਨ੍ਹਾਂ ਦੇ ਹਰ ਚੇਲੇ ਵਾਸਤੇ 'ਨਿਰੰਕਾਰੀ ਚਲਣ ਦਾ ਚਿੱਠਾ' 'ਤੇ ਅਮਲ ਕਰਨਾ ਜ਼ਰੂਰੀ ਸੀ। ਛੇਤੀ ਹੀ ਇਹ ਇਕ ਤਰ੍ਹਾਂ ਦਾ ਫ਼ਿਰਕਾ ਜਿਹਾ ਬਣ ਗਿਆ। ਇਨ੍ਹਾਂ ਨੇ ਤਾਂ ਹੌਲੀ-ਹੌਲੀ (ਬਾਬਾ) ਦਿਆਲ ਨੂੰ 'ਸਤਿਗੁਰੂ' ਵੀ ਕਹਿਣਾ ਸ਼ੁਰੂ ਕਰ ਦਿਤਾ। ਇਨ੍ਹਾਂ ਨੇ ਬਾਣੀ ਦੀ ਤੁਕ **'ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ'** (ਗੁਰੂ ਗ੍ਰੰਥ ਸਾਹਿਬ, ਸਫ਼ਾ 149) ਵਿਚਲੇ ਲਫ਼ਜ਼ ਦਿਆਲ ਤੋਂ (ਬਾਬਾ) ਦਿਆਲ ਨੂੰ 'ਸਤਿਗੁਰੂ' ਕਹਿਣ ਵਾਸਤੇ ਵਰਤਣਾ ਸ਼ੁਰੂ ਕਰ ਦਿਤਾ। ਸਾਹਿਬ ਰੱਤਾ ਦੀ ਮੌਤ 3 ਜਨਵਰੀ 1909 ਨੂੰ ਹੋਈ। ਉਸ ਦੀ ਥਾਂ ਉਸ ਦਾ ਪੁੱਤਰ ਗੁਰਦਿੱਤ ਸਿੰਘ ਨਿਰੰਕਾਰੀ ਜਥੇ ਦਾ ਮੁੱਖੀ ਬਣਿਆ। 26 ਅਪ੍ਰੈਲ 1947 ਨੂੰ ਉਸ ਦੀ ਮੌਤ ਮਗਰੋਂ ਹਰਾ ਸਿੰਘ ਮੁੱਖੀ ਬਣਿਆ ਤੇ ਉਸ ਮਗਰੋਂ ਵਡਾ ਪੁੱਤਰ ਗੁਰਬਖ਼ਸ਼ ਸਿੰਘ *(ਇਸ ਦਾ ਭਰਾ ਚੰਡੀਗੜ੍ਹ ਦਾ ਡਾ: ਮਾਨ ਸਿੰਘ ਨਿਰੰਕਾਰੀ ਹੈ, ਜਿਸ ਦੀ ਔਲਾਦ ਵੀ ਸਿੱਖੀ ਨੂੰ ਛੱਡ ਚੁਕੀ ਹੈ)*।

ਨਿਰੰਕਾਰੀ ਭਾਵੇਂ ਦਾਅਵਾ ਕਰਦੇ ਹਨ ਕਿ ਉਨ੍ਹਾਂ ਨੇ ਕਦੇ ਵੀ ਸਿੱਖੀ ਤੋਂ ਵੱਖਰਾ ਪ੍ਰਚਾਰ ਨਹੀਂ ਕੀਤਾ ਤੇ ਉਹ ਸਿਰਫ਼ ਧਰਮ ਦਾ ਪ੍ਰਚਾਰ ਹੀ ਕਰਦੇ ਸਨ ਪਰ ਨਾ ਤਾਂ ਦਿਆਲ ਤੇ ਨਾ ਹੀ ਸਾਹਿਬ ਰੱਤਾ ਨੇ ਕਦੇ ਪਾਹੁਲ ਲਈ। ਹੋਰ ਤਾਂ ਹੋਰ ਇਹ ਪੂਰੀ ਤਰ੍ਹਾਂ ਕੇਸਧਾਰੀ ਵੀ ਨਹੀਂ ਸਨ। ਹਾਂ ਸਿੰਘ ਸਭਾ ਲਹਿਰ ਦੇ ਸ਼ੁਰੂ ਹੋਣ ਮਗਰੋਂ ਇਨ੍ਹਾਂ ਦੇ ਵਾਰਿਸ ਸਿੱਖ ਸਜੇ ਸਨ। ਇਸ ਲਹਿਰ ਦਾ ਮੁੱਖ ਇਲਾਕਾ ਪੋਠੋਹਾਰ ਰਾਵਲਪਿੰਡੀ ਸੀ ਤੇ ਬਾਹਰ ਇਸ ਦਾ ਕੋਈ ਅਸਰ ਨਹੀਂ ਸੀ। ਗੁਰੂ ਗ੍ਰੰਥ ਸਾਹਿਬ ਦੁਆਲੇ ਲਾਂਵਾਂ ਨਾਲ ਵਿਆਹ ਸ਼ੁਰੂ ਕਰਨ ਤੋਂ ਸਿਵਾ ਇਨ੍ਹਾਂ ਦੀ ਕੋਈ ਅਹਿਮ ਕਾਰਵਾਈ ਨਹੀਂ ਸੀ। ਹਾਂ 1947 ਤੋਂ ਮਗਰੋਂ ਇਨ੍ਹਾਂ ਦੇ ਦੋ ਹਿੱਸੇ ਹੋ ਗਏ। ਇਨ੍ਹਾਂ ਦੇ ਇਕ ਹਿੱਸੇ ਦੇ ਖ਼ਿਲਾਫ਼ 10 ਜੂਨ 1978 ਨੂੰ ਪੰਥ ਵਲੋਂ ਮੁਕੰਮਲ ਬਾਈਕਾਟ ਦਾ ਗੁਰਮਤਾ/ਹੁਕਮਨਾਮਾ ਹੋਣ ਨਾਲ ਸਿੱਖਾਂ ਵਿਚ ਇਨ੍ਹਾਂ ਦੀ ਹੋਂਦ ਖ਼ਤਮ ਹੋ ਗਈ।

*(1947 ਤੋਂ ਮਗਰੋਂ ਦਿੱਲੀ ਵਿਚ ਚਲਿਆ 'ਨਿਰੰਕਾਰੀ ਦਰਬਾਰ' ਪੋਠੋਹਾਰ ਵਾਲਾ ਨਹੀਂ ਬਲਕਿ ਧਾਰਮਿਕ ਲੇਬਲ ਹੇਠ, ਇਕ ਮਾਫ਼ੀਆ ਵਰਗੀ, ਜਮਾਤ ਹੈ ਜਿਸ ਨੂੰ ਹਿੰਦੂ ਤੇ ਹੋਰ ਸਿੱਖ-ਵਿਰੋਧੀ ਏਜੰਸੀਆਂ ਦੀ ਸਿੱਧੀ ਹਮਾਇਤ ਹਾਸਿਲ ਹੈ। ਇਹ ਗੱਲ ਵੀ ਕਾਬਲੇ-ਜ਼ਿਕਰ ਹੈ ਕਿ ਇੰਦਰਾ ਗਾਂਧੀ ਵੀ ਇਸ ਗਰੁਪ ਦੇ ਜਲਸੇ ਵਿਚ ਨੰਗੇ ਪੈਰੀਂ ਜਾਇਆ ਕਰਦੀ ਸੀ ਤਾਂ ਜੋ ਉਸ ਦੀ 'ਸ਼ਰਧਾ' ਨੂੰ ਵੇਖ ਕੇ ਲੋਕ ਇਸ ਜਮਾਤ ਦੇ ਨਾਲ ਜੁੜਨ ਤੇ ਸਿੱਖ ਵਿਰੋਧੀ ਤਾਕਤਾਂ ਨੂੰ ਵਧੇਰੇ ਤਾਕਤ ਮਿਲੇ। ਸਰਕਾਰ ਅਤੇ ਹਿੰਦੂ ਜਥੇਬੰਦੀਆਂ ਦੀ ਖ਼ੁਫ਼ੀਆ ਸਰਪਰਸਤੀ ਰਾਧਾ ਸੁਆਮੀ, ਡੇਰਾ ਸੱਚਾ ਸੌਦਾ, ਆਸ਼ੂਤੋਸ਼ੀਆਂ-ਨੂਰਮਹਿਲੀਆਂ ਵ.ਗੈਰਾ ਨੂੰ ਵੀ ਹਾਸਿਲ ਸੀ/ਹੈ। ਬਹੁਤੇ ਪੁਲੀਸ ਤੇ ਆਈ.ਏ.ਐਸ. ਅਫ਼ਸਰ ਇਨ੍ਹਾਂ ਜਥੇਬੰਦੀਆਂ ਨਾਲ ਜੁੜੇ ਹੋਏ ਹਨ)।*

## 'ਬਾਬਾ' ਰਾਮ ਸਿੰਘ ਤੇ ਕੂਕਾ ਲਹਿਰ

ਰਾਮ ਸਿੰਘ (1816-1885) ਕੰਵਰ ਨੌਨਿਹਾਲ ਸਿੰਘ (ਪੁੱਤਰ ਮਹਾਰਾਜਾ ਰਣਜੀਤ ਸਿੰਘ) ਦੀ ਫ਼ੌਜ ਵਿਚ ਇਕ ਆਮ ਸਿਪਾਹੀ ਸੀ। ਉਹ ਦਸੰਬਰ 1845 ਵਿਚ ਮੁਦਕੀ ਦੀ ਲੜਾਈ ਵਿਚ ਅੰਗਰੇਜ਼ਾਂ ਦੇ ਖ਼ਿਲਾਫ਼ ਲੜਿਆ ਸੀ। ਪਹਿਲੀ ਐਂਗਲੋ-ਸਿੱਖ ਲੜਾਈ ਦੇ ਖ਼ਤਮ ਹੋਣ ਮਗਰੋਂ ਉਸ ਨੂੰ ਫ਼ੌਜ 'ਚੋਂ ਖਾਰਜ ਕਰ ਦਿਤਾ ਗਿਆ ਸੀ। ਨੌਕਰੀ ਖ਼ਤਮ ਹੋਣ ਮਗਰੋਂ ਉਹ ਆਪਣੇ ਘਰ ਪਿੰਡ ਭੈਣੀ ਆ ਗਿਆ ਤੇ ਲੋਹੇ ਤੇ ਕਪੜੇ ਦੀ ਹੱਟੀ ਪਾ ਲਈ। ਕੁਝ ਸਾਲ ਹੱਟੀ ਕਰਨ ਮਗਰੋਂ ਉਸ ਨੇ ਇਕ ਨਿੱਕਾ ਜਿਹਾ ਧਾਰਮਿਕ ਟੋਲਾ ਬਣਾ ਲਿਆ। ਦਰਅਸਲ ਨੌਕਰੀ ਛੁੱਟ ਜਾਣ ਕਰ ਕੇ ਉਸ ਦੇ ਦਿਲ ਵਿਚ ਅੰਗਰੇਜ਼ਾਂ ਵਾਸਤੇ ਨਫ਼ਰਤ ਸੀ। ਉਹ ਨੌਕਰੀ ਦੌਰਾਨ ਕਦੇ ਇਕ ਧਾਰਮਿਕ ਪ੍ਰਚਾਰਕ ਬਾਬਾ ਬਾਲਕ ਸਿੰਘ (1799-1862) ਨੂੰ ਮਿਲ ਚੁਕਾ ਸੀ ਤੇ ਉਨ੍ਹਾਂ ਦੀ ਸਿਫ਼ਤ ਕਰਿਆ ਕਰਦਾ ਸੀ। ਮਗਰੋਂ ਰਾਮ ਸਿੰਘ ਦੇ ਚੇਲਿਆਂ ਨੇ ਉਸ ਨੂੰ ਬਾਲਕ ਸਿੰਘ ਦਾ ਵਾਰਸ ਵੀ ਦਸਣਾ ਸ਼ੁਰੂ ਕਰ ਦਿੱਤਾ। **ਬਾਲਕ ਸਿੰਘ ਨੇ ਕਦੇ ਕੋਈ ਗਰੁੱਪ ਜਾਂ ਡੇਰਾ ਨਹੀਂ ਬਣਾਇਆ ਸੀ ਤੇ ਇਸ ਕਰ ਕੇ ਆਪਣਾ ਵਾਰਿਸ ਬਣਾਉਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਉਂਵ ਬਾਲਕ ਸਿੰਘ 'ਅਭਿਆਸੀ' ਦੇ ਤੌਰ 'ਤੇ ਜਾਣਿਆ ਜਾਂਦਾ ਸੀ ਨਾ ਕਿ 'ਨਾਮਧਾਰੀ' ਵਜੋਂ।**

ਜਦੋਂ ਰਾਮ ਸਿੰਘ ਨੇ ਧਾਰਮਿਕ ਟੋਲਾ ਬਣਾਇਆ ਤਾਂ ਇਸ ਨਾਲ ਸਬੰਧਤ ਭੈਣੀ ਪਿੰਡ ਦੇ ਕੁਝ ਲੋਕ ਇਕੱਠੇ ਹੋ ਕੇ ਗੁਰਬਾਣੀ ਦਾ ਕੀਰਤਨ ਕਰਿਆ ਕਰਦੇ ਸਨ। ਇਨ੍ਹਾਂ ਇਕੱਠਾਂ ਵਿਚ ਭਾਵੇਂ ਰਾਮ ਸਿੰਘ ਕਦੇ-ਕਦੇ ਅੰਗਰੇਜ਼ਾਂ ਦੇ ਖ਼ਿਲਾਫ਼ ਵੀ ਬੋਲਿਆ ਕਰਦਾ ਸੀ ਪਰ ਉਹ ਸਰਕਾਰ ਦੇ ਖ਼ਿਲਾਫ਼ ਲਹਿਰ ਚਲਾਉਣ ਤੋਂ ਡਰਦਾ ਸੀ। ਉਸ ਨੇ ਸਰਕਾਰ ਦੇ ਖ਼ਿਲਾਫ਼ ਗੁੱਸੇ ਨੂੰ 'ਧਰਮ' ਦੇ ਨਾਂ 'ਤੇ ਵਰਤਣ ਵਾਸਤੇ ਸਿੱਖ ਮਿਸ਼ਨਰੀ ਲਹਿਰ ਚਲਾਈ। ਉਸ ਨੇ ਲੋਕਾਂ ਵਿਚ ਜ਼ਾਤ-ਪਾਤ ਛੱਡਣ, ਵਿਧਵਾ ਵਿਆਹ ਦੀ ਹਿਮਾਇਤ, ਸ਼ਰਾਬ ਤੇ ਹੋਰ ਨਸ਼ਿਆਂ ਨੂੰ ਨਾ ਵਰਤਣ, ਸਮਾਧਾਂ ਨੂੰ ਨਾ ਮੰਨਣ ਵ.ਗੈਰਾ ਵਾਸਤੇ ਪਰਚਾਰ ਕੀਤਾ। (*ਡਾਕੂਮੈਂਟਸ ਰਿਗਾਰਡਿੰਗ ਰਾਮ ਸਿੰਘ ਐਂਡ ਕੂਕਾਜ਼*, ਨੰਬਰ 1, ਸਫ਼ਾ 4)।

ਹੌਲੀ-ਹੌਲੀ ਚਾਰ ਪੰਜ ਸੌ ਲੋਕ ਰਾਮ ਸਿੰਘ ਦੇ ਨਾਲ ਜੁੜ ਗਏ। ਹੁਣ ਉਸ ਨੇ ਤਵਾਰੀਖ਼ੀ ਗੁਰਦੁਆਰਿਆਂ ਦੀ ਯਾਤਰਾ ਵਾਸਤੇ ਗਰੁੱਪ ਬਣਾ ਕੇ ਇਕ ਚੱਕਰ ਲਾਇਆ। ਇਸ ਜਥੇ ਨੂੰ ਵੇਖ ਕੇ ਰਸਤੇ ਦੇ ਪਿੰਡਾਂ ਦੇ ਕੁਝ ਲੋਕ ਵੀ ਉਸ ਨਾਲ ਜੁੜ ਗਏ। ਪਰ ਇਨ੍ਹਾਂ ਦੀ ਕੁਲ ਗਿਣਤੀ ਕਦੇ ਵੀ ਇਕ ਹਜ਼ਾਰ ਤੋਂ ਵਧ ਨਾ ਹੋ ਸਕੀ। ਇਸ ਦੌਰ ਵਿਚ ਅੰਗਰੇਜ਼ ਸਰਕਾਰ ਉਸ 'ਤੇ ਪੂਰੀ ਤਰ੍ਹਾਂ ਨਿਗਾਹ ਰੱਖ ਰਹੀ ਸੀ। ਰਾਮ ਸਿੰਘ ਲੋਕਾਂ ਨੂੰ ਆਪਣੇ ਨਾਲ ਜੋੜਨ ਵਾਸਤੇ ਕਦੇ-ਕਦੇ ਸਿੱਖਾਂ ਦੇ ਰਾਜ ਦੇ ਮੁੜ ਆਉਣ ਦੀਆਂ ਗੱਲਾਂ ਵੀ ਕਰਨ ਲਗ ਪਿਆ ਸੀ। ਪਹਿਲੀ ਜੂਨ 1863 ਦੇ ਦਿਨ ਪਿੰਡ ਖੋਟੇ (ਜ਼ਿਲ੍ਹਾ ਫ਼ੀਰੋਜ਼ਪੁਰ) ਵਿਚ ਇਕ ਨਿੱਕੇ ਜਿਹੇ ਇਕੱਠ ਵਿਚ ਉਸ ਨੇ ਕਿਹਾ "ਜਦੋਂ ਸਵਾ ਲਖ ਖਾਲਸਾ ਤਿਆਰ ਹੋ ਜਾਵੇਗਾ ਤਾਂ ਪੰਜਾਬ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਵਾ ਲਿਆ ਜਾਵੇਗਾ।" ਉਸ ਦੇ ਇਨ੍ਹਾਂ ਬੋਲਾਂ ਦੀ ਖ਼ਬਰ ਸਰਕਾਰ ਨੂੰ ਮਿਲ ਗਈ ਤੇ ਸਰਕਾਰ ਨੇ ਉਸ ਦੀ ਨਿਗਰਾਨੀ ਕਰਨੀ ਸ਼ੁਰੂ ਕਰ ਦਿਤੀ। ਅਜੇ ਇਸ ਜੱਥੇ ਦਾ ਕੋਈ ਨਾਂ ਨਹੀਂ ਸੀ। ਕਿਉਂਕਿ ਉਹ ਕੀਰਤਨ ਕਰਨ ਸਮੇਂ ਉੱਚੀ-ਉੱਚੀ 'ਕੂਕਾਂ' ਮਾਰਦੇ ਸਨ, ਇਸੇ ਕਰ ਕੇ ਲੋਕਾਂ ਉਨ੍ਹਾਂ ਨੂੰ 'ਕੂਕੇ' ਕਿਹਾ ਕਰਦੇ ਸਨ। ਕਈ ਦਹਾਕਿਆਂ ਮਗਰੋਂ ਇਕ ਸਾਜ਼ਿਸ਼ ਹੇਠ ਉਹ ਆਪਣੇ ਆਪ ਨੂੰ 'ਨਾਮਧਾਰੀ' ਕਹਿਣ ਲਗ ਪਏ।

## ਕੂਕਿਆਂ ਨੇ ਸਮਾਧਾਂ ਢਾਹੀਆਂ

ਸਿੱਖ ਮਿਸ਼ਨਰੀ ਲਹਿਰ ਦੇ ਹਿੱਸੇ ਵਜੋਂ ਰਾਮ ਸਿੰਘ ਨੇ ਆਪਣੇ ਚੇਲਿਆਂ ਨੂੰ ਸਮਾਧਾਂ ਬਣਾਉਣ ਦੇ ਖ਼ਿਲਾਫ਼ ਭੜਕਾਇਆ। ਉਸ ਨੇ ਸਮਾਧ ਬਣਾਉਣਾ ਸਿੱਖੀ ਦੇ ਮੂਲੋਂ ਉਲਟ ਦੱਸਿਆ। ਉਨ੍ਹਾਂ ਨੇ ਬੁਤ ਪ੍ਰਸਤੀ ਦੇ ਖ਼ਿਲਾਫ਼ ਪਰਚਾਰ ਕੀਤਾ। ਉਸ ਦੇ ਅਜਿਹੇ ਬੋਲਾਂ ਦਾ ਅਸਰ ਕੁਝ ਤੱਤੇ ਨੌਜਵਾਨਾਂ 'ਤੇ ਹੋਇਆ ਅਤੇ ਉਨ੍ਹਾਂ ਨੇ ਪੰਜਾਬ ਦੇ ਕੁਝ ਹਿੱਸਿਆਂ ਵਿਚ ਸਮਾਧਾਂ ਢਾਹੁਣੀਆਂ ਸ਼ੁਰੂ ਕਰ ਦਿਤੀਆਂ। ਸਮਾਧਾਂ ਢਾਹੁਣ ਦੀ ਸਭ ਤੋਂ ਪਹਿਲਾ ਐਕਸ਼ਨ 7 ਜੁਲਾਈ 1866 ਦੇ ਦਿਨ ਲੁਧਿਆਣਾ ਵਿਚ ਹੋਇਆ। ਪਹਿਲੀ ਸਤੰਬਰ 1866 ਦੇ ਦਿਨ ਕੂਕਿਆਂ ਨੇ ਫ਼ੀਰੋਜ਼ਪੁਰ ਵਿਚ ਕੁਝ ਸਮਾਧਾਂ ਢਾਹ ਦਿੱਤੀਆਂ। ਇਹ ਕਾਰਵਾਈ 20 ਅਕਤੂਬਰ 1866 ਦੇ ਦਿਨ ਫ਼ੀਰੋਜ਼ਪੁਰ 'ਚ ਫਿਰ ਦੋਹਰਾਈ ਗਈ। 12 ਦਸੰਬਰ 1866 ਨੂੰ ਲੁਧਿਆਣੇ ਵਿਚ ਤੇ 5 ਜਨਵਰੀ 1867 ਨੂੰ ਸਿਆਲਕੋਟ ਵਿਚ ਵੀ ਕੁਝ ਸਮਾਧਾਂ ਢਾਹੀਆਂ ਗਈਆਂ ਸਨ। ਹੁਸ਼ਿਆਰਪੁਰ ਵਿਚ ਕੁਝ ਕੂਕਿਆਂ ਨੇ ਹਿੰਦੂਆਂ ਦੇਵੀ ਦੇਵਤਿਆਂ ਦੇ ਬੁੱਤ ਵੀ ਭੰਨ ਦਿੱਤੇ। ਇਨ੍ਹਾਂ ਵਿਚ ਇਕ ਗਾਂ ਦਾ ਬੁਤ ਵੀ ਸੀ। ਕੂਕਿਆਂ ਦੇ ਇਸ ਐਕਸ਼ਨ ਨੇ ਹਿੰਦੂਆਂ ਵਿਚ ਗੁੱਸਾ ਭਰ ਦਿਤਾ ਤੇ ਉਹ ਇਸ ਕੂਕਾ-ਟੋਲੇ ਨੂੰ ਹਿੰਦੂ-ਵਿਰੋਧੀ ਟੋਲਾ ਕਹਿਣ ਲਗ ਪਏ।

ਪਰ ਇਹ ਛੇਤੀ ਹੀ ਬ੍ਰਿਟਿਸ਼ ਸਰਕਾਰ ਦੀਆਂ ਨਜ਼ਰਾਂ ਵਿਚ ਆ ਗਏ ਤੇ ਉਨ੍ਹਾਂ ਨੇ ਇਨ੍ਹਾਂ ਦੀਆਂ ਹਰਕਤਾਂ ਤੇ ਕਾਨੂੰਨ ਤੋੜੇ ਜਾਣ ਦੀਆਂ ਕਾਰਵਾਈਆਂ 'ਤੇ ਨਿਗਾਹ ਰੱਖਣੀ ਸ਼ੁਰੂ ਕਰ ਦਿੱਤੀ। ਅੰਗਰੇਜ਼ਾਂ ਨੇ 1863 ਦੇ ਅਖ਼ੀਰ ਵਿਚ ਰਾਮ ਸਿੰਘ 'ਤੇ ਨਿਗਰਾਨੀ ਵਧਾ ਦਿੱਤੀ ਸੀ ਤੇ ਉਸ ਨੂੰ ਪਿੰਡ ਵਿਚ ਇਕ ਤਰ੍ਹਾਂ ਨਾਲ ਨਜ਼ਰਬੰਦ ਕਰ

ਦਿਤਾ ਹੋਇਆ ਸੀ। ਉਸ ਨੂੰ ਕਿਤੇ ਵੀ ਜਾਣ ਤੋਂ ਪਹਿਲਾਂ ਪੁਲੀਸ ਦੀ ਅਗਾਊਂ ਇਜਾਜ਼ਤ ਲੈਣੀ ਪੈਂਦੀ ਸੀ। ਇਸ ਮਗਰੋਂ ਉਹ ਬਹੁਤਾ ਸਮਾਂ ਭੈਣੀ ਪਿੰਡ ਵਿਚ ਹੀ ਰਿਹਾ ਪਰ 1867 ਦੀ ਮਾਰਚ ਵਿਚ ਉਸ ਨੇ ਸਰਕਾਰ ਤੋਂ ਅਨੰਦਪੁਰ ਸਾਹਿਬ ਜਾਣ ਵਾਸਤੇ ਮਨਜ਼ੂਰੀ ਲੈ ਲਈ। ਇਸ ਵੇਲੇ ਅਨੰਦਪੁਰ ਸਾਹਿਬ ਦੇ ਗੁਰਦੁਆਰਿਆਂ 'ਤੇ ਅਕਾਲੀਆਂ (ਨਿਹੰਗਾਂ) ਦਾ ਕਬਜ਼ਾ ਸੀ। ਉਹ ਉੱਥੇ ਪੰਥਕ ਰਿਵਾਇਤਾਂ ਹੀ ਨਿਭਾਉਂਦੇ ਸਨ। ਉਹ ਆਪਣੇ ਆਪ ਨੂੰ ਆਜ਼ਾਦ ਕੌਮ ਕਹਿੰਦੇ ਸਨ ਤੇ ਅੰਗਰੇਜ਼ੀ ਹਕੂਮਤ ਦੀ ਜ਼ਰਾ-ਮਾਸਾ ਵੀ ਪਰਵਾਹ ਨਹੀਂ ਕਰਦੇ ਸਨ। ਅੰਗਰੇਜ਼ਾਂ ਵੱਲੋਂ ਰਾਮ ਸਿੰਘ ਨੂੰ ਅਨੰਦਪੁਰ ਸਾਹਿਬ ਜਾਣ ਦੀ ਇਜਾਜ਼ਤ ਦੇਣ ਪਿੱਛੇ ਇਕ ਕਾਰਨ ਇਹ ਵੀ ਸੀ ਕਿ ਉਹ ਅਕਾਲੀਆਂ ਵਾਸਤੇ ਮਸਲੇ ਖੜ੍ਹੇ ਕਰਨੇ ਚਾਹੁੰਦੇ ਸਨ। ਅਨੰਦਪੁਰ ਦੇ ਰਸਤੇ ਵਿਚ ਰਾਮ ਸਿੰਘ ਦੀ ਦੋ ਅਗਰੇਜ਼ ਅਫ਼ਸਰਾਂ, ਮੈਕ ਐਂਡਰਿਊ ਅਤੇ ਪਰਕਿਨਸ, ਨਾਲ ਮੁਲਾਕਾਤ ਕਰਵਾਈ ਗਈ। ਇਸ ਮੌਕੇ 'ਤੇ ਫ਼ਜ਼ਲ ਹੁਸੈਨ ਨਾਂ ਦਾ ਇਕ ਪੁਲੀਸ ਇੰਸਪੈਕਟਰ ਵੀ ਹਾਜ਼ਿਰ ਸੀ। ਇਸ ਮੀਟਿੰਗ ਮਗਰੋਂ ਅੰਗਰੇਜ਼ਾਂ ਨੇ ਰਾਮ ਸਿੰਘ ਦੀ ਨਜ਼ਰਬੰਦੀ ਵੀ ਖ਼ਤਮ ਕਰ ਦਿਤੀ। ਇਸ ਦੇ ਨਾਲ ਹੀ ਸਰਕਾਰ ਨੇ ਆਪਣੇ ਕੁਝ ਸੂਹੀਏ ਉਸ ਦੇ ਚੇਲੇ ਬਣਾ ਕੇ ਉਸ ਦੇ ਨਾਲ ਜੋੜ ਦਿਤੇ। ਉਂਞ ਇਸ ਮਗਰੋਂ ਰਾਮ ਸਿੰਘ ਨਾਲ ਨਵੇਂ ਲੋਕ ਸ਼ਾਮਿਲ ਨਹੀਂ ਹੋਏ ਤੇ ਉਸ ਦੇ ਚੇਲਿਆਂ ਦੀ ਗਿਣਤੀ ਸਿਰਫ਼ ਕੁਝ ਸੈਂਕੜੇ ਤਕ ਹੀ ਮਹਿਦੂਦ ਰਹਿ ਗਈ।

ਫਰਵਰੀ 1869 ਵਿਚ ਕੂਕੇ ਰੁਪਾਣਾ (ਨੇੜੇ ਮੁਕਤਸਰ) ਵਿਚ ਇਕ ਇਕੱਠ ਕਰ ਰਹੇ ਸਨ। ਇਸ ਇਕੱਠ ਵਿਚ ਪੁਲਿਸ ਦਾ ਡਿਪਟੀ ਸੁਪਰਡੈਂਟ ਦੀਵਾਨ ਬਖ਼ਸ਼ ਵੀ ਹਾਜ਼ਿਰ ਸੀ। ਜਦ ਉਸ ਨੇ ਇਕ ਬੁਲਾਰੇ ਦੀ ਬੋਲੀ 'ਤੇ ਇਤਰਾਜ਼ ਕੀਤਾ ਤਾਂ ਕੁਝ ਕੂਕਿਆਂ ਨੇ ਉਸ ਦੀ ਤਲਵਾਰ ਖੋਹ ਲਈ ਅਤੇ ਉਸ ਦੀ ਕੁੱਟ-ਮਾਰ ਵੀ ਕੀਤੀ। ਜਦ ਇਸ ਦੀ ਖ਼ਬਰ ਫ਼ੀਰੋਜ਼ਪੁਰ ਦੇ ਐਸ.ਪੀ. ਨੂੰ ਪੁੱਜੀ ਤਾਂ ਉਸ ਨੇ ਪੁਲੀਸ ਫ਼ੋਰਸ ਭੇਜ ਦਿਤੀ। ਪਹਿਲਾਂ ਤਾਂ ਕੂਕਿਆਂ ਨੇ ਪੁਲੀਸ ਦਾ ਵਿਰੋਧ ਕੀਤਾ ਪਰ ਅਖ਼ੀਰ ਹਥਿਆਰ ਸੁੱਟ ਦਿੱਤੇ। ਪੁਲੀਸ ਨੇ 44 ਕੂਕਿਆਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਮਗਰੋਂ ਫ਼ੀਰੋਜ਼ਪੁਰ ਪੁਲੀਸ ਨੇ ਕੂਕਿਆਂ ਦੀਆਂ ਕਾਰਵਾਈਆਂ ਬੰਦ ਕਰਵਾ ਦਿਤੀਆਂ। 1870 ਵਿਚ ਅਜਿਹਾ ਇਕ ਹੁਕਮ ਕਸ਼ਮੀਰ ਸਰਕਾਰ ਨੇ ਵੀ ਜਾਰੀ ਕੀਤਾ।

## ਕੂਕਿਆਂ ਨੇ ਬੁੱਚੜ ਮਾਰੇ

ਅਪਰੈਲ 1870 ਵਿਚ ਕੁਝ ਕੂਕੇ ਬ੍ਰਾਹਮਣਾਂ ਦੇ ਅਸਰ ਹੇਠਾਂ ਆਉਣੇ ਸ਼ੁਰੂ ਗਏ। ਕੂਕਿਆਂ ਵਿਚ ਸ਼ਾਮਿਲ ਹੋਏ ਵੈਸ਼ਨੋ (ਹਿੰਦੂ) ਧੜੇ ਨੇ ਛੇਤੀ ਹੀ ਪ੍ਰਚਾਰ ਵੀ ਸ਼ੁਰੂ ਕਰ ਦਿਤਾ। ਸਮਾਧਾਂ ਢਾਹੁਣ ਨਾਲ ਨਾਰਾਜ਼ ਹੋਏ ਹਿੰਦੂਆਂ ਨੇ ਕੂਕਿਆਂ ਦਾ ਰਾਹ ਬਦਲਣ ਵਾਸਤੇ ਉਨ੍ਹਾਂ ਨੂੰ ਵੈਸ਼ਨੂੰ ਧਰਮ ਨਾਲ ਜੋੜਨ ਵਾਸਤੇ ਇਕ ਨਵਾਂ ਪੈਂਤੜਾ ਸ਼ੁਰੂ ਕੀਤਾ। ਉਨ੍ਹਾਂ ਨੇ ਇਨ੍ਹਾਂ ਨੂੰ ਐਂਟੀ-ਮੁਸਲਮ ਲਹਿਰ ਵੱਲ ਟੋਰ ਦਿੱਤਾ। ਕੁਝ ਚਿਰ ਪਹਿਲਾਂ ਹੀ ਅੰਗਰੇਜ਼ਾਂ ਨੇ ਅੰਮ੍ਰਿਤਸਰ ਵਿਚ ਇਕ ਬੁੱਚੜਖਾਨਾ ਖੋਲਿਆ ਸੀ, ਜਿੱਥੇ

ਗਊਆਂ ਵੀ ਮਾਰੀਆਂ ਜਾਂਦੀਆਂ ਸਨ। ਸਿੱਖ ਧਰਮ ਵਿਚ ਗਊ ਪਵਿੱਤਰ ਜਾਨਵਰ ਨਹੀਂ ਹੈ, ਇਸ ਕਰ ਕੇ ਇਸ ਨੂੰ ਮਾਰਨ ਜਾਂ ਨਾ ਮਾਰਨ ਦਾ ਸਿੱਖ ਧਰਮ ਨਾਲ ਕੋਈ ਸਬੰਧ ਨਹੀਂ। ਪਰ ਚਾਲਾਕ ਬ੍ਰਾਹਮਣਾਂ ਨੇ ਕੂਕਿਆਂ ਨੂੰ ਇਸ ਗਊ-ਰਖਿਅਕ ਐਂਟੀ-ਸਿੱਖ ਕਾਰਵਾਈ ਵਲ ਟੋਰ ਲਿਆ। ਬ੍ਰਾਹਮਣਾਂ ਨੇ ਕੂਕਿਆਂ ਨੂੰ ਫੁਸਲਾ ਕੇ ਇਸ ਬੁੱਚੜ ਖਾਨੇ ਦੀ ਵਿਰੋਧਤਾ ਸ਼ੁਰੂ ਕਰਵਾ ਦਿਤੀ। ਇਸ ਭੜਕਾਹਟ ਹੇਠਾਂ ਕੁਝ ਕੂਕਿਆਂ ਨੇ 14 ਜੂਨ 1870 ਦੇ ਦਿਨ ਅੰਮ੍ਰਿਤਸਰ ਦੇ ਬੁੱਚੜਖਾਨੇ 'ਤੇ ਹਮਲਾ ਕਰ ਕੇ ਕੁਝ ਬੁੱਚੜ ਮਾਰ ਦਿੱਤੇ। ਉਹ ਇਹ ਐਕਸ਼ਨ ਕਰ ਕੇ ਚੁਪਚਾਪ ਨਿਕਲ ਗਏ ਤੇ ਸਰਕਾਰ ਨੂੰ ਇਨ੍ਹਾਂ ਕਾਤਲਾਂ ਦੀ ਸ਼ਨਾਖ਼ਤ ਵੀ ਨਾ ਹੋ ਸਕੀ।

ਇਸ ਮਗਰੋਂ 16 ਜੁਲਾਈ 1871 ਦੇ ਦਿਨ ਕੂਕਿਆਂ ਨੇ ਰਾਏਕੋਟ ਵਿਚ ਇਕ ਬੁੱਚੜਖਾਨੇ 'ਤੇ ਹਮਲਾ ਕੀਤਾ ਅਤੇ ਕੁਝ ਬੁੱਚੜ ਕਤਲ ਕਰ ਦਿਤੇ। ਇਨ੍ਹਾਂ ਕੂਕਿਆਂ ਵਿਚੋਂ ਮੰਗਲ ਸਿੰਘ, ਮਸਤਾਨ ਸਿੰਘ, ਸਰਮੁਖ ਸਿੰਘ, ਗੁਲਾਬ ਸਿੰਘ ਤੇ ਕਈ ਹੋਰ ਫੜੇ ਗਏ। ਗੁਲਾਬ ਸਿੰਘ ਸਰਕਾਰੀ ਗਵਾਹ ਬਣ ਗਿਆ। ਉਸ ਨੇ ਅੰਮ੍ਰਿਤਸਰ ਦੇ ਬੁੱਚੜਾਂ ਦੇ ਕਤਲਾਂ ਦੇ ਨਾਂ ਵੀ ਦਸ ਦਿਤੇ। ਇਨ੍ਹਾਂ ਸਾਰਿਆਂ 'ਤੇ ਮੁਕਦਮਾ ਚਲਾਇਆ ਗਿਆ ਅਤੇ ਬੁੱਚੜਾਂ ਦੇ ਕਾਤਲ ਕੂਕਿਆਂ ਨੂੰ ਫਾਂਸੀ ਦੇ ਦਿਤੀ ਗਈ। ਇਸ ਮਗਰੋਂ ਕੂਕਿਆਂ ਦੀਆਂ ਕਾਰਵਾਈਆਂ ਇਕ ਵਾਰ ਫੇਰ ਰੁਕ ਗਈਆਂ।

ਜਨਵਰੀ 1872 ਵਿਚ ਰਾਮ ਸਿੰਘ ਨੇ ਕੂਕਿਆਂ ਨੂੰ ਭੈਣੀ ਸੱਦ ਕੇ ਮਾਘੀ ਦਾ ਦਿਨ ਮਨਾਉਣ ਵਾਸਤੇ ਇਕੱਠ ਕੀਤਾ। ਇਸ ਪੰਜ-ਸੱਤ ਸੌ ਕੂਕਿਆਂ ਦੇ ਇਕੱਠ ਵਿਚ ਕੋਈ ਸਿਆਸੀ ਗੱਲ ਨਹੀਂ ਹੋਈ ਤੇ ਨਾ ਹੀ ਗੁਰਬਾਣੀ ਕੀਰਤਨ ਤੋਂ ਸਿਵਾ ਕੁਝ ਹੋਰ ਹੋਇਆ। ਸਾਰਾ ਸਮਾਗਮ ਲੰਗਰ ਵਰਤਾਉਣ ਤਕ ਅਮਲ-ਅਮਾਨ ਨਾਲ ਚਲਦਾ ਰਿਹਾ ਤੇ ਸ਼ਾਮ ਤੋਂ ਪਹਿਲਾਂ ਲੋਕ ਘਰਾਂ ਨੂੰ ਮੁੜਨ ਲਗ ਪਏ। ਮੁੜਦੇ ਟੋਲਿਆਂ ਵਿਚੋਂ ਇਕ ਟੋਲੇ ਨੇ ਮਲੇਰਕੋਟਲੇ ਦੇ ਬੁੱਚੜਾਂ ਨੂੰ ਮਾਰਨ ਦੀ ਪਲਾਨ ਬਣਾਈ। ਰਸਤੇ ਵਿਚ ਉਹ ਮਲੌਦ ਰੁਕੇ ਤੇ ਉੱਥੋਂ ਹਥਿਆਰ ਚੋਰੀ ਕੀਤੇ। ਇਸ ਮਗਰੋਂ ਉਨ੍ਹਾਂ ਨੇ 15 ਜਨਵਰੀ ਨੂੰ ਮਲੇਰਕੋਟਲਾ ਦੇ ਖ਼ਜ਼ਾਨੇ 'ਤੇ ਹਮਲਾ ਕੀਤਾ। ਇਸ ਮੌਕੇ 'ਤੇ ਉੱਥੇ ਤਾਈਨਾਤ ਅਮਲੇ ਨੇ ਉਨ੍ਹਾਂ ਦਾ ਟਾਕਰਾ ਕੀਤਾ। ਇਸ ਲੜਾਈ ਵਿਚ ਪੁਲੀਸ ਤੇ ਕੂਕਿਆਂ ਦੋਹਾਂ ਦੇ ਕਾਫ਼ੀ ਬੰਦੇ ਮਾਰੇ ਗਏ।

ਰਾਮ ਸਿੰਘ ਆਪ ਇਹੋ ਜਿਹੀਆਂ ਦਹਿਸ਼ਤਗਰਦੀ ਦੀਆਂ ਕਾਰਵਾਈਆਂ ਦੇ ਖ਼ਿਲਾਫ਼ ਸੀ। ਉਸ ਨੇ ਤਾਂ ਅੰਗਰੇਜ਼ੀ ਪੁਲੀਸ ਨੂੰ ਵੀ ਇਸ ਦੀ ਇਤਲਾਹ ਦਿੱਤੀ ਸੀ ਤੇ ਕਿਹਾ ਸੀ ਕਿ ਇਹੋ ਜਿਹੇ ਚੇਲੇ ਉਸ ਦੇ ਆਖੇ ਵਿਚ ਨਹੀਂ ਹਨ। ਰਾਮ ਸਿੰਘ ਗਾਂ ਦੀ ਪੂਜਾ ਜਾਂ ਸਮਾਧਾਂ ਢਾਹੁਣ ਦਾ ਹਿਮਾਇਤੀ ਵੀ ਨਹੀਂ ਸੀ।

## ਬੁੱਚੜਾਂ ਦੇ ਕਾਤਲ ਕੂਕਿਆਂ ਨੂੰ ਸਜ਼ਾਵਾਂ

ਮਲੇਰਕੋਟਲਾ ਦੇ ਹਮਲੇ ਮਗਰੋਂ ਸਰਕਾਰ ਨੇ ਕੂਕਿਆਂ ਦੀਆਂ ਗ੍ਰਿਫ਼ਤਾਰੀਆਂ ਸ਼ੁਰੂ ਕਰ ਦਿਤੀਆਂ। ਸਰਕਾਰ ਨੇ ਕੂਕਿਆਂ ਨਾਲ ਸਖ਼ਤੀ ਨਾਲ ਨਿਪਟਣ ਦਾ ਫ਼ੈਸਲਾ ਕੀਤਾ। ਇਸ ਫ਼ੈਸਲੇ ਹੇਠ 49 ਕੂਕਿਆਂ ਨੂੰ ਮਲੇਰਕੋਟਲਾ ਵਿਚ ਤੋਪਾਂ ਅੱਗੇ ਖੜ੍ਹੇ ਕਰ

ਕੇ ਉਡਾ ਦਿਤਾ ਗਿਆ। ਅਗਲੇ ਦਿਨ 16 ਹੋਰ ਕੂਕਿਆਂ ਨੂੰ ਵੀ ਇਹੀ ਸਜ਼ਾ ਦਿਤੀ ਗਈ।

## ਰਾਮ ਸਿੰਘ ਦੀ ਗ੍ਰਿਫ਼ਤਾਰੀ

ਕੂਕਿਆਂ ਦੀਆਂ ਇਨ੍ਹਾਂ ਕਾਰਵਾਈਆਂ ਨਾਲ ਬਾਬਾ ਰਾਮ ਸਿੰਘ ਦਾ ਕੋਈ ਸਬੰਧ ਨਹੀਂ ਸੀ ਪਰ ਕਿਉਂਕਿ ਇਹ ਹਰਕਤਾਂ ਕਰਨ ਵਾਲੇ ਉਸ ਦੇ ਚੇਲੇ ਸਨ ਇਸ ਕਰ ਕੇ ਅੱਗੇ ਹੋਰ ਐਕਸ਼ਨ ਰੋਕਣ ਵਾਸਤੇ ਅੰਗਰੇਜ਼ਾਂ ਨੇ ਰਾਮ ਸਿੰਘ ਨੂੰ ਵੀ 17 ਜਨਵਰੀ 1872 ਦੇ ਦਿਨ ਭੈਣੀ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ। ਉਸ ਨੂੰ 1818 ਦੇ ਐਕਟ ਤਿੰਨ ਹੇਠ ਗ੍ਰਿਫ਼ਤਾਰ ਕੀਤਾ ਗਿਆ ਅਤੇ ਅਲਾਹਾਬਾਦ ਭੇਜ ਦਿਤਾ ਗਿਆ ਤੇ ਮਗਰੋਂ ਰੰਗੂਨ ਭੇਜ ਦਿਤਾ ਗਿਆ, ਜਿੱਥੇ ਉਹ 29 ਨਵੰਬਰ 1885 ਦੇ ਦਿਨ ਮਰ ਗਿਆ।

ਰਾਮ ਸਿੰਘ ਦੀ ਲਹਿਰ ਉਦੋਂ 'ਕੂਕਾ' ਲਹਿਰ ਕਰ ਕੇ ਜਾਣੀ ਜਾਂਦੀ ਸੀ। ਬਾਬਾ ਰਾਮ ਸਿੰਘ ਬਾਬਾ ਬਾਲਕ ਸਿੰਘ ਦਾ ਸ਼ਰਧਾਲੂ ਜ਼ਰੂਰ ਸੀ, ਪਰ ਇਹ ਕੋਈ ਗੱਦੀ ਨਹੀਂ ਸੀ। ਦੂਜਾ, ਬਾਲਕ ਸਿੰਘ ਦਾ ਮਿਸ਼ਨ, ਜੋ 'ਅਭਿਆਸੀ' ਵਜੋਂ ਜਾਣਿਆ ਜਾਂਦਾ ਸੀ, ਪੂਰੀ ਤਰ੍ਹਾਂ ਭਗਤੀ ਦੀ ਲਹਿਰ ਸੀ। ***(ਉਸ ਨੂੰ ਯਾਰ੍ਹਵਾਂ ਗੁਰੂ ਕਹਿਣਾ ਉਸ ਨਾਲ ਵੀ ਜ਼ੁਲਮ ਹੈ। ਉਂਵ ਕਮਾਲ ਹੈ ਕਿ ਸਿੱਖ ਮਹਾਰਾਜੇ ਵੀ ਆਪਣੇ ਯਾਰ੍ਹਵੇਂ ਗੁਰੂ ਨਾ ਪਛਾਣ ਨਾ ਸਕੇ!)*** ਰਾਮ ਸਿੰਘ ਬਾਲਕ ਸਿੰਘ ਦਾ ਪ੍ਰਸੰਸਕ ਜ਼ਰੂਰ ਸੀ ਪਰ ਚੇਲਾ ਨਹੀਂ ਸੀ। ਉਂਵ ਉਹ ਜਗਿਆਸੀ ਜਾਂ ਭਗਤ ਵੀ ਨਹੀਂ ਸੀ ਬਲਕਿ ਸਿਰਫ਼ ਇਕ ਫ਼ੌਜੀ ਸੀ ਜਿਸ ਦਾ ਸੁਭਾਅ ਧਾਰਮਿਕ ਸੀ। ਨੌਕਰੀ ਤੋਂ ਕੱਢੇ ਜਾਣ ਕਰ ਕੇ ਉਹ ਅੰਗ੍ਰੇਜ਼ਾਂ ਦੇ ਖ਼ਿਲਾਫ਼ ਸੀ। ***(ਵਿਚਾਰਾ ਇਹ ਬਾਰ੍ਹਵਾਂ 'ਗੁਰੂ' ਵੀ ਇਕ ਸਿੱਖ ਰਾਜੇ ਦੀ ਫ਼ੌਜ ਵਿਚ ਨੌਕਰ ਸੀ। ਰਾਜੇ ਆਪਣੇ ਬਾਰ੍ਹਵੇਂ ਗੁਰੂ ਨੂੰ ਪਛਾਣ ਨਾ ਸਕੇ। ਵਰਨਾ ਸ਼ਾਇਦ ਉਹ ਉਸ ਨੂੰ ਫ਼ੌਜ ਦਾ ਮੁਖੀ ਹੀ ਬਣਾ ਦੇਂਦੇ। ਅੰਗ੍ਰੇਜ਼ਾਂ ਨੇ ਸਿੱਖਾਂ ਦੇ 'ਬਾਰ੍ਹਵੇਂ ਗੁਰੂ' ਨੂੰ ਨੌਕਰੀ ਤੋਂ ਕੱਢ ਦਿੱਤਾ)।*** ਜਦ ਉਸ ਕੋਲ ਦੋ-ਤਿੰਨ ਸੌ ਚੇਲੇ ਆ ਗਏ ਤਾਂ ਉਸ ਨੇ 'ਆਗੂ' ਹੋਣ ਦਾ ਅਹਿਸਾਸ ਕਰਨਾ ਸ਼ੁਰੂ ਕਰ ਦਿਤਾ। ਇਸ ਦੇ ਬਾਵਜੂਦ ਉਹ ਕੋਈ ਇਨਕਲਾਬੀ ਨਹੀਂ ਸੀ। ਉਹ ਇਕ ਨਿਜੀ ਰੋਸ ਦਾ ਭਰਿਆ ਪਰ ਧਾਰਮਿਕ ਤੇ ਸੁਧਾਰਕ ਸਰਗਰਮ ਸ਼ਖ਼ਸ਼ ਸੀ। ਉਸ ਦੇ ਹੁੰਦਿਆਂ ਕੂਕਿਆਂ ਦੀ ਗਿਣਤੀ ਇਕ ਹਜ਼ਾਰ ਵੀ ਨਹੀਂ ਸੀ। ਉਸ ਦੇ ਗ੍ਰਿਫ਼ਤਾਰ ਹੋਣ ਮਗਰੋਂ ਇਸ ਜੱਥੇ ਦਾ ਮਾਮੂਲੀ ਜਿੰਨਾ ਵਜੂਦ ਵੀ ਨਾ ਰਿਹਾ। ਉਸ ਦੀ ਗ੍ਰਿਫ਼ਤਾਰੀ ਦੇ ਖ਼ਿਲਾਫ਼ ਜ਼ਰਾ-ਮਾਸਾ ਵੀ ਆਵਾਜ਼ ਨਾ ਉੱਠੀ ਤੇ ਨਾ ਹੀ ਉਸ ਮਗਰੋਂ ਕੂਕਿਆਂ ਦੀ ਕੋਈ ਕਾਰਵਾਈ ਹੋਈ। ਰਾਮ ਸਿੰਘ ਦਾ ਅਸਰ ਸਿਰਫ਼ ਭੈਣੀ ਤੇ ਲੁਧਿਆਣਾ ਦੇ ਕੁਝ ਇਲਾਕੇ, ਮਲੇਰਕੋਟਲਾ ਰਿਆਸਤ ਦੇ ਇਕ-ਦੋ ਪਿੰਡਾਂ ਅਤੇ ਫ਼ੀਰੋਜ਼ਪੁਰ ਦੇ ਲੁਧਿਆਣਾ ਜ਼ਿਲ੍ਹੇ ਦੀ ਸਰਹਦ ਨਾਲ ਲਗਦੇ ਦੋ ਕੁਝ ਪਿੰਡਾਂ ਤਕ ਹੀ ਮਹਿਦੂਦ ਸੀ। 1872 ਵਿਚ ਰਾਮ ਸਿੰਘ ਦੀ ਗ੍ਰਿਫ਼ਤਾਰੀ ਤੇ ਜਲਾਵਤਨੀ ਮਗਰੋਂ ਉੱਥੇ ਪੁਲੀਸ ਦੀ ਇਕ ਚੌਂਕੀ ਬਿਠਾ ਦਿਤੀ ਗਈ, ਜੋ ਛੇਤੀ ਹੀ ਇਕ ਰਸਮੀ ਚੌਂਕੀ ਬਣ ਕੇ ਰਹਿ ਗਈ ਕਿਉਂਕਿ ਹੁਣ ਲੋਕ ਕੂਕਿਆਂ ਦੇ ਟੋਲੇ ਨੂੰ ਛੱਡ ਗਏ ਸਨ ਤੇ ਕੋਈ ਕੂਕਾ ਉੱਥੇ ਨਹੀਂ ਸੀ ਆਉਂਦਾ।

## ਕੂਕੇ ਨਾਮਧਾਰੀ ਕਿਵੇਂ ਬਣੇ

ਰਾਮ ਸਿੰਘ ਦੀ ਮੌਤ (1885) ਤੋਂ ਕਾਫ਼ੀ ਚਿਰ ਮਗਰੋਂ ਤਕ ਵੀ ਇਸ ਜੱਥੇ ਦਾ ਨਾਂ 'ਨਾਮਧਾਰੀ' ਨਹੀਂ ਸੀ। ਇਹ ਕੋਈ ਲਹਿਰ ਨਹੀਂ ਸੀ। 1920 ਵਿਚ ਜਦੋਂ ਅਕਾਲੀ ਲਹਿਰ ਸ਼ੁਰੂ ਹੋਈ ਅਤੇ ਗੁਰਦੁਆਰਾ ਸੁਧਾਰ ਵਾਸਤੇ ਸਰਗਰਮ ਕਾਰਵਾਈਆਂ ਸ਼ੁਰੂ ਹੋਈਆਂ ਅਤੇ ਹਰ ਪਾਸਿਓਂ ਸਿੱਖ ਇਸ ਲਹਿਰ ਵਿਚ ਹਿੱਸਾ ਪਾਉਣ ਵਾਸਤੇ ਆਏ। ਅੰਗਰੇਜ਼ ਹਾਕਮ ਗੁਰਦੁਆਰਿਆਂ ਉੱਤੇ ਕਾਬਜ਼ ਮਹੰਤਾਂ ਦੇ ਨਾਲ ਸਨ।

ਪਹਿਲਾਂ-ਪਹਿਲਾਂ 'ਸਨਾਤਨੀ ਸਿੱਖ' ਦੇ ਲੇਬਲ ਹੇਠ ਗੁਰੂ ਸਾਹਿਬਾਨ ਦੇ ਵਾਰਿਸ (ਬੇਦੀ, ਤਰੇਹਨ, ਭੱਲੇ ਤੇ ਸੋਢੀ) ਮਹੰਤਾਂ ਦੀ ਮਦਦ ਵਾਸਤੇ ਨਿੱਤਰੇ ਪਰ ਪੰਥਕ ਰੋਹ ਹੇਠ ਉਹ ਚੁਪ ਕਰ ਕੇ ਬੈਠ ਗਏ। ਮਹੰਤਾਂ ਨੇ ਨਿਹੰਗਾਂ ਨੂੰ ਵੀ ਅਕਾਲੀ ਲਹਿਰ ਦੇ ਖ਼ਿਲਾਫ਼ ਵਰਤਣ ਦੀ ਕੋਸ਼ਿਸ਼ ਕੀਤੀ, ਪਰ ਬਾਬਾ ਕਿਹਰ ਸਿੰਘ ਪੱਟੀ ਨਿਹੰਗ ਅਕਾਲੀ ਦਲ ਦੇ ਨਾਲ ਰਿਹਾ, ਇਸ ਕਰ ਕੇ ਨਿਹੰਗਾਂ ਨੂੰ ਵੀ ਮਹੰਤ ਜਾਂ ਅੰਗਰੇਜ਼ ਵਰਤ ਨਾ ਸਕੇ। ਇਸ ਮਗਰੋਂ ਉਨ੍ਹਾਂ ਨੇ ਰਾਮ ਸਿੰਘ ਦੇ ਭਰਾ ਨੂੰ ਭੈਣੀ ਵਿਚ ਪਹੁੰਚ ਕੀਤੀ। ਰਾਮ ਸਿੰਘ ਦੇ ਭਤੀਜੇ ਪ੍ਰਤਾਪ ਸਿੰਘ (ਪੁੱਤਰ ਹਰੀ ਸਿੰਘ) ਨੂੰ ਪਹਿਲਾਂ ਤਾਂ 'ਨਾਮਧਾਰੀ' ਕਹਿ ਕੇ ਰਾਮ ਸਿੰਘ ਦਾ ਵਾਰਿਸ ਬਣਾ ਕੇ ਪੇਸ਼ ਕੀਤਾ ਗਿਆ ਪਰ ਮਗਰੋਂ ਇਸ ਨੂੰ 'ਫ਼ਿਰਕਾ' ਤੇ ਫਿਰ 'ਤੇਰ੍ਹਵਾਂ ਗੁਰੂ' ਬਣਾ ਕੇ ਸਿੱਖ ਧਰਮ ਦੇ ਖ਼ਿਲਾਫ਼ ਲਹਿਰ ਵਜੋਂ ਖੜ੍ਹਾ ਕਰਨ ਦੀ ਕੋਸ਼ਿਸ਼ ਕੀਤੀ। ਜਦੋਂ ਅੰਗਰੇਜ਼ ਇਨ੍ਹਾਂ ਨੂੰ ਆਪਣੀ ਮਰਜ਼ੀ ਨਾਲ ਵਰਤਣ ਵਿਚ ਕਾਮਯਾਬ ਹੋ ਗਏ ਤਾਂ ਉਨ੍ਹਾਂ ਨੇ 1922 ਵਿਚ ਭੈਣੀ ਪਿੰਡ ਵਿਚੋਂ ਪੁਲੀਸ ਚੌਂਕੀ ਵੀ ਹਟਾ ਲਈ। ਹੁਣ ਰਾਮ ਸਿੰਘ ਦਾ ਭਤੀਜਾ ਪ੍ਰਤਾਪ ਸਿੰਘ ਅੰਗਰੇਜ਼ਾਂ, ਤੇ ਖ਼ਾਸ ਕਰ ਕੇ ਈਸਾਈ ਮਿਸ਼ਨਰੀਆਂ, ਦੀਆਂ ਹਦਾਇਤਾਂ ਨਾਲ ਚਲਣ ਲਗ ਪਿਆ।

ਇਸ ਟੋਲੇ ਨੇ ਰਾਮ ਸਿੰਘ ਨੂੰ ਬਾਰ੍ਹਵਾਂ ਗੁਰੂ (ਬਾਲਕ ਸਿੰਘ ਨੂੰ ਯ੍ਹਾਰਵਾਂ ਗੁਰੂ ਕਹਿ ਕੇ) ਬਣਾਉਣ ਦੀ ਸਾਜ਼ਿਸ਼ 'ਤੇ ਅਮਲ ਸ਼ੁਰੂ ਕਰ ਦਿਤਾ। ਪ੍ਰਤਾਪ ਸਿੰਘ ਨੇ ਆਪਣੇ ਆਪ ਨੂੰ ਤੇਰ੍ਹਵਾਂ ਗੁਰੂ ਕਹਿਣਾ ਸ਼ੁਰੂ ਕਰ ਦਿਤਾ। ਇਹ ਸ਼ਰੇਆਮ ਗੁਰੂ ਗ੍ਰੰਥ ਸਾਹਿਬ ਨੂੰ ਰੱਦ ਕਰਨਾ ਸੀ।

ਪਹਿਲਾਂ-ਪਹਿਲ ਤਾਂ ਅਕਾਲੀ ਆਗੂ ਇਨ੍ਹਾਂ ਬਾਰੇ ਚੁਪ ਰਹੇ ਪਰ 1941 ਵਿਚ ਜਦੋਂ ਇਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਵਰਕੇ (ਪਤਰੇ) ਅਲਗ-ਅਲਗ ਕਰ ਕੇ ਇਕ-ਇਕ ਪਤਰੇ ਦਾ ਪਾਠ ਕਰਨ ਦਾ ਕੁਫ਼ਰ ਕਰਨ ਦਾ ਐਲਾਨ ਕੀਤਾ ਤਾਂ ਸਿੱਖ ਆਗੂਆਂ ਨੇ **'ਕੂਕਾ ਕੁਫ਼ਰ ਤੋੜ'** ਕਾਨਫ਼ਰੰਸਾਂ ਕਰ ਕੇ ਇਨ੍ਹਾਂ ਦੇ ਖ਼ਿਲਾਫ਼ ਕਦਮ ਚੁਕੇ (ਵੇਖੋ: ਵਿਸਾਖਾ ਸਿੰਘ ਦੀ ਕਿਤਾਬ *ਮਾਲਵਾ ਇਤਿਹਾਸ*)। ਪਰ ਇਹ ਅਕਾਲੀ ਆਗੂਆਂ ਦੀ ਬੇਵਕੂਫ਼ੀ ਸੀ ਕਿ ਸਿੱਖ ਧਰਮ ਦੇ ਸ਼ਰੇਆਮ ਉਲਟ ਹੋਣ ਦੇ ਬਾਵਜੂਦ ਇਨ੍ਹਾਂ ਨੂੰ 'ਆਲ ਪਾਰਟੀਜ਼ ਸਿੱਖ ਕਾਨਫ਼ਰੰਸ' ਵਿਚ ਸਿੱਖਾਂ ਦੇ ਹਿੱਸੇ ਵਜੋਂ ਬੁਲਾਉਂਦੇ ਰਹੇ। ਇਹ ਕਾਰਵਾਈ 1946-47 ਤਕ ਵੀ ਕੀਤੀ ਜਾਂਦੀ ਰਹੀ ਸੀ।

## ਕੂਕਿਆਂ ਵੱਲੋਂ ਮਹੰਤਾਂ ਦੀ ਮਦਦ

ਨਾ ਤਾਂ ਰਾਮ ਸਿੰਘ ਖ਼ੁਦ ਨੂੰ ਗੁਰੂ ਮੰਨਦਾ ਸੀ ਤੇ ਨਾ ਹੀ ਉਸ ਦੀ ਕੋਈ ਕਾਰਵਾਈ ਅਜਿਹੀ ਸੀ ਜਿਸ ਤੋਂ ਜ਼ਾਹਰ ਹੋਵੇ ਕਿ ਉਹ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਸੀ ਮੰਨਦਾ। ਇਹ ਤਾਂ 1920 ਵਿਚ ਅੰਗਰੇਜ਼ਾਂ ਨੇ ਮਹੰਤਾਂ ਰਾਹੀਂ ਰਾਮ ਸਿੰਘ ਦੇ ਭਰਾ ਨੂੰ ਨਾਮਧਾਰੀਆਂ ਦਰਜਾ ਦੇ ਕੇ ਗੁਰਦੁਆਰਾ ਸੁਧਾਰ ਲਹਿਰ ਦੇ ਖ਼ਿਲਾਫ਼ ਵਰਤਣ ਵੇਲੇ ਰਾਮ ਸਿੰਘ ਦੇ ਭਤੀਜੇ ਤੋਂ ਗੁਰੂ-ਡੰਮ ਦਾ ਪ੍ਰਚਾਰ ਸ਼ੁਰੂ ਕਰਵਾਇਆ ਸੀ। ਅਕਾਲੀ ਲਹਿਰ ਸ਼ੁਰੂ ਹੁੰਦਿਆਂ ਹੀ 1920 ਵਿਚ ਇਨ੍ਹਾਂ ਨੇ ਹਫ਼ਤਾਵਾਰ ਅਖ਼ਬਾਰ 'ਸਤਜੁਗ' ਤੇ ਫਿਰ 1922 ਵਿਚ ਰੋਜ਼ਾਨਾ 'ਕੂਕਾ' ਅਖ਼ਬਾਰ ਸ਼ੁਰੂ ਕੀਤਾ (ਨਾਮਧਾਰੀ ਨਾਂ ਅਜੇ ਵੀ ਨਹੀਂ ਵਰਤਿਆ)। ਇਹ ਮਹੰਤ ਨਰੈਣੂ ਦੀਆਂ ਮੀਟਿੰਗਾਂ ਵਿਚ ਸ਼ਾਮਿਲ ਹੋ ਕੇ ਉਸ ਵਾਸਤੇ ਜਾਣ ਵਾਰਨ ਦੀਆਂ ਕਸਮਾਂ ਖਾਂਦੇ ਰਹੇ **(ਵੇਖੋ: ਇਸੇ ਕਿਤਾਬ ਵਿਚ ਨਾਨਕਾਣਾ ਸਹਿਬ ਦੇ ਸਾਕੇ ਵਾਲਾ ਹਿੱਸਾ)**। ਇਨ੍ਹਾਂ ਅਖ਼ਬਾਰਾਂ ਵਿਚ ਪਹਿਲਾਂ ਤਾਂ ਗੁਰੂਦਆਰਾ ਸੁਧਾਰ ਲਹਿਰ ਦੀ ਮੁਖ਼ਾਲਫ਼ਤ ਸ਼ੁਰੂ ਕੀਤੀ ਗਈ ਤੇ ਫਿਰ ਰਾਮ ਸਿੰਘ ਦੇ ਭਤੀਜੇ ਪ੍ਰਤਾਪ ਨੂੰ ਗੁਰੂ ਬਣਾ ਕੇ ਪੇਸ਼ ਕੀਤਾ ਗਿਆ। ਇਹ ਤਾਂ ਦਰਬਾਰ ਸਾਹਿਬ ਆ ਕੇ ਯਾਰ੍ਹਵੇਂ-ਬਾਰ੍ਹਵੇਂ ਗੁਰੂ ਦੀ ਅਰਦਾਸ ਕਰਨ ਦੀ ਕੋਸ਼ਿਸ਼ ਵੀ ਕਰਦੇ ਰਹੇ **(ਵੇਖੋ: ਸਫ਼ਾ 715 'ਤੇ ਵੇਖੋ: ਅਖ਼ਬਾਰ ਦੀ ਫ਼ੋਟੋ)**।

ਨਾਮਧਾਰੀ ਗੁਰੂ ਸਾਹਿਬਾਨ ਅਤੇ ਖੰਡੇ ਦੀ ਪਾਹੁਲ (ਅੰਮ੍ਰਿਤ) ਦੀ ਬੇਅਦਬੀ ਵੀ ਕਰਦੇ ਰਹੇ। **(ਵੇਖੋ: ਸਫ਼ਾ 716 'ਤੇ ਵੇਖੋ: ਅਖ਼ਬਾਰ ਦੀ ਫ਼ੋਟੋ)**।

ਅੰਗਰੇਜ਼ਾਂ ਨੇ ਸਿੱਖੀ ਦੇ ਖ਼ਿਲਾਫ਼ ਇਸ ਵੱਡੀ ਹਰਕਤ ਦੇ ਈਨਾਮ ਵਜੋਂ ਭੈਣੀ 'ਚੋਂ ਪੁਲੀਸ ਚੌਕੀ ਹਟਾ ਲਈ ਤੇ ਸਾਰੀਆਂ ਬੰਦਿਸ਼ਾਂ ਹਟਾ ਲਈਆਂ **(ਵੇਖੋ: ਸਫ਼ਾ 717 'ਤੇ ਵੇਖੋ: ਅਖ਼ਬਾਰ ਦੀ ਫ਼ੋਟੋ)**। ਸਰਕਾਰ ਨੇ ਹੁਣ ਇਸ ਧੜੇ ਨੂੰ ਇਕ ਸੰਪਰਦਾ ਅਤੇ ਫਿਰ ਸਿੱਖਾਂ ਦੇ ਗੁਰੂ ਵਜੋਂ ਪੇਸ਼ ਕਰਨਾ ਸ਼ੁਰੂ ਕਰ ਦਿਤਾ ਅਤੇ ਪੂਰਾ ਮਾਣ, ਮਦਦ ਤੇ ਸਰਪਰਸਤੀ ਦੇਣੀ ਸ਼ੁਰੂ ਕਰ ਦਿੱਤੀ। ਇਨ੍ਹਾਂ ਨੇ ਸਰਕਾਰ ਨਾਲ ਗੰਢ-ਤੁਪ ਕਰ ਕੇ ਸ਼੍ਰੋਮਣੀ ਕਮੇਟੀ ਬਣਨ ਤੋਂ ਰੋਕਣ ਵਾਸਤੇ, ਸਿੱਖਾਂ ਨਾਲ ਟਕਾਰਓ ਪੈਦਾ ਕਰਨ ਦੀਆਂ ਕਾਰਵਾਈਆਂ 1925 ਤਕ ਸ਼ਰੇ-ਆਮ ਕੀਤੀਆਂ। **(ਵੇਖੋ: ਸਫ਼ਾ 718 'ਤੇ 1925 ਦੀ ਅਖ਼ਬਾਰ ਦੀ ਫ਼ੋਟੋ)**।

## ਕੀ ਕੂਕੇ (ਅੱਜ ਦੇ ਨਾਮਧਾਰੀ) ਸਿੱਖ ਹਨ?

1947 ਤੋਂ ਮਗਰੋਂ ਕੂਕੇ ਕਾਂਗਰਸ ਦੇ ਵਫ਼ਾਦਾਰ ਬਣ ਗਏ ਤੇ ਅੱਜ ਤਕ ਕੂਕੇ ਕਾਂਗਰਸ ਦੇ ਹਿਮਾਇਤੀ ਰਹੇ ਹਨ ਤੇ ਰਹਿਣਗੇ। ਕੂਕੇ ਕਿਸੇ ਵੀ ਨੁਕਤੇ ਤੋਂ ਸਿੱਖ ਨਹੀਂ ਮੰਨੇ ਜਾ ਸਕਦੇ। ਉਹ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ; ਉਹ ਅੱਗ ਦੁਆਲੇ ਫੇਰੇ ਲੈਂਦੇ ਹਨ; ਉਹ ਗਾਂ ਦੀ ਪੂਜਾ ਕਰਦੇ ਹਨ; ਉਹ ਦੇਹਧਾਰੀ ਗੁਰੂਡੰਮ ਦਾ ਪਾਖੰਡ ਕਰਦੇ ਹਨ। ਕੂਕੇ ਸਿੱਖਾਂ ਵਾਸਤੇ 'ਕਾਫ਼ਿਰ' ਹਨ ਤੇ ਇਨ੍ਹਾਂ ਦਾ ਦਰਜਾ ਮੀਣਿਆਂ, ਰਾਮਰਾਈਆਂ ਅਤੇ ਧੀਰਮੱਲੀਆਂ (ਜਾਂ ਨਿਰੰਕਾਰੀਆਂ, ਆਸ਼ੂਤੋਸ਼ੀਆਂ/

ਨੂਰਮਹਿਲੀਆਂ, ਸਰਸਾ ਡੇਰੇ ਵਾਲਾ) ਵਰਗਾ ਹੈ। ਉਹ ਗੁਰੂ ਗ੍ਰੰਥ ਸਾਹਿਬ ਦੇ 'ਵਿਰੋਧੀ' ਹਨ। ਕੂਕੇ ਹਿੰਦੂਆਂ ਦਾ ਇਕ ਫ਼ਿਰਕਾ ਤਾਂ ਹੋ ਸਕਦੇ ਹਨ ਪਰ ਉਹ ਸਿੱਖ ਨਹੀਂ ਹਨ।

ਰਾਮ ਸਿੰਘ ਨੇ ਆਪਣੇ ਆਪ ਨੂੰ ਕਦੇ 'ਨਾਮਧਾਰੀ' ਵੀ ਨਹੀਂ ਸੀ ਕਿਹਾ। ਉਹ ਤਾਂ ਖ਼ੁਦ ਨੂੰ 'ਗੁਰੂ' ਤਾਂ ਕੀ ਇਕ ਸੰਤ, ਗਿਆਨੀ, ਬ੍ਰਹਮਗਿਆਨੀ, ਜਥੇਦਾਰ, ਬਾਬਾ ਵੀ ਨਹੀਂ ਸੀ ਅਖਵਾਉਂਦਾ। ਉਹ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਦਾ ਸੀ ਤੇ ਇਸ 'ਤੇ ਅਮਲ ਕਰਨ ਵਾਸਤੇ ਨਸੀਹਤਾਂ ਦੇਂਦਾ ਸੀ। ਇਹ ਸਭ ਕੁਝ ਉਸ ਦੇ ਖ਼ਤਾਂ ਵਿਚ ਸ਼ਰੇਆਮ ਲਿਖਿਆ ਮਿਲਦਾ ਹੈ। ਅਖੌਤੀ ਨਾਮਧਾਰੀਆਂ ਨੂੰ ਸਿੱਖਾਂ ਨੇ ਕਦੇ ਕਬੂਲ ਨਹੀਂ ਕੀਤਾ। ਇਸੇ ਕਰ ਕੇ ਅਜ ਵੀ (2008 ਵਿਚ) ਉਨ੍ਹਾਂ ਦੀ ਗਿਣਤੀ ਸਾਰੀ ਦੁਨੀਆਂ ਵਿਚ ਡੇਢ-ਦੋ ਲੱਖ ਤੋਂ ਵਧ ਨਹੀਂ। ਇਨ੍ਹਾਂ ਵਿਚੋਂ 10 ਹਜ਼ਾਰ ਥਾਈਲੈਂਡ ਅਤੇ ਹੋਰ ਦੇਸ਼ਾਂ ਵਿਚ ਹਨ। ਕੋਈ ਵੀ ਸੱਚਾ ਸਿੱਖ ਇਸ ਟੋਲੇ ਵਿਚ ਸ਼ਾਮਿਲ ਹੋਣ ਵਾਸਤੇ ਤਿਆਰ ਨਹੀਂ ਕਿਉਂਕਿ ਇਹ ਕੁਫ਼ਰ ਦਾ ਪ੍ਰਚਾਰ ਕਰਦੇ ਹਨ ਤੇ ਇਹ ਸਿੱਖ ਨਹੀਂ ਹਨ। ਪੰਜਾਬ ਵਿਚ ਇਨ੍ਹਾਂ ਦੀਆਂ ਸਿਰਫ਼ ਪੰਜਾਹ ਹਜ਼ਾਰ ਦੇ ਕਰੀਬ ਵੋਟਾਂ ਹਨ। ਇਹ ਕਾਂਗਰਸ ਪਾਰਟੀ ਦੇ ਵਫ਼ਾਦਾਰ ਹਨ ਅਤੇ 90% ਉਸ ਨੂੰ ਹੀ ਵੋਟਾਂ ਪਾਉਂਦੇ ਹਨ ਤੇ ਉਨ੍ਹਾਂ ਤੋਂ ਹੀ ਮਾਣ-ਸਨਮਾਨ ਲੈਂਦੇ ਹਨ।

ਉਂਞ ਇਨ੍ਹਾਂ ਨੇ ਪ੍ਰਕਾਸ਼ ਸਿੰਘ ਬਾਦਲ ਨੂੰ ਵੀ ਬੇਵਕੂਫ਼ ਬਣਾ ਕੇ, ਵੋਟਾਂ ਦਾ ਝੂਠਾ ਲਾਲਚ ਦੇ ਕੇ, ਉਸ ਦੇ 1997-2002 ਦੇ ਅਹਿਦ ਵਿਚ, ਉਸ ਤੋਂ ਗੁਰੂ ਨਾਨਕ ਯੂਨੀਵਰਸਿਟੀ ਵਿਚ ਰਾਮ ਸਿੰਘ ਦੇ ਨਾਂ 'ਤੇ ਇਕ ਚੇਅਰ ਕਾਇਮ ਕਰਵਾ ਲਈ। ਪਰ ਸਿੱਖਾਂ ਦੇ ਪ੍ਰੋਟੈਸਟ ਮਗਰੋਂ ਇਸ ਦਾ ਨਾਂ ਬਦਲ ਕੇ 'ਨਾਮਧਾਰੀ ਸਤਿਗੁਰੂ ਚੇਅਰ' ਕਰ ਦਿੱਤਾ।

ਨਾਮਧਾਰੀਆਂ ਨੇ 2007-08 ਵੀ ਵਿਚ ਬਾਦਲ ਤੋਂ, ਰਾਮ ਸਿੰਘ ਦੀ ਕੂਕਾ 'ਲਹਿਰ' ਦਾ ਸੌਵਾਂ ਸਾਲ ਮਨਾਉਣ ਦੇ ਨਾਂ 'ਤੇ, ਕਈ ਹੋਰ ਪ੍ਰਾਜੈਕਟਾਂ ਵਾਸਤੇ ਵੀ ਕਰੋੜਾਂ ਰੁਪੈ ਖਰਚ ਕਰਵਾਏ। ਫਿਰ ਇਸੇ 'ਅਕਾਲੀ' ਅਖਵਾਉਂਦੇ ਚੀਫ਼ ਮਨਿਸਟਰ ਬਾਦਲ ਨੇ ਰਾਮ ਸਿੰਘ ਦੀ ਫ਼ੋਟੋ ਅਤੇ ਉਸ ਦੇ ਭਰਾ ਦੇ ਖ਼ਾਨਦਾਨ ਨੂੰ 'ਸਤਿਗੁਰੂ' ਆਖ ਕੇ ਮੱਥੇ ਵੀ ਟੇਕੇ। (ਇਸ ਦੇ ਬਾਵਜੂਦ ਬਾਦਲ ਨੂੰ ਕਦੇ ਵੀ ਪੰਜ ਹਜ਼ਾਰ ਤੋਂ ਵਧ ਵੋਟ ਨਾਮਧਾਰੀ ਵੋਟ, ਉਹ ਵੀ ਸੁਰਿੰਦਰ ਸਿੰਘ ਨਾਮਧਾਰੀ ਧੜੇ ਦੀ, ਸਾਰੇ ਪੰਜਾਬ ਵਿਚ ਨਹੀਂ ਪੈ ਸਕੇਗੀ। ਪਰ ਜੋ ਕੀਮਤ ਬਾਦਲ ਤਾਰਦਾ ਹੈ ਉਹ ਬਹੁਤ-ਬਹੁਤ ਵਧ ਹੈ)।

ਨਾਮਧਾਰੀ ਸਿੱਖ ਪੰਥ ਤੇ ਫ਼ਲਸਫ਼ੇ ਦੇ ਸਭ ਤੋਂ ਵੱਡੇ ਦੁਸ਼ਮਣਾਂ ਵਿਚੋਂ ਇਕ ਹਨ। ਭਾਵੇਂ ਇਹ ਸਰਕਾਰੀ ਫ਼ੰਡ ਹਾਸਿਲ ਕਰ ਲੈਂਦੇ ਹਨ ਪਰ ਸਿੱਖਾਂ ਨੂੰ ਬੇਵਕੂਫ਼ ਬਣਾ ਕੇ ਆਪਣੇ ਵਿਚ ਸ਼ਾਮਿਲ ਕਰਨ ਵਾਸਤੇ ਕਾਮਯਾਬ ਨਹੀਂ ਹੋ ਸਕੇ ਤੇ ਨਾ ਹੋਣਗੇ।

ਮਗਰੋਂ ਸਰਕਾਰੀ ਤੇ ਕੂਕਾ ਲੇਖਕਾਂ ਨੇ ਨਾਮਧਾਰੀਆਂ ਅਤੇ ਖ਼ਾਸ ਕਰ ਕੇ ਰਾਮ ਸਿੰਘ ਨੂੰ 'ਸਵਦੇਸ਼ੀ' ਲਹਿਰ ਦਾ ਮੋਢੀ ਬਣਾ ਕੇ ਪੇਸ਼ ਕਰਨ ਵਾਸਤੇ ਝੂਠ ਲਿਖਣਾ ਸ਼ੁਰੂ ਕਰ ਦਿਤਾ। ਉਨ੍ਹਾਂ ਲਿਖਿਆ ਕਿ ਰਾਮ ਸਿੰਘ ਨੇ ਲੋਕਾਂ ਨੂੰ ਅਪੀਲ ਕੀਤੀ ਕਿ

ਉਹ ਸਰਕਾਰੀ ਨੌਕਰੀਆਂ ਨਾ ਕਰਨ, ਸਰਕਾਰੀ ਸਕੂਲਾਂ-ਕਾਲਜਾਂ 'ਚ ਪੜ੍ਹਾਈ ਨਾ ਕਰਨ, ਸਰਕਾਰੀ ਅਦਾਲਤਾਂ ਦਾ ਬਾਈਕਾਟ ਕਰਨ ਅਤੇ ਵਲੈਤੀ ਕਪੜੇ ਨਾ ਵਰਤਣ। ਤਵਾਰੀਖ਼ ਨਾਲ ਏਡੀ ਜ਼ਿਆਦਤੀ ਨੂੰ ਕਾਂਗਰਸ ਪਾਰਟੀ ਨੇ ਵੀ ਕਬੂਲ ਕਰ ਲਿਆ। ਹਾਲਾਂਕਿ ਇਸ ਤੋਂ ਇਹ ਨਤੀਜਾ ਵੀ ਨਿਕਲਦਾ ਸੀ ਕਿ ਗਾਂਧੀ ਨੇ ਨਾਮਿਲਵਰਤਣ ਲਹਿਰ ਦਾ ਤਰੀਕਾ ਰਾਮ ਸਿੰਘ ਤੋਂ ਸਿਖਿਆ ਸੀ। ਉਂਵ ਇਹ ਕੋਰਾ ਝੂਠ ਹੈ ਕਿਉਂਕਿ ਰਾਮ ਸਿੰਘ ਦੇ ਹੁੰਦਿਆਂ ਨਾ ਤਾਂ ਲੋਕਾਂ ਨੂੰ ਸਰਕਾਰੀ ਨੌਕਰੀਆਂ ਦਿਤੀਆਂ ਜਾ ਰਹੀਆਂ ਸਨ, ਨਾ ਹੀ ਅਜੇ ਸਰਕਾਰੀ ਸਕੂਲ ਖੁਲ੍ਹੇ ਸਨ (ਦਸੰਬਰ 1862 ਵਿਚ ਉਦੋਂ ਦੇ ਪੰਜਾਬ, ਜਿਸ ਵਿਚ ਸਿੰਧ, ਬਲੋਚਿਸਤਾਨ, ਜੰਮੂ ਕਸ਼ਮੀਰ ਵੀ ਸ਼ਾਮਿਲ ਸਨ, ਕੁਲ 8 ਜਣਿਆਂ ਨੇ ਦਸਵੀਂ ਜਮਾਤ ਪਾਸ ਕੀਤੀ ਸੀ), ਅਜੇ ਫ਼ੌਜਦਾਰੀ ਜਾਂ ਸਿਵਲ ਕਾਨੂੰਨ ਜਾਂ ਅਦਾਲਤਾਂ ਵੀ ਨਹੀਂ ਸਨ ਬਣੀਆਂ ਇਸ ਕਰ ਕੇ ਸਰਕਾਰੀ ਅਦਾਲਤਾਂ ਦੇ ਬਾਈਕਾਟ ਦਾ ਸਵਾਲ ਹੀ ਨਹੀਂ ਸੀ। ਅਜੇ ਦੇਸ਼ ਵਿਚ ਵਲੈਤੀ ਕਪੜੇ ਦਾ ਨਾਂ-ਨਿਸ਼ਾਨ ਵੀ ਨਹੀਂ ਸੀ ਇਸ ਕਰ ਕੇ ਵਿਦੇਸ਼ੀ ਕਪੜਿਆਂ ਦੀ ਵਿਰੋਧਤਾ ਦਾ ਮਤਲਬ ਹੀ ਨਹੀਂ ਸੀ। (ਡਾਕਟਰ ਗੰਡਾ ਸਿੰਘ ਦਾ ਲੇਖ 'ਕੂਕਾ ਲਹਿਰ', ਕਿਤਾਬ *ਪੰਜਾਬ: ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ*, ਸਫ਼ਾ 115 ਤੋਂ 122)। ਨਾਮਧਾਰੀਆਂ ਦੀ ਅਖੌਤੀ 'ਸਵਦੇਸ਼ੀ ਲਹਿਰ' ਦਾ ਚਰਚਾ 1922 ਤਕ ਹਰਗਿਜ਼ ਨਹੀਂ ਸੀ। ਨਾਮਧਾਰੀ ਕਾਲਾ ਸਿੰਘ ਦੀਆਂ ਕਿਤਾਬਾਂ 'ਸ਼ਹੀਦ ਬਿਲਾਸ (1913)' ਅਤੇ 'ਪੰਥ ਪ੍ਰਕਾਸ਼ (1914)' ਵਿਚ ਅਜਿਹੀ ਕਿਸੇ ਗੱਲ ਦਾ ਜ਼ਿਕਰ ਨਹੀਂ ਮਿਲਦਾ। ਅਜਿਹਾ ਜਾਪਦਾ ਹੈ ਕਿ ਨਾਮਧਾਰੀਆਂ ਨੂੰ ਵਡੇਰੇ ਤੇ ਉਚੇਰੇ ਸਾਬਿਤ ਕਰਨ ਵਾਸਤੇ ਇਹ ਪ੍ਰਾਪੇਗੰਡਾ ਕਾਂਗਰਸ ਨੇ ਸ਼ੁਰੂ ਕੀਤਾ ਹੋਵੇ। ਉਨ੍ਹਾਂ ਦਾ ਨਿਸ਼ਾਨਾ ਗੁਰੂ ਗ੍ਰੰਥ ਸਾਹਿਬ ਦੇ ਮੁਕਾਬਲੇ ਵਿਚ ਦੇਹਧਾਰੀ ਗੁਰੂਡੰਮ ਖੜਾ ਕਰਨ ਵਾਸਤੇ ਰਾਮ ਸਿੰਘ ਦੀ ਸ਼ਖ਼ਸੀਅਤ ਉਭਾਰਨਾ ਵੀ ਹੋ ਸਕਦਾ ਹੈ। ਯਾਨੀ ਕਾਂਗਰਸੀ ਇਕ ਤੀਰ ਨਾਲ ਦੋ ਸ਼ਿਕਾਰ ਕਰਨਾ ਚਾਹੁੰਦੇ ਸਨ। ਪਰ ਇਹ ਸਾਰੀਆਂ ਝੂਠੀਆਂ ਕਹਾਣੀਆਂ ਤਵਾਰੀਖ਼ ਦਾ ਰੇਪ ਕਰਨਾ ਹੈ।

ਰਾਮ ਸਿੰਘ ਨੇ ਕਦੇ ਖ਼ੁਦ ਨੂੰ 'ਗੁਰੂ' ਨਹੀਂ ਸੀ ਮੰਨਿਆ। ਉਹ ਤਾਂ ਸ਼ਰੇਆਮ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਆਖ ਕੇ ਸਿਰ ਝੁਕਾਉਂਦਾ ਸੀ। ਉਸ ਦੀਆਂ ਲਿਖੀਆਂ ਚਿੱਠੀਆਂ ਵਿਚੋਂ ਇਹ ਲਫ਼ਜ਼ ਕਾਬਲੇ-ਗੌਰ ਹਨ: "**ਮੈਂ ਤਾਂ ਗੁਰੂ ਨਹੀਂ ਰਪਟੀਏ ਦੀ ਮਾਫ਼ਕ ਹਾਂ**। 10।" (ਚੇਤ ਵਦੀ 2, ਸਾਲ 1937, ਬਿਕਰਮੀ, ਯਾਨਿ 1880 ਦੀ ਚਿੱਠੀ) "**ਗੁਰੂਆਂ ਗੁਰੂ ਗ੍ਰੰਥ ਸਾਹਿਬ ਗੁਰੂ ਹੈ, ਸੋ ਸਬਦ ਗੁਰੂ**। 18।" "**ਮੈਂ ਤਾਂ ਨਾ ਗੁਰੂ ਬਣਨ ਦੀ ਲੋੜ ਹੈ, ਨਾ ਮੈਂ ਗੁਰੂ ਹਾਂ, ਮੈਂ ਤਾਂ ਹੁਕਮੀ ਬੰਦਾ ਹਾਂ**। 23।।" "**ਹੋਰ ਭਾਈ ਦਸਾਂ ਪਾਤਸ਼ਾਹੀਆਂ ਤੋਂ ਪਿਛੈ ਗੁਰੂ ਤਾਂ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਸਨ, ਜੋ ਸਦਾ ਹੀ ਇਸਥਿਤ ਹੈ, ਹੋਰ ਗੁਰੂ ਕੋਈ ਨਹੀਂ**।। 55।।" (ਡਾ. ਗੰਡਾ ਸਿੰਘ, *ਕੂਕਿਆਂ ਦੀ ਵਿਥਿਆ*)।

1947 ਤੋਂ ਬਾਅਦ ਫ਼ਿਰਕੂ ਹਿੰਦੂ ਹਾਕਮਾਂ ਨੇ ਵੀ ਇਨ੍ਹਾਂ ਨੂੰ ਸਿੱਖ-ਵਿਰੋਧੀ ਮੁਹਰੇ ਵਜੋਂ ਵਰਤਿਆ। ਭਾਵੇਂ ਇਹ ਪੱਗਾਂ ਬੰਨ੍ਹੀਆਂ ਹੋਣ ਕਰ ਕੇ ਸਿੱਖ ਹੋਣ ਦਾ ਧੋਖਾ ਖੜ੍ਹਾ ਕਰਦੇ ਰਹੇ ਪਰ ਸਿੱਖ ਪੰਥ ਨੇ ਇਨ੍ਹਾਂ ਨੂੰ ਰੱਦ ਕਰ ਦਿਤਾ।

## ਸਿੱਖੀ ਦੇ ਨਿਆਰਾਪਣ ਨੂੰ ਬਚਾਉਣ ਦੀ ਜੱਦੋਜਹਿਦ (ਸਿੰਘ ਸਭਾ ਲਹਿਰ)

ਬਾਬਾ ਦਰਬਾਰਾ ਸਿੰਘ ਦੀ ਮੌਤ (1870) ਅਤੇ ਬਾਬਾ ਰਾਮ ਸਿੰਘ ਦੀ ਗ੍ਰਿਫ਼ਤਾਰੀ (1872) ਵੇਲੇ ਤਕ ਪੰਜਾਬ ਦਾ ਸਿਆਸੀ ਮਾਹੌਲ ਗਰਮ ਹੋ ਚੁਕਾ ਸੀ। ਸਿੱਖਾਂ ਵਿਚ ਇਕ ਸਰਗਰਮ ਤਬਕਾ ਤਿਆਰ ਹੋ ਗਿਆ ਸੀ। ਲੋਕਾਂ ਵਿਚ ਧਾਰਮਿਕ ਪਛਾਣ ਦਾ ਅਹਿਸਾਸ, ਸਿਆਸੀ ਹੱਕਾਂ ਦੀ ਸੂਝ ਤੇ ਵਿਦਿਅਕ ਤਰੱਕੀ ਦਾ ਅਸਰ ਹੋਣਾ ਸ਼ੁਰੂ ਹੋ ਗਿਆ ਸੀ। ਭਾਵੇਂ ਇਹ ਦੋਵੇਂ ਲਹਿਰਾਂ (ਨਿਰੰਕਾਰੀ ਤੇ ਨਾਮਧਾਰੀ) ਪੋਠੋਹਾਰ ਅਤੇ ਜਿਲ੍ਹਾ ਲੁਧਿਆਣਾ ਤੇ ਮਲੇਰਕੋਟਲਾ ਰਿਆਸਤ ਤਕ ਹੀ ਮਹਿਦੂਦ (ਸੀਮਤ) ਰਹੀਆਂ ਸਨ। ਪਰ ਇਨ੍ਹਾਂ ਦੋਹਾਂ ਲਹਿਰਾਂ ਨੇ ਪੰਜਾਬ ਦੇ ਲੋਕਾਂ ਵਿਚ ਇਕ ਸਰਗਰਮੀ ਦੀ ਸ਼ੁਰੂਆਤ ਕਰ ਦਿੱਤੀ ਸੀ ਜਿਹੜੀ ਹੌਲੀ-ਹੌਲੀ ਫ਼ੈਲਣੀ ਸ਼ੁਰੂ ਹੋ ਗਈ। ਇਸ ਦੌਰ ਵਿਚ ਹੀ, 1866 ਵਿਚ, ਰਾਣੀ ਜਿੰਦਾਂ ਦੇ ਇਕ ਸਾਬਕਾ ਵਜ਼ੀਰ, ਦੀਵਾਨ/ਮੁਣਸ਼ੀ ਬੂਟਾ ਸਿੰਘ ਨੇ ਇਕ ਪ੍ਰੈਸ ਲਾਈ ਅਤੇ 1872 ਵਿਚ ਇਕ ਹਫ਼ਤਾਵਾਰ ਉਰਦੂ ਅਖ਼ਬਾਰ *ਆਫ਼ਤਾਬ-ਇ-ਪੰਜਾਬ* ਵੀ ਸ਼ੁਰੂ ਕਰ ਲਿਆ। ਇਹ ਪਰਚਾ ਹੌਲੀ-ਹੌਲੀ ਪੜ੍ਹੇ ਲਿਖੇ ਅਤੇ ਸਰਗਰਮ ਸਿੱਖਾਂ ਵਿਚ ਜਾਣਿਆ ਜਾਣ ਲਗ ਪਿਆ।

1873 ਵਿਚ ਇਕ ਡਰਾਮਾਈ ਘਟਨਾ ਘਟੀ। ਅੰਮ੍ਰਿਤਸਰ ਮਿਸ਼ਨ ਸਕੂਲ ਵਿਚ ਪੜ੍ਹ ਰਹੇ ਚਾਰ ਸਿੱਖ ਬੱਚਿਆਂ (ਅਤਰ ਸਿੰਘ, ਸਾਧੂ ਸਿੰਘ, ਸੰਤੋਖ ਸਿੰਘ ਅਤੇ ਆਇਆ ਸਿੰਘ) ਨੇ ਐਲਾਨ ਕੀਤਾ ਕਿ ਉਹ ਈਸਾਈ ਧਰਮ ਵਿਚ ਸ਼ਾਮਿਲ ਹੋਣਾ ਚਾਹੁੰਦੇ ਹਨ। ਇਸ ਤੋਂ ਪਹਿਲਾਂ ਵੀ ਭਾਵੇਂ ਦੋ ਰਾਜ ਘਰਾਣਿਆਂ ਦੇ ਬੱਚੇ (ਦਲੀਪ ਸਿੰਘ ਤੇ ਹਰਨਾਮ ਸਿੰਘ ਕਪੂਰਥਲਾ) ਈਸਾਈ ਬਣ ਚੁਕੇ ਸਨ ਪਰ ਹੋਰ ਅਖੌਤੀ-ਉੱਚੇ ਖ਼ਾਨਦਾਨਾਂ ਵਿੱਚੋਂ ਹੋਰ ਕੋਈ ਵੀ ਈਸਾਈ ਨਹੀਂ ਸੀ ਬਣਿਆ। ਉਂਞ ਆਮ ਸਿੱਖਾਂ ਵਿੱਚੋਂ ਹੋਰ ਕਈ ਜਣੇ ਈਸਾਈ ਜ਼ਰੂਰ ਬਣ ਚੁਕੇ ਸਨ ਪਰ ਇਹੋ-ਜਿਹੇ ਲੋਕ, ਅਨਪੜ੍ਹ, ਅਖੌਤੀ-ਪਛੜੀਆਂ ਜਮਾਤਾਂ ਵਿਚੋਂ ਜਾਂ ਇਸ ਤਰ੍ਹਾਂ ਦੇ ਕੁਝ ਹੋਰ ਸ਼ਖ਼ਸ ਸਨ। ਪੜ੍ਹੇ ਲਿਖੇ ਚੰਗੇ ਗੁਰਸਿੱਖ ਘਰਾਂ ਵਿਚੋਂ ਇਕ ਵੀ ਬੰਦਾ ਅਜੇ ਤਕ ਈਸਾਈ ਨਹੀਂ ਸੀ ਬਣਿਆ। ਖ਼ੈਰ ਚਾਰ ਸਿੱਖ ਬੱਚਿਆਂ ਦੇ ਈਸਾਈ ਬਣਨ ਦੇ ਇਸ ਐਲਾਨ ਨਾਲ ਕੁਝ ਸਰਗਰਮ ਸਿੱਖ (ਅਜੇ ਸਿੱਖਾਂ ਵਿਚ ਸਾਂਝਾ ਆਗੂ ਕੋਈ ਨਹੀਂ ਸੀ) ਆਪਸ ਵਿਚ ਮਿਲੇ ਅਤੇ ਇਨ੍ਹਾਂ ਬੱਚਿਆਂ ਨੂੰ ਸਮਝਾ-ਬੁਝਾ ਕੇ ਇਸ ਹਰਕਤ ਤੋਂ ਰੋਕ ਲਿਆ।

ਇਨ੍ਹਾਂ ਦਿਨਾਂ ਵਿਚ ਹੀ 'ਗੁਰੂ ਦਾ ਬਾਗ' ਅੰਮ੍ਰਿਤਸਰ (ਦਰਬਾਰ ਸਾਹਿਬ ਦੀ ਹਦੂਦ) ਵਿਚ ਅੰਗਰੇਜ਼ਾਂ ਦੇ ਇਕ ਏਜੰਟ, ਫ਼ਿਲੌਰ ਦੇ ਇਕ ਬ੍ਰਾਹਮਣ (ਸ਼ਰਧਾ ਰਾਮ ਫ਼ਿਲੌਰੀ), ਨੇ 'ਕਥਾ' ਕਰਨੀ ਸ਼ੁਰੂ ਕਰ ਦਿਤੀ। ਉਸ ਨੇ ਹੋਰ ਊਲ-ਜਲੂਲ ਤੋਂ ਇਲਾਵਾ ਸਿੱਖ ਧਰਮ ਦੀ ਸ਼ਾਨ ਵਿਚ ਵੀ ਗੁਸਤਾਖ਼ੀ ਕੀਤੀ। ਉਸ ਦੀ ਇਸ ਬਕਵਾਸ ਨੂੰ ਸਿੱਖ ਚੁਪਚਾਪ ਸੁਣ ਕੇ ਨਜ਼ਰ-ਅੰਦਾਜ਼ ਕਰਦੇ ਰਹੇ ਅਤੇ ਨਾਮਰਦਾਂ ਵਾਂਗ ਚੁਪ ਕਰ ਕੇ ਬੈਠੇ ਰਹੇ। ਇਸ 'ਤੇ ਉਹ ਬ੍ਰਾਹਮਣ ਹੋਰ ਵੀ ਵਧੇਰੇ ਜ਼ੋਰ ਨਾਲ ਸਿੱਖੀ ਦੇ ਖਿਲਾਫ਼ ਹਮਲੇ ਕਰਨ ਲਗ ਪਿਆ। ਦਰਅਸਲ ਇਸ ਬ੍ਰਾਹਮਣ ਨੂੰ ਅੰਗਰੇਜ਼ ਸਰਕਾਰ

ਦੀ ਸਰਪਰਸਤੀ ਹਾਸਿਲ ਸੀ। ਜਦ ਉਹ ਨਾ ਹਟਿਆ ਤਾਂ ਕੁਝ ਸਿੱਖ ਨੌਜਵਾਨਾਂ ਨੇ ਮਿਲ ਕੇ ਇਸ ਬ੍ਰਾਹਮਣ ਦੀ ਗੁਰੂ-ਨਿੰਦਾ ਦਾ ਜਵਾਬ ਦੇਣਾ ਸ਼ੁਰੂ ਕਰ ਦਿਤਾ। ਜਦ ਉਨ੍ਹਾਂ ਨੇ ਇਸ ਬ੍ਰਾਹਮਣ ਨੂੰ ਵੰਗਾਰਨਾ ਸ਼ੁਰੂ ਕਰ ਦਿਤਾ ਤਾਂ ਉਹ ਡਰਦਾ ਉਥੋਂ ਚਲਾ ਗਿਆ।

ਕੁਝ ਨੌਜਵਾਨਾਂ ਦੇ ਇਸ ਕਦਮ ਦੀਆਂ ਖ਼ਬਰਾਂ ਹੋਰ ਸਿੱਖ ਸਰਗਰਮ ਤੇ ਸਿਰਕਰਦਾ ਸ਼ਖ਼ਸੀਅਤਾਂ ਨੂੰ ਵੀ ਪੁੱਜੀਆਂ। ਇਨ੍ਹਾਂ ਵਿਚ ਠਾਕਰ ਸਿੰਘ ਸੰਧਾਵਾਲੀਆ, ਗਿਆਨੀ ਗਿਆਨ ਸਿੰਘ, ਗਿਆਨੀ ਸਰਦੂਲ ਸਿੰਘ ਵਗੈਰਾ ਵੀ ਸਨ। ਹੋਰਨਾਂ ਨਾਲ ਵੀ ਇਨ੍ਹਾਂ ਨੇ ਰਾਬਤਾ ਬਣਾਇਆ ਅਤੇ ਅਖ਼ੀਰ ਪਹਿਲੀ ਅਕਤੂਬਰ 1873 ਦੇ ਦਿਨ ਠਾਕਰ ਸਿੰਘ ਸੰਧਾਵਾਲੀਆ ਨੇ ਸਿਰਕਰਦਾ ਸਿੱਖਾਂ ਦਾ ਇਕ ਇਕੱਠ ਅੰਮ੍ਰਿਤਸਰ ਵਿਚ ਬੁਲਾ ਲਿਆ। ਇਸ ਵਿਚ ਕੁਝ ਗਿਆਨੀ, ਪੁਜਾਰੀ, ਗ੍ਰੰਥੀ, ਉਦਾਸੀ, ਨਿਰਮਲੇ ਆਦਿਕ ਸ਼ਾਮਿਲ ਹੋਏ। ਇਨ੍ਹਾਂ ਵਿਚੋਂ ਬਹੁਤੇ ਉਸ ਬ੍ਰਾਹਮਣ ਦੇ ਗੁਰੂ-ਨਿੰਦਾ ਦੇ ਪਰਚਾਰ ਦੇ ਵਿਰੋਧ ਵਿਚ ਇਕੱਠੇ ਹੋਏ ਸਨ ਅਤੇ ਕਈ ਤਾਂ ਸਿੱਖ ਧਰਮ ਬਾਰੇ ਪੂਰੀ ਤਰ੍ਹਾਂ ਸੁਚੇਤ ਵੀ ਨਹੀਂ ਸਨ। ਇਨ੍ਹਾਂ ਸਾਰਿਆਂ ਨੇ ਮਿਲ ਕੇ "ਗੁਰੂ ਸਿੰਘ ਸਭਾ" ਬਣਾਉਣ ਦਾ ਮਤਾ ਪਾਸ ਕੀਤਾ। ਫਿਰ ਵੀ ਹਿੰਦੂ ਅਸਰ ਹੇਠਾਂ ਅਤੇ ਨਿਰਮਲਿਆਂ ਤੇ ਉਦਾਸੀਆਂ ਦੇ ਜ਼ੋਰ ਦੇਣ 'ਤੇ ਇਸ ਅੱਗੇ ਹਿੰਦੂ ਦੇਵੀ **"ਸ੍ਰੀ"** ਦਾ ਨਾਂ ਵੀ ਪਾ ਕੇ "ਸ੍ਰੀ ਗੁਰੂ ਸਿੰਘ ਸਭਾ" ਬਣਾ ਲਿਆ। ਇਸ ਦੇ ਪ੍ਰਧਾਨ ਠਾਕਰ ਸਿੰਘ ਸੰਧਾਵਾਲੀਆ (1832-1887), ਸਕੱਤਰ ਗਿਆਨੀ ਗਿਆਨ ਸਿੰਘ (1824-1884), ਮੀਤ ਸੇਵਕ (ਮੀਤ ਸਕੱਤਰ) ਅਮਰ ਸਿੰਘ ਤੇ ਖ਼ਜ਼ਾਨਚੀ ਧਰਮ ਸਿੰਘ (ਮਜੀਠਾ ਬੁੰਗਾ) ਬਣਾਏ ਗਏ। ਇਸ ਸਭਾ ਦਾ ਨਿਸ਼ਾਨਾ **"ਸਿੱਖ ਧਰਮ ਅਤੇ ਸਮਾਜ ਵਿਚ ਆ ਪਈਆਂ ਕੁਰੀਤੀਆਂ ਦੂਰ ਕਰ ਕੇ ਸਿੱਖ ਧਰਮ ਦੀ ਅਸਲੀ ਮਰਿਆਦਾ ਕਾਇਮ ਕਰਨਾ"** ਸੀ।

## ਗੁਰਮੁਖੀ ਅਖ਼ਬਾਰ ਸ਼ੁਰੂ ਕਰਨਾ

ਸਿੰਘ ਸਭਾ ਲਹਿਰ ਦੇ ਅਸਰ ਹੇਠਾਂ ਸਭ ਤੋਂ ਪਹਿਲਾਂ ਇਕ ਖਾਲਸਾ ਸਕੂਲ ਖੋਲ੍ਹਿਆ ਗਿਆ। ਮਗਰੋਂ 1879 ਵਿਚ ਇਕ ***ਗੁਰਮੁਖੀ ਅਖ਼ਬਾਰ*** ਵੀ ਸ਼ੁਰੂ ਕੀਤਾ ਗਿਆ। ਇਸ ਦੇ ਐਡੀਟਰ ਪ੍ਰੋ: ਗੁਰਮੁਖ ਸਿੰਘ (ਓਰੀਐਂਟਲ ਕਾਲਜ ਲਾਹੌਰ ਦੇ ਪ੍ਰੋਫ਼ੈਸਰ) ਸਨ। ਇਸ ਲਹਿਰ ਸਦਕਾ ਸਿੱਖ ਵਿਦਵਾਨ ਤੇ ਪ੍ਰਚਾਰਕ ਇਕੱਠੇ ਹੋ ਕੇ ਧਾਰਮਿਕ ਅਤੇ ਤ੍ਵਾਰੀਖੀ ਨੁਕਤਿਆਂ 'ਤੇ ਵਿਚਾਰ-ਵਟਾਂਦਰਾ ਕਰਨ ਲਗ ਪਏ। ਮੰਜੀ ਸਾਹਿਬ (ਦਰਬਾਰ ਸਾਹਿਬ) ਵਿਚ ਸਿੱਖ ਵਿਚਾਰਵਾਨ ਇਕੱਠੇ ਹੋਣ ਲਗ ਪਏ। ਸਭ ਤੋਂ ਪਹਿਲਾ ਬਹਿਸ ਵਾਲਾ ਨੁਕਤਾ ਗੁਰੂ ਨਾਨਕ ਸਾਹਿਬ ਦੀ ਜਨਮ ਤਾਰੀਖ਼ ਬਾਰੇ ਸੀ। ਇਸ ਨੁਕਤੇ 'ਤੇ ਬਹੁਤ ਸਾਰੇ ਸ਼ਖ਼ਸ ਬਹਿਸ ਵਿਚ ਹਿੱਸਾ ਲੈਂਦੇ ਰਹੇ। ਇਸ ਮਗਰੋਂ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਪਰਵਾਰਾਂ ਸਬੰਧੀ ਤਾਰੀਖ਼ਾਂ 'ਤੇ ਵੀ ਕਈ ਸਾਲ ਵਿਚਾਰਾਂ ਹੁੰਦੀਆਂ ਰਹੀਆਂ। (ਇਸ ਦੇ ਨਤੀਜੇ ਵਜੋਂ *ਗੁਰ ਪ੍ਰਣਾਲੀਆਂ* ਕਿਤਾਬ

ਤਿਆਰ ਹੋਈ, ਜੋ ਕਈ ਸਾਲ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਛਾਪੀ ਸੀ)।

1879 ਵਿਚ ਲਾਹੌਰ ਵਿਚ ਵੀ ਇਕ ਇਹੋ-ਜਹੀ ਸਿੰਘ ਸਭਾ ਕਾਇਮ ਕੀਤੀ ਗਈ। ਮਗਰੋਂ 1880 ਵਿਚ ਦੋਹਾਂ ਦੀ ਇਕ ਸਾਂਝੀ ਕੇਂਦਰੀ ਸਿੰਘ ਸਭਾ ਵੀ ਕਾਇਮ ਹੋਈ, ਜਿਸ ਦਾ ਹੈੱਡ-ਕੁਆਰਟਰਜ਼ ਅੰਮ੍ਰਿਤਸਰ ਵਿਚ ਸੀ। ਇਸ ਦਾ ਨਾਂ ਜਨਰਲ ਸਭਾ ਰੱਖਿਆ ਗਿਆ।

ਸਿੰਘ ਸਭਾ ਦੇ ਆਗੂਆਂ ਨੇ ਗੁਰਮਤਿ ਗ੍ਰੰਥ ਪ੍ਰਚਾਰਕ ਸਭਾ ਅੰਮ੍ਰਿਤਸਰ ਵਿਚ ਕਾਇਮ ਕੀਤੀ ਅਤੇ ਬਹੁਤ ਸਾਰਾ ਲਿਟਰੇਚਰ ਵੀ ਛਾਪਿਆ। ਇਸ ਲੜੀ ਹੇਠ ਛਪੇ ਟਰੈਕਟਾਂ ਵਿਚ *ਗੁਰਪੁਰਬ ਪ੍ਰਕਾਸ਼, ਗੁਰਸਿੱਖਾਂ ਦੇ ਨਿਤ ਦੇ ਕਰਮ, ਸੱਦ ਸਿਧਾਂਤ, ਗੁਰਮਤਿ ਸਿਧਾਂਤ, ਗੁਰ ਬਿਲਾਸ (ਸੁਖਾ ਸਿੰਘ), ਯਾਤਰਾ ਹਜ਼ੂਰ ਸਾਹਿਬ, ਖਾਲਸਾ ਮਨਮੋਦਕ, ਗੁਰਪੁਰਬ ਕਰਨ ਵਿਧੀ, ਗੁਰ-ਪ੍ਰਣਾਲੀ* (ਛੋਟੀ) ਤੇ ਕਈ ਹੋਰ ਟਰੈਕਟ ਵੀ ਛਾਪੇ ਗਏ। ਇੰਞ ਹੀ ਪੰਡਤ ਤਾਰਾ ਸਿੰਘ ਨਰੋਤਮ ਦੀ *ਗੁਰੂ ਗ੍ਰੰਥ ਕੋਸ਼* ਤੇ *ਤੀਰਥ ਸੰਗ੍ਰਹਿ* ਅਤੇ ਗਿਆਨੀ ਗਿਆਨ ਸਿੰਘ ਦੀ *ਪੰਥ ਪ੍ਰਕਾਸ਼* ਅਤੇ *ਤਵਾਰੀਖ਼ ਗੁਰੂ ਖਾਲਸਾ* ਵਰਗੀਆਂ ਕਿਤਾਬਾਂ ਵੀ ਛਾਪੀਆਂ ਗਈਆਂ। ਇਸੇ ਲਹਿਰ ਦਾ ਅਗਲਾ ਪੜਾਅ ਖਾਲਸਾ ਟਰੈਕਟ ਸੁਸਾਇਟੀ ਸੀ ਜਿਹੜੀ 1894 ਵਿਚ ਅਕਾਲੀ ਕੌਰ ਸਿੰਘ ਅਤੇ ਭਾਈ ਵੀਰ ਸਿੰਘ ਦੀ ਅਗਵਾਈ ਵਿਚ ਕਾਇਮ ਹੋਈ ਸੀ।

1877 ਤੋਂ ਸਿੰਘ ਸਭਾ ਲਹਿਰ ਹੇਠ ਕਈ ਜਗਹ ਸਿੰਘ ਸਭਾਵਾਂ ਬਣਨੀਆਂ ਸ਼ੁਰੂ ਹੋ ਗਈਆਂ। ਇਨ੍ਹਾਂ ਦਾ ਮੈਨਫ਼ੈਸਟੋ ਸੀ:

1. ਸਾਰੇ ਸਿੱਖ ਵੀਰਾਂ ਅਤੇ ਖਾਲਸਾ ਜੀ ਨੂੰ ਸਿੱਖੀ ਧਰਮ ਦੇ ਨਾਲ ਪਿਆਰ ਰਖਣਾ ਪ੍ਰਚਾਰਨਾ।
2. ਇਸ ਸਰੇਸ਼ਟ ਧਰਮ ਦੇ ਨੇਮਾਂ ਨੂੰ ਪਰਗਟ ਕਰਨਾ ਅਤੇ ਥਾਂ ਪਰ ਥਾਂ ਇਸ ਦੀ ਵਡਿਆਈ ਦੀ ਚਰਚਾ ਕਰਨੀ।
3. ਜਿਨ੍ਹਾਂ ਪੋਥੀਆਂ ਕਿਤਾਬਾਂ ਵਿਚ ਇਸ ਧਰਮ ਦੀ ਵਡਿਆਈ ਤੇ ਭਲਿਆਈ ਪਾਈ ਜਾਂਦੀ ਹੈ, ਉਨ੍ਹਾਂ ਨੂੰ ਛਪਵਾ ਕੇ ਪ੍ਰਗਟ ਕਰਨਾ।
4. ਸੰਪ੍ਰਦਾਇ ਬਾਣੀ ਨੂੰ ਪਰਗਟ ਕਰਨਾ ਅਤੇ ਉਨ੍ਹਾਂ ਤਾਰੀਖ਼ੀ ਮਜ਼ਹਬੀ ਪੋਥੀਆਂ (ਜਿਵੇਂ ਜਨਮ ਸਾਖੀ ਅਤੇ ਗੁਰ-ਪ੍ਰਣਾਲੀ ਵਗ਼ੈਰਾ) ਜਿਨ੍ਹਾਂ ਵਿਚ ਕਿਸੇ ਤਰ੍ਹਾਂ ਦਾ ਕੁਝ ਸ਼ੰਕਾ ਹੈ, ਉਨ੍ਹਾਂ ਨੂੰ ਅਸਲੇ ਕਢਾ ਕੇ, ਅੱਗਾ-ਪਿੱਛਾ ਵੇਖ ਕੇ ਸ਼ੁਧ (ਸਹੀ) ਕਰਨਾ।
5. ਪੰਜਾਬੀ ਜ਼ਬਾਨ ਰਾਹੀਂ ਇਲਮ ਮਰੱਵਜੇ ਦੀ ਤਰੱਕੀ ਕਰਨੀ ਅਤੇ ਇਸ ਮਕਸਦ ਵਾਸਤੇ ਰਸਾਲੇ ਤੇ ਅਖ਼ਬਾਰਾਂ ਛਾਪਣੀਆਂ।
6. ਜੋ ਲੋਕ ਸਿੱਖੀ ਦੇ ਵਿਰੋਧੀ ਹਨ, ਜਾਂ ਜਿਨ੍ਹਾਂ ਇਸ ਦੇ ਖ਼ਿਲਾਫ਼ ਕੁਝ ਕਿਹਾ ਜਾਂ ਸੁਣਿਆ ਹੈ ਜਾਂ ਜੋ ਸਿੱਖ ਤਖ਼ਤਾਂ ਤੋਂ ਖਾਰਜ ਹਨ *(ਮੀਣੇ, ਧੀਰਮੱਲੀਏ, ਰਾਮਰਾਈਏ, ਮਸੰਦ)* ਜਾਂ ਜਿਹੜੇ ਆਪਣਾ ਧਰਮ ਛੱਡ ਕੇ ਦੂਜੇ ਧਰਮ ਅਤੇ

ਸਭਾ ਸਮਾਜ ਵਿਚ ਜਾ ਰਲੇ ਹੋਣ ਜਾਂ ਜਿਨ੍ਹਾਂ ਨੇ ਆਪਣੇ ਕੇਸਾਂ ਦੀ ਬੇਅਦਬੀ ਕਰਾਈ ਹੋਵੇ ਜਾਂ ਜੋ ਸਰਕਾਰ ਦੇ ਨਜ਼ਦੀਕ ਮੁਫ਼ਸਦ ਗਿਣੇ ਗਏ ਹੋਣ, ਜਾਂ ਜੋ ਸੁਲਹ, ਮਿੱਲਤ ਅਤੇ ਭਲਾਈ ਕੰਮਾਂ ਦੇ ਵਿਰੋਧੀ ਹੋਣ, ਸਿੰਘ ਸਭਾ ਦੇ ਮੈਂਬਰ ਨਹੀਂ ਬਣ ਸਕਦੇ। ਪਰ ਜਦ ਇਨ੍ਹਾਂ ਵਿਚੋਂ ਕੋਈ ਪਿਛਲੀ ਕੀਤੀ ਤੋਂ ਤਨਖ਼ਾਹ ਲੁਆ ਕੇ ਤੇ ਅੱਗੇ ਸਭਾ ਦੀ ਰਾਇ ਹੋ ਜਾਵੇ ਤਾਂ ਮਿਲ ਸਕਦੇ ਹਨ।

7. ਵੱਡੇ ਮਰਤਬੇ ਵਾਲੇ ਅੰਗਰੇਜ਼ ਬਹਾਦਰ ਵਿਦਿਆ ਸ਼ਾਖ਼ ਦੇ ਮੈਂਬਰ ਬਣ ਸਕਦੇ ਹਨ। ਹੋਰ ਕੌਮਾਂ ਤੇ ਪੰਥਾਂ ਦੇ ਲੋਕ ਵੀ ਇਸ ਸਭਾ ਦੇ ਮੈਂਬਰ ਤਦ ਬਣ ਸਕਦੇ ਹਨ ਜਦ ਪੱਕੀ ਤਰ੍ਹਾਂ ਮਾਲੂਮ ਹੋ ਜਾਵੇ ਕਿ ਉਹ ਸਿੱਖੀ ਧਰਮ ਅਤੇ ਪੰਜਾਬੀ ਜ਼ਬਾਨ ਦੇ ਖ਼ੈਰ ਖ੍ਵਾਹ ਹਨ।
8. ਕਿਸੇ ਦੂਜੇ ਮਤ ਦੇ ਵਿਰੁਧ ਕਹਿਣਾ, ਸੁਣਨਾ ਜਾਂ ਲਿਖਣਾ ਸਿੰਘ ਸਭਾ ਦਾ ਕੰਮ ਨਹੀਂ।
9. ਸਿੰਘ ਸਭਾ ਵਿਚ ਕੋਈ ਗਲਬਾਤ ਸਰਕਾਰ ਦੇ ਸਬੰਧ ਵਿਚ ਨਹੀਂ ਕੀਤੀ ਜਾਵੇਗੀ।
10. ਖ਼ੈਰ-ਖ੍ਵਾਹੀ ਕੌਮ, ਫ਼ਰਮਾਬਰਦਾਰੀ ਸਰਕਾਰੀ, ਸਿੱਖੀ ਧਰਮ ਨਾਲ ਪਿਆਰ ਅਤੇ ਉੱਨਤੀ ਕਰਨਾ ਵਿਦਿਆ ਦਾ, ਪੰਜਾਬੀ ਜ਼ਬਾਨ ਰਾਹੀਂ ਅਤੇ ਮਸਲੇਹਤ ਉਮਦੀ ਹਰ ਬਾਤ ਵਿਚ ਲਿਹਾਜ਼ ਕਰਨਾ।

ਸਿੰਘ ਸਭਾ ਲਹਿਰ ਸ਼ੁਰੂ ਹੋਣ ਨਾਲ ਸਿੱਖ ਧਰਮ, ਪੰਜਾਬੀ ਅਤੇ ਪੰਜਾਬ ਵਾਸਤੇ ਸੰਜੀਦਾ ਕੋਸ਼ਿਸ਼ਾਂ ਹੋਈਆਂ। ਇਸ ਲਹਿਰ ਤੋਂ 13 ਸਾਲ ਪਹਿਲਾਂ, 1860 ਵਿਚ, ਪੰਜਾਬ ਵਿਚ ਐਜੂਕੇਸ਼ਨ ਡਿਪਾਰਟਮੈਂਟ ਸ਼ੁਰੂ ਹੋ ਚੁਕਾ ਸੀ। **ਸਕੂਲਾਂ ਤੇ ਕਾਲਜਾਂ ਵਿਚ ਟਾਂਵੇ-ਟਾਂਵੇ ਸਿੱਖ ਬੱਚੇ ਵੀ ਦਾਖ਼ਿਲ ਹੋਣ ਲਗ ਪਏ ਸਨ। ਪਰ, ਪੰਜਾਬ ਵਿਚ ਪੜ੍ਹਾਈ ਦਾ ਮਾਧਿਅਮ ਪੰਜਾਬੀ ਨਹੀਂ ਬਲਕਿ ਉਰਦੂ ਬਣਾਇਆ ਗਿਆ ਸੀ**। ਡਾਕਟਰ ਲਾਈਟਨਰ ਦੀ ਮਦਦ ਨਾਲ ਸਿੰਘ ਸਭਾ ਲਹਿਰ ਦੇ ਆਗੂਆਂ ਨੇ 1877 ਵਿਚ ਓਰੀਐਂਟਲ ਕਾਲਜ (ਹੁਣ ਪੰਜਾਬ ਯੂਨੀਵਰਸਿਟੀ, ਲਾਹੌਰ) ਵਿਚ ਪੰਜਾਬੀ ਦੀ ਪੜ੍ਹਾਈ ਸ਼ੁਰੂ ਕਰਵਾ ਲਈ। ਪ੍ਰੋ: ਗੁਰਮੁਖ ਸਿੰਘ ਇਸ ਕਾਲਜ ਵਿਚ ਪੰਜਾਬੀ ਦੇ ਪ੍ਰੋਫ਼ੈਸਰ (ਟੀਚਰ/ਉਸਤਾਦ) ਲਾਏ ਗਏ। ਸਿਰਫ਼ ਏਨਾ ਹੀ ਨਹੀਂ, ਬਲਕਿ ਇਸ ਕਾਲਜ ਵਿਚ ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਹੋਣਾ ਵੀ ਸ਼ੁਰੂ ਹੋ ਗਿਆ ਸੀ।

ਇਸ ਮਗਰੋਂ ਸਿੰਘ ਸਭਾ ਲਾਹੌਰ ਵਿਚ ਵੀ ਕਾਇਮ ਹੋਈ। ਇਸ ਦਾ ਪਹਿਲਾ ਇਕੱਠ 2 ਨਵੰਬਰ 1879 ਦੇ ਦਿਨ ਹੋਇਆ। 11 ਅਪ੍ਰੈਲ 1880 ਦੇ ਦਿਨ ਲਾਹੌਰ ਸਿੰਘ ਸਭਾ ਨੂੰ ਅੰਮ੍ਰਿਤਸਰ ਸਿੰਘ ਸਭਾ ਨਾਲ ਸਬੰਧਤ ਕੀਤਾ ਗਿਆ ਅਤੇ ਦੋਹਾਂ ਦਾ ਸਾਂਝਾ ਨਾਂ 'ਸ੍ਰੀ **ਗੁਰੂ ਸਿੰਘ ਸਭਾ ਜਨਰਲ**' ਰਖਿਆ ਗਿਆ। 10 ਨਵੰਬਰ 1880 ਤੋਂ ਹਫ਼ਤਾਵਾਰੀ *ਗੁਰਮੁਖੀ ਅਖ਼ਬਾਰ* ਅਤੇ 1881 ਤੋਂ ਮਾਹਵਾਰੀ *ਵਿਦਿਅਕ* ਪਰਚਾ ਸ਼ੁਰੂ ਕੀਤਾ ਗਿਆ। ਪ੍ਰੋ. ਗੁਰਮੁਖ ਸਿੰਘ ਨੇ ਪੰਜਾਬ ਦਾ ਦੌਰਾ ਕਰ ਕੇ ਕਈ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਵਿਚ ਸਿੰਘ ਸਭਾਵਾਂ ਕਾਇਮ ਕੀਤੀਆਂ। ਇਨ੍ਹਾਂ ਸਾਰੀਆਂ ਨੂੰ ਇਕ ਝੰਡੇ ਹੇਠ ਜਥੇਬੰਦ ਕਰਨ ਵਾਸਤੇ '**ਖਾਲਸਾ ਦੀਵਾਨ**' ਕਾਇਮ ਕੀਤਾ ਗਿਆ।

## ਸਿੰਘ ਸਭਾ ਅੰਮ੍ਰਿਤਸਰ 'ਤੇ ਬਿਪਰਨ ਸੋਚ ਦਾ ਕਬਜ਼ਾ

ਜਿਉਂ-ਜਿਉਂ ਸਿੰਘ ਸਭਾ ਲਹਿਰ ਫੈਲਦੀ ਗਈ ਇਸ ਦੇ ਆਗੂਆਂ ਵਿਚੋਂ ਰਈਸ ਧੜੇ ਦੇ ਬਹੁਤੇ ਚੌਧਰੀਆਂ ਉੱਤੇ ਲੀਡਰਸ਼ਿਪ ਦਾ ਭੂਤ ਸਵਾਰ ਹੋ ਗਿਆ। ਰਾਜਾ ਬਿਕਰਮ ਸਿੰਘ ਫਰੀਦਕੋਟ ਤੇ ਖੇਮ ਸਿੰਘ ਬੇਦੀ ਵਾਸਤੇ ਗਦੇਲੇ ਵਿਛਾਏ ਜਾਣ ਲਗ ਪਏ। ਏਨਾ ਹੀ ਨਹੀਂ ਇਸ ਗਰੁੱਪ ਨੇ ਸਿੰਘ ਸਭਾ ਲਹਿਰ ਦੇ ਅਸੂਲਾਂ ਦੇ ਉਲਟ 'ਦਲਿਤਾਂ' ਤੋਂ ਦੂਰੀ ਵਧਾਉਣੀ ਸ਼ੁਰੂ ਕਰ ਦਿਤੀ। ਹੋਰ ਤਾਂ ਹੋਰ ਜਦੋਂ ਦਰਬਾਰ ਸਾਹਿਬ ਦੇ ਬੁਤਪ੍ਰਸਤੀ ਰੋਕਣ, ਠਾਕਰਾਂ ਦੀ ਪੂਜਾ ਖਤਮ ਕਰਨ ਅਤੇ ਦਰਬਾਰ ਸਾਹਿਬ ਦੀ ਹਦੂਦ ਚੋਂ ਮੂਰਤੀਆਂ ਚੁਕਣ ਦੀ ਮੰਗ ਉਠੀ ਤਾਂ ਇਨ੍ਹਾਂ ਨੇ ਅਜਿਹਾ ਕਰਨੋਂ ਵਰਜਿਆ। ਪਰ ਜਦੋਂ ਰਾਜਾ ਬਿਕਰਮ ਸਿੰਘ ਤੇ ਖੇਮ ਸਿੰਘ ਬੇਦੀ ਧੜੇ ਨੇ ਸੁਧਾਰਕ ਧੜੇ ਦੀ ਹਰ ਗੱਲ ਦੀ ਮੁਖ਼ਾਲਫ਼ਤ ਸ਼ੁਰੂ ਕਰ ਦਿਤੀ ਤਾਂ ਉਨ੍ਹਾਂ ਨੇ 10-11 ਅਪ੍ਰੈਲ 1886 ਦੇ ਦਿਨ ਲਾਹੌਰ ਇਜਲਾਸ ਬੁਲਾ ਕੇ ਵਿਚਾਰਾਂ ਕਰਨ ਮਗਰੋਂ ਵਖਰਾ 'ਖਾਲਸਾ ਦੀਵਾਨ ਲਾਹੌਰ' ਬਣਾ ਲਿਆ। ਇਸ ਦਾ ਨਿਸ਼ਾਨਾ ਇਹ ਮਿੱਥਿਆ ਗਿਆ:

(1) ਪੰਥ ਵਿਚ ਫ਼ਾਇਦੇਮੰਦ ਵਿਦਿਆ ਅਤੇ ਗੁਣਾਂ ਦਾ ਪ੍ਰਚਾਰ ਕਰਨਾ (2) ਇਲਮ ਤੇ ਹੁਨਰ 'ਚ ਵਾਧਾ ਕਰਨਾ (3) ਪੰਜਾਬੀ ਬੋਲੀ ਦੀ ਤਰੱਕੀ ਕਰਨਾ ਤੇ ਦੂਜੀਆਂ ਬੋਲੀਆਂ ਚੋਂ ਚੰਗੀਆਂ ਕਿਤਾਬਾਂ ਦਾ ਤਰਜਮਾ ਕਰ ਕੇ ਇਸ ਨੂੰ ਭਰਪੂਰ ਕਰਨਾ (4) ਗੁਰੂ ਗ੍ਰੰਥ ਸਾਹਿਬ ਦੇ ਸਹੀ ਅਰਥ ਕਰਨੇ ਅਤੇ ਇਸ ਵਿਚ ਅੱਡ-ਅੱਡ ਬੋਲੀਆਂ ਦੇ ਲਫ਼ਜ਼ਾਂ ਦੀ ਜੜ੍ਹ ਲਭਣਾ (5) ਮਾਨਸਕ, ਇਖ਼ਲਾਕੀ ਤੇ ਸਮਾਜਕ ਵਿਕਾਸ ਕਰਨਾ ਤੇ ਖਾਲਸਾ ਧਰਮ ਦੇ ਸੱਚੇ ਨੇਮਾਂ ਦਾ ਪ੍ਰਚਾਰ ਕਰਨਾ (6) ਇਸਤਰੀ ਸਿੱਖਿਆ ਨੂੰ ਵਧਾਉਣਾ (7) ਸਿੰਘਾਂ ਦੇ ਯਤੀਮ ਬੱਚਿਆਂ ਦੀ ਵਿਦਿਆ ਅਤੇ ਪਾਲਣਾ ਵਾਸਤੇ ਯਤੀਮਖਾਨਾ ਖੋਲ੍ਹਣਾ (8) ਹੁਨਰ ਅਤੇ ਕਾਸ਼ਤਕਾਰੀ ਵਿਦਿਆ ਦੇਣ ਵਾਸਤੇ ਕਾਲਜ ਤੇ ਸਕੂਲ ਕਾਇਮ ਕਰਨੇ (9) ਫ਼ਾਇਦੇਮੰਦ ਕਿਤਾਬਾਂ ਤੇ ਰਿਸਾਲੇ ਛਾਪਣ ਵਾਸਤੇ ਇਕ ਜਾਂ ਵਧ ਪ੍ਰੈਸ ਲਾਉਣਾ (10) ਫਾਇਦੇਮੰਦ ਵਿਦਿਆ ਦੇ ਪਰਸਾਰ ਵਾਸਤੇ ਵੱਖ-ਵੱਖ ਥਾਂਵਾਂ 'ਤੇ ਸਿੰਘ ਸਭਾਵਾਂ ਕਾਇਮ ਕਰਨੀਆਂ (11) ਸਰਕਾਰ ਅੰਗਰੇਜ਼ੀ ਅਗੇ ਖਾਲਸਾ ਪੰਥ ਦੇ ਹਕੂਕ ਜ਼ਾਹਿਰ ਕਰਨਾ ਅਤੇ ਸਿੰਘਾਂ ਨੂੰ ਸਰਕਾਰ ਅੰਗਰੇਜ਼ੀ ਦੇ ਰਾਜ ਦੀਆਂ ਅਣਗਿਣਤ ਬਰਕਤਾਂ ਦਸਣੀਆਂ। (12) ਆਉਣ ਵਾਲੀਆਂ ਨਸਲਾਂ ਵਿਚ ਪੰਥ ਉਨਤੀ ਦੇ ਖ਼ਿਆਲ ਪਾਉਣੇ ਅਤੇ ਜਮਾਤੀ ਤਾਕਤ ਪੈਦਾ ਕਰਨੀ, ਜਿਸ ਤੋਂ ਮਿਲ ਕਰ ਕੇ ਉੱਦਮ ਕਰਨ ਦਾ ਢੰਗ ਵਾਧਾ ਪਾਉਂਦਾ ਹੈ ਅਤੇ ਜੋ ਸਰਕਾਰ ਅੰਗਰੇਜ਼ੀ ਦੀ ਨਮਕ ਹਲਾਲੀ, ਫ਼ਰਮਾਬਰਦਾਰੀ ਤੇ ਸ਼ੁਕਰਗੁਜ਼ਾਰੀ ਨੂੰ ਚੰਗੀ ਤਰ੍ਹਾਂ ਪੱਕਾ ਕਰਦਾ ਹੈ। (13) ਸਿੰਘਾਂ ਦੀ ਮੌਜੂਦਾ ਹਾਲਤ ਦੀ ਤਰੱਕੀ ਕਰਨ ਵਾਸਤੇ ਇਨ੍ਹਾਂ ਅਤੇ ਅਜਿਹੇ ਹੋਰਨਾਂ ਉਦੇਸ਼ਾਂ ਦੇ ਪੂਰਾ ਕਰਨ ਵਾਸਤੇ ਨਵੇਂ ਵਾਜਬੀ ਤਰੀਕੇ ਅਖ਼ਤਿਆਰ ਕਰਨੇ।

ਦੋ ਦੀਵਾਨ ਬਣਨ ਨਾਲ ਸਿੰਘ ਸਭਾਵਾਂ ਵੀ ਵੰਡੀਆਂ ਗਈਆਂ। ਪਰ ਦੋਹਾਂ ਨੇ ਇਕ ਦੂਜੇ ਤੋਂ ਅਗੇ ਨਿਕਲਣ ਵਾਸਤੇ ਕੰਮ ਕਰਨੇ ਸ਼ੁਰੂ ਕਰ ਦਿਤੇ। ਅੰਮ੍ਰਿਤਸਰੀਆਂ

ਨੇ 1885 ਵਿਚ 'ਗੁਰੂ ਗ੍ਰੰਥ ਪ੍ਰਚਾਰਕ ਸਭਾ' ਬਣਾ ਕੇ ਗੁਰ ਪ੍ਰਣਾਲੀ, ਗੁਰਪੁਰਬ ਨਿਰਣੈ, ਦਸਮ ਗ੍ਰੰਥ ਨਿਰਣੈ ਕਿਤਾਬਾਂ ਲਿਖਵਾਉਣ ਵਲ ਕਦਮ ਚੁਕੇ ਤੇ ਗੁਰੂ ਗ੍ਰੰਥ ਸਾਹਿਬ ਦਾ *ਫਰੀਦਕੋਟੀ ਟੀਕਾ* (ਨਿਰਮਲਿਆਂ ਵਾਲਾ) ਤਿਆਰ ਕਰਵਾਇਆ। ਲਾਹੌਰ ਵਾਲੇ 'ਦੀਵਾਨ' ਨੇ ਗੁਰਮੁਖੀ ਅਖ਼ਬਾਰ, ਵਿਦਿਆਰਕ ਰਸਾਲਾ, ਖ਼ਾਲਸਾ ਗ਼ਜ਼ਟ ਪਰਚੇ ਸ਼ੁਰੂ ਕੀਤੇ। ਉਨ੍ਹਾਂ ਨੇ 1887 ਵਿਚ ਗੁਰਮੁਖੀ ਦਾ ਟਾਈਪ ਤਿਆਰ ਕਰਵਾ ਕੇ ਗੁਰੂ ਗ੍ਰੰਥ ਸਾਹਿਬ ਛਪਵਾਇਆ। ਇਸੇ ਲਹਿਰ ਹੇਠਾਂ 1906 ਵਿਚ ਤੇਜਾ ਸਿੰਘ ਭਸੌੜ ਨੇ ਪੰਚ ਖਾਲਸਾ ਦੀਵਾਨ ਕਾਇਮ ਕੀਤਾ। ਫ਼ੀਰੋਜ਼ਪੁਰ ਵਿਚ ਭਾਈ ਤਖਤ ਸਿੰਘ ਨੇ ਸਿੱਖ ਕੰਨਿਆ ਪਾਠਸ਼ਾਲਾ, ਕੈਰੋਂ ਪਿੰਡ ਵਿਚ ਨਿਹਾਲ ਸਿੰਘ ਨੇ ਖ਼ਾਲਸਾ ਭੁਜੰਗਣ ਆਸ਼ਰਮ ਤੇ ਭਸੌੜ ਵਿਚ ਤੇਜਾ ਸਿੰਘ ਨੇ ਇਸਤਰੀ ਵਿਦਿਆ ਭੰਡਾਰ ਖੋਲ ਕੇ ਇਸਤਰੀ ਵਿਦਿਆ ਦਾ ਖ਼ੂਬ ਪਰਚਾਰ ਕੀਤਾ।

## ਗੁਰੂ ਗ੍ਰੰਥ ਸਾਹਿਬ ਅਤੇ ਗੁਟਕੇ ਛਾਪਣਾ

ਉਨ੍ਹੀਂ ਦਿਨੀਂ ਗੁਰੂ ਗ੍ਰੰਥ ਸਾਹਿਬ, ਪੋਥੀਆਂ ਅਤੇ ਗੁਟਕੇ ਸਿਰਫ਼ ਹੱਥ ਨਾਲ ਲਿਖੇ ਹੀ ਮਿਲਦੇ ਸਨ। ਹਾਲਾਂ ਕਿ ਈਸਾਈ ਪਾਦਰੀਆਂ ਨੇ ਆਪਣੇ ਪਰਚਾਰ ਵਾਸਤੇ ਪੱਥਰ ਛਾਪੇ ਨਾਲ ਪੰਜਾਬੀ ਵਿਚ ਬਾਈਬਲ ਅਤੇ ਹੋਰ ਲਿਟਰੇਚਰ ਛਾਪ ਵੀ ਲਿਆ ਸੀ ਪਰ ਸਿੱਖਾਂ ਵੱਲੋਂ ਅਜੇ ਵੀ ਇਸ ਪਾਸੇ ਵਲ ਕਦਮ ਨਹੀਂ ਸੀ ਉਠਾਇਆ ਗਿਆ। **1887 ਵਿਚ ਸਿੰਘ ਸਭਾ ਲਹਿਰ ਦੇ ਆਗੂਆਂ ਨੇ ਗੁਰਮੁਖੀ ਦਾ ਫ਼ੌਂਟ ਤਿਆਰ ਕਰਵਾ ਕੇ ਲਾਲਾ ਹੀਰਾ ਨੰਦ ਦੀ ਪ੍ਰੈੱਸ ਤੋਂ ਗੁਰੂ ਗ੍ਰੰਥ ਸਾਹਿਬ ਦਾ ਅਜੋਕਾ ਸਰੂਪ ਤਿਆਰ ਛਪਵਾਇਆ। ਇਸ ਦੇ 1430 ਸਫ਼ੇ ਸਨ। ਇਸ ਤੋਂ ਪਹਿਲਾਂ ਹੱਥ ਨਾਲ ਲਿਖੇ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਦੇ ਸਫ਼ਿਆਂ ਦੀ ਗਿਣਤੀ ਇਕ ਨਹੀਂ ਸੀ ਹੋਇਆ ਕਰਦੀ।** ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਨਿਤਨੇਮ ਦੇ ਗੁਟਕੇ ਵੀ ਛਪਣੇ ਸ਼ੁਰੂ ਹੋ ਗਏ। ਇਸ ਨਾਲ ਗੁਰਬਾਣੀ ਦਾ ਪ੍ਰਚਾਰ ਤੇ ਪ੍ਰਸਾਰ ਆਸਾਨ ਹੋ ਗਿਆ ਅਤੇ ਬਹੁਤੇ ਘਰਾਂ ਵਿਚ ਗੁਟਕੇ ਪਹੁੰਚਣੇ ਲਗ ਪਏ।

## ਲਾਹੌਰ ਅਤੇ ਅੰਮ੍ਰਿਤਸਰ ਸਭਾਵਾਂ ਵਿਚ ਫ਼ੁੱਟ

1880 ਵਿਚ ਖਾਲਸਾ ਦੀਵਾਨ ਅੰਮ੍ਰਿਤਸਰ ਅਤੇ ਖਾਲਸਾ ਦੀਵਾਨ ਲਾਹੌਰ ਨੂੰ ਇਕੱਠਿਆਂ ਕਰ ਕੇ ਜਨਰਲ ਸਭਾ ਕਾਇਮ ਕਰ ਦਿੱਤੀ ਗਈ ਸੀ। ਭਾਵੇਂ ਬਹੁਤ ਸਾਰੇ ਸਿਰਕਰਦਾ ਸਿੱਖ ਇਨ੍ਹਾਂ ਨਾਲ ਸਬੰਧਤ ਹੋ ਚੁਕੇ ਸਨ ਪਰ ਜਵਾਹਰ ਸਿੰਘ ਕਪੂਰ, ਡਾ. ਜੈ ਸਿੰਘ, ਮਿਹਰ ਸਿੰਘ ਚਾਵਲਾ, ਵੱਖਰਿਆਂ ਆਪਣੇ ਤੌਰ 'ਤੇ ਵੀ, ਨਿੱਗਰ ਰੋਲ ਅਦਾ ਕਰ ਰਹੇ ਸਨ। ਪੈਸੇ ਵਾਸਤੇ ਰਾਜਾ ਬਿਕਰਮਾ ਸਿੰਘ ਫ਼ਰੀਦਕੋਟ, ਕੰਵਰ ਬਿਕਰਮ ਸਿੰਘ ਕਪੂਰਥਲਾ (ਉਦੋਂ ਵਾਸੀ ਜਲੰਧਰ) ਅਤੇ ਕੁਝ ਹੋਰ ਸਿੱਖ ਹਿੱਸਾ ਪਾਉਂਦੇ ਰਹਿੰਦੇ ਸਨ। ਪਰ ਇਸ ਮਾਹੌਲ ਵਿਚ ਖੇਮ ਸਿੰਘ ਬੇਦੀ ਸਭ ਤੋਂ ਵਧ ਨਿਜੀ ਫ਼ਾਇਦਾ ਉਠਾਉਣ ਦੀ ਕੋਸ਼ਿਸ਼ ਕਰਦਾ ਰਹਿੰਦਾ ਸੀ। ਗੁਰੂ ਨਾਨਕ ਸਾਹਿਬ ਦੇ ਛੋਟੇ

ਪੁਤਰ ਲਖਮੀ ਦਾਸ ਦੇ ਖ਼ਾਨਦਾਨ ਵਿਚੋਂ ਹੋਣ ਕਰ ਕੇ ਉਹ ਨਾਜਾਇਜ਼ ਤੌਰ 'ਤੇ ਆਪਣਾ ਸਨਮਾਨ ਮੰਗਦਾ ਸੀ। ਜਦੋਂ ਕੁਝ ਭੋਲੇ ਲੋਕਾਂ ਨੇ ਉਸ ਨੂੰ ਇੱਜ਼ਤ ਮਾਣ ਦੇਣਾ ਸ਼ੁਰੂ ਕਰ ਦਿੱਤਾ ਤਾਂ ਉਹ ਹੋਰ ਚਾਂਭੁਲ ਗਿਆ ਅਤੇ ਉਸ ਨੇ ਨੀਮ-ਗੁਰੂ ਵਾਂਗ ਪੇਸ਼ ਆਉਣਾ ਸ਼ੁਰੂ ਕਰ ਦਿੱਤਾ। ਹੋਰ ਤਾਂ ਹੋਰ **ਉਹ ਦੀਵਾਨ ਵਿਚ ਹੀ ਨਹੀਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਵੀ ਗਦੇਲੇ ਵਿਛਾ ਕੇ ਆਸਣ ਬਣਾ ਕੇ, ਗੱਦੀ 'ਤੇ ਬੈਠਣ ਲਗ ਪਿਆ**। ਸਿੰਘ ਸਭਾ ਲਹਿਰ ਤਾਂ ਸਗੋਂ ਧਰਮ ਵਿਚ ਸੁਧਾਰ ਵਾਸਤੇ ਬਣੀ ਸੀ ਤੇ ਖੇਮ ਸਿੰਘ ਦੀ ਇਹ ਕਾਰਵਾਈ ਲਹਿਰ ਦੇ ਨਿਸ਼ਾਨੇ ਦੇ ਮੁੱਢੋਂ ਹੀ ਉਲਟ ਸੀ। ਕੁਝ ਸਿੱਖ ਆਗੂ ਇਸ 'ਤੇ ਬੜੇ ਖ਼ਫ਼ਾ ਸਨ। ਪਹਿਲੋਂ-ਪਹਿਲ ਤਾਂ ਕੁਝ ਚਿਰ ਚੁਪ ਵਰਤੀ ਰਹੀ, ਫਿਰ ਹੌਲੀ-ਹੌਲੀ ਗੱਲ ਚਲਣ ਲਗ ਪਈ ਤੇ ਅਖ਼ੀਰ ਇਹ ਇਕ ਵੱਡਾ ਮਸਲਾ ਬਣ ਗਈ।

ਇਸ ਹਾਲਤ ਦੇ ਬਾਵਜੂਦ ਖਾਲਸਾ ਦੀਵਾਨ ਲਾਹੌਰ ਅਤੇ ਅੰਮ੍ਰਿਤਸਰ ਆਪੋ-ਆਪਣੇ ਇਲਾਕਿਆਂ ਵਿਚ ਸੁਧਾਰਕ, ਵਿਦਿਅਕ ਅਤੇ ਧਾਰਮਿਕ ਕਾਰਵਾਈਆਂ ਕਰਦੇ ਰਹੇ। 1881 ਵਿਚ ਸਿੰਘ ਸਭਾ ਲਾਹੌਰ ਨੇ ਇਕ ਸਿੱਖ ਸਕੂਲ ਖੋਲ੍ਹਣ ਵਾਸਤੇ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ। ਇੰਵ ਹੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਰਜਮੇ ਵਾਸਤੇ ਵੀ ਕੋਸ਼ਿਸ਼ਾਂ ਸ਼ੁਰੂ ਹੋ ਗਈਆਂ। 1882 ਵਿਚ ਹਜ਼ਾਰਾਂ ਸਿੱਖਾਂ ਨੇ ਮੈਮੋਰੰਡਮ ਤਿਆਰ ਕਰ ਕੇ ਗੁਰਮੁਖੀ ਲਿਪੀ ਤੇ ਪੰਜਾਬੀ ਜ਼ਬਾਨ ਵਿਚ ਸਕੂਲਾਂ ਦੀ ਪੜ੍ਹਾਈ ਕਰਵਾਉਣ ਵਾਸਤੇ ਸਰਕਾਰ ਨੂੰ ਭੇਜਿਆ। 1884 ਵਿਚ ਖਾਲਸਾ ਕਾਲਜ ਕਾਇਮ ਕਰਨ ਵਾਸਤੇ ਵੀ ਸੰਜੀਦਾ ਕੋਸ਼ਿਸ਼ਾਂ ਸ਼ੁਰੂ ਹੋ ਗਈਆਂ। ਉਂਵ ਇਸ ਸਬੰਧੀ ਕਾਲਜ ਖੋਲ੍ਹਣ ਦੀ ਥਾਂ, ਲਾਹੌਰ ਜਾਂ ਅੰਮ੍ਰਿਤਸਰ, ਵਾਸਤੇ ਆਪਸ-ਵਿਰੋਧੀ ਕਾਰਵਾਈਆਂ ਵੀ ਹੁੰਦੀਆਂ ਰਹੀਆਂ।

1886 ਤਕ ਇਕ ਸੌ ਦੇ ਕਰੀਬ ਸਿੰਘ ਸਭਾਵਾਂ ਕਾਇਮ ਹੋ ਚੁਕੀਆਂ ਸਨ। ਸਾਰੀਆਂ ਸਿੰਘ ਸਭਾਵਾਂ ਕੁਝ ਨਾ ਕੁਝ ਜਮ੍ਹਾਂ-ਪੱਖੀ ਕਾਰਵਾਈ ਕਰਦੀਆਂ ਰਹਿੰਦੀਆਂ ਸਨ। ਅੰਮ੍ਰਿਤਸਰ ਵਿਚ ਸਕੂਲ ਅਤੇ ਚੈਰੀਟੇਬਲ ਹਸਪਤਾਲ ਸ਼ੁਰੂ ਹੋ ਚੁਕੇ ਸਨ। ਸਿਆਲਕੋਟ ਵਿਚ ਵੀ ਸਕੂਲ ਖੁਲ੍ਹ ਗਿਆ ਸੀ। ਸ਼ਿਮਲਾ ਵਿਚ ਗੁਰਦੁਆਰਾ ਦੇ ਨਾਲ ਧਰਮਸ਼ਾਲਾ (ਸਰਾਂ) ਬਣ ਚੁਕੀ ਸੀ। ਦੀਵਾਨ, ਕਥਾ-ਪ੍ਰਵਾਹ, ਕਵੀ ਦਰਬਾਰ ਤਾਂ ਆਮ ਹੀ ਹੁੰਦੇ ਰਹਿੰਦੇ ਸਨ। ਲਾਹੌਰ ਵਿਚ ਇਕ ਸਕੂਲ ਤੇ ਇਕ ਅਖ਼ਬਾਰ ਵੀ ਚਲ ਰਹੇ ਸਨ। ਰਾਵਲਪਿੰਡੀ ਵਿਚ ਵੀ ਮਾਹਵਾਰੀ 'ਗੁਰਮਤਿ ਪ੍ਰਕਾਸ਼' ਛਪਣ ਲਗ ਪਿਆ ਸੀ। ਸਭ ਤੋਂ ਅਹਿਮ ਗੱਲ ਇਹ ਸੀ ਕਿ ਇਸ ਮਾਹੌਲ ਨੇ ਬਹੁਤ ਸਾਰੇ ਆਗੂ ਪੈਦਾ ਕੀਤੇ ਜਿਹੜੇ ਸੇਵਾ ਕਰਨ ਵਿਚ ਇਕ ਦੂਜੇ ਤੋਂ ਅੱਗੇ ਜਾਣਾ ਚਾਹੁੰਦੇ ਸਨ। ਹੁਣ ਸਿੱਖਾਂ ਵਿਚ ਸਮਾਜਿਕ ਤੇ ਧਾਰਮਿਕ ਦੇ ਨਾਲ-ਨਾਲ ਸਿਆਸੀ ਜਾਗੋ ਵੀ ਆਉਣੀ ਸ਼ੁਰੂ ਹੋ ਗਈ ਸੀ। ਇਸ ਦੇ ਨਾਲ ਹੀ ਬਰਤਾਨਵੀ ਸਰਕਾਰ ਵੀ ਹਰਕਤ ਵਿਚ ਆ ਗਈ ਸੀ। ਆਰੀਆ ਸਮਾਜੀਆਂ ਨੇ ਵੀ ਇਸ ਲਹਿਰ ਦੀ ਮਹਾਨਤਾ ਸਮਝ ਲਈ ਸੀ ਤੇ ਉਨ੍ਹਾਂ ਨੇ ਵੀ ਸਿੰਘ ਸਭਾ ਲਹਿਰ ਦੇ ਆਗੂਆਂ ਨਾਲ ਆਪਣੀ ਨੇੜਤਾ ਸ਼ੁਰੂ ਕਰ ਲਈ

ਸੀ। ਉਨ੍ਹਾਂ ਦਾ ਇਹ ਨਿਸ਼ਾਨਾ ਸੀ ਕਿ ਸਿੱਖ ਸੁਧਾਰਕ ਆਗੂਆਂ ਨੂੰ ਹਿੰਦੂ ਧਰਮ ਤੋਂ ਵੱਖਰੀ ਪਛਾਣ ਨਾ ਬਣਾਉਣ ਦਿਤੀ ਜਾਵੇ।

## ਆਰੀਆ ਸਮਾਜ ਦਾ ਹਮਲਾ

1875 ਵਿਚ ਇਕ ਹਿੰਦੂ ਸਾਧੂ ਦਯਾਨੰਦ ਨੇ ਬੰਬਈ (ਹੁਣ ਮੁੰਬਈ) ਵਿਚ ਆਰੀਆ ਸਮਾਜ ਦੀ ਨੀਂਹ ਰਖੀ। ਉਹ ਅਪਰੈਲ 1877 ਵਿਚ ਪੰਜਾਬ ਵੀ ਆਇਆ। ਜੂਨ ਵਿਚ ਲਾਹੌਰ ਵਿਚ ਵੀ ਦਯਾਨੰਦ ਦੀ ਬਰਾਂਚ ਬਣ ਗਈ। ਅਗਲੇ ਸਾਲ ਤਕ ਅੰਮ੍ਰਿਤਸਰ, ਰਾਵਲਪਿੰਡੀ, ਮੁਲਤਾਨ, ਗੁਜਰਾਂਵਾਲਾ, ਗੁਰਦਾਸਪੁਰ, ਫ਼ੀਰੋਜ਼ਪੁਰ, ਜਿਹਲਮ, ਵਜ਼ੀਰਾਬਾਦ ਵਗੈਰਾ ਵਿਚ ਵੀ ਇਸ ਦੀਆਂ ਬਰਾਂਚਾਂ ਕਾਇਮ ਹੋ ਗਈਆਂ। ਆਰੀਆ ਸਮਾਜ ਦੇ ਐਲਾਨੇ ਗਏ ਨਿਸ਼ਾਨਿਆਂ ਨੂੰ ਵੇਖ ਕੇ ਕਈ ਸਿੱਖ ਵੀ ਇਸ ਦੇ ਮੈਂਬਰ ਬਣ ਗਏ। ਇਨ੍ਹਾਂ ਵਿਚੋਂ ਇਕ, ਜਵਾਹਰ ਸਿੰਘ ਕਪੂਰ, ਆਰੀਆ ਸਮਾਜ ਦੇ ਸਕੱਤਰ ਵੀ ਬਣਾ ਦਿਤੇ ਗਏ ਤੇ ਉਨ੍ਹਾਂ ਨੇ ਬਹੁਤ ਮਿਹਨਤ ਨਾਲ ਇਸ ਜਥੇਬੰਦੀ ਵਾਸਤੇ ਵਧ-ਚੜ੍ਹ ਕੇ ਕੰਮ ਕੀਤਾ।

**ਇਨ੍ਹਾਂ ਦਿਨਾਂ ਵਿਚ ਤਿੰਨ ਵਾਰ ਗਿਆਨੀ ਦਿੱਤ ਸਿੰਘ ਤੇ ਸਾਧੂ ਦਯਾ ਨੰਦ ਵਿਚਕਾਰ ਬਹਿਸ ਵੀ ਹੋਈ ਜਿਸ ਵਿਚ ਦਯਾ ਨੰਦ ਬੁਰੀ ਤਰ੍ਹਾਂ ਹਾਰ ਗਿਆ ਤੇ ਬਹੁਤ ਸ਼ਰਮਿੰਦਾ ਹੋਇਆ (ਵੇਖੋ: ਗਿ ਦਿੱਤ ਸਿੰਘ ਲਿਖਤ ਸਾਧੂ ਦਯਾ ਨੰਦ ਤੇ ਮੇਰਾ ਸੰਬਾਦ)।**

ਕੁਝ ਚਿਰ ਬਾਅਦ ਸਾਧੂ ਦਯਾ ਨੰਦ ਦੀ ਕਿਤਾਬ "ਸਤਿਆਰਥ ਪ੍ਰਕਾਸ਼" ਵੀ ਛਾਪ ਕੇ ਆ ਗਈ। ਇਸ ਕਿਤਾਬ ਵਿਚ ਗੁਰੂ ਨਾਨਕ ਸਾਹਿਬ ਅਤੇ ਦੂਜੇ ਧਰਮਾਂ ਦੇ ਮੋਢੀਆਂ, ਆਗੂਆਂ ਤੇ ਪ੍ਰਚਾਰਕਾਂ ਦੇ ਖ਼ਿਲਾਫ਼ ਘਟੀਆਂ ਲਫਜ਼ ਲਿਖੇ ਹੋਏ ਸਨ। ਜਦੋਂ ਸਿੱਖਾਂ ਹੀ ਨਹੀਂ ਬਲਕਿ ਕੁਝ ਸਿਆਣੇ ਹਿੰਦੂਆਂ ਨੇ ਉਸ ਦਾ ਧਿਆਨ ਇਸ ਪਾਸੇ ਵਲ ਦਿਵਾਇਆ ਤਾਂ ਉਸ ਨੇ ਵਾਅਦਾ ਕੀਤਾ ਕਿ ਅਗਲੀ ਐਡੀਸ਼ਨ ਇਸ ਨੂੰ ਸੋਧ ਕੇ ਛਾਪੀ ਜਾਵੇਗੀ। ਪਰ ਦਯਾ ਨੰਦ 1883 ਵਿਚ ਮਰ ਗਿਆ। ਉਸ ਦੇ ਮਗਰੋਂ ਤਾਂ ਕੱਟੜ ਫ਼ਿਰਕੂ ਆਰੀਆ ਸਮਾਜੀ ਅੰਸਰ ਨੇ ਇਸ ਵਿਚ ਸੋਧ ਕਰਨ ਤੋਂ ਨਾਂਹ ਕਰ ਦਿਤੀ। ਮਗਰੋਂ 1897 ਵਿਚ ਆਰੀਆ ਸਮਾਜ ਦੇ ਇਕ ਗਰੁੱਪ ਨੇ ਫੇਰ ਸਿੱਖਾਂ ਨੂੰ ਆਪਣੇ ਵੱਲ ਖਿੱਚਣ ਵਾਸਤੇ ਲਿਖਿਆ ਕਿ "ਦਯਾ ਨੰਦ ਨੂੰ ਗੁਰਮੁਖੀ ਦੀ ਜਾਣਕਾਰੀ ਨਹੀਂ ਸੀ ਤੇ ਉਸ ਦੇ ਸਿੱਖ ਗੁਰੂਆਂ ਬਾਰੇ ਲਫ਼ਜ਼ ਦੂਜੇ ਦਰਜੇ ਦੀ ਜਾਣਕਾਰੀ 'ਤੇ ਅਧਾਰਤ ਸਨ।" (*ਆਰੀਆ ਗਜ਼ਟ*, 15 ਜੁਲਾਈ 1897)। *(ਜੂਨ 2006 ਵਿਚ ਫਿਰ ਇਸ ਦੇ ਇਕ ਮੁਖੀ ਨੇ ਇਹ ਸੋਧ ਕਰਨ ਬਾਰੇ ਵਾਅਦਾ ਕੀਤਾ ਪਰ ਪਰਨਾਲਾ ਉਥੇ ਦਾ ਉਥੇ ਹੀ ਰਿਹਾ)।*

ਇਸ ਸਫ਼ਾਈ ਮਗਰੋਂ ਫਿਰ ਕੁਝ ਸਿੱਖ ਇਨ੍ਹਾਂ ਨਾਲ ਜੁੜ ਗਏ। ਇਨ੍ਹਾਂ ਵਿਚੋਂ ਮੁਖ ਸਨ: ਜਗਤ ਸਿੰਘ ਤੇ ਬਾਵਾ ਨਾਰਾਇਣ ਸਿੰਘ। ਜਗਤ ਸਿੰਘ ਤਾਂ ਇਨ੍ਹਾਂ ਦਾ ਏਨਾ ਖ਼ੈਰ ਖ਼ਾਹ ਬਣ ਗਿਆ ਕਿ ਉਸ ਨੇ ਤਾਂ ਇੱਥੋਂ ਤਕ ਲਿਖ ਮਾਰਿਆ ਕਿ "ਸਿੱਖ ਧਰਮ ਆਰੀਆ ਸਮਾਜ ਦਾ ਮੁਢਲਾ ਪੜਾਅ ਸੀ। ਇਸ ਮਗਰੋਂ 1899 ਵਿਚ ਲਾਲਾ ਠਾਕਰ ਦਾਸ ਅਤੇ ਭਾਈ ਨਾਰਾਇਣ ਸਿੰਘ ਨੇ "ਸਿੱਖ ਹਿੰਦੂ ਹੈਨ" ਕਿਤਾਬਚੀ ਲਿਖ ਕੇ ਨਵਾਂ ਚਰਚਾ ਛੇੜ ਦਿੱਤਾ। ਭਾਈ ਕਾਨ੍ਹ ਸਿੰਘ ਨਾਭਾ ਨੇ "ਹਮ ਹਿੰਦੂ ਨਹੀਂ" ਲਿਖ ਕੇ ਇਸ (ਮਤਬਾ ਕਾਨੂੰਨੀ ਹਿੰਦ ਪ੍ਰੈੱਸ ਵਿਚ ਛਪੀ ਇਸ 30 ਸਫ਼ੇ ਦੀ ਕਿਤਾਬਚੀ) ਦਾ ਮੂੰਹ ਤੋੜ ਜਵਾਬ ਦਿੱਤਾ।

ਇਨ੍ਹਾਂ ਦਿਨਾਂ ਵਿਚ ਹੀ 25 ਨਵੰਬਰ 1888 ਦੇ ਦਿਨ ਇਕ ਬ੍ਰਾਹਮਣ ਗੁਰੂ ਦੱਤ ਨੇ ਅੰਮ੍ਰਿਤਸਰ ਵਿਚ ਇਕ ਲੈਕਚਰ ਕਰਦਿਆਂ ਗੁਰੂ ਸਾਹਿਬ ਦੇ ਖ਼ਿਲਾਫ਼ ਘਟੀਆ ਬੋਲੀ ਵਰਤੀ ਸੀ। ਇਸ ਵੇਲੇ ਤਕ ਜਵਾਹਰ ਸਿੰਘ ਕਪੂਰ ਆਰੀਆ ਸਮਾਜ ਦੇ ਸਕੱਤਰ ਸਨ। ਦਯਾ ਨੰਦ ਵੱਲੋਂ ਕੀਤੇ ਵਾਅਦੇ ਮੁਤਾਬਿਕ ਸਤਿਆਰਥ ਪ੍ਰਕਾਸ਼ ਵਿਚਲੀ ਘਟੀਆ ਲੱਫ਼ਾਜ਼ੀ ਵੀ ਤਬਦੀਲ ਨਹੀਂ ਹੋਈ ਸੀ। ਇਸ 'ਤੇ ਪ੍ਰੋਟੈਸਟ ਵਜੋਂ ਜਵਾਹਰ ਸਿੰਘ ਕਪੂਰ ਨੇ ਆਰੀਆ ਸਮਾਜ ਤੋਂ ਅਸਤੀਫ਼ਾ ਦੇ ਦਿਤਾ ਅਤੇ ਸਿੰਘ ਸਭਾ ਲਹਿਰ ਵਿਚ ਸ਼ਾਮਿਲ ਹੋ ਗਏ। ਜਵਾਹਰ ਸਿੰਘ ਦੇ ਨਾਲ ਗਿਆਨੀ ਦਿਤ ਸਿੰਘ ਵੀ ਸਿੰਘ ਸਭਾ ਦਾ ਹਿੱਸਾ ਬਣ ਗਏ। ਇਸ ਮਗਰੋਂ ਕੋਈ ਵੀ ਸੱਚਾ ਸਿੱਖ ਆਰੀਆ ਸਮਾਜ ਦੇ ਨਾਲ ਨਾ ਰਿਹਾ।

**ਆਰੀਆ ਸਮਾਜ ਨੇ ਇਕ ਹੋਰ ਸਿੱਖ ਹੀ ਨਹੀਂ ਬਲਕਿ ਪੰਜਾਬ-ਵਿਰੋਧੀ ਹਰਕਤ ਇਹ ਵੀ ਕੀਤੀ ਕਿ ਇਸ ਨੇ ਪੰਜਾਬੀ ਹਿੰਦੂਆਂ ਨੂੰ ਹਿੰਦੀ ਤੇ ਦੇਵਨਾਗਰੀ ਵੱਲ ਟੋਰਿਆ ਅਤੇ ਪੰਜਾਬੀ ਤੇ ਗੁਰਮੁਖੀ ਤੋਂ ਵੀ ਦੂਰ ਕੀਤਾ। (ਆਰੀਆ ਸਮਾਜ ਨੂੰ ਪੰਜਾਬੀ ਤੇ ਗੁਰਮੁਖੀ ਤੋਂ ਨਫ਼ਰਤ ਸਿਰਫ਼ ਇਸ ਕਰ ਕੇ ਸੀ ਕਿ ਸਿੱਖਾਂ ਦਾ ਗੁਰੂ ਗ੍ਰੰਥ ਸਾਹਿਬ ਗੁਰਮੁਖੀ ਵਿਚ ਹੈ)। ਇਹ ਦਿਲਚਸਪ ਗੱਲ ਹੈ ਕਿ ਅੱਜ 2008 ਵਿਚ ਵੀ, 99% ਪੰਜਾਬੀ ਹਿੰਦੂ, ਸਵਾ ਸੌ ਸਾਲ ਤੋਂ ਹਿੰਦੀ ਤੇ ਦੇਵਨਾਗਰੀ ਦੀ ਵਰਤੋਂ ਕਰਨ ਦੇ ਬਾਵਜੂਦ ਸਹੀ ਹਿੰਦੀ ਨਾ ਤਾਂ ਲਿਖ ਸਕਦੇ ਹਨ ਤੇ ਨਾ ਬੋਲ ਸਕਦੇ ਹਨ।** ਦਰਅਸਲ ਇਕ ਆਮ ਸ਼ਖ਼ਸ ਆਪਣੀ ਮਾਂ ਬੋਲੀ ਤੋਂ ਸਿਵਾ ਦੂਜੀ ਬੋਲੀ ਨੂੰ ਪੂਰੀ ਤਰ੍ਹਾਂ ਉਦੋਂ ਤਕ ਸਿੱਖ ਨਹੀਂ ਸਕਦਾ ਜਦ ਤਕ ਉਹ ਕੁਝ ਦਹਾਕੇ ਉਸ ਦੂਜੀ ਬੋਲੀ ਦੇ ਇਲਾਕੇ ਵਿਚ ਰਹਿਣ ਨਾ ਲਗ ਪਵੇ।

ਆਰੀਆ ਸਮਾਜ ਭਾਵੇਂ ਹੋਰ ਕਿਸੇ ਸਰਗਰਮ ਸਿੱਖ ਵਰਕਰ 'ਤੇ ਆਪਣਾ ਅਸਰ ਤਾਂ ਨਾ ਪਾ ਸਕਿਆ ਪਰ ਡਾ: ਜੈ ਸਿੰਘ ਤੇ ਖੇਮ ਸਿੰਘ ਬੇਦੀ ਉਨ੍ਹਾਂ ਦੇ ਅਸਰ ਹੇਠਾਂ ਜ਼ਰੂਰ ਆ ਗਏ। ਡਾ. ਜੈ ਸਿੰਘ ਦੀ ਸ਼ੁੱਧੀ ਲਹਿਰ (ਦਰਅਸਲ ਮੁਸਲਿਮ ਵਿਰੋਧੀ ਲਹਿਰ) ਨੇ ਉਸ ਨੂੰ ਪੂਰੀ ਤਰ੍ਹਾਂ ਸਿੱਖ ਪ੍ਰਚਾਰਕ ਨਾ ਬਣਨ ਦਿਤਾ। ਉਂਵ ਉਨ੍ਹਾਂ ਦਾ ਰੋਲ ਨਾਂਹ-ਪੱਖੀ ਕਦੇ ਵੀ ਨਹੀਂ ਸੀ। ਖੇਮ ਸਿੰਘ ਬੇਦੀ ਨੂੰ ਉਨ੍ਹਾਂ ਨੇ ਨੀਮ-ਹਿੰਦੂ ਜਾਂ ਕੇਸਾਂ ਵਾਲਾ ਹਿੰਦੂ ਪੈਟਰਨ 'ਤੇ ਜ਼ਰੂਰ ਚਲਾ ਲਿਆ। **ਗਦੇਲੇ ਲਾ ਕੇ ਤਾਂ ਉਹ ਪਹਿਲਾਂ ਹੀ ਬੈਠਣ ਲਗ ਪਿਆ ਸੀ, ਹੁਣ ਉਸ ਨੇ ਧਾਰਮਿਕ ਸੁਧਾਰਾਂ ਦਾ ਵੀ, ਪਹਿਲੋਂ ਹੌਲੀ-ਹੌਲੀ ਤੇ ਮਗਰੋਂ ਸ਼ਰੇ-ਆਮ, ਵਿਰੋਧ ਕਰਨਾ ਸ਼ੁਰੂ ਕਰ ਦਿਤਾ। ਉਸ ਨੇ ਤਾਂ ਪ੍ਰੋ. ਗੁਰਮੁਖ ਸਿੰਘ ਅਤੇ ਗਿ. ਦਿਤ ਸਿੰਘ ਵਲੋਂ ਛੂਤ-ਛਾਤ, ਸਿੱਖੀ ਵਿਚ ਆ ਵੜੀਆਂ ਹਿੰਦੂ ਰੀਤੀਆਂ, ਸਿੱਖ-ਘਰਾਂ ਵਿਚ ਠਾਕਰਾਂ ਦੀ ਪੂਜਾ ਦੇ ਵਿਰੋਧ, ਦਾ ਵੀ ਵਿਰੋਧ ਸ਼ੁਰੂ ਕਰ ਦਿਤਾ ਉਸ ਨੇ ਹੌਲੀ-ਹੌਲੀ ਕਈ ਪੁਜਾਰੀ ਵੀ ਆਪਣੇ ਨਾਲ ਰਲਾ ਲਏ। ਕਈ ਨਿਰਮਲੇ ਤੇ ਉਦਾਸੀ ਸਾਧ, ਜੋ ਮਨੋਂ ਹਿੰਦੂ ਸਨ, ਵੀ ਉਸ ਦੇ ਹਿਮਾਇਤੀ ਬਣਨੇ ਹੀ ਸਨ। ਆਰੀਆ ਸਮਾਜ ਨਾਲ ਨੇੜਤਾ ਰਖਣ ਵਾਲੇ ਖਾਲਸਾ ਦੀਵਾਨ ਅੰਮ੍ਰਿਤਸਰ ਵਿਚ ਵਧੇਰੇ ਸਨ;** ਇਸ ਕਰ ਕੇ ਇਸ ਦੀਵਾਨ ਵਿਚ

ਇਨ੍ਹਾਂ ਦਾ ਬੋਲਬਾਲਾ ਸੀ। **ਫ਼ਰੀਦਕੋਟ ਰਿਆਸਤ ਦੇ ਰਾਜੇ ਬਿਕਰਮਾ ਸਿੰਘ ਨੂੰ ਵੀ ਖੇਮ ਸਿੰਘ ਬੇਦੀ ਵਾਂਗ ਦੀਵਾਨ ਵਿਚ ਸਪੈਸ਼ਲ ਗੱਦੇ ਅਤੇ ਗਲੀਚੇ ਬੈਠਣ ਵਾਸਤੇ ਮਿਲਦੇ ਸੀ; ਉਹ ਵੀ ਇਸ ਕਰ ਕੇ ਖੇਮ ਸਿੰਘ ਦਾ ਹਿਮਾਇਤੀ ਸੀ।** ਖੇਮ ਸਿੰਘ ਬੇਦੀ ਦਾ ਇਕ ਟਹਿਲੂਆ (ਸੇਵਾਦਾਰ) ਅਵਤਾਰ ਸਿੰਘ ਵਹੀਰੀਆ ਸੀ। ਉਸ ਦੇ ਨਾਂ ਹੇਠ ਖੇਮ ਸਿੰਘ ਤੇ ਬਿਕਰਮਾ ਸਿੰਘ ਰਾਜਾ ਦੇ ਹੱਕ ਵਿਚ ਲਿਖਤਾਂ ਛਪਣ ਲਗ ਪਈਆਂ ਸਨ। ਇਹ ਨੀਮ-ਹਿੰਦੂ ਸੋਚ ਵਾਲੇ ਲੋਕ ਤਾਂ "ਸਿੰਘ ਸਭਾ" ਨੂੰ "ਅਖੌਤੀ ਸਹਿਜਧਾਰੀ ਜਾਂ ਹਿੰਦੂ ਸਭਾ" ਵਿਚ ਬਦਲਣ ਦੀ ਕੋਸ਼ਿਸ਼ ਵੀ ਕਰ ਰਹੇ ਸਨ। **ਇਕ ਵਾਰ ਤਾਂ ਇਸ ਦਾ ਨਾਂ 'ਸਿੰਘ ਸਭਾ' ਦੀ ਥਾਂ 'ਸਿੱਖ ਸਭਾ' ਰੱਖਣ ਵਾਸਤੇ ਰਾਵਲਪਿੰਡੀ ਸਿੰਘ ਸਭਾ ਨੇ ਲਿਖਤੀ ਸੁਝਾਅ ਵੀ ਪੇਸ਼ ਕੀਤਾ ਸੀ।**

ਉਸ ਵੇਲੇ ਹਾਲਾਤ ਇਹ ਸਨ ਕਿ ਠੱਟਾ (ਨਾਭਾ ਰਿਆਸਤ) ਵਿਚ ਇਕ ਸਿੱਖ ਨੇ ਆਪਣੀ ਧੀ ਦਾ ਵਿਆਹ ਅਨੰਦ ਕਾਰਜ ਕਰ ਕੇ ਕੀਤਾ ਤਾਂ ਬ੍ਰਾਹਮਣਾਂ ਤੇ ਉਨ੍ਹਾਂ ਦੇ ਪਿੱਛਲੱਗ ਦਸਤਾਰਧਾਰੀਆਂ ਨੇ ਇਸ ਦਾ ਬਾਈਕਾਟ ਕੀਤਾ ਤੇ ਬਾਰਾਤ ਨੂੰ ਧਰਮਸਾਲਾ ਵਿਚ ਰਹਿਣ ਨਾ ਦਿੱਤਾ।(*ਖ਼ਾਲਸਾ ਅਖ਼ਬਾਰ*, 13 ਜੁਲਾਈ 1894)। ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪੁਜਾਰੀਆਂ ਨੇ 'ਦੁਖਭੰਜਨੀ' ਬੇਰੀ ਕੋਲ ਇਕ ਤਸਵੀਰ ਲਾਈ ਹੋਈ ਸੀ ਜਿਸ ਵਿਚ ਹਿੰਦੂ ਦੇਵੀ ਚੰਡੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ 'ਵਰ' ਦੇਂਦੀ ਦਿਖਾਈ ਹੋਈ ਸੀ (*ਇਸ ਬੇਰੀ ਦਾ ਨਾਂ **ਦੁਖਭੰਜਨੀ** ਵੀ ਹਿੰਦੂ ਪੁਜਾਰੀਆਂ ਨੇ ਰੱਖਿਆ ਸੀ। ਸਿੱਖ ਧਰਮ ਵਿਚ ਇਕ ਬੇਰੀ ਦੁਖ ਭੰਜਨੀ ਨਹੀਂ ਹੋ ਸਕਦੀ। ਸਿਰਫ਼ ਰਬ ਦਾ ਨਾਂ ਜਪਣਾ ਹੀ ਦੁਖ ਭੰਜਨ ਹੈ*)। (*ਖ਼ਾਲਸਾ ਅਖ਼ਬਾਰ*, 12 ਫ਼ਰਵਰੀ 1897)। ਤਰਨਤਾਰਨ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਗੁਰੂ ਅਰਜਨ ਸਾਹਿਬ ਦਾ **ਸਰਾਧ** ਕੀਤਾ। (ਖਾਲਸਾ ਅਖ਼ਬਾਰ, 8 ਅਕਤੂਬਰ 1897)। ਇਹ ਸਾਰੇ ਪੁਜਾਰੀ ਖੇਮ ਸਿੰਘ ਬੇਦੀ ਦੇ ਹਿਮਾਇਤੀ ਸਨ।

ਨਿਰੋਲ ਸਿੱਖੀ, ਪੰਥਕ ਪ੍ਰਚਾਰ ਤੇ ਸਿੱਖੀ ਦੇ ਨਿਆਰਾਪਣ ਦੇ ਹਿਮਾਇਤੀ ਸਨ: ਪ੍ਰੋ. ਗੁਰਮੁਖ ਸਿੰਘ, ਗਿ. ਦਿਤ ਸਿੰਘ, ਕੰਵਰ ਬਿਕਰਮ ਸਿੰਘ ਕਪੂਰਥਲਾ, ਭਾਈ ਕਾਨ੍ਹ ਸਿੰਘ ਨਾਭਾ, ਜਵਾਹਰ ਸਿੰਘ ਕਪੂਰ, ਮਿਹਰ ਸਿੰਘ ਚਾਵਲਾ ਵਗੈਰਾ। 1887 ਤੱਕ ਹਾਲਾਤ ਇਹ ਬਣ ਗਏ ਸਨ ਕਿ ਖਾਲਸਾ ਦੀਵਾਨ ਲਾਹੌਰ ਨਿਰੋਲ ਸਿੱਖੀ ਪ੍ਰਚਾਰ ਵਾਲਿਆਂ ਦਾ ਅਤੇ ਖਾਲਸਾ ਦੀਵਾਨ ਅੰਮ੍ਰਿਤਸਰ ਖੇਮ ਸਿੰਘ ਬੇਦੀ ਦਾ (ਨੀਮ ਹਿੰਦੂ) ਧੜਾ ਬਣ ਚੁਕੇ ਸਨ। ਖਾਲਸਾ ਦੀਵਾਨ ਲਾਹੌਰ ਕੋਲ ਵਧੀਆ ਲਿਖਾਰੀ ਵੀ ਸਨ ਅਤੇ ਉਨ੍ਹਾਂ ਕੋਲ ਅਖਬਾਰ ਤੇ ਰਸਾਲੇ ਵੀ ਸਨ। 1886 ਵਿਚ ਪ੍ਰੋ. ਗੁਰਮੁਖ ਸਿੰਘ ਨੇ *ਸੁਧਾਰਕ* ਮਾਹਵਾਰੀ ਮੈਗ਼ਜ਼ੀਨ ਵੀ ਸ਼ੁਰੂ ਕਰ ਲਿਆ ਸੀ। ਇਸ ਵਿਚ ਮੂਰਤੀ ਪੂਜਾ ਅਤੇ ਗੁਰੂ-ਬੰਸ ਵਾਲਿਆਂ ਦੀ ਅਖੌਤੀ ਉੱਚਤਾ ਦਾ ਖ਼ੂਬ ਖੰਡਨ ਕੀਤਾ ਜਾਂਦਾ ਸੀ ਅਤੇ ਸਿੱਖੀ ਦੇ ਨਿਆਰਾਪਣ ਦਾ ਪ੍ਰਚਾਰ ਕੀਤਾ ਜਾਂਦਾ ਸੀ। ਇੰਞ ਹੀ ਰੋਜ਼ਾਨਾ ਖਾਲਸਾ ਅਖ਼ਬਾਰ, ਜੋ 13 ਜੂਨ 1886 ਨੂੰ ਪੱਥਰ ਛਾਪੇ 'ਤੇ ਛਪਾਣਾ ਸ਼ੁਰੂ ਹੋਇਆ ਸੀ, ਵੀ ਸਿੱਖੀ ਦੇ ਨਿਆਰਾਪਣ ਦੇ ਨਾਲ-ਨਾਲ ਵਿਦਿਅਕ ਉੱਨਤੀ, ਸਿੱਖ ਤਵਾਰੀਖ਼, ਸਿੱਖ ਕਲਚਰ ਅਤੇ ਫ਼ਲਸਫ਼ੇ ਬਾਰੇ ਵਧੀਆ ਸਮੱਗਰੀ ਛਾਪ ਰਿਹਾ ਸੀ।

ਦੂਜੇ ਪਾਸੇ ਸਿਆਸੀ ਪੱਖ ਤੋਂ ਵੀ ਵਖਰੇਵੇਂ ਪੈਦਾ ਹੋ ਗਏ ਸਨ। ਪ੍ਰੋ. ਗੁਰਮੁਖ ਸਿੰਘ ਅੰਗਰੇਜ਼ ਸਰਕਾਰ ਦੀ ਮੁਖ਼ਾਲਫ਼ਤ ਕਰਨ ਦੇ ਹੱਕ ਵਿਚ ਨਹੀਂ ਸੀ ਤੇ ਉਸ ਨੇ (ਮਹਾਰਾਜਾ) ਦਲੀਪ ਸਿੰਘ ਦੇ ਹੱਕ ਵਿਚ ਛਪੀ *ਖ਼ੁਰਸ਼ੀਦ ਖ਼ਾਲਸਾ* ਕਿਤਾਬ ਦੇ ਲੇਖਕ ਨਿਹਾਲ ਸਿੰਘ ਨੂੰ ਸਿੰਘ ਸਭਾ ਲਾਹੌਰ ਚੋਂ ਕੱਢ ਵੀ ਦਿੱਤਾ ਸੀ। ਦੀਵਾਨ ਬੂਟਾ ਸਿੰਘ (ਰਾਣੀ ਜਿੰਦ ਕੌਰ ਦੇ ਸਾਬਕਾ ਹਮਦਰਦ) ਦਾ ਵੀ ਇਹੀ ਹਸ਼ਰ ਹੋਇਆ, ਕਿਉਂ ਕਿ ਉਸ ਨੇ ਉਰਦੂ ਕਿਤਾਬ *ਖ਼ੁਰਸ਼ੀਦ ਖ਼ਾਲਸ* ਦਾ ਪੰਜਾਬੀ ਤਰਜਮਾ ਛਾਪ ਕੇ ਵੰਡਿਆ ਸੀ। ਅੰਮ੍ਰਿਤਸਰ ਗਰੁਪ ਭਾਵੇਂ ਅੰਦਰੋਂ-ਅੰਦਰੀ ਸਰਕਾਰ-ਪ੍ਰਸਤ ਸੀ, ਪਰ ਉਨ੍ਹਾਂ ਨੇ ਵਿਰੋਧ ਕਰਨ ਦੀ ਸੋਚ ਨਾਲ ਲਾਹੌਰ ਗਰੁਪ ਦੇ ਖ਼ਿਲਾਫ਼ ਸਟੈਂਡ ਲੈ ਕੇ ਦਲੀਪ ਸਿੰਘ (ਮਹਾਰਾਜਾ) ਦੀ ਹਿਮਾਇਤ ਕਰਨੀ ਸ਼ੁਰੂ ਕਰ ਦਿੱਤੀ। 1887 ਦੇ ਸ਼ੁਰੂ ਵਿਚ ਖਾਲਸਾ ਦੀਵਾਨ ਅੰਮ੍ਰਿਤਸਰ ਦੀ ਸਰਪਰਸਤੀ ਹੇਠ ਲੱਗੀ ਇਕ ਨੁਮਾਇਸ਼ ਵਿਚ ਦਲੀਪ ਸਿੰਘ ਦੀ ਤਸਵੀਰ ਲਾਏ ਜਾਣ ਨਾਲ ਇਸ ਸਬੰਧੀ ਆਪਸੀ ਟਕਰਾਓ ਹੋਰ ਵੀ ਵਧ ਗਿਆ।

**ਇਨ੍ਹੀਂ ਦਿਨੀਂ ਦਰਬਾਰ ਸਾਹਿਬ ਤੇ ਅਕਾਲ ਤਖ਼ਤ ਸਾਹਿਬ ਦੇ ਪੁਜਾਰੀਆਂ ਨੇ ਅੰਗਰੇਜ਼ਾਂ ਦੀ ਚਾਪਲੂਸੀ ਦੀ ਇਕ ਹੋਰ ਗ਼ਲਤ ਹਰਕਤ ਕੀਤੀ। ਜਦ ਵਾਇਸਰਾਏ ਅੰਮ੍ਰਿਤਸਰ ਆਇਆ ਤਾਂ ਉਸ ਨੂੰ ਖੰਡੇ ਦੀ ਪਾਹੁਲ ਦੇਣ ਦੀ ਰਸਮ ਕਰ ਕੇ ਦਿਖਾਈ ਗਈ, ਯਾਨਿ ਨੁਮਾਇਸ਼ ਕੀਤੀ ਗਈ।** (ਕਿਰਪਾਲ ਸਿੰਘ, *ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ*, ਸਫ਼ਾ 308)।

## ਦਰਬਾਰ ਸਾਹਿਬ ਵਿਚ ਬਿਜਲੀ

ਭਾਵੇ ਖੇਮ ਸਿੰਘ ਬੇਦੀ ਨੂੰ ਅੰਗਰੇਜ਼ੀ ਸਰਕਾਰ ਪੱਕਾ ਵਫ਼ਾਦਾਰ ਸਮਝਦੀ ਸੀ ਪਰ ਦਲੀਪ ਸਿੰਘ ਦੀ ਤਸਵੀਰ ਨੇ ਖਾਲਸਾ ਦੀਵਾਨ ਅੰਮ੍ਰਿਤਸਰ ਨੂੰ ਸਰਕਾਰ ਦੇ ਘਰ ਵਿਚ **ਬਾਗ਼ੀ** ਬਣਾ ਦਿਤਾ। ਸਰਕਾਰ ਨੇ ਅੰਮ੍ਰਿਤਸਰ ਧੜੇ ਨੂੰ ਸਿੱਖਾਂ ਦੇ ਨੁੰਮਾਇੰਦਿਆਂ ਵਜੋਂ ਸਰਕਾਰੀ ਬੈਠਕਾਂ, ਕਮੇਟੀਆਂ ਅਤੇ ਅਦਾਰਿਆਂ ਵਿਚ ਥਾਂ ਦੇਣੀ ਬੰਦ ਕਰ ਦਿਤੀ। ਇਨ੍ਹੀਂ ਦਿਨੀਂ ਹੀ ਦਰਬਾਰ ਸਾਹਿਬ ਵਿਚ ਬਿਜਲੀ ਲਾਉਣ ਸਬੰਧੀ ਦੋ ਰਾਵਾਂ ਬਣ ਗਈਆਂ। ਅੰਮ੍ਰਿਤਸਰ ਧੜਾ ਬਿਜਲੀ ਦੇ ਹੱਕ ਵਿਚ ਸੀ। ਰਾਜਾ ਬਿਕਰਮਾ ਸਿੰਘ ਫ਼ਰੀਦਕੋਟ ਨੇ ਇਸ ਮਕਸਦ ਵਾਸਤੇ, ਰਾਣੀ ਵਿਕਟੋਰੀਆ ਦੀ ਜੁਬਲੀ ਦੇ ਨਾਂ ਤੇ 25 ਹਜ਼ਾਰ ਰੁਪੈ ਦੇਣ ਦਾ ਐਲਾਨ ਵੀ ਕਰ ਦਿੱਤਾ। ਦੂਜੇ ਪਾਸੇ, ਲਾਹੌਰ ਧੜੇ ਦੇ ਪ੍ਰੋ. ਗੁਰਮੁਖ ਸਿੰਘ ਇਸ ਦੇ ਖ਼ਿਲਾਫ਼ ਸਨ। ਬਿਜਲੀ ਦੀ ਮੁਖ਼ਾਲਫ਼ਤ ਕਰਨ ਕਾਰਨ ਅੰਮ੍ਰਿਤਸਰ ਧੜੇ ਨੇ ਪ੍ਰੋ. ਗੁਰਮੁਖ ਸਿੰਘ ਅਤੇ ਗਿ. ਦਿਤ ਸਿੰਘ ਦੇ ਖ਼ਿਲਾਫ਼ ਬੜਾ ਪ੍ਰਚਾਰ ਕੀਤਾ। (ਪ੍ਰੋ: ਹਰਬੰਸ ਸਿੰਘ, *ਦਰਬਾਰ ਸਾਹਿਬ ਵਿਚ ਬਿਜਲੀ ਦਾ ਆਗਮਨ*)।

ਹਾਲਤ ਇਹ ਹੋ ਗਏ ਕਿ ਦਰਬਾਰ ਸਾਹਿਬ 'ਤੇ ਕਾਬਜ਼ ਅੰਮ੍ਰਿਤਸਰੀ ਧੜੇ ਦੇ ਹਿਮਾਇਤੀ ਪੁਜਾਰੀਆਂ ਨੇ ਇਕ ਦਿਨ ਪ੍ਰੋ. ਗੁਰਮੁਖ ਸਿੰਘ ਨੂੰ ਮੰਜੀ ਸਾਹਿਬ ਤਕਰੀਰ ਵੀ ਨਾ ਕਰਨ ਦਿਤੀ। ਹਾਲਾਂ ਕਿ ਸੰਗਤ ਉਨ੍ਹਾਂ ਨੂੰ ਸੁਣਨ ਵਾਸਤੇ ਪੁੱਜੀ ਹੋਈ ਸੀ।

ਪਰ ਸਰਬਰਾਹ ਨੇ ਤਾਂ ਪੁਲੀਸ ਵੀ ਬੁਲਾਈ ਹੋਈ ਸੀ ਜਿਸ ਕੋਲ ਹੁਕਮ ਸੀ ਕਿ ਜੇ ਪ੍ਰੋ. ਗੁਰਮੁਖ ਸਿੰਘ ਬੋਲਣ ਦੀ ਕੋਸ਼ਿਸ਼ ਕਰੇ ਤਾਂ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਜਾਵੇ।

ਪ੍ਰੋ. ਗੁਰਮੁਖ ਸਿੰਘ ਨੇ ਇਸ ਬੇਇਜ਼ਤੀ ਨੂੰ ਭੁਲਾਇਆ ਨਹੀਂ। ਉਸ ਨੇ ਜਾਂਦਿਆਂ ਹੀ ਆਪਣੇ ਰਸਾਲੇ 'ਸੁਧਾਰਕ' ਵਿਚ ਇਕ ਲੇਖ ਲਿਖ ਕੇ ਦਰਬਾਰ ਸਾਹਿਬ ਵਿਚ ਮੂਰਤੀ ਪੂਜਾ ਅਤੇ ਹੋਰ ਅ-ਸਿੱਖ ਕਰਮ ਕਾਂਡ ਦੀਆਂ ਕਾਰਵਾਈਆਂ ਦਾ ਪਾਜ ਉਘਾੜਿਆ। ਉਸ ਨੇ ਪੁਜਾਰੀਆਂ ਅਤੇ ਸਰਬਰਾਹ ਨੂੰ ਇਸ ਦਾ ਜ਼ਿੰਮੇਦਾਰ ਠਹਿਰਾਇਆ। ਸਰਬਰਾਹ ਅਤੇ ਪੁਜਾਰੀਆਂ ਨੇ ਇਸ ਤੋਂ ਖਿਝ ਕੇ ਪਰਚਾਰ ਕਰਨਾ ਸ਼ੁਰੂ ਕਰ ਦਿਤਾ ਕਿ ਪ੍ਰੋ. ਗੁਰਮੁਖ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕੀਤੀ ਹੈ। ਹੁਣ ਖੇਮ ਸਿੰਘ ਬੇਦੀ ਤੇ ਪੁਜਾਰੀ ਥਾਂ-ਥਾਂ ਜਾ ਕੇ ਪ੍ਰੋ. ਗੁਰਮੁਖ ਸਿੰਘ ਦੇ ਖ਼ਿਲਾਫ਼ ਪਰਚਾਰ ਕਰਨ ਲਗ ਪਏ। ਇਨ੍ਹਾਂ ਨੇ ਅੰਮ੍ਰਿਤਸਰ ਖਾਲਸਾ ਦੀਵਾਨ, ਰਾਵਲਪਿੰਡੀ ਸਿੰਘ ਸਭਾ ਅਤੇ ਫ਼ਰੀਦਕੋਟ ਰਾਜੇ ਬਿਕਰਮਾ ਸਿੰਘ ਦੇ ਹਿਮਾਇਤੀਆਂ ਨੂੰ ਵੀ ਨਾਲ ਰਲਾ ਲਿਆ। ਇਨ੍ਹਾਂ ਨੇ ਪ੍ਰੋ. ਗੁਰਮੁਖ ਸਿੰਘ ਤੇ ਹੇਠ ਲਿਖੇ "ਦੋਸ਼" ਲਾਏ: (1) ਉਸ ਨੇ ਖਾਲਸੇ ਦੇ ਇਤਫ਼ਾਕ ਅਤੇ ਉੱਨਤੀ ਵਿਚ ਵਿਰੋਧ ਦਾ ਬੀਜ ਬੀਜਿਆ ਹੈ (2) ਉਸ ਨੇ ਅੰਮ੍ਰਿਤਸਰ ਦੇ ਖਾਲਸਾ ਦੀਵਾਨ ਨੂੰ 'ਮਸਨੂਹੀ' ਕਿਹਾ ਹੈ ਅਤੇ ਇਸ ਦੇ ਮੁਕਾਬਲੇ ਵਿਚ ਲਾਹੌਰ ਵਿਚ ਖਾਲਸਾ ਦੀਵਾਨ ਬਣਾਇਆ ਹੈ (3) ਇਸ ਨੇ ਬਾਬਾ ਖੇਮ ਸਿੰਘ ਨੂੰ ਖਾਲਸਾ ਦੀਵਾਨ ਵਿਚ ਗਦੇਲਾ ਨਾ ਵਿਛਾਉਣ ਦੇਣ ਵਾਸਤੇ ਕਾਰਵਾਈਆਂ ਕੀਤੀਆਂ ਹਨ (4) ਭਾਈ ਬਾਲਾ ਅਤੇ ਸੁਮੇਰ ਪਰਬਤ ਦੀ ਹੋਂਦ 'ਤੇ ਸ਼ੱਕ ਪਰਗਟ ਕੀਤਾ ਹੈ (5) ਉਹ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨੂੰ ਜੜ੍ਹ ਪਦਾਰਥ ਮੰਨਦਾ ਹੈ ਅਤੇ ਜਦ ਤੱਕ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਕੋਈ ਨਾ ਬੈਠਾ ਹੋਵੇ ਉਦੋਂ ਤਕ ਉਹ ਮੱਥਾ ਨਹੀਂ ਟੇਕਦਾ।

## ਪ੍ਰੋ: ਗੁਰਮੁਖ ਸਿੰਘ ਦੇ ਖ਼ਿਲਾਫ਼ ਅਖੌਤੀ ਹੁਕਮਨਾਮਾ

ਇਹ ਦੋਸ਼ ਲਾ ਕੇ ਇਸ ਧੜੇ ਨੇ ਫ਼ਰੀਦਕੋਟ 'ਚ ਇਕ ਮੀਟਿੰਗ ਬੁਲਾਈ ਤੇ ਪ੍ਰੋ. ਗੁਰਮੁਖ ਸਿੰਘ ਨੂੰ ਜੁਆਬ ਦੇਣ ਵਾਸਤੇ ਵੀ ਬੁਲਾਇਆ। ਇਹ ਵੀ ਚਰਚਾ ਸੀ ਕਿ ਅੰਮ੍ਰਿਤਸਰ ਧੜਾ ਝਗੜਾ ਕਰਵਾ ਕੇ ਉਨ੍ਹਾਂ ਨੂੰ ਰਿਆਸਤੀ ਪੁਲੀਸ ਕੋਲੋਂ ਗ੍ਰਿਫ਼ਤਾਰ ਕਰਵਾ ਦੇਵੇਗਾ। ਇਸ ਕਰ ਕੇ ਪ੍ਰੋ. ਗੁਰਮੁਖ ਸਿੰਘ ਉੱਥੇ ਗਏ ਹੀ ਨਹੀਂ। ਇਸ ਇਕ-ਧਿਰੀ ਬੈਠਕ ਨੇ ਪਾਸ ਕੀਤਾ ਕਿ ਭਾਈ "ਗੁਰਮੁਖ ਸਿੰਘ ਜੀ ਸਬੰਧੀ ਇਹ ਰਾਇ ਜ਼ਾਹਿਰ ਕੀਤੀ ਗਈ ਹੀ ਕਿ ਐਸੀਆਂ (ਉਪਰ ਜ਼ਿਕਰ ਕੀਤੀਆਂ ਪੰਜ) ਅਨੁਚਿਤ ਕਾਰਵਾਈਆਂ ਕਰਨ ਵਾਲਾ ਪੁਰਸ਼ ਜਦ ਤੋੜੀ ਆਪਣੀ ਭੁੱਲ ਨਾ ਬਖਸ਼ਾਏ ਤਦ ਤੋੜੀ ਤਅੱਲੁਕਾਤ ਸਿੰਘ ਸਭਾ ਅਤੇ ਖਾਲਸਾ ਦੀਵਾਨ ਸੇ ਅਲਹਿਦਾ ਰਖਣੇ ਯੋਗ ਹੈ।" ਇਸ 'ਮਤੇ' ਹੇਠਾਂ ਰਾਜਾ ਬਿਕਰਮਾ ਸਿੰਘ, ਖੇਮ ਸਿੰਘ ਬੇਦੀ, ਸੁਮੇਰ ਸਿੰਘ, ਸੰਤ ਸਿੰਘ ਗਿਆਨੀ ਕਪੂਰਥਲਾ, ਉਦੈ ਸਿੰਘ ਵਗ਼ੈਰਾ ਦੇ ਦਸਤਖ਼ਤ ਸਨ। ਮਗਰੋਂ ਅੰਮ੍ਰਿਤਸਰ ਜਨਰਲ ਸਭਾ ਤੋਂ ਇਸ ਦੀ ਤਾਈਦ ਕਰਵਾਈ ਗਈ। ਇਸ ਹੇਠਾਂ ਕਾਹਨ ਸਿੰਘ ਮਜੀਠਿਆ, ਸਰਦੂਲ ਸਿੰਘ ਗਿਆਨੀ, ਡਾਕਟਰ ਚਰਨ ਸਿੰਘ (ਪਿਤਾ ਭਾਈ ਵੀਰ ਸਿੰਘ) ਅਤੇ ਦਰਬਾਰ ਸਾਹਿਬ ਦੇ ਪੁਜਾਰੀਆਂ ਅਤੇ ਗ੍ਰੰਥੀਆਂ ਦੇ ਦਸਤਖ਼ਤ ਵੀ ਕਰਵਾਏ ਗਏ।

ਇਸ ਧੜੇ ਨੇ ਏਥੇ ਹੀ ਬਸ ਨਹੀਂ ਕੀਤਾ। ਇਨ੍ਹਾਂ ਨੇ ਰਾਵਲਪਿੰਡੀ, ਕਪੂਰਥਲਾ, ਜਲੰਧਰ, ਫ਼ਿਲੌਰ, ਸ਼ਾਹਕੋਟ, ਖਮਾਣੋਂ, ਘੜੂੰਆਂ, ਖਰੜ, ਬੂੜੀਆ, ਨਾਰੰਗਵਾਲ, ਜੰਡਿਆਲਾ, ਨਵਾਂਸ਼ਹਿਰ, ਕੀਰਤਪੁਰ, ਗੁਜਰਾਂਵਾਲਾ, ਸਿਆਲਕੋਟ, ਅਨੰਦਪੁਰ, ਪਟਨਾ, ਤਲਵੰਡੀ ਸਾਬੋ ਅਤੇ ਅਕਾਲ ਤਖਤ ਦੇ ਪੁਜਾਰੀਆਂ ਤੋਂ ਵੀ ਗੁਰਮੁਖ ਸਿੰਘ ਨੂੰ "ਪੰਥ 'ਚੋਂ ਖਾਰਜ" ਕਰਨ ਵਾਲਾ ਅਖੌਤੀ-**ਹੁਕਮ**(ਨਾਮਾ) ਜਾਰੀ ਕਰਵਾਇਆ। ਇਸ ਧੜੇ ਵੱਲੋਂ, ਅੰਮ੍ਰਿਤਸਰ ਤੋਂ ਅਕਾਲ ਤਖਤ ਦੇ ਨਾਂ 'ਤੇ ਜਾਰੀ ਕਰਵਾਇਆ ਗਿਆ, ਨਫ਼ਰਤ ਤੇ ਈਰਖਾ ਵਾਲਾ, ਅਖੌਤੀ **ਹੁਕਮ**(ਨਾਮਾ) ਇਹ ਸੀ:

*ਹਮ ਜੁਮਲੇ ਸਿੰਘਾਨ ਪੁਜਾਰੀਅਨ ਤਖ਼ਤ ਸਾਹਿਬ ਅਕਾਲ ਬੁੰਗਾ ਵ ਦਰਬਾਰ ਸਾਹਿਬ ਜੀ ਵ ਬਾਬਾ ਅਟਲ ਰਾਇ ਜੀ ਵ ਝੰਡਾ ਬੁੰਗਾ ਸਾਹਿਬ ਵ ਸ਼ਹੀਦ ਬੁੰਗਾ ਸਾਹਿਬ ਨੇ ਮੁਲਾਹਜੇ ਕਾਰਵਾਈ ਗੁਰਮੁਖ ਸਿੰਘ ਸਕੱਤ੍ਰ ਕਾ ਕੀਆ। ਮਾਲੂਮ ਹੂਆ ਹੈ ਕਿ ਇਸ ਸ਼ਖ਼ਸ ਨੇ ਚੰਦ ਜਗਾ ਬਰਖ਼ਿਲਾਫ਼ ਗੁਰਇਸ਼ਟ ਕੇ ਤੌਹੀਨ ਗੁਰੂ ਗ੍ਰੰਥ ਸਾਹਿਬ ਵ ਗੁਰੂ ਅੰਸ ਵ ਗੁਰਬਾਨੀ ਕੇ ਤਹਿਰੀਰ ਵ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਏਕਦਾਦ ਸਿੱਖ ਧਰਮ ਸੇ ਬਿਲਕੁਲ ਬਰਖ਼ਿਲਾਫ਼ ਹੈ। ਇਸ ਵਾਸਤੇ ਹਮ ਤਮਾਮ ਪੁਜਾਰੀਅਨ ਵ ਗ੍ਰੰਥੀਅਨ ਵ ਨੰਬਰਦਾਰ ਗੁਰਦੁਆਰੇ ਹਾਇ ਮਦਦੂਹ ਤਜਿਜੀਰ ਕਰਤੇ ਹੈਂ ਕਿ ਗੁਰਮੁਖ ਸਿੰਘ ਮਜਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ। ਗੁਰਦੁਆਰੇ ਹਾਇ ਮੌਸੂਫ਼ ਉਸ ਕੀ ਅਰਦਾਸ ਨਾ ਹੋਗੀ ਵ ਬਰਤਾਉ ਨ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖ਼ਸ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖ਼ਸ ਉਸ ਕੀ ਪੈਰਵੀ ਕਰੇਗਾ ਵੁਹ ਭੀ ਬੇਮੁਖ ਲਾਇਕ ਤਨਖ਼ਾਹ ਸਮਝਾ ਜਾਏਗਾ। ਔਰ ਵੈਸਾ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫਕਾਤ ਵ ਤਾਰੀਖ਼ ਸਤਵੀਂ ਮਾਹ ਚੇਤ 418 ਗੁਰੂ ਨਾਨਕਸ਼ਾਹੀ, ਮੁਤਾਬਿਕ 18 ਮਾਰਚ ਸੰਨ 1887.*

*ਦਸਤਖ਼ਤ ਹਾਜ਼ਰੀਨ ਸਿੰਘਨ ਵ ਉਹਦੇਦਾਰਾਅਨ ਵ ਗ੍ਰੰਥੀਅਨ ਵ ਪੁਜਾਰੀਅਨ: ਸਰਦਾਰ ਮਾਨ ਸਿੰਘ ਸਰਬਰਾਹ ਗੁਰਦੁਆਰੇ ਸਾਹਿਬਾਨ, ਸ: ਕਾਨ੍ਹ ਸਿੰਘ ਮਜੀਠਿਆ ਰਈਸ, ਭਾਈ ਹਰਨਾਮ ਸਿੰਘ ਗ੍ਰੰਥੀ ਦਰਬਾਰ ਸਾਹਿਬ, ਭਾਈ ਗੁਲਾਬ ਸਿੰਘ ਮਹੰਤ ਅਕਾਲ ਬੁੰਗਾ ਸਾਹਿਬ, ਭਾਈ ਤੇਜਾ ਸਿੰਘ ਮੁਹਤਮਿਮ ਅਕਾਲ ਬੁੰਗਾ ਸਾਹਿਬ, ਭਾਈ ਜਵਾਹਰ ਸਿੰਘ ਮੁਹਤਮਿਮ ਅਕਾਲ ਬੁੰਗਾ ਸਾਹਿਬ, ਭਾਈ ਪ੍ਰਤਾਪ ਸਿੰਘ, ਸੁੰਦਰ ਸਿੰਘ, ਸ਼ੇਰ ਸਿੰਘ, ਭਾਈ ਕਰਮ ਸਿੰਘ ਅਰਦਾਸੀਆ ਦਰਬਾਰ ਸਾਹਿਬ, ਸਰਦਾਰ ਜਸਵੰਤ ਸਿੰਘ ਪੁਜਾਰੀ ਦਰਬਾਰ ਸਾਹਿਬ, ਠਾਕਰ ਸਿੰਘ ਪੁਜਾਰੀ, ਭਾਈ ਦੇਵਾ ਸਿੰਘ ਧੂਪੀਆ, ਭਾਈ ਮੁਲਤਾਨਾ ਸਿੰਘ, ਭਾਈ ਸੰਤਾ ਸਿੰਘ ਪੁਜਾਰੀ, ਭਾਈ ਹਰਦਿਤ ਸਿੰਘ ਅਰਦਾਸੀਆ, ਭਾਈ ਮਹਾਂ ਸਿੰਘ, ਭਾਈ ਟੇਕ ਸਿੰਘ ਪੱਤੀਦਾਰ ਅਕਾਲ ਬੁੰਗੀਆ, ਚੰਚਲ ਸਿੰਘ, ਗੁਲਾਬ ਸਿੰਘ ਅਕਾਲ ਬੁੰਗੀਆ ਪੱਤੀਦਾਰ, ਗੁਲਾਬ ਸਿੰਘ ਪੁਜਾਰੀ ਦਰਬਾਰ ਸਾਹਿਬ, ਅਤਰ ਸਿੰਘ ਅਕਾਲ ਬੁੰਗੀਆ, ਭਾਈ ਨਾਰਾਇਣ ਸਿੰਘ ਨੰਬਰਦਾਰ ਬਾਬਾ ਅਟੱਲ ਰਾਇ ਸਾਹਿਬ ਜੀ, ਭਾਈ ਜਵਾਹਰ ਸਿੰਘ, ਭਾਈ ਧੰਨਾ ਸਿੰਘ ਬਾਬਾ ਅਟਲ ਰਾਇ ਜੀ ਦੇ ਸੁਖਈ, ਭਾਈ ਦਰਬਾਰਾ ਸਿੰਘ ਝੰਡੇ ਬੁੰਗੀਆ, ਭਾਈ ਕਿਰਪਾਲ ਸਿੰਘ ਜੀ ਝੰਡੇ ਬੁੰਗੀਆ, ਗੁਰਦਿੱਤ ਸਿੰਘ ਨਿਸ਼ਾਨਚੀ, ਭਾਈ ਸੰਤ ਸਿੰਘ ਨੰਬਰਦਾਰ, ਭਾਈ ਨਾਰਾਇਣ ਸਿੰਘ ਜੀ ਗ੍ਰੰਥੀ ਤਰਨ ਤਾਰਨ ਸਾਹਿਬ। (ਵੇਖੋ: ਸਿੱਖ ਤਵਾਰੀਖ਼ 'ਚ ਅਕਾਲ ਤਖ਼ਤ ਸਾਹਿਬ ਦਾ ਰੋਲ, ਸਫ਼ੇ 150-51)। ਹੋਰ ਤਫ਼ਸੀਲ ਵਾਸਤੇ: ਗੁਰਮੁਖ ਸਿੰਘ, ਮਾਈ ਅਟੈਂਪਟਡ ਐਸਕਮਿਊਨੀਕੇਸ਼ਨ।*

ਜਿੱਥੇ-ਜਿੱਥੇ ਫ਼ਰੀਦਕੋਟੀ ਰਾਜੇ, ਖੇਮ ਸਿੰਘ ਬੇਦੀ, ਸਰਬਰਾਹ ਪ੍ਰਦੁਮਣ ਸਿੰਘ, ਸੁਮੇਰ ਸਿੰਘ, ਸੰਤ ਸਿੰਘ ਗਿਆਨੀ ਕਪੂਰਥਲਾ ਵਗੈਰਾ ਦੇ ਸਬੰਧ ਸਨ, ਉੱਥੋਂ ਪ੍ਰੋ ਗੁਰਮੁਖ ਸਿੰਘ ਦੇ ਖ਼ਿਲਾਫ਼ ਚਿੱਠੀਆਂ ਲਿਖਵਾਉਣ ਮਗਰੋਂ ਅੰਮ੍ਰਿਤਸਰੀ ਧੜਾ ਥੱਕ ਗਿਆ। ਹੁਣ ਲਾਹੌਰ ਸਿੰਘ ਸਭਾ ਨੇ ਵੀ ਪ੍ਰੋ: ਗੁਰਮੁਖ ਸਿੰਘ ਦੇ ਹੱਕ ਵਿਚ ਮੁਹਿੰਮ ਸ਼ੁਰੂ ਕਰ ਦਿਤੀ। ਅਪਰੈਲ 1887 ਵਿਚ ਵਿਸਾਖੀ ਦੇ ਮੌਕੇ 'ਤੇ ਅੰਮ੍ਰਿਤਸਰ ਵਿਚ ਲਾਹੌਰ ਖਾਲਸਾ ਦੀਵਾਨ, ਪਟਿਆਲਾ, ਰਾਜਪੁਰਾ, ਜਲੰਧਰ, ਲਧਿਆਣਾ, ਤਰਨਤਾਰਨ, ਅੰਬਾਲਾ, ਭਿੰਡਰ ਵਗੈਰਾ, ਕੁਲ 19 ਸਿੰਘ ਸਭਾਵਾਂ ਦਾ ਇਕੱਠ ਹੋਇਆ। ਉਸ ਵਿਚ ਪ੍ਰੋ: ਗੁਰਮੁਖ ਸਿੰਘ ਦੀ ਹਿਮਾਇਤ ਵਿਚ ਮਤਾ ਪਾਸ ਕੀਤਾ ਗਿਆ।

ਇਸ ਦੇ ਜਵਾਬ ਵਿਚ ਅੰਮ੍ਰਿਤਸਰੀ ਧੜੇ ਨੇ ਵੀ ਆਪਣੀ ਮੀਟਿੰਗ ਕੀਤੀ ਜਿਸ ਵਿਚ ਰਾਵਲਪਿੰਡੀ, ਅੰਮ੍ਰਿਤਸਰ, ਫ਼ਰੀਦਕੋਟ ਅਤੇ ਪਹਿਲਾਂ ਦਸਤਖ਼ਤ ਕਰ ਚੁਕੀਆਂ ਸਿੰਘ ਸਭਾਵਾਂ ਦੇ ਨੁਮਾਇੰਦੇ ਸ਼ਾਮਿਲ ਹੋਏ। ਇਸ ਮੌਕੇ 'ਤੇ ਇਕ ਸਿੱਖ ਨੇ 40 ਨੁਕਤਿਆਂ ਵਾਲਾ, ਇਕ ਅੱਠ ਸਫ਼ੇ ਦਾ, ਖੁਲ੍ਹਾ ਖ਼ਤ ਵੰਡਿਆ। ਇਸ ਵਿਚ ਅੰਮ੍ਰਿਤਸਰੀ ਧੜੇ 'ਤੇ ਸਿੱਖੀ ਦੇ ਉਲਟ ਚਲਣ ਦੇ ਦੋਸ਼ ਲਾਏ ਹੋਏ ਸਨ। ਉਸ ਨੂੰ ਇਸ ਮੀਟਿੰਗ ਵਿੱਚੋਂ ਕੁੱਟ-ਮਾਰ ਕੇ ਕੱਢ ਦਿੱਤਾ ਗਿਆ। .ਉਸ ਸਿੱਖ ਦੇ ਲਾਏ ਇਲਜ਼ਾਮਾਂ ਵਿਚੋਂ ਮੁਖ ਇਹ ਸਨ:

1. ਗੁਰੂ ਦੀ ਹਜ਼ੂਰੀ ਵਿਚ ਗਦੇਲੇ ਲਾ ਕੇ ਬੈਠਣਾ।
2. ਦਸ ਪਾਤਿਸ਼ਾਹੀਆਂ ਤੇ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਬਾਰ੍ਹਵੀਂ, ਤੇਰ੍ਹਵੀਂ ਤੇ ਚੌਦ੍ਹਵੀਂ ਪਾਤਿਸ਼ਾਹੀ ਅਖਵਾਉਣਾ।
3. ਜਨੇਊ ਪਾਉਣਾ
4. ਦਾੜ੍ਹੀ ਨੂੰ ਵਸਮਾ ਲਾ ਕੇ ਕਾਲਾ ਕਰਨਾ
5. ਹਿੰਦੂ ਮੂਰਤੀਆਂ ਦੀ ਪੂਜਾ ਕਰਨਾ ਵਗੈਰਾ।

ਇਸ ਮਗਰੋਂ, 16 ਅਪਰੈਲ 1887 ਦੇ ਦਿਨ, ਗਿ: ਦਿਤ ਸਿੰਘ ਨੇ ਖਾਲਸਾ ਅਖ਼ਬਾਰ ਦਾ ਇਕ ਚਾਰ ਸਫ਼ੇ ਦਾ ਜ਼ਮੀਮਾ ਛਾਪਿਆ। ਇਸ ਵਿਚ ਉਨ੍ਹਾਂ ਦੇ ਲਿਖੇ "ਸੁਪਨ ਨਾਟਕ" ਦੀ ਇਕ ਕਿਸ਼ਤ ਵੀ ਸੀ। ਇਸ 'ਤੇ ਰਾਜਾ ਫ਼ਰੀਦਕੋਟ ਅਤੇ ਖੇਮ ਸਿੰਘ ਬੇਦੀ ਬਹੁਤ ਗੁੱਸੇ ਵਿਚ ਆਏ ਅਤੇ ਉਨ੍ਹਾਂ ਨੇ ਗਿ: ਦਿਤ ਸਿੰਘ 'ਤੇ ਮੁਕਦਮਾ ਕਰਨ ਦੀ ਧਮਕੀ ਦਿਤੀ। ਗਿ: ਦਿਤ ਸਿੰਘ ਨੇ ਮੁਕੱਦਮੇ ਦੇ ਚੱਕਰ ਤੋਂ ਬਚਣ ਵਾਸਤੇ ਅਗਲੇ ਅੰਕ ਵਿਚ (ਤੇ ਮਗਰੋਂ ਕਈ ਵਾਰ ਵੀ) ਇਹ ਲਿਖਿਆ ਕਿ "ਇਸ ਨਾਟਕ ਵਿਚ ਹੰਕਾਰ ਅਤੇ ਦੰਭ ਦੀ ਸਤਿ (ਸਚਾਈ) ਔਰ ਸੁਹਿਰਦਤਾ ਵਿਚਕਾਰ ਕਲਪਿਤ ਲੜਾਈ ਦਾ ਜ਼ਿਕਰ ਹੈ, ਜਿਵੇਂ ਪ੍ਰਬੋਧ ਚੰਦਰ ਨਾਟਕ ਵਿਚ ਮੋਹ ਅਤੇ ਬਿਬੇਕ ਦੀ ਲੜਾਈ ਦੀ ਕਲਪਨਾ ਪੇਸ਼ ਕੀਤੀ ਹੈ। ਸਾਡਾ ਕਿਸੇ ਦੇ ਨਿਜ ਬਾਰੇ ਲਿਖਣ ਦਾ ਕੋਈ ਅਰਥ ਨਹੀਂ ਹੈ।"

ਪਰ ਗਿਆਨੀ ਦਿਤ ਸਿੰਘ ਦੀ ਇਸ ਸਫ਼ਾਈ ਦੀ ਪਰਵਾਹ ਨਾ ਕਰਦੇ ਹੋਏ ਰਿਆਸਤ ਫ਼ਰੀਦਕੋਟ ਦੇ ਇਕ ਨੌਕਰ ਉਦਯ ਸਿੰਘ ਰਾਹੀ ਗਿ: ਦਿਤ ਸਿੰਘ 'ਤੇ ਮੁਕਦਮਾ ਕਰਵਾ ਦਿੱਤਾ ਗਿਆ। ਹੱਤਕ ਇੱਜ਼ਤ ਦੇ ਇਸ ਕੇਸ ਦਾ ਸਾਰਾ ਖ਼ਰਚਾ ਰਾਜਾ ਫ਼ਰੀਦਕੋਟ ਅਤੇ ਖੇਮ ਸਿੰਘ ਬੇਦੀ ਨੇ ਦਿਤਾ। ਦੂਜੇ ਪਾਸੇ ਗਿਆਨੀ ਦਿਤ ਸਿੰਘ


ਪ੍ਰੋ. ਗੁਰਮੁਖ ਸਿੰਘ


ਠਾਕੁਰ ਸਿੰਘ ਸੰਧਾਂਵਾਲੀਆ


ਗਿਆਨੀ ਦਿੱਤ ਸਿੰਘ


ਕਾਹਨ ਸਿੰਘ ਨਾਭਾ


ਜਵਾਹਰ ਸਿੰਘ ਕਪੂਰ


ਗਿਆਨੀ ਠਾਕੁਰ ਸਿੰਘ


ਗਿ: ਕਰਤਾਰ ਸਿੰਘ ਕਲਾਸਵਾਲੀਆ


ਗਿ: ਗਿਆਨ ਸਿੰਘ


ਭਾਈ ਹੀਰਾ ਸਿੰਘ ਰਾਗੀ


ਭਾਈ ਤਖ਼ਤ ਸਿੰਘ


ਕਰਮ ਸਿੰਘ ਹਿਸਟੋਰੀਅਨ

ਦੇ ਡਿਫ਼ੈਂਸ ਦਾ ਖਰਚਾ ਅਤਰ ਸਿੰਘ ਭਦੌੜ ਅਤੇ ਕੰਵਰ ਬਿਕਰਮ ਸਿੰਘ ਨੇ ਦਿੱਤਾ। ਅਖ਼ੀਰ ਅਦਾਲਤ ਨੇ ਗਿ: ਦਿਤ ਸਿੰਘ ਨੂੰ 51 ਰੁਪੈ ਹਰਜਾਨਾ ਭਰਨ ਵਾਸਤੇ ਫ਼ੈਸਲਾ ਦਿਤਾ। ਗਿ: ਦਿਤ ਸਿੰਘ ਨੇ ਇਸ ਫ਼ੈਸਲੇ ਦੇ ਖ਼ਿਲਾਫ਼ ਅਪੀਲ ਕੀਤੀ। ਸੈਸ਼ਨ ਜੱਜ ਨੇ ਅਪੀਲ ਮਨਜ਼ੂਰ ਕਰ ਕੇ ਗਿ: ਦਿਤ ਸਿੰਘ ਨੂੰ ਬਰੀ ਕਰ ਦਿਤਾ। ਇਸ ਕੇਸ ਦੇ ਖ਼ਤਮ ਹੋਣ ਮਗਰੋਂ ਵੀ ਦੋਹਾਂ ਧਿਰਾਂ ਵਿਚ ਚੋਖੀ ਰੰਜਿਸ਼ ਬਣੀ ਰਹੀ।

## ਮੁੱਢਲੀ ਲੀਡਰਸ਼ਿਪ ਦਾ ਟੁਰ ਜਾਣਾ

ਗਿ. ਦਿਤ ਸਿੰਘ 'ਤੇ ਮੁੱਕਦਮਾ ਸ਼ੁਰੂ ਹੋਣ ਤੋਂ ਛੇਤੀ ਹੀ ਪਿੱਛੋਂ, ਇਕ-ਇਕ ਕਰ ਕੇ ਸਿੰਘ ਸਭਾ ਲਹਿਰ ਦੇ ਸਾਰੇ ਮੋਢੀ ਆਗੂ ਚੜ੍ਹਾਈ ਕਰਨ ਲਗ ਪਏ। ਸਭ ਤੋਂ ਪਹਿਲਾਂ, 8 ਮਈ 1887 ਦੇ ਦਿਨ ਕੰਵਰ ਬਿਕਰਮ ਸਿੰਘ ਕਪੂਰਥਲਾ (ਜਲੰਧਰ), ਫਿਰ 18 ਸਤਬੰਰ 1887 ਨੂੰ ਠਾਕਰ ਸਿੰਘ ਸੰਧਾਵਾਲੀਆ (ਜੋ ਉਦੋਂ ਜਲਾਵਤਨ ਹੋ ਕੇ ਪਾਂਡੀਚਰੀ ਵਿਚ ਰਹਿੰਦੇ ਸਨ), 10 ਜੂਨ 1896 ਨੂੰ ਅਤਰ ਸਿੰਘ ਭਦੌੜ, 8 ਅਗਸਤ 1898 ਨੂੰ ਰਾਜਾ ਬਿਕਰਮਾ ਸਿੰਘ ਫ਼ਰੀਦਕੋਟ, 9 ਜੂਨ 1898 ਨੂੰ ਡਾ: ਜੈ ਸਿੰਘ, 24 ਸਤੰਬਰ 1898 ਨੂੰ ਪ੍ਰੋ: ਗੁਰਮੁਖ ਸਿੰਘ ਤੇ 6 ਸਤੰਬਰ 1901 ਨੂੰ ਗਿ: ਦਿਤ ਸਿੰਘ ਇਸ ਫ਼ਾਨੀ ਦੁਨੀਆਂ ਨੂੰ ਅਲਵਿਦਾ ਕਹਿ ਗਏ। ਇਸ ਨਾਲ ਸਿੰਘ ਸਭਾ ਲਹਿਰ ਦਾ ਪਹਿਲਾ ਪੜਾਅ ਖ਼ਤਮ ਹੋ ਗਿਆ। ਹੁਣ ਅੰਮ੍ਰਿਤਸਰ ਅਤੇ ਲਾਹੌਰ ਧੜੇ ਦੀ ਟੱਕਰ ਵੀ ਖ਼ਤਮ ਹੋ ਗਈ।

## ਸਿੰਘ ਸਭਾ ਲਹਿਰ ਦੀ ਦੇਣ

1. ਸਿੱਖਾਂ ਵਿਚ ਆਪਣੇ ਨਿਆਰਾਪਣ ਦਾ ਅਹਿਸਾਸ ਪੈਦਾ ਹੋਇਆ ਤੇ ਉਨ੍ਹਾਂ ਨੂੰ ਹਿੰਦੂ ਧਰਮ ਦਾ ਇਕ ਅੰਗ ਬਣਾਉਣ ਦੀ ਹਿੰਦੂ ਸਾਜ਼ਿਸ਼ ਨਾਕਮਯਾਬ ਹੋ ਗਈ।
2. ਸਿੱਖਾਂ ਨੇ ਆਪਣੇ ਸਸਕਾਰ ਫਿਰ ਖਾਲਸਾ ਰਿਵਾਇਤਾਂ ਮੁਤਾਬਿਕ ਕਰਨੇ ਸ਼ੁਰੂ ਕਰ ਦਿਤੇ।
3. ਦਰਬਾਰ ਸਾਹਿਬ ਵਿਚੋਂ ਕਲਪਿਤ ਹਿੰਦੂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਹਟਾ ਕੇ ਇਸ ਨੂੰ ਨਿਰੋਲ ਸਿੱਖ ਸੈਂਟਰ ਬਣਾਇਆ ਗਿਆ ਅਤੇ ਸਿੱਖਾਂ ਵਿਚ ਪੱਥਰ-ਪੂਜਾ ਤੇ ਮੂਰਤੀ-ਪੂਜਾ ਕਾਇਮ ਹੋਣ ਤੋਂ ਛੁਟਕਾਰਾ ਮਿਲਿਆ। (ਇਨ੍ਹਾਂ ਮੂਰਤੀਆਂ ਨੂੰ ਹਟਾਉਣ ਵਿਚ ਵੱਡਾ ਰੋਲ ਅਰੂੜ ਸਿੰਘ ਸਰਬਰਾਹ ਦਾ ਸੀ। ਅਰੂੜ ਸਿੰਘ 1919 ਵਿਚ ਡਾਇਰ ਨੂੰ ਸਿਰੋਪਾ ਦੇਣ ਕਾਰਨ ਬਦਨਾਮ ਹੋਇਆ ਸੀ, ਵਰਨਾ ਉਸ ਦਾ ਬਾਕੀ ਰੋਲ ਕਾਬਲੇ-ਤਾਰੀਫ਼ ਸੀ)।
4. ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗਦੇਲੇ ਹਟਾਏ ਜਾਣ ਨਾਲ ਗੁਰੂ-ਬੰਸ ਦੇ ਨਾਂ 'ਤੇ ਗੁਰੂ-ਡੰਮ ਕਾਇਮ ਹੋਣੋਂ ਰੁਕ ਗਿਆ।
5. ਮੈਕਸ ਆਰਥਰ ਮੈਕਾਲਿਫ਼ ਤੋਂ ਅੰਗਰੇਜ਼ੀ ਵਿਚ ਸਿੱਖ ਇਤਿਹਾਸ ਲਿਖਵਾਇਆ ਗਿਆ ਅਤੇ ਗੁਰੂ ਗ੍ਰੰਥ ਸਾਹਿਬ ਦੇ ਕੁਝ ਹਿੱਸੇ ਦਾ ਅੰਗਰੇਜ਼ੀ ਤਰਜਮਾ ਵੀ ਕਰਵਾਇਆ ਗਿਆ।

6. ਅੰਮ੍ਰਿਤਸਰ ਵਿਚ ਖਾਲਸਾ ਕਾਲਜ ਕਾਇਮ ਕਰਨ ਦਾ ਪ੍ਰਾਜੈਕਟ ਵੀ ਸਿੰਘ ਸਭਾ ਨੇ ਹੀ ਉਭਾਰਿਆ ਸੀ।
7. ਸਿੰਘ ਸਭਾ ਲਹਿਰ ਦੇ ਆਗੂਆਂ ਨੇ ਸਿੱਖ ਧਰਮ ਅਤੇ ਤਵਾਰੀਖ਼ ਸਬੰਧੀ ਇਕ ਸੌ ਦੇ ਕਰੀਬ ਕਿਤਾਬਾਂ ਅਤੇ ਸੈਂਕੜੇ ਟਰੈਕਟ ਵੀ ਛਾਪੇ। ਇਸ ਨਾਲ ਲੋਕਾਂ ਵਿਚ ਜਾਗੋ ਆਈ।
8. ਇਸੇ ਲਹਿਰ ਦੇ ਅਸਰ ਹੇਠਾਂ ਰੋਜ਼ਾਨਾ, ਹਫ਼ਤਾਵਾਰੀ ਅਤੇ ਮਾਹਵਾਰੀ ਰਸਾਲੇ ਵੀ ਸ਼ੁਰੂ ਹੋਏ ਜਿਸ ਨਾਲ ਸਿੱਖ ਜਰਨਲਿਜ਼ਮ ਅਤੇ ਪੰਜਾਬੀ ਜਰਨਲਿਜ਼ਮ ਦਾ ਮੁੱਢ ਬੱਝਾ।
9. ਇਸ ਲਹਿਰ ਨੇ ਬਹੁਤ ਸਾਰੇ ਸਿੱਖ ਆਗੂ, ਵਰਕਰ, ਲੇਖਕ, ਪ੍ਰੋਫ਼ੈਸਰ, ਉਸਤਾਦ, ਵਕੀਲ, ਅਖ਼ਬਾਰ ਨਵੀਸ ਪੈਦਾ ਕੀਤੇ। ਮਗਰੋਂ ਇਨ੍ਹਾਂ ਨੇ ਸਿੱਖੀ ਪਰਚਾਰ ਤੇ ਸਿੱਖਾਂ ਵਿਚ ਕੌਮੀਅਤ ਦਾ ਅਹਿਸਾਸ ਤੋਂ ਇਲਾਵਾ ਉਨ੍ਹਾਂ ਵਿਚ ਸਿਆਸੀ ਹੱਕਾਂ ਵਾਸਤੇ ਸੂਝ ਪੈਦਾ ਕੀਤੀ।
10. ਸਿੱਖਾਂ ਵਿਚ ਸਮਾਜ ਸੁਧਾਰ, ਵਿਦਿਆ, ਗਿਆਨ ਦਾ ਬਹੁਤ ਪਰਸਾਰ ਹੋਇਆ।

1850 ਵਿਚ ਇਕ ਅੰਗਰੇਜ਼ ਲਿਖਾਰੀ ਨੇ ਲਿਖਿਆ ਸੀ ਕਿ "**25 ਸਾਲ ਬਾਅਦ ਪੰਜਾਬ ਵਿਚ ਦਸਤਾਰ ਨਹੀਂ ਦਿਸਣੀ**।" (ਗਿਆਨੀ ਦਿਤ ਸਿੰਘ ਦਾ ਲੇਖ, *ਖਾਲਸਾ ਅਖ਼ਬਾਰ*, 25 ਮਈ 1894)। ਇਹ ਸਿੰਘ ਸਭਾ ਦਾ ਕਮਾਲ ਸੀ ਕਿ ਇਸ ਦੇ ਅਸਰ ਹੇਠਾਂ ਸਿੱਖਾਂ ਦੀ ਆਬਾਦੀ ਜਿਹੜੀ ਕਿ 1868 ਵਿਚ 11 ਲੱਖ 41 ਹਜ਼ਾਰ 848 ਸੀ, ਸਿਰਫ਼ 10-12 ਸਾਲ ਵਿਚ ਹੀ ਵਧ ਕੇ 1881 ਵਿਚ ਹੋਈ ਪਹਿਲੀ ਮਰਦਮ ਸ਼ੁਮਾਰੀ ਵਿਚ ਇਹ ਗਿਣਤੀ 18 ਲੱਖ 53 ਹਜ਼ਾਰ 428 ਹੋ ਗਈ ਸੀ, ਯਾਨਿ ਕਿ ਸੱਤ ਲੱਖ ਦਾ ਵਾਧਾ (60% ਤੋਂ ਵੀ ਜ਼ਿਆਦਾ) ਹੋਇਆ ਸੀ।

## ਸਿੱਖ ਰਾਜਿਆਂ ਨੇ ਹਿੰਦੂਆਂ ਨਾਲ ਧੀਆਂ ਵਿਆਹੀਆਂ

ਜਿੱਥੇ ਸਿੱਖਾਂ ਵਿਚ ਜਾਗੋ ਆ ਰਹੀ ਸੀ ਉੱਥੇ ਇਕ ਸ਼ਰਮਨਾਕ ਚੈਪਟਰ ਇਹ ਵੀ ਸੀ ਕਿ ਆਪਣੇ ਬ੍ਰਾਹਮਣ ਵਜ਼ੀਰਾਂ ਦੇ ਅਸਰ ਹੇਠਾਂ ਸਿੱਖ ਰਾਜਿਆਂ ਨੇ ਆਪਣੇ ਆਪ ਨੂੰ "ਸ਼ਾਹੀ ਖ਼ੂਨ" ਸਮਝਣਾ ਸ਼ੁਰੂ ਕਰ ਦਿੱਤਾ ਸੀ। (**ਰਾਇਲ ਬਲੱਡ, ਜਿਹੜਾ ਕਿ ਕੋਈ ਹੁੰਦਾ ਹੀ ਨਹੀਂ ਤੇ ਸਿਰਫ਼ ਭਰਮ ਹੈ; ਅਤੇ ਇਹ ਸਿੱਖ ਰਜਵਾੜੇ ਤਾਂ ਆਪ ਵੀ 1765 ਤਕ ਸਿਰਫ਼ ਪਛੜੀਆਂ ਜ਼ਾਤਾਂ ਵਾਲੇ ਕਿਸਾਨ ਹੀ ਸਨ**)। ਇਨ੍ਹਾਂ ਰਜਵਾੜਿਆਂ ਨੇ ਆਪਣੇ ਆਪ ਨੂੰ ਆਮ ਸਿੱਖਾਂ ਹੀ ਨਹੀਂ ਬਲਕਿ ਰਈਸ ਸਿੱਖਾਂ ਤੋਂ ਵੀ ਵੱਖਰਿਆਉਣਾ ਸ਼ੁਰੂ ਕਰ ਦਿੱਤਾ। ਇਸ ਸੋਚ ਹੇਠ ਉਨ੍ਹਾਂ ਇਹ ਵੀ ਸੋਚਣਾ ਸ਼ੁਰੂ ਕਰ ਦਿੱਤਾ ਕਿ ਉਹ ਆਪਣੇ ਬੱਚਿਆਂ ਦੇ ਵਿਆਹ "ਸ਼ਾਹੀ" ਖ਼ਾਨਦਾਨਾਂ ਵਿਚ ਕਰਿਆ ਕਰਨ, ਤੇ ਇਹ ਖ਼ਾਨਦਾਨ ਜ਼ਰੂਰੀ ਨਹੀਂ ਕਿ ਸਿੱਖ ਹੋਣ। ਆਪਣੇ ਉੱਚਾਪਣ ਅਤੇ ਸ਼ਾਹੀ-ਖ਼ੂਨ ਦੇ ਇਸ ਭਰਮ ਹੇਠਾਂ ਉਨ੍ਹਾਂ ਨੇ ਆਪਣੀਆਂ ਧੀਆਂ ਨੂੰ ਹਿੰਦੂ ਰਾਜਪੂਤਾਂ ਨਾਲ ਵਿਆਹੁਣਾ ਸ਼ੁਰੂ ਕਰ ਦਿੱਤਾ। ਇਸ ਦੀ ਸ਼ੁਰੂਆਤ ਫ਼ਰੀਦਕੋਟ

ਦੇ ਰਾਜੇ (ਬਿਕਰਮ ਸਿੰਘ, ਜੋ ਖੇਮ ਸਿੰਘ ਬੇਦੀ ਦਾ ਸਾਥੀ ਸੀ) ਤੋਂ ਜਾਂ ਉਸ ਦੇ ਪੁੱਤਰ (ਬਲਬੀਰ ਸਿੰਘ ਜਾਂ ਗਜਿੰਦਰ ਸਿੰਘ) ਤੋਂ ਹੋਈ ਸੀ ਜਿਸ ਨੇ ਆਪਣੀ ਧੀ ਬਲਦੇਓ ਸਿੰਹ (ਜੋ ਇਕ ਮਾਮੂਲੀ ਰਾਜਪੂਤ ਰਜਵਾੜਾ ਸੀ, ਨਾਲ ਵਿਆਹ ਦਿੱਤੀ ਸੀ ਤੇ ਉਸ ਮਗਰੋਂ ਥੋੜ੍ਹੇ ਜਿਹੇ ਚਿਰ ਮਗਰੋਂ ਹੀ ਜੀਂਦ ਦੇ ਰਾਜੇ ਰਣਬੀਰ ਸਿੰਘ ਨੇ ਆਪਣੀ ਧੀ ਇਸੇ ਬਲਦੇਓ ਸਿੰਹ ਦੇ ਭਰਾ ਮਹਿੰਦਰ ਪ੍ਰਤਾਪ ਸਿੰਹ ਨਾਲ ਵਿਆਹ ਦਿੱਤੀ ਸੀ।

*ਬਲਦੇਓ ਸਿੰਹ ਤੇ ਮਹਿੰਦਰ ਪ੍ਰਤਾਪ ਸਿੰਹ ਕੋਈ ਰਾਜੇ ਵੀ ਨਹੀਂ ਸਨ। ਮਹਿੰਦਰ ਪ੍ਰਤਾਪ ਤਾਂ ਅਲੀਗੜ੍ਹ ਜ਼ਿਲ੍ਹੇ ਦੀ ਇਕ ਨਿੱਕੀ ਜਿਹੀ ਰਿਆਸਤ ਮੁਰਸਾਨ ਦੇ ਰਾਜਾ ਘਣਸ਼ਿਆਮ ਸਿੰਹ ਦਾ ਤੀਜਾ ਪੁੱਤਰ ਸੀ ਜਿਸ ਨੂੰ ਹਾਥਰਸ ਦੇ ਰਾਜੇ ਹਰਨਾਰਾਇਣ ਸਿੰਹ ਨੇ ਮੁਤਬੰਨਾ ਬਣਾ ਲਿਆ ਸੀ। ਹਰਨਾਰਾਇਣ ਸਿੰਹ ਖ਼ੁਦ ਵੀ ਕੋਈ ਰਾਜਾ ਨਹੀਂ ਸੀ। ਉਸ ਨੂੰ ਵੀ ਅਲੀਗੜ੍ਹ, ਮਥਰਾ ਤੇ ਬੁਲੰਦਸ਼ਹਿਰ ਜ਼ਿਲ੍ਹਿਆਂ ਦੇ ਕੁਝ ਪਿੰਡਾਂ ਦੇ ਜਾਗੀਰਦਾਰ (ਰਾਜੇ) ਦੀ ਵਿਧਵਾ ਨੇ ਮੁਤਬੰਨਾ ਬਣਾਇਆ ਹੋਇਆ ਸੀ। ਮਹਿੰਦਰਪ੍ਰਤਾਪ ਇਸ ਮੁਤਬੰਨੇ ਦਾ ਮੁਤਬੰਨਾ ਸੀ। ਯਾਨਿ ਨਾ ਤਾਂ ਉਹ ਰਾਜਾ ਸੀ ਤੇ ਨਾ ਹੀ ਕੋਈ ਵੱਡਾ ਜਾਗੀਰਦਾਰ। ਪਰ ਬ੍ਰਾਹਮਣਾਂ ਦੇ ਢਹੇ ਚੜ੍ਹ ਕੇ ਰਣਬੀਰ ਸਿੰਘ ਨੇ 1900 ਦੇ ਨੇੜੇ ਤੇੜੇ ਆਪਣੀ ਧੀ ਨੂੰ ਇਕ ਲੱਲੂ-ਪੰਜੂ ਰਾਜਪੂਤ ਨਾਲ ਸ਼ਾਹੀ ਖ਼ਾਨਦਾਨ ਦੇ ਭਰਮ ਵਿਚ ਵਿਆਹ ਦਿੱਤਾ। ਉਹ ਵਿਚਾਰੀ ਦੁਖੀ ਹਾਲਤ ਵਿਚ ਇਕ ਪੁੱਤਰ ਤੇ ਇਕ ਧੀ ਜੰਮ ਕੇ ਇਕੱਲ ਭੋਗ ਕੇ ਰੋ-ਰੋ ਕੇ 1925 ਵਿਚ ਮਰ ਗਈ।* (ਮਹਿੰਦਰਪ੍ਰਤਾਪ ਸਿੰਹ, *ਮਾਈ ਲਾਈਫ਼ ਸਟੋਰੀ ਆਫ਼ ਫ਼ਿਫਟੀ ਯੀਅਰਜ਼,* ਸਫ਼ੇ 1-10)।

ਉਂਞ ਸ਼ਾਹੀ ਖ਼ੂਨ ਦਾ ਭਰਮ ਪਟਿਆਲਾ ਦੇ ਯਾਦਵਿੰਦਰ ਸਿੰਘ ਨੂੰ ਵੀ ਸੀ ਜਿਸ ਨੇ ਆਪਣੀ ਭੈਣ (ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਹਮੇਸ਼ਾ ਲੜਨ ਵਾਲੇ) ਨਾਲਗੜ੍ਹ ਦੇ ਰਜਵਾੜੇ ਅਤੇ ਆਪਣੀ ਧੀ ਮੱਧ ਪ੍ਰਦੇਸ਼ ਦੇ ਨਟਵਰ ਸਿੰਹ ਨਾਲ ਵਿਆਹ ਦਿੱਤੀਆਂ ਸਨ (ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਸ ਮੌਕੇ 'ਤੇ ਰਾਣੀ ਮਹਿੰਦਰ ਕੌਰ, ਜੋ ਇਕ ਪੰਥਕ ਸ਼ਖ਼ਸ ਹਰਚੰਦ ਸਿੰਘ ਜੇਜੀ ਦੀ ਧੀ ਸੀ, ਵੀ ਚੁਪ ਰਹੀ ਹੋਵੇਗੀ)।

## ਚੀਫ਼ ਖਾਲਸਾ ਦੀਵਾਨ ਦੀ ਕਾਇਮੀ

ਗਿ. ਦਿਤ ਸਿੰਘ ਦੀ ਮੌਤ ਮਗਰੋਂ, 1901 ਵਿਚ, ਅੰਮ੍ਰਿਤਸਰ ਅਤੇ ਲਾਹੌਰ ਧੜਿਆਂ ਦੇ ਦੂਜੀ ਤੇ ਤੀਜੀ ਕਤਾਰ ਦੇ ਆਗੂ ਤੇ ਵਰਕਰ ਹੀ ਰਹਿ ਗਏ ਸਨ। ਇਨ੍ਹਾਂ ਸਾਰਿਆਂ ਨੇ 13 ਅਪਰੈਲ 1901 ਦੇ ਦਿਨ ਰੋਪੜ ਵਿਚ ਇਕ ਇੱਕਠ ਕਰ ਕੇ ਇਕ ਸਾਂਝਾ ਦੀਵਾਨ ਬਣਾਉਣ ਵਾਸਤੇ ਵਿਚਾਰਾਂ ਕੀਤੀਆਂ। ਇਸ ਮਗਰੋਂ 9 ਨਵੰਬਰ 1901 ਦੇ ਦਿਨ ਇਕ ਹੋਰ ਸਾਂਝਾ ਇਕੱਠ ਕੀਤਾ ਗਿਆ। ਇਹ ਬੈਠਕ ਅਗਲੇ ਦਿਨ ਵੀ ਜਾਰੀ ਰਹੀ। ਇਸ ਇਕੱਠ ਵਿਚ ਫ਼ੈਸਲਾ ਕੀਤਾ ਗਿਆ ਕਿ ਪੰਥ ਦਾ ਇਕ ਸ਼੍ਰੋਮਣੀ ਜੱਥਾ ਕਾਇਮ ਕੀਤਾ ਜਾਵੇ। ਪਹਿਲੀ ਜਨਵਰੀ 1902 ਦੇ ਦਿਨ 1200 ਦੇ ਕਰੀਬ ਸਿਰਕਰਦਾ ਸਿੱਖ ਅੰਮ੍ਰਿਤਸਰ ਵਿਚ ਬੁੰਗਾ ਰਾਮਗੜ੍ਹੀਆਂ ਵਿਚ ਇਕੱਠੇ ਹੋਏ। ਇਸ

ਇਕੱਠ ਵਿਚ 66 ਸਿੰਘ ਸਭਾਵਾਂ ਨੇ ਹਿੱਸਾ ਲਿਆ। ਪਹਿਲਾਂ ਤਾਂ ਇਹ ਵਿਚਾਰ ਹੋਈ ਕਿ ਲਾਹੌਰ ਖਾਲਸਾ ਦੀਵਨ ਨੂੰ ਸੈਂਟਰਲ ਜੱਥਾ ਮੰਨ ਕੇ ਇਹ ਸਾਰੇ ਉਸ ਦੇ ਮੈਂਬਰ ਬਣਾਏ ਜਾਣ ਤੇ ਸਾਂਝਾ ਜੱਥਾ ਕਾਇਮ ਕੀਤਾ ਜਾਵੇ। ਪਰ ਲਾਹੌਰ ਦੀਵਾਨ 'ਤੇ ਕਾਬਜ਼ ਲੋਕਾਂ ਨੇ ਇਸ ਤੇ ਕੋਈ ਐਕਸ਼ਨ ਨਾ ਲਿਆ। ਅਖੀਰ 19 ਅਗਸਤ 1902 ਦੇ ਦਿਨ ਇਕ ਇਕੱਠ ਨੇ ਪੰਥ ਦਾ ਇਕ ਸੈਂਟਰਲ ਜੱਥਾ ਬਣਾਉਣ ਵਾਸਤੇ ਇਕ ਸਬ-ਕਮੇਟੀ ਕਾਇਮ ਕੀਤੀ, ਜਿਸ ਨੇ ਇਸ ਦਾ ਵਿਧਾਨ ਬਣਾਉਣਾ ਸੀ। 21 ਸਤੰਬਰ 1902 ਨੂੰ ਇਸ ਦਾ ਵਿਧਾਨ ਪਾਸ ਕਰ ਕੇ, 30 ਅਕਤੂਬਰ 1902 ਦੇ ਦਿਨ, ਚੀਫ਼ ਖਾਲਸਾ ਦੀਵਾਨ ਕਾਇਮ ਕਰ ਦਿਤਾ ਗਿਆ। ਪਹਿਲੇ ਦਿਨ ਇਸ ਨਾਲ 29 ਸਿੰਘ ਸਭਾਵਾਂ ਸਬੰਧਤ ਹੋਈਆਂ। ਭਾਈ ਅਰਜਨ ਸਿੰਘ ਬਾਗੜੀਆਂ ਇਸ ਦੇ ਪ੍ਰਧਾਨ, ਸੁੰਦਰ ਸਿੰਘ ਮਜੀਠਆ ਸਕੱਤਰ ਤੇ ਸੋਢੀ ਸੁਜਾਨ ਸਿੰਘ ਐਡੀਸ਼ਨਲ ਸਕੱਤਰ ਬਣੇ। ਇਹ ਜੱਥਾ 1 ਜੁਲਾਈ 1903 ਨੂੰ ਰਜਿਸਟਰ ਕਰਵਾਇਆ ਗਿਆ। ਉਧਰ ਖਾਲਸਾ ਦੀਵਾਨ ਲਾਹੌਰ ਵੀ ਇਸੇ ਸਾਲ ਖ਼ਤਮ ਹੋ ਗਿਆ ਅਤੇ 1905 ਵਿਚ ਖਾਲਸਾ ਅਖ਼ਬਾਰ ਵੀ ਬੰਦ ਹੋ ਗਿਆ। ਇਸ ਮਗਰੋਂ ਚੀਫ਼ ਖਾਲਸਾ ਦੀਵਾਨ ਹੀ ਸਿੱਖਾਂ ਦੀ ਸੈਂਟਰਲ ਜਥੇਬੰਦੀ ਬਣ ਗਈ।

**ਚੀਫ਼ ਖਾਲਸਾ ਦੀਵਾਨ ਦਾ ਰੋਲ**

30 ਅਕਤੂਬਰ 1902 ਵਿਚ ਚੀਫ਼ ਖਾਲਸਾ ਦੀਵਾਨ ਦੀ ਕਾਇਮੀ ਮਗਰੋਂ ਇਸ ਨਾਲ ਕਈ ਸਿੰਘ ਸਭਾਵਾਂ ਸਬੰਧਤ ਹੋ ਗਈਆਂ। 1904 ਤਕ 29 ਸਿੰਘ ਸਭਾਵਾਂ ਇਸ ਦੀਆਂ ਮੈਂਬਰ ਬਣੀਆਂ। 9 ਜੁਲਾਈ 1904 ਨੂੰ ਚੀਫ਼ ਖਾਲਸਾ ਦੀਵਾਨ ਨੂੰ ਕਾਨੂੰਨ ਹੇਠ ਰਜਿਸਟਰਡ ਕਰਵਾ ਲਿਆ ਗਿਆ।

ਚੀਫ਼ ਖ਼ਾਲਸਾ ਦੀਵਾਨ ਦੇ ਅਹਿਮ ਕੰਮਾਂ ਵਿਚੋਂ ਸਭ ਤੋਂ ਪਹਿਲਾ ਪ੍ਰਾਜੈਕਟ ਅੰਮ੍ਰਿਤਸਰ ਦਾ 'ਸੈਂਟਰਲ ਖਾਲਸਾ ਯਤੀਮਖਾਨਾ' ਸੀ ਜੋ ਅਪ੍ਰੈਲ 1904 ਵਿਚ ਕਾਇਮ ਕੀਤਾ ਗਿਆ। ਇਸ ਯਤੀਮਖਾਨੇ ਨੇ ਬੇਸਹਾਰਾ ਸਿੱਖ ਬੱਚਿਆਂ ਨੂੰ ਆਸਰਾ ਵੀ ਦਿਤਾ ਅਤੇ ਪੜ੍ਹਾਈ ਵੀ ਕਰਵਾਈ। ਚੀਫ਼ ਖਾਲਸਾ ਦੇ ਇਸ ਯਤੀਮਖਾਨੇ ਵਿਚ ਰਹਿਣ ਵਾਲੇ ਬੱਚਿਆਂ ਵਿਚ ਬਹੁਤ ਸਾਰੀਆਂ ਨੇ ਸਿਖ ਪੰਥ ਵਿਚ ਬੜੀ ਅਹਿਮ ਜਗਹ ਬਣਾਈ, ਜਿਨ੍ਹਾਂ ਵਿਚੋਂ ਕੁਝ ਤਾਂ ਇਹ ਹਨ: ਗਿਆਨੀ ਕੇਸਰ ਸਿੰਘ ਨਾਵਲਿਸਟ, ਊਧਮ ਸਿੰਘ ਸੁਨਾਮ, ਸ.ਸ. ਅਮੋਲ, ਭਾਈ ਸਮੁੰਦ ਸਿੰਘ ਰਾਗੀ ਵਗ਼ੈਰਾ। 1947 ਤੋਂ ਮਗਰੋਂ ਇਸ ਯਤਮੀਖਾਨੇ ਨੇ ਪੰਜਾਬ ਦੀ ਵੰਡ ਨਾਲ ਬੇਸਹਾਰਾ ਹੋਏ ਬਹੁਤ ਸਾਰੇ ਬੱਚਿਆਂ ਨੂੰ ਸੰਭਾਲਿਆ (1960 ਤੋਂ ਮਗਰੋਂ ਇਸ ਦੀ ਹਾਲਤ ਕਾਫ਼ੀ ਹਦ ਤਕ ਖਸਤਾ ਹੋ ਗਈ ਪਰ 1972 ਵਿਚ ਸ: ਭਾਗ ਸਿੰਘ ਅਣਖੀ ਨੇ ਇਸ ਦਾ ਚਾਰਜ ਸੰਭਾਲਿਆ ਅਤੇ ਉਨ੍ਹਾਂ ਨੇ ਇਸ ਨੂੰ ਇਕ ਵਧੀਆ ਅਦਾਰਾ ਬਣਾ ਕੇ ਇਸ ਨੂੰ ਚਾਰ ਚੰਨ ਲਾਏ)। ਦੀਵਾਨ ਨੇ 1908 ਵਿਚ ਸ਼ਿਕਾਰਪੁਰ (ਸਿੰਧ), 1909 ਵਿਚ ਖ਼ਾਲਸਾ ਉਪਦੇਸ਼ਕ ਕਾਲਜ ਯਤੀਮਖਾਨਾ ਘਰਜਾਖ (ਗੁਜਰਾਂਵਾਲਾ) ਵੀ ਕਾਇਮ ਕੀਤੇ।

ਦੀਵਾਨ ਨੇ 1908 ਵਿਚ ਖ਼ਾਲਸਾ ਪ੍ਰਚਾਰਕ ਵਿਦਿਆਲਾ ਤਰਨਤਾਰਨ ਵਿਚ ਕਾਇਮ ਕਰ ਕੇ ਸਹੀ ਮਾਅਨਿਆਂ ਵਿਚ ਪਹਿਲਾ ਸਿਖ ਮਿਸ਼ਨਰੀ ਕਾਲਜ ਕਾਇਮ ਕੀਤਾ। ਇਸ ਅਦਾਰੇ ਨੇ ਬਹੁਤ ਸਾਰੇ ਪ੍ਰਚਾਰਕ ਤਿਆਰ ਕੀਤੇ, ਜਿਹੜੇ ਵੱਖ-ਵੱਖ ਇਲਾਕਿਆਂ ਵਿਚ ਜਾ ਕੇ ਸਿੱਖੀ ਦਾ ਪ੍ਰਚਾਰ ਕਰਦੇ ਰਹੇ।

ਦੀਵਾਨ ਨੇ 1915 ਵਿਚ ਤਰਨਤਾਰਨ ਵਿਚ ਸੈਂਟਰਲ ਖਾਲਸਾ ਹਸਪਤਾਲ ਖੋਲ੍ਹਿਆ। ਮਗਰੋਂ ਇੱਥੇ ਇਕ ਬਿਰਧ ਆਸ਼ਰਮ ਵੀ ਖੋਲ੍ਹਿਆ।

ਚੀਫ਼ ਖਾਲਸਾ ਦੀਵਾਨ ਦਾ ਇਕ ਬਹੁਤ ਵੱਡਾ ਕਾਰਨਾਮਾ ਸਿੱਖ ਐਜੂਕਸ਼ਨਲ ਕਾਨਫ਼ਰੰਸਾਂ ਦੀ ਨੀਂਹ ਰਖਣਾ ਸੀ। 19 ਜਨਵਰੀ 1908 ਦੇ ਦਿਨ ਪਹਿਲੀ ਸਿੱਖ ਐਜੂਕੇਸ਼ਨ ਕਾਨਫ਼ਰੰਸ ਕੀਤੀ ਗਈ ਜਿਸ ਨੇ ਵੱਖ-ਵੱਖ ਇਲਾਕਿਆਂ ਦੇ ਸਿੱਖ ਵਿਦਿਅਕ ਮਾਹਿਰਾਂ, ਪ੍ਰੋਫ਼ੈਸਰਾਂ, ਵਿਦਵਾਨਾਂ ਤੇ ਲੇਖਕਾਂ ਨੂੰ ਇਕ ਥਾਂ ਇਕੱਠੇ ਹੋ ਕੇ ਪੰਥਕ ਮਸਲਿਆਂ 'ਤੇ ਵਿਚਾਰ ਕਰਨ ਦਾ ਮਾਹੌਲ ਮੁਹੱਈਆ ਕਰਵਾਇਆ। ਭਾਵੇਂ ਇਹ ਕਾਨਫ਼ਰੰਸਾਂ ਹਰ ਸਾਲ ਹੁਣ ਵੀ ਹੁੰਦੀਆਂ ਹਨ ਪਰ ਸ਼ੁਰੂ-ਸ਼ੁਰੂ ਵਿਚ ਇਨ੍ਹਾਂ ਕਾਨਫ਼ਰੰਸਾਂ ਨੇ ਸਿੱਖ ਵਿਦਿਅਕ ਸੰਸਾਰ ਵਿਚ ਬੜਾ ਅਹਿਮ ਰੋਲ ਅਦਾ ਕੀਤਾ ਸੀ।

ਚੀਫ਼ ਖਾਲਸਾ ਦੀਵਾਨ ਨੇ ਬਹੁਤ ਸਾਰੇ ਸਕੂਲ ਵੀ ਬਣਾਏ। ਇਸ ਸਬੰਧ ਵਿਚ ਸਭ ਤੋਂ ਵਧ ਰੋਲ ਸ:ਬ: ਧਰਮ ਸਿੰਘ ਸੀ ਜਿਨ੍ਹਾਂ ਨੇ 1926 ਵਿਚ ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ ਕਾਇਮ ਕਰ ਕੇ ਸਕੂਲ ਬਣਾਉਣੇ ਸ਼ੁਰੂ ਕੀਤੇ। ਅਜ ਚੀਫ਼ ਖ਼ਾਲਸਾ ਦੀਵਾਨ ਦੇ 50 ਤੋਂ ਵਧ ਸਕੂਲ ਚਲ ਰਹੇ ਹਨ।

ਖਾਲਸਾ ਟਰੈਕਟ ਸੁਸਾਇਟੀ ਅਤੇ *ਖਾਲਸਾ ਸਮਾਚਾਰ* ਹਫ਼ਤਾਵਾਰੀ ਪਰਚਾ ਵੀ ਚੀਫ਼ ਖਾਲਸਾ ਦੀਵਾਨ ਦੇ ਵਧੀਆ ਕੰਮਾਂ ਵਿਚੋਂ ਹਨ। ਇਸ ਹੇਠ ਸੈਂਕੜੇ ਟਰੈਕਟ ਛਾਪ ਕੇ ਗੁਰਮਤਿ ਦਾ ਪ੍ਰਚਾਰ ਕੀਤਾ ਗਿਆ।

**ਚੀਫ਼ ਖਾਲਸਾ ਦੀਵਾਨ ਨੇ 1902 ਤੋਂ 1919 ਤਕ ਬੜੇ ਵੱਡੇ ਪ੍ਰਾਜੈਕਟ ਸ਼ੁਰੂ ਕੀਤੇ ਤੇ ਸਰਅੰਜਾਮ ਕੀਤੇ। ਪਰ, ਕਿਉਂਕਿ ਇਸ ਜਮਾਤ 'ਤੇ ਸੁੰਦਰ ਸਿੰਘ ਮਜੀਠਿਆ, ਭਾਈ ਵੀਰ ਸਿੰਘ ਅਤੇ ਹੋਰ ਸਰਮਾਏਦਾਰਾਂ ਅਤੇ ਜਗੀਰਦਾਰਾਂ ਦਾ ਕਬਜ਼ਾ ਸੀ ਤੇ ਇਹ ਸਾਰੇ ਸਰਕਾਰ ਨਾਲ ਸਿਰਫ਼ ਮਿਲਵਰਤਣ ਹੀ ਨਹੀਂ ਦੇਂਦੇ ਸਨ ਬਲਕਿ ਪੰਥਕ ਮਸਲਿਆਂ 'ਤੇ ਸਿੱਖਾਂ ਨੂੰ ਚੁੱਪ ਕਰਵਾਉਣ ਦੀ ਕੋਸ਼ਿਸ਼ ਵੀ ਕਰਦੇ ਰਹਿੰਦੇ ਸਨ। ਬਹੁਤੇ ਸਿੱਖ ਇਸ ਨੂੰ ਅੰਗਰੇਜ਼ਾਂ ਦੀ ਚਾਪਲੂਸੀ ਸਮਝਦੇ ਸਨ। ਇਸ ਕਰ ਕੇ ਇਹ ਜਮਾਤ ਆਮ ਸਿੱਖਾਂ ਦੀ ਜਮਾਤ ਨਾ ਬਣ ਸਕੀ; ਇਹ ਸਿੱਖ ਜਜ਼ਬਾਤ ਦੀ ਨੁਮਾਇੰਦਗੀ ਨਾ ਕਰ ਸਕੀ ਤੇ ਪੰਥ ਵਿਚ ਆਪਣੀ ਬਣਦੀ ਥਾਂ ਹਾਸਿਲ ਨਾ ਕਰ ਸਕੀ। ਗਰਮ ਖਿਲਾਈਏ ਤਾਂ ਇਨ੍ਹਾਂ ਨੂੰ 'ਟੋਡੀ', 'ਸਰਕਾਰੀਏ' ਅਤੇ ਹੋਰ ਖ਼ਿਤਾਬਾਂ ਨਾਲ ਵੀ ਨਿਵਾਜਦੇ ਰਹੇ।**

ਵਿਦਿਆ ਦੇ ਖੇਤਰ ਵਿਚ ਚੀਫ਼ ਖਾਲਸਾ ਦੀਵਾਨ ਦਾ ਰੋਲ ਕਾਬਲੇ ਤਾਰੀਫ਼ ਹੈ; ਯਤੀਮ ਸਿੱਖ ਬੱਚਿਆਂ ਨੂੰ ਆਸਰਾ ਦੇਣ ਵਿਚ ਇਨ੍ਹਾਂ ਦਾ ਰੋਲ ਲਾਸਾਨੀ ਹੈ, ਲੋਕ ਭਲਾਈ ਕੰਮਾਂ ਵਿਚ ਇਸ ਦੀ ਸੇਵਾ ਨਿਗਰ ਸੀ।

## ਦਰਬਾਰ ਸਾਹਿਬ 'ਤੇ ਬ੍ਰਾਹਮਣਾਂ ਦਾ ਕਬਜ਼ਾ

1905 ਵਿਚ ਬ੍ਰਾਹਮਣਾਂ ਨੇ ਤਾਂ ਦਰਬਾਰ ਸਾਹਿਬ 'ਤੇ ਇਕ ਤਰ੍ਹਾਂ ਨਾਲ ਕਬਜ਼ਾ ਕੀਤਾ ਹੋਇਆ ਸੀ। ਉਨ੍ਹਾਂ ਨੇ ਇਹ ਪ੍ਰਚਾਰਿਆ ਕਿ ਅੰਮ੍ਰਿਤਸਰ (ਸਰੋਵਰ) ਸਿੱਖ ਗੁਰੂਆਂ ਦਾ ਬਣਾਇਆ ਨਹੀਂ ਸੀ ਬਲਕਿ ਇਹ ਤਾਂ ਰਾਮ ਦੇ ਜ਼ਮਾਨੇ ਦਾ ਇਕ ਬ੍ਰਹਮ ਕੁੰਡ ਸੀ ਤੇ ਇਹ ਹਿੰਦੂਆਂ ਦਾ ਤੀਰਥ ਸੀ। ਇੱਥੇ ਕਾਂ ਹੰਸ ਹੋ ਜਾਂਦੇ ਸਨ ਤੇ ਇੱਥੇ ਹੀ ਰਜਨੀ ਨਾਂ ਦੀ ਇਕ ਸ਼ਹਿਜ਼ਾਦੀ ਦੇ ਪਿੰਗਲੇ ਪਤੀ ਦਾ ਕੋਹੜ ਦੂਰ ਹੋਇਆ ਸੀ। ਇਹ ਗੱਪਾਂ ਬ੍ਰਾਹਮਣਾਂ ਨੇ ਇਸ ਕਰ ਕੇ ਘੜੀਆਂ ਸਨ ਤਾਂ ਜੋ ਉਹ ਅੰਮ੍ਰਿਤਸਰ (ਸਰੋਵਰ) ਨੂੰ ਹਿੰਦੂ ਤੀਰਥ ਆਖ ਕੇ ਇਸ 'ਤੇ ਜੇ ਪੂਰਾ ਕਬਜ਼ਾ ਨਾ ਵੀ ਕਰ ਸਕਣ ਤਾਂ ਘਟੋ-ਘਟ ਸਿੱਖਾਂ ਦੇ ਬਰਾਬਰ ਦਾ ਹਿੱਸਾ ਤਾਂ ਜ਼ਰੂਰ ਲੈ ਸਕਣ ਤੇ ਜਾਂ ਫਿਰ ਸਿੱਖਾਂ ਨੂੰ ਗੁਰੂ ਨਾਨਕ ਸਾਹਿਬ ਦੀ ਸਿੱਖਿਆ ਦੇ ਉਲਟ ਬਿਪਰਨ ਕਰਮ-ਕਾਂਡ ਵੱਲ ਟੋਰ ਸਕਣ।

1905 ਤਕ ਬ੍ਰਾਹਮਣ ਦਰਬਾਰ ਸਾਹਿਬ ਆਉਣ ਵਾਲੇ ਹਿੰਦੂਆਂ ਅਤੇ ਕੁਝ ਬੇਸਮਝ ਸਿੱਖਾਂ ਨੂੰ ਵੀ ਮੂਰਖ ਬਣਾ ਕੇ ਉਨ੍ਹਾਂ ਦਾ ਦਰਬਾਰ ਸਾਹਿਬ ਵਿਚ 'ਇਸ਼ਨਾਨ' ਕਰਵਾ ਕੇ ਉਨ੍ਹਾਂ ਤੋਂ ਵਿਸ਼ਨੂੰ, ਰਾਮ, ਕ੍ਰਿਸ਼ਨ, ਚੰਡੀ ਦੇਵੀ ਵਗ਼ੈਰਾ ਦੀ ਪੂਜਾ ਕਰਵਾਇਆ ਕਰਦੇ ਸਨ। ਇੰਞ ਹੀ ਉੱਥੇ ਇਕ ਵੱਡੀ ਮੂਰਤੀ ਬਣਾ ਕੇ ਵੀ ਰੱਖੀ ਹੋਈ ਸੀ ਜਿਸ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਮਸਨੂਹੀ ਦੇਵੀ ਚੰਡੀ ਤੋਂ ਵਰ ਲੈਂਦਾ ਦਿਖਾਇਆ ਹੋਇਆ ਸੀ।

ਆਮ ਤੌਰ 'ਤੇ ਦਰਬਾਰ ਸਾਹਿਬ ਦੇ ਸਰਬਰਾਹ ਅਰੂੜ ਸਿੰਘ ਨੂੰ ਪੂਰੀ ਤਰ੍ਹਾਂ ਰੱਦ ਕਰ ਦਿੱਤਾ ਜਾਂਦਾ ਹੈ। ਦਰਅਸਲ ਉਸ ਦਾ ਮੁੱਢਲਾ ਰੋਲ ਸਿਰਫ਼ ਤੇ ਸਿਰਫ਼ ਪੰਥਕ ਸੀ। ਇਹ ਅਰੂੜ ਸਿੰਘ ਹੀ ਸੀ ਜਿਸ ਨੇ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਹਿੰਦੂਆਂ ਦੇ ਕਾਲਪਨਿਕ ਦੇਵੀ ਦੇਵਤਿਆਂ ਦੀਆਂ ਮੂਰਤੀਆਂ (ਸਣੇ ਗੁਰੂ ਸਾਹਿਬ ਵੱਲੋਂ ਦੇਵੀ ਤੋਂ ਵਰ ਲੈਣ ਵਾਲੀ ਮੂਰਤ ਦੇ) ਅਤੇ ਬੁੱਤ ਕਢਵਾਏ ਸਨ। ਅਰੂੜ ਸਿੰਘ ਕਾਫ਼ੀ ਹੱਦ ਤਕ ਸਿੰਘ ਸਭਾ ਲਹਿਰ ਦੇ ਅਸਰ ਹੇਠ ਸੀ।

1905 ਵਿਚ ਹੀ ਇਕ ਹੋਰ ਅਹਿਮ ਘਟਨਾ ਇਹ ਹੋਈ ਕਿ ਅਫ਼ਗਾਨਿਸਤਾਨ ਦੇ ਸ਼ਹਿਰ ਕਾਬਲ ਵਿਚ ਜਦ ਹਿੰਦੂਆਂ ਨੇ ਗੁਰੂ ਹਰਰਾਇ ਸਾਹਿਬ ਗੁਰਦੁਆਰਾ ਵਿਚ ਮਸਨੂਹੀ ਹਿੰਦੂ ਦੇਵੀ-ਦੇਵਤਿਆਂ ਦੇ ਬੁੱਤ ਰੱਖਣ ਦੀ ਕੋਸ਼ਿਸ਼ ਕੀਤੀ ਤਾਂ ਸਿੱਖਾਂ ਨੇ ਇਸ ਦੀ ਮੁਖ਼ਾਲਫ਼ਤ ਕੀਤੀ। ਜਦ ਇਹ ਕੇਸ ਬਾਦਸ਼ਾਹ ਦੀ ਅਦਾਲਤ ਵਿਚ ਗਿਆ ਤਾਂ ਉਸ ਨੇ ਫ਼ੈਸਲਾ ਦੇਂਦਿਆਂ ਕਿਹਾ ਕਿ "ਗੁਰੂ ਨਾਨਕ ਸਾਹਿਬ ਦੇ ਪੈਰੋਕਾਰ ਇਕ ਰੱਬ ਦੀ ਇਬਾਦਤ ਕਰਦੇ ਹਨ ਤੇ ਉਹ ਬੁੱਤਪ੍ਰਸਤੀ ਦੇ ਵਿਰੋਧੀ ਹਨ। ਇਸ ਕਰ ਕੇ ਗੁਰਦੁਆਰੇ ਵਿਚ ਬੁੱਤਾਂ ਦਾ ਕੋਈ ਮਤਲਬ ਨਹੀਂ। ਹਿੰਦੂਆਂ ਦਾ ਗੁਰਦੁਆਰੇ ਅਤੇ ਸਿੱਖਾਂ ਦਾ ਠਾਕਰਦੁਆਰੇ ਤੇ ਸ਼ਿਵਦੁਆਰੇ ਨਾਲ ਕੋਈ ਸਬੰਧ ਨਹੀਂ ਹੋ ਸਕਦਾ।" (ਤੇਜਾ ਸਿੰਘ, *ਗੁਰਦੁਆਰਾ ਰੀਫ਼ਾਰਮ ਐਂਡ ਦ ਸਿੱਖ ਅਵੇਕਨਿੰਗ*, ਸਫ਼ਾ 64, *1984 ਦੀ ਐਡੀਸ਼ਨ*)।

## ਗੁਰਦੁਆਰਾ ਸੁਧਾਰ ਤੇ ਚੀਫ਼ ਖਾਲਸਾ ਦੀਵਾਨ

ਸਿੰਘ ਸਭਾ ਲਹਿਰ ਵਿਚੋਂ ਪੈਦਾ ਹੋਈ ਜਾਗੋ ਨੇ ਸਿੱਖਾਂ ਵਿਚ ਇਹ ਸੋਚ ਵੀ ਪੈਦਾ ਕੀਤੀ ਕਿ ਉਹ ਦਰਬਾਰ ਸਾਹਿਬ ਤੇ ਹੋਰ ਗੁਰਦੁਆਰਿਆਂ ਵਿਚ ਹੋ ਰਹੀਆਂ ਹੋਰ ਮਨਮਤੀ ਕਾਰਵਾਈਆਂ ਨੂੰ ਠਲ੍ਹ ਪਾਵੇ। ਇਸ ਸੋਚ ਨਾਲ ਚੀਫ਼ ਖਾਲਸਾ ਦੀਵਾਨ ਨੇ 1906 ਵਿਚ ਮਤਾ ਪਾਸ ਕੀਤਾ ਕਿ "ਦਰਬਾਰ ਸਾਹਿਬ ਦਾ ਇੰਤਜ਼ਾਮ ਸਿੱਖ ਸੰਗਤਾਂ ਨੂੰ ਸੌਂਪ ਦਿੱਤਾ ਜਾਵੇ।" 1907 ਵਿਚ *'ਪੰਜਾਬ'* ਅਖ਼ਬਾਰ ਨੇ ਗੁਰਦੁਆਰਿਆਂ ਦੀ ਸੇਵਾ ਸੰਭਾਲ ਵਾਸਤੇ ਇਕ "ਗੁਰਦੁਆਰਾ ਸੰਭਾਲ ਕਮੇਟੀ" ਕਾਇਮ ਕਰਨ ਦੀ ਗੱਲ ਵੀ ਤੋਰੀ ਸੀ। (ਤੇਜਾ ਸਿੰਘ, *ਗੁਰਦੁਆਰਾ ਰੀਫ਼ਾਰਮ ਐਂਡ ਦ ਸਿੱਖ ਅਵੇਕਨਿੰਗ*, ਸਫ਼ਾ 101)।

ਤਵਾਰੀਖ਼ ਵਿਚ ਅਰੂੜ ਸਿੰਘ ਤੋਂ ਇਲਾਵਾ ਸੁੰਦਰ ਸਿੰਘ ਮਜੀਠਿਆ ਨਾਲ ਵੀ ਪੂਰਾ ਇਨਸਾਫ਼ ਨਹੀਂ ਹੋਇਆ। ਇਹ ਗੱਲ ਕਾਬਲੇ-ਜ਼ਿਕਰ ਹੈ ਕਿ 1905 ਵਿਚ ਸੁੰਦਰ ਸਿੰਘ ਮਜੀਠਿਆ ਅਤੇ ਹਰਬੰਸ ਸਿੰਘ ਅਟਾਰੀ ਨੇ ਹੀ ਪਿੰਡਾਂ ਵਿਚ ਧਰਮ ਪ੍ਰਚਾਰ ਵਾਸਤੇ ਜਥੇ ਭੇਜੇ ਸਨ ਤੇ ਉਨ੍ਹਾਂ ਨੇ ਹੀ 1907 ਵਿਚ ਅਖੌਤੀ ਪੱਛੜੀ ਜ਼ਾਤ ਦੇ ਭ਼ਾਈ ਮਹਿਤਾਬ ਸਿੰਘ ਬੀਰ ਰਾਹੀਂ "ਖਾਲਸਾ ਬਰਾਦਰੀ ਕਾਰਜ ਸਾਧਕ ਦਲ" ਬਣਾ ਕੇ ਅਖੌਤੀ ਪਛੜੀਆਂ ਜ਼ਾਤਾਂ ਵਿਚ ਸਿੱਖੀ ਦਾ ਪਰਚਾਰ ਕਰਵਾਇਆ ਸੀ। ਇਨ੍ਹਾਂ ਦੀਆਂ ਕੋਸ਼ਿਸ਼ਾਂ ਨਾਲ ਹੀ 1908 ਵਿਚ ਤਰਨਤਾਰਨ ਵਿਚ ਪਹਿਲਾ ਸਿੱਖ ਮਿਸ਼ਨਰੀ ਕਾਲਜ ਖੋਲ੍ਹਣ ਵਿਚ ਰੋਲ ਅਦਾ ਕੀਤਾ ਸੀ ਅਤੇ ਉਨ੍ਹਾਂ ਨੇ ਹੀ ਸਿੰਧ ਵਿਚ ਸਿੱਖ ਧਰਮ ਦੇ ਪ੍ਰਚਾਰ ਵਾਸਤੇ ਜਥੇ ਵੀ ਭੇਜੇ ਸਨ। ਇਨ੍ਹਾਂ ਨੇ ਖਾਲਸਾ ਹੈਂਡਬਿਲ ਸੋਸਾਇਟੀ ਬਣਾ ਕੇ ਸੈਂਕੜੇ ਟਰੈਕਟ ਛਾਪ ਕੇ ਤੇ ਵੰਡ ਕੇ ਸਿੱਖੀ ਦਾ ਪ੍ਰਚਾਰ ਕੀਤਾ ਸੀ (ਚੀਫ਼ ਖਾਲਸਾ ਦੀਵਾਨ, *ਫ਼ਿਫਟੀ ਈਅਰਜ਼ ਆਫ਼ ਸਰਵਿਸ*, ਸਫ਼ਾ 71)।

ਇਹ ਗੱਲ ਵੀ ਕਾਬਲੇ ਜ਼ਿਕਰ ਹੈ ਕਿ ਜਦ ਸੁੰਦਰ ਸਿੰਘ ਮਜੀਠਾ ਆਪਣੇ ਪੁੱਤਰ ਕਿਰਪਾਲ ਸਿੰਘ ਦਾ ਵਿਆਹ ਪੰਥਕ ਰਸਮਾਂ, ਅਨੰਦ ਰੀਤੀ, ਨਾਲ ਕਰਨ ਮਗਰੋਂ ਦਰਬਾਰ ਸਾਹਿਬ ਪੁੱਜੇ ਤਾਂ ਪੁਜਾਰੀਆਂ ਨੇ ਉਨ੍ਹਾਂ ਦੀ ਅਰਦਾਸ ਕਰਨ ਤੋਂ ਨਾਂਹ ਕਰ ਦਿੱਤੀ ਸੀ। (ਗੁਰਚਰਨ ਸਿੰਘ, *ਸਾਕਾ ਨਨਕਾਣਾ ਸਾਹਿਬ*, ਸਫ਼ੇ 13-19)। ਸੁੰਦਰ ਸਿੰਘ ਮਜੀਠਿਆ ਦਾ ਪਹਿਲੇ ਗੁਰਦੁਆਰਾ ਬਿਲ (1921) ਵੇਲੇ ਦਾ ਰੋਲ ਵੀ ਕਾਬਲੇ-ਤਾਰੀਫ਼ ਸੀ। ਉਸ ਨੇ 1909 ਵਿਚ ਮਿੰਟੋ ਮਾਰਲੇ ਕੌਂਸਲ ਰੀਫ਼ਾਰਮ ਵੇਲੇ ਕੌਂਸਲਾਂ ਵਿਚ ਸਿੱਖ ਨੁਮਾਇੰਦਗੀ ਵਾਸਤੇ ਵੀ ਭਰਪੂਰ ਕੋਸ਼ਿਸ਼ਾਂ ਕੀਤੀਆਂ ਸਨ (ਭਾਵੇਂ ਉਹ ਉਦੋਂ ਕਾਮਯਾਬ ਨਹੀਂ ਹੋਇਆ ਸੀ)

## ਅਨੰਦ ਮੈਰਿਜ ਐਕਟ (1908-09)

1908 ਵਿਚ ਇਮਪੀਰੀਅਲ ਕੌਂਸਲ ਦੇ ਮੈਂਬਰ, ਨਾਭਾ ਦੇ ਕੰਵਰ ਰਿਪਦੁਮਨ ਸਿੰਘ (ਮਗਰੋਂ ਮਹਾਰਾਜਾ) ਨੇ 'ਅਨੰਦ ਮੈਰਿਜ ਬਿੱਲ' ਪੇਸ਼ ਕਰ ਕੇ ਸਿੱਖ ਅਨੰਦ ਕਾਰਜ ਨੂੰ ਕਾਨੂੰਨੀ ਦਰਜਾ ਦਿਵਾਇਆ। ਇਹ ਬਿੱਲ ਪਾਸ ਕਰਵਾਉਣ ਵਿਚ ਸੁੰਦਰ ਸਿੰਘ ਮਜੀਠਿਆ ਜੋ 1909 ਵਿਚ ਰਿਪਦੁਮਨ ਸਿੰਘ ਦੀ ਥਾਂ 'ਤੇ ਇਮਪੀਰੀਅਲ ਕੌਂਸਲ ਵਿਚ ਲਏ ਗਏ ਸਨ, ਨੇ ਬੜਾ ਰੋਲ ਅਦਾ ਕੀਤਾ। ਇਸ ਮਕਸਦ ਵਾਸਤੇ ਸਿੱਖਾਂ ਦੇ ਨਿੱਕੇ-

ਵੱਡੇ 300 ਇਕੱਠ ਹੋਏ ਅਤੇ ਸੱਤ ਲੱਖ ਸਿੱਖਾਂ ਨੇ ਦਸਤਖ਼ਤ ਕਰ ਕੇ ਸਰਕਾਰ ਨੂੰ ਇਹ ਕਾਨੂੰਨ ਪਾਸ ਕਰਨ ਵਾਸਤੇ ਕਿਹਾ ਸੀ। **ਮਗਰੋਂ ਇਹ ਇਕੱਠ ਅਤੇ ਇਹ ਲਾੱਬੀ ਹੀ ਸਿੱਖਾਂ ਵਿਚ ਸਿਆਸੀ ਹਕੂਕ ਵਾਸਤੇ ਸਿੱਖ ਲੀਗ ਕਾਇਮ ਕਰਨ ਦੀ ਨੀਂਹ ਬਣੀ ਸੀ।**

***2008 ਵਿਚ ਪਾਕਿਸਤਾਨ ਨੇ ਅਨੰਦ ਮੈਰਿਜ ਐਕਟ ਨੂੰ ਪੂਰੀ ਤਰ੍ਹਾਂ ਕਾਨੂੰਨ ਬਣਾ ਦਿੱਤਾ ਪਰ (2008 ਮਾਰਚ ਤਕ) 'ਸਿੱਖ ਹੀ ਨਹੀਂ ਬਲਕਿ ਅਕਾਲੀ" ਅਖਵਾਉਂਦੀ ਬਾਦਲ ਸਰਕਾਰ ਨੇ ਇਸ ਐਕਟ ਨੂੰ ਕਾਨੂੰਨੀ ਸ਼ਕਲ ਦੇਣ ਵਾਸਤੇ ਕੋਈ ਕਾਰਵਾਈ ਨਾ ਕੀਤੀ।***

1909 ਵਿਚ ਇਕ ਹੋਰ ਅਹਿਮ ਘਟਨਾ ਹੋਈ। ਇਸ ਸਾਲ ਮੈਕਸ ਆਰਥਰ ਮੈਕਾਲਿਫ਼ ਦੀ ਕਤਾਬ *'ਸਿੱਖ ਰਿਲੀਜਨ'* ਅੰਗਰੇਜ਼ੀ ਵਿਚ ਛਪ ਗਈ ਜਿਸ ਨਾਲ ਗ਼ੈਰ-ਸਿੱਖਾਂ ਨੂੰ ਸਿੱਖ ਧਰਮ ਤੇ ਤਵਾਰੀਖ਼ ਦੀ ਕਾਫ਼ੀ ਹੱਦ ਤੱਕ ਸਹੀ ਜਾਣਕਾਰੀ ਮਿਲਣੀ ਸ਼ੁਰੂ ਹੋ ਗਈ। ਹੁਣ ਗ਼ੈਰ-ਸਿੱਖਾਂ ਨੂੰ ਸੌਖਿਆਂ ਪਤਾ ਲਗਣਾ ਸ਼ੁਰੂ ਹੋ ਗਿਆ ਕਿ ਸਿੱਖ ਹਿੰਦੂ ਨਹੀਂ ਹਨ।

**ਇਸ ਦੇ ਜਵਾਬ ਵਿਚ ਬੁਨਿਆਦਪ੍ਰਸਤ ਫ਼ਿਰਕੂ ਹਿੰਦੂਆਂ ਨੇ** ਇਕ ਨਵੀ ਸਾਜ਼ਿਸ਼ ਰਚੀ। ਉਨ੍ਹਾਂ ਨੇ 1910 ਵਿਚ ਮੁਲਤਾਨ ਵਿਚ 'ਪੰਜਾਬ ਹਿੰਦੂ ਕਾਨਫਰੰਸ' ਰੱਖੀ ਤੇ ਇਸ ਦੀ ਪ੍ਰਧਾਨਗੀ ਖੇਮ ਸਿੰਘ ਬੇਦੀ* ਦੇ ਪੁੱਤਰ ਗੁਰਬਖ਼ਸ਼ ਸਿੰਘ ਬੇਦੀ ਤੋਂ ਕਰਵਾਈ ਤੇ ਉਸ ਤੋਂ ਅਖਵਾਇਆ ਕਿ 'ਸਿੱਖ ਹਿੰਦੂ ਹਨ'। ਬੇਦੀ ਦੀ ਇਸ ਹਰਕਤ ਦੀ ਸਾਰੇ ਪਾਸਿਓਂ ਬੜੀ ਨਿੰਦਾ ਕੀਤੀ ਗਈ ਤੇ ਸਿੱਖਾਂ ਨੇ ਉਸ ਨਾਲ ਵਰਤਣਾ ਬੰਦ ਕਰ ਦਿੱਤਾ।

**(ਖੇਮ ਸਿੰਘ ਸਾਹਿਬ ਸਿੰਘ ਬੇਦੀ ਦਾ ਪੜਪੋਤਾ ਸੀ। ਉਹ ਸਾਹਿਬ ਸਿੰਘ ਦੇ ਦੇ ਪੁਤਰ ਬਿਸ਼ਨ ਸਿੰਘ ਤੇ ਪੋਤੇ ਅਤਰ ਸਿੰਘ ਦਾ ਪੁੱਤਰ ਸੀ। ਇਹ ਉਹ ਪਰਵਾਰ ਸੀ ਜਿਹੜਾ 1848-49 ਦੀਆਂ ਅੰਗਰੇਜ਼-ਸਿੱਖ ਲੜਾਈਆਂ ਵਿਚ, ਅੰਗਰੇਜ਼ਾਂ ਦਾ ਸਾਥੀ ਬਣ ਕੇ, ਸਿੱਖਾਂ ਦੇ ਖ਼ਿਲਾਫ਼ ਲੜਿਆ ਸੀ ਜਦ ਕਿ ਸਾਹਿਬ ਸਿੰਘ ਬੇਦੀ ਦੇ ਦੂਜੇ ਪੁੱਤਰ ਬਿਕਰਮ ਸਿੰਘ ਨੇ ਸਿੱਖਾਂ ਦਾ ਸਾਥ ਦਿੱਤਾ ਸੀ ਤੇ ਅੰਗਰੇਜ਼ਾਂ ਨੇ ਉਸ ਦੀ ਜਾਗੀਰ ਜ਼ਬਤ ਕਰ ਕੇ ਉਸ ਨੂੰ ਕੈਦ ਕਰ ਕੇ ਉਸ ਦਾ ਊਨਾ ਵਾਲਾ ਕਿਲ੍ਹਾ ਵੀ ਢਾਹ ਦਿੱਤਾ ਸੀ। ਬਿਕਰਮ ਸਿੰਘ ਦਾ ਪੁੱਤਰ ਸੁਜਾਨ ਸਿੰਘ, ਪੋਤਾ ਰਾਮਕਿਸ਼ਨ ਸਿੰਘ, ਪੜਪੋਤਾ ਦੇਵਿੰਦਰ ਸਿੰਘ ਸੀ। ਦੇਵਿੰਦਰ ਸਿੰਘ ਦਾ ਪੁੱਤਰ ਮਧੁਸੂਦਨ ਸਿੰਘ ਤੇ ਉਸ ਦਾ ਪੁੱਤਰ ਸਰਬਜੋਤ ਸਿੰਘ, ਆਮ ਤੌਰ 'ਤੇ, ਸਰਕਾਰਾਂ ਦੇ ਮੁਖ਼ਾਲਿਫ਼ ਵਜੋਂ ਹੀ ਜਾਣੇ ਜਾਂਦੇ ਰਹੇ ਸਨ)।*

ਪਰ, ਬੇਦੀ ਵਰਗਿਆਂ ਦੀਆਂ ਕਾਰਵਾਈਆਂ ਨਾਲ ਸਿੱਖਾਂ ਨੂੰ ਕੋਈ ਫ਼ਰਕ ਨਾ ਪਿਆ ਸਗੋਂ ਸਿੱਖਾਂ ਵਿਚ ਵਧੇਰੀ ਜਾਗੋ ਆਈ ਤੇ ਉਨ੍ਹਾਂ ਨੇ ਆਪਣੇ ਨਿਆਰਾਪਣ ਨੂੰ ਵਧੇਰੇ ਪਰਗਟ ਕਰਨਾ ਸ਼ੁਰੂ ਕਰ ਦਿੱਤਾ। 1911 ਵਿਚ ਹੋਈ ਮਰਦਮਸ਼ੁਮਾਰੀ ਦੀ ਰੀਪੋਰਟ ਵਿਚੋਂ ਸਾਫ਼ ਪਤਾ ਲਗਦਾ ਹੈ ਕਿ ਹੁਣ ਸਿੱਖ ਆਪਣੀ ਸਿੱਖੀ ਦਾ ਡੱਟ ਕੇ ਇਜ਼ਹਾਰ ਕਰਨ ਲਗ ਪਏ ਸਨ। 1901 ਦੇ 21 ਲੱਖ ਦੇ ਮੁਕਾਬਲੇ ਵਿਚ 1911 ਦੀ ਮਰਦਮਸ਼ੁਮਾਰੀ ਵਿਚ ਵਿਚ 28.8 ਲੱਖ ਲੋਕਾਂ ਨੇ ਆਪਣੇ ਆਪ ਨੂੰ ਸਿੱਖ ਲਿਖਵਾਇਆ ਸੀ। 1911 ਦੀ ਡੀ. ਪੈਟਰੀ (ਅਸਿਸਟੈਂਟ ਡਾਇਰੈਕਟਰ ਸੀ.ਆਈ.ਡੀ.) ਦੀ ਖ਼ੁਫ਼ੀਆ ਰੀਪੋਰਟ ਇਸ ਗੱਲ ਦੀ ਤਾਈਦ ਕਰਦੀ ਹੈ ਕਿ ਸਿੱਖਾਂ ਵਿਚ ਹਿੰਦੂਆਂ ਤੋਂ ਵਖਰੇ ਨਿਆਰਾਪਣ ਦੇ ਇਜ਼ਹਾਰ ਦਾ ਰੁਝਾਣ ਵਧ ਰਿਹਾ ਹੈ (ਤੇ ਇਹ ਆਰੀਆ ਸਮਾਜ ਦੀਆਂ ਸਿੱਖ ਵਿਰੋਧੀ ਕਾਰਵਾਈਆਂ ਦਾ ਜਵਾਬੇ ਅਮਲ ਸੀ)। ਡੀ. ਪੈਟਰੀ ਦੀ ਰੀਪੋਰਟ *"ਮੈਮੋਰੰਡਮ ਔਨ ਰੀਸੈਂਟ ਡਿਵੈਲਪਮੈਂਟ ਇਨ ਸਿੱਖ ਪਾਲੇਟਿਕਸ"* (1911), *ਪੰਜਾਬ: ਪਾਸਟ ਐਂਡ ਪਰੈਜ਼ੰਟ* ਦੇ ਅਕਤੂਬਰ 1970 ਅੰਕ ਵਿਚ ਛਪੀ ਹੋਈ ਮਿਲਦੀ ਹੈ।

# (ਹ) ਸਿੱਖਾਂ ਵਿਚ ਸਿਆਸੀ ਜਾਗੋ ਦੀ ਸ਼ੁਰੂਆਤ

## ਕੈਨਾਲ ਕਲੋਨੀਜ਼ ਬਿੱਲ, ਅਜੀਤ ਸਿੰਘ ਤੇ ਲਾਜਪਤ ਰਾਏ

1870 ਤੋਂ ਮਗਰੋਂ ਅੰਗਰੇਜ਼ਾਂ ਨੇ ਪੰਜਾਬ ਵਿਚ ਬਹੁਤ ਸਾਰੀਆਂ ਨਹਿਰਾਂ ਕੱਢ ਕੇ ਪੰਜਾਬ ਦੇ ਕੁਝ ਜ਼ਿਲ੍ਹਿਆਂ ਵਿਚ ਖੇਤਾਂ ਵਾਸਤੇ ਪਾਣੀ ਦਾ ਮਸਲਾ ਹੱਲ ਕਰ ਦਿਤਾ। ਇਨ੍ਹਾਂ ਜ਼ਿਲ੍ਹਿਆਂ ਵਿਚ ਮੁੱਖ ਤੌਰ 'ਤੇ ਲਾਇਲਪੁਰ (ਹੁਣ ਫ਼ੈਸਲਾਬਾਦ), ਮਿੰਟਗੁਮਰੀ (ਹੁਣ ਸਾਹੀਵਾਲ) ਤੇ ਗੁਜਰਾਂਵਾਲਾ ਦੀ ਸ਼ੇਖ਼ੂਪੁਰਾ ਤਹਿਸੀਲ ਸਨ। ਸਰਕਾਰ ਨੇ ਪੰਜਾਬ ਦੇ ਵੱਖ-ਵੱਖ ਇਲਾਕਿਆਂ ਤੋਂ ਕਿਸਾਨਾਂ ਨੂੰ ਇਨ੍ਹਾਂ ਜ਼ਿਲ੍ਹਿਆਂ ਵਿਚ ਆ ਕੇ ਜ਼ਮੀਨਾਂ ਲੈ ਕੇ ਵਾਹੀ ਕਰਨ ਵਾਸਤੇ ਪਰੇਰਿਆ। ਉਨ੍ਹਾਂ ਨੂੰ ਸਰਕਾਰ ਨੇ ਬਹੁਤ ਸਾਰੀਆਂ ਸਹੂਲਤਾਂ ਵੀ ਦਿਤੀਆਂ। ਹਜ਼ਾਰਾਂ ਕਿਸਾਨਾਂ ਨੇ ਦੂਰ-ਦਰਾਡਿਓਂ ਆ ਕੇ, ਖੂਬ ਮਿਹਨਤ ਕਰ ਕੇ ਇਸ ਇਲਾਕੇ ਦੀ ਜ਼ਮੀਨ ਨੂੰ ਸੋਨਾ ਬਣਾ ਦਿੱਤਾ। ਇਸ ਨਾਲ ਕਿਸਾਨ ਖ਼ੁਸ਼ਹਾਲ ਤਾਂ ਹੋਏ ਹੀ, ਸਰਕਾਰ ਨੂੰ ਵੀ ਚੰਗੀ ਚੋਖੀ ਆਮਦਨ ਵੀ ਹੋਈ।

1900 ਵਿਚ ਸਰਕਾਰ ਨੇ ਇਨ੍ਹਾਂ ਜ਼ਮੀਨਾਂ ਤੋਂ ਹੋਰ ਵਧੇਰੇ ਆਮਦਨ ਕਰਨ ਦੀ ਸਕੀਮ ਹੇਠ 'ਲੈਂਡ ਐਲੀਨੇਸ਼ਨ ਐਕਟ' ਬਣਾ ਦਿਤਾ। ਇਸ ਕਾਨੂੰਨ ਮੁਤਾਬਿਕ ਜ਼ਮੀਨਾਂ ਵਾਹੁਣ ਵਾਲੇ ਹੁਣ ਜ਼ਮੀਨਾਂ ਦੇ ਮਾਲਕ ਨਹੀਂ ਬਲਕਿ 'ਕਿਰਾਏਦਾਰ' ਸਨ। ਉਹ ਅੱਗੋਂ ਨਾ ਤਾਂ ਜ਼ਮੀਨ ਵੇਚ ਸਕਦੇ ਸਨ ਤੇ ਨਾ ਇਸ ਦੀ ਵਸੀਅਤ ਕਰ ਸਕਦੇ ਸਨ। ਇਸ ਮਗਰੋਂ 1904 ਵਿੱਚ 'ਪੰਜਾਬ ਲਿਮੀਟੇਸ਼ਨ ਐਕਟ' ਅਤੇ 1905 ਵਿਚ 'ਪੰਜਾਬ ਪ੍ਰੀ-ਐਮਪਸ਼ਨ ਐਕਟ' ਬਣਾ ਦਿਤੇ ਗਏ। ਸਭ ਤੋਂ ਆਖਰੀ ਸੀ 'ਕੈਨਾਲ ਕਲੋਨੀਜ਼ ਐਕਟ'। ਇਸ ਆਖ਼ਰੀ ਐਕਟ ਹੇਠ ਨਹਿਰੀ ਪਾਣੀ ਦੇ ਰੇਟ ਬਹੁਤ ਵਧਾ ਦਿਤੇ ਗਏ, ਕਿਸਾਨਾਂ ਨੂੰ ਆਪਣੀਆਂ ਜ਼ਮੀਨਾਂ ਤੋਂ ਹੀ ਦਰਖ਼ਤ ਕੱਟਣ ਤੋਂ ਰੋਕ ਦਿਤਾ ਗਿਆ ਤੇ ਕਿਸਾਨ ਮਾਲਕ ਦੀ ਥਾਂ ਇਕ ਕਿਸਮ ਦੇ 'ਵਾਹਕ' ਹੀ ਬਣ ਗਏ। ਇਹ ਐਕਟ ਸਿਰਫ਼ ਨਹਿਰੀ ਕਲੋਨੀਆਂ (ਜ਼ਿਲ੍ਹਿਆਂ) ਤਕ ਹੀ ਮਹਿਦੂਦ ਨਹੀਂ ਸਨ ਬਲਕਿ ਸਮੁੱਚੇ ਪੰਜਾਬ ਦੇ ਕਿਸਾਨਾਂ 'ਤੇ ਲਾਗੂ ਹੁੰਦੇ ਸਨ।

ਇਨ੍ਹਾ ਚੋਹਾਂ ਕਾਨੂੰਨਾਂ ਨੇ ਨਹਿਰੀ ਜ਼ਿਲ੍ਹਿਆਂ ਦੇ ਕਿਸਾਨਾਂ ਦਾ ਗਲਾ ਘੁੱਟ ਦਿਤਾ। ਇਨ੍ਹਾਂ ਕਿਸਾਨਾਂ ਵਿਚੋਂ 90% ਸਿੱਖ ਸਨ। ਪਹਿਲੇ ਤਿੰਨ ਐਕਟ ਪਾਸ ਹੋਣ ਤਕ ਤਾਂ ਕਿਸਾਨ ਚੁਪ ਰਹੇ ਸਨ ਪਰ ਕੈਨਾਲ ਕਲੋਨੀਜ਼ ਐਕਟ ਮਗਰੋਂ ਉਹ ਰੋਹ ਵਿਚ ਆ ਗਏ। ਉਨ੍ਹਾਂ ਨੇ ਇਸ ਐਕਟ ਨੂੰ 'ਗੁਲਾਮੀ ਦਾ ਚਾਰਟਰ' ਕਰਾਰ ਦਿਤਾ ਤੇ ਇਸ ਦੇ ਨਾਲ ਹੀ ਹਰ ਪਾਸੇ ਪ੍ਰੋਟੈਸਟ ਹੋਣ ਦੇ ਆਸਾਰ ਬਣਨ ਲਗ ਪਏ। ਸਭ ਤੋਂ ਪਹਿਲਾ ਪ੍ਰੋਟੈਸਟ ਮਾਰਚ 1907 ਵਿਚ ਉਦੋਂ ਹੋਇਆ ਜਦੋਂ ਪੰਜਾਬ ਲੈਫ਼ਟੀਨੈਂਟ ਗਵਰਨਰ

ਚਾਰਲਸ ਰਿਵਜ਼ ਨੂੰ ਵਿਦਾਇਗੀ ਪਾਰਟੀ ਦਿਤੀ ਜਾ ਰਹੀ ਸੀ। ਇਸ ਮੌਕੇ 'ਤੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀਆਂ ਨੇ ਜ਼ਬਰਦਸਤ ਰੋਸ ਮੁਜ਼ਾਹਰਾ ਕੀਤਾ। ਇਸ ਮੁਜ਼ਾਹਰੇ ਦੀ ਅਗਵਾਈ ਤਾਰਾ ਸਿੰਘ (ਮਗਰੋਂ ਮਾਸਟਰ ਤਾਰਾ ਸਿੰਘ) ਕਰ ਰਿਹਾ ਸੀ। ਪੰਜਾਬ ਅਤੇ ਭਾਰਤ ਦੀਆਂ ਅਖ਼ਬਾਰਾਂ ਵਿਚ ਇਸ ਮੁਜ਼ਾਹਰੇ ਦਾ ਖ਼ੂਬ ਚਰਚਾ ਹੋਇਆ। ਸ਼ਾਇਦ ਇਹੀ ਮੁਜ਼ਾਹਰਾ ਸੀ ਜਿਸ ਨੇ ਅੰਗਰੇਜ਼ਾਂ ਤੋਂ ਆਜ਼ਾਦ ਹੋਣ ਦੀ ਲਹਿਰ ਦਾ ਮੁੱਢ ਬੰਨ੍ਹਿਆ ਸੀ।

21 ਅਪ੍ਰੈਲ 1907 ਦੇ ਦਿਨ ਰਾਵਲਪਿੰਡੀ ਵਿਚ ਵੀ ਕਿਸਾਨਾਂ ਨੇ ਜ਼ਬਰਦਸਤ ਰੋਸ ਮੁਜ਼ਾਹਰਾ ਕੀਤਾ। ਇਸ ਮੁਜ਼ਾਹਰੇ ਵਿਚ ਇਕ ਸ਼ਾਇਰ ਬਾਂਕੇ ਬਿਹਾਰੀ ਨੇ 'ਪੱਗੜੀ ਸੰਭਾ ਜੱਟਾ...' ਨਜ਼ਮ ਪੜ੍ਹ ਕੇ ਕਿਸਾਨਾਂ ਨੂੰ ਰੋਹ ਵਿਚ ਲੈ ਆਂਦਾ। ਖਟਕੜ ਕਲਾਂ ਦੇ ਅਜੀਤ ਸਿੰਘ ਨੇ ਇਸ ਮੌਕੇ 'ਤੇ ਅੰਗਰੇਜ਼ਾਂ ਦੇ ਖ਼ਿਲਾਫ਼ ਬੜੀ ਰੋਹ-ਭਰੀ ਤਕਰੀਰ ਕੀਤੀ। ਉਸ ਨੇ ਤਾਂ ਏਥੋਂ ਤਕ ਕਿਹਾ ਕਿ ''ਤੁਸੀਂ (ਕਿਸਾਨ) ਮੁਲਕ ਦੇ ਅਸਲ ਹਾਕਮ ਹੋ ਤੇ ਰਾਜੇ ਤੁਹਾਡੇ ਕੰਮੀ ਹਨ ਤੇ ਡਿਪਟੀ ਕਮਿਸ਼ਨਰ, ਸੁਪਰਡੈਂਟ ਪੁਲੀਸ ਅਤੇ ਸਰਕਾਰ ਦੇ ਮੁੱਖੀ ਅਫ਼ਸਰ ਤੁਹਾਡੇ ਨੌਕਰ ਹਨ।'' ਉਸ ਨੇ ਕਿਸਾਨਾਂ ਨੂੰ ਕਿਹਾ ਕਿ ਜਦ ਤਕ ਸਰਕਾਰ ਪਾਣੀਆਂ ਦੇ ਬਿੱਲ ਘਟਾਉਂਦੀ ਨਹੀਂ ਉੱਦੋਂ ਤਕ ਫਸਲ ਬੀਜਣੀ ਬੰਦ ਕਰ ਦੇਣ। ਉਸ ਨੇ ਲੋਕਾਂ ਨੂੰ ਕਿਹਾ ਕਿ ਉਹ ਸਰਕਾਰੀ ਅਫ਼ਸਰਾਂ ਨੂੰ ਸਲਾਮ ਨਾ ਕਰਿਆ ਕਰਨ ਅਤੇ ਸਰਕਾਰ ਦੇ ਝੋਲੀ ਚੁਕਾਂ ਤੇ ਆਨਰੇਰੀ ਅਫ਼ਸਰਾਂ ਦਾ ਬਾਈਕਾਟ ਕਰਿਆ ਕਰਨ। (*ਹੋਮ ਪੁਲੀਟੀਕਲ ਡਿਪਾਜ਼ਿਟ*, ਜੁਲਾਈ 1907, ਸਫ਼ਾ 8)।

ਅਜੀਤ ਸਿੰਘ ਦੀ ਇਸ ਬਾਗ਼ੀਆਨਾ ਤਕਰੀਰ 'ਤੇ ਡਿਪਟੀ ਕਮਿਸ਼ਨਰ (ਡੀ.ਸੀ.) ਨੇ ਉਸ ਨੂੰ ਅਤੇ ਪ੍ਰੋਟੈਸਟ ਜਲਸੇ ਦੇ ਹੋਰ ਆਗੂਆਂ ਨੂੰ ਨੋਟਿਸ ਜਾਰੀ ਕਰ ਕੇ 2 ਮਈ ਨੂੰ ਪਬਲਿਕ ਇਨਕੁਆਇਰੀ ਵਾਸਤੇ ਪੇਸ਼ ਹੋਣ ਲਈ ਤਲਬ ਕਰ ਲਿਆ। ਉਸ ਦਿਨ ਸੈਂਕੜੇ ਲੋਕ ਡੀ.ਸੀ. ਦੇ ਦਫ਼ਤਰ ਦੇ ਬਾਹਰ ਇਕੱਠੇ ਹੋ ਗਏ। ਗੜਬੜ ਤੋਂ ਡਰਦਿਆਂ ਉਸ ਨੇ ਇਨਕੁਆਇਰੀ ਮੁਲਤਵੀ ਕਰ ਦਿੱਤੀ ਪਰ ਇਸ ਦੇ ਨਾਲ ਹੀ ਬਹੁਤ ਸਾਰੇ ਆਗੂ ਗ੍ਰਿਫ਼ਤਾਰ ਵੀ ਕਰ ਲਏ। ਇਨ੍ਹਾਂ ਵਿਚੋਂ 68 ਬੰਦਿਆਂ 'ਤੇ ਸਪੈਸ਼ਲ ਮਜਿਸਟਰੇਟ ਦੀ ਅਦਾਲਤ ਵਿਚ ਮੁਕੱਦਮਾ ਚਲਾਇਆ ਗਿਆ।

ਰਾਵਲਪਿੰਡੀ ਦੇ ਮੁਜ਼ਾਹਰੇ ਅਤੇ ਗ੍ਰਿਫ਼ਤਾਰੀਆਂ ਦੀ ਖ਼ਬਰ ਪੰਜਾਬ ਵਿਚ ਸਾਰੇ ਪਾਸੇ ਫੈਲ ਗਈ। ਲਾਹੌਰ ਵਿਚ ਇਸ ਦੇ ਖ਼ਿਲਾਫ਼ ਪ੍ਰੋਟੈਸਟ ਹੋਇਆ। ਲੋਕ ਇਕ ਹਜੂਮ ਦੀ ਸ਼ਕਲ ਵਿਚ ਮਾਲ ਰੋਡ 'ਤੇ ਨਿਕਲ ਪਏ। ਘੋੜਸਵਾਰ ਪੁਲੀਸ ਨੇ ਇਨ੍ਹਾਂ ਨੂੰ ਘੋੜਿਆਂ ਦੇ ਪੈਰਾਂ ਹੇਠ ਲਿਤਾੜਿਆ ਅਤੇ ਵਹਿਸ਼ੀ ਤਰੀਕੇ ਨਾਲ ਲਾਠੀਆਂ ਮਾਰ-ਮਾਰ ਕੇ ਜ਼ਖ਼ਮੀ ਕੀਤਾ। ਇਸ ਦੇ ਬਾਵਜੂਦ ਲੋਕ ਆਪਣੇ ਰੋਹ ਦਾ ਇਜ਼ਹਾਰ ਕਰਦੇ ਰਹੇ।

ਇਸ ਦੀਆਂ ਖ਼ਬਰਾਂ ਫ਼ੌਜ ਵਿਚ ਬੈਠੇ ਪੰਜਾਬੀਆਂ ਤਕ ਵੀ ਪਹੁੰਚੀਆਂ। 26 ਪੰਜਾਬ ਇਨਫ਼ੈਂਟਰੀ ਵਿਚ ਬਹੁਤ ਸਾਰੇ ਜਵਾਨ ਨਹਿਰੀ ਕਲੋਨੀਆਂ ਵਾਲੇ ਇਲਾਕਿਆਂ

ਵਿਚੋਂ ਸਨ। ਉਨ੍ਹਾਂ ਨੇ ਵੀ ਲੋਕਾਂ ਦੀ ਐਜੀਟੇਸ਼ਨ ਨਾਲ ਹਮਦਰਦੀ ਦਾ ਇਜ਼ਹਾਰ ਕੀਤਾ। ਉਨ੍ਹਾਂ ਵਿਚੋਂ ਕਈ ਤਾਂ ਬਗ਼ਾਵਤ ਦੀਆਂ ਗੱਲਾਂ ਵੀ ਕਰਨ ਲਗ ਪਏ। ਭਾਵੇਂ ਉਹ ਬੰਦੂਕਾਂ ਚੁਕ ਕੇ ਸੜਕ 'ਤੇ ਨਹੀਂ ਆਏ ਪਰ ਸਰਕਾਰ ਨੂੰ ਅਹਿਸਾਸ ਹੋਣ ਲਗ ਪਿਆ ਕਿ ਲੋੜ ਪੈਣ 'ਤੇ ਇਹ ਫ਼ੌਜੀ ਮੁਜ਼ਾਹਰੀਨਾਂ ਅਤੇ ਬਾਗ਼ੀਆਂ ਨਾਲ ਰਲ ਸਕਦੇ ਹਨ। ਫ਼ੀਰੋਜ਼ਪੁਰ ਦੇ ਇਕ ਇਕੱਠ ਵਿਚ ਇਨ੍ਹਾਂ ਵਿਚੋਂ ਕੁਝ ਫ਼ੌਜੀ ਆਪ ਵੀ ਸ਼ਾਮਿਲ ਹੋਏ। ਦਰਅਸਲ ਇਨ੍ਹਾਂ ਵਿਚੋਂ ਬਹੁਤੇ ਫ਼ੌਜੀ ਸਿੱਖ ਸਨ ਅਤੇ ਧਾਰਮਿਕ ਦੀਵਾਨਾਂ ਵਿਚ ਪਹਿਲਾਂ ਵੀ ਜਾਂਦੇ ਰਹਿੰਦੇ ਸਨ। ਹੁਣ ਧਾਰਮਿਕ ਦੀਵਾਨਾਂ ਵਿਚ ਵੀ ਸਰਕਾਰ ਦੇ ਧੱਕੇਸ਼ਾਹੀ ਐਕਟ ਅਤੇ ਜ਼ੁਲਮ ਦਾ ਚਰਚਾ ਹੋਣ ਲਗ ਪਿਆ ਸੀ। ਗੁਰਦੁਆਰਿਆਂ ਵਿਚ ਲੋਕ ਅਕਸਰ ਸਰਕਾਰ ਦੇ ਖ਼ਿਲਾਫ਼ ਗੱਲਾਂ ਕਰਨ ਲਗ ਪਏ ਸਨ। ਕਿਉਂਕਿ 90% ਕਿਸਾਨ ਸਿੱਖ ਸਨ, ਇਸ ਕਰ ਕੇ ਇਹ ਲਹਿਰ ਵਧੇਰੇ ਕਰ ਕੇ ਸਿੱਖ ਲਹਿਰ ਹੀ ਬਣ ਗਈ ਤੇ ਇਸ ਦਾ ਬਹੁਤਾ ਅਸਰ ਵੀ ਸਿੱਖ ਬਹੁਗਿਣਤੀ ਜ਼ਿਲ੍ਹਿਆਂ ਵਿਚ ਹੀ ਰਿਹਾ ਸੀ।

ਲਾਇਲਪੁਰ ਵਿਚ ਖਟਕੜ ਪਿੰਡ ਦੇ ਸਵਰਨ ਸਿੰਘ ਤੇ ਕਿਸ਼ਨ ਸਿੰਘ ਭਰਾਵਾਂ (ਅਜੀਤ ਸਿੰਘ ਦੇ ਭਰਾਵਾਂ) ਨੇ ਇਸ ਮਾਹੌਲ ਵਿਚ ਬਹੁਤ ਸਾਰੀਆਂ ਅੰਗਰੇਜ਼-ਵਿਰੋਧੀ ਲਿਖਤਾਂ ਛਾਪ ਕੇ ਲੋਕਾਂ ਵਿਚ ਵੰਡੀਆਂ। ਜਦੋਂ ਸਰਕਾਰ ਨੂੰ ਇਨ੍ਹਾਂ ਲਿਖਤਾਂ ਦੀ ਸੂਹ ਮਿਲੀ ਤਾਂ ਇਨ੍ਹਾਂ ਨੂੰ ਜ਼ਬਤ ਕਰ ਲਿਆ ਗਿਆ ਪਰ ਉਦੋਂ ਤਕ ਇਹ ਹਜ਼ਾਰਾਂ ਪਿੰਡਾਂ ਵਿਚ ਪੁੱਜ ਚੁਕੀਆਂ ਸਨ।

ਇਨ੍ਹਾਂ ਦਿਨਾਂ ਵਿਚ ਹੀ ਲਾਹੌਰ ਵਿਚ ਵੀ ਨਹਿਰੀ ਕਲੋਨੀਆਂ ਬਾਰੇ ਕਾਨੂੰਨ ਖ਼ਾਸ ਕਰ ਕੇ ਅਤੇ ਅੰਗਰੇਜ਼ੀ ਸਰਕਾਰ ਦੇ ਖ਼ਿਲਾਫ਼ ਆਮ ਕਰ ਕੇ ਰੋਹ ਵਧ ਰਿਹਾ ਸੀ। ਲਾਲਾ ਲਾਜਪਤ ਰਾਏ ਵਕੀਲ ਨੇ ਵੀ 21-22 ਮਾਰਚ ਤੇ 6 ਅਪ੍ਰੈਲ 1907 ਨੂੰ ਇਸ ਕਾਨੂੰਨ ਦੇ ਖ਼ਿਲਾਫ਼ ਭੜਕਾਊ ਤਕਰੀਰਾਂ ਕੀਤੀਆਂ ਸਨ ਤੇ ਲੋਕਾਂ ਨੂੰ ਪਾਣੀ ਦੇ ਬਿਲ ਨਾ ਦੇਣ ਵਾਸਤੇ ਕਿਹਾ ਸੀ। ਅਜੀਤ ਸਿੰਘ ਨੇ ਲਾਹੌਰ ਦੇ ਬਰੈਡਲਾ ਹਾਲ ਵਿਚ ਸਰਕਾਰ ਦੇ ਖ਼ਿਲਾਫ਼ ਇਕ ਬੜੀ ਰੋਹ ਭਰੀ ਤਕਰੀਰ ਕੀਤੀ ਸੀ।

## ਅਜੀਤ ਸਿੰਘ ਤੇ ਲਾਜਪਤ ਰਾਏ ਦੀ ਗ੍ਰਿਫ਼ਤਾਰੀ

ਇਹ ਸਾਰਾ ਕੁਝ ਪੰਜਾਬ ਦੇ ਗਵਰਨਰ ਨੇ ਅੰਗਰੇਜ਼ ਵਾਇਸਰਾਏ ਅਤੇ ਲੰਡਨ ਵਿਚ ਇੰਡੀਆ ਆਫ਼ਿਸ ਨੂੰ ਲਿਖ ਭੇਜਿਆ ਸੀ। ਸੀ.ਆਈ.ਡੀ. ਦੀਆਂ ਹਫ਼ਤਾਵਾਰ ਰਿਪੋਰਟਾਂ ਵਿਚ ਜ਼ਿਕਰ ਮਿਲਦਾ ਹੈ ਕਿ ਸਰਕਾਰ ਇਸ ਐਜੀਟੇਸ਼ਨ ਤੋਂ ਬਹੁਤ ਫ਼ਿਕਰਮੰਦ ਸੀ। ਅਖ਼ੀਰ ਸਰਕਾਰ ਨੇ ਫੈਸਲਾ ਕੀਤਾ ਕਿ 1818 ਦੇ ਐਕਟ ਹੇਠ ਲਾਜਪਤ ਰਾਏ ਤੇ ਅਜੀਤ ਸਿੰਘ ਨੂੰ ਗ੍ਰਿਫਤਾਰ ਕਰ ਕੇ ਨਜ਼ਰਬੰਦ ਕਰ ਦਿਤਾ ਜਾਵੇ। ਲਾਜਪਤ ਰਾਏ ਨੂੰ 9 ਮਈ ਤੇ ਅਜੀਤ ਸਿੰਘ ਨੂੰ 3 ਜੂਨ 1907 ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਪੰਜਾਬ ਤੋਂ ਬਾਹਰ ਮਾਂਡਲੇ (ਹੁਣ ਬਰਮਾ ਦੇਸ਼) ਰਿਪੋਰਟ ਕਰ ਦਿਤਾ। ਇਨ੍ਹਾਂ ਗ੍ਰਿਫ਼ਤਾਰੀਆਂ ਦੇ ਖ਼ਿਲਾਫ ਪੰਜਾਬ ਵਿਚ ਕਈ ਥਾਂਈਂ ਪ੍ਰੋਟੈਸਟ ਹੋਏ। ਪਰ ਸਰਕਾਰ ਇਨ੍ਹਾਂ ਰੋਸ ਬਿਆਨਾਂ ਤੋਂ ਜ਼ਿਆਦਾ ਫ਼ਿਕਰਮੰਦ ਨਹੀਂ ਸੀ ਕਿਉਂ ਕਿ

ਲਾਲਾ ਲਾਜਪਤ ਰਾਏ ਤਾਂ ਸਰਕਾਰ ਨੂੰ ਆਪਣੀ ਮਾਸੂਮੀਅਤ ਵਾਸਤੇ ਅਰਜ਼-ਭਰੇ ਖ਼ਤ (ਇਕ ਕਿਸਮ ਦੇ ਮੁਆਫ਼ੀਨਾਮੇ) ਲਿਖ ਰਿਹਾ ਸੀ ਤੇ ਹੋਰਨਾਂ ਤੋਂ ਵੀ ਆਪਣੀ ਰਿਹਾਈ ਵਾਸਤੇ ਅਪੀਲਾਂ ਲਿਖਵਾ ਰਿਹਾ ਸੀ।

## ਲਾਜਪਤ ਰਾਏ ਵੱਲੋਂ 'ਮੁਆਫ਼ੀ' ਮੰਗਣਾ

ਲਾਜਪਤ ਰਾਏ ਨੇ 22 ਸਤੰਬਰ 1907 ਨੂੰ ਮਾਂਡਲੇ ਤੋਂ ਸੈਕਟਰੀ ਆਫ ਸਟੇਟ ਨੂੰ ਲਿਖੇ ਖ਼ਤ ਵਿਚ ਲਿਖਿਆ ਸੀ: 'ਮੈਂ ਲਾਹੌਰ ਜਾਂ ਰਾਵਲਪਿੰਡੀ ਵਿਚ ਹੋਏ ਫ਼ਸਾਦ ਵਿਚ ਹਿੱਸਾ ਨਹੀਂ ਲਿਆ ਸੀ। ਮੈਂ ਕਿਸੇ ਨੂੰ ਇਨ੍ਹਾਂ ਮੁਜ਼ਾਹਿਰਿਆਂ ਵਿਚ ਹਿੱਸਾ ਲੈਣ ਵਾਸਤੇ ਭੜਕਾਇਆ ਵੀ ਨਹੀਂ ਸੀ ਤੇ ਨਾ ਹੀ ਕੋਈ ਬਾਗ਼ੀਆਨਾ ਤਕਰੀਰ ਕੀਤੀ ਸੀ। ਮੈਂ ਤਾਂ ਸਰਕਾਰੀ ਹੁਕਮਾਂ ਦੀ ਕਾਨੂੰਨ ਹੇਠ ਰਹਿ ਕੇ ਹੀ ਵਿਰੋਧਤਾ ਕੀਤੀ ਸੀ। ਮੈਂ ਕਦੇ ਵੀ ਹਿੰਸਕ ਜਾਂ ਗ਼ੈਰ ਕਾਨੂੰਨੀ ਤਰੀਕੇ ਵਰਤਣ ਦੇ ਹੱਕ ਵਿਚ ਨਹੀਂ ਹਾਂ ਤੇ ਨਾ ਹੀ ਅਜਿਹੇ ਵਿਚਾਰਾਂ ਵਾਲੇ ਲੋਕਾਂ ਨਾਲ ਸਬੰਧ ਰਖਦਾ ਹਾਂ।'

ਪਹਿਲਾਂ ਹਿੰਦੂਆਂ ਦੇ ਇਕ ਵੱਡੇ ਆਗੂ ਗੋਪਾਲ ਕ੍ਰਿਸ਼ਨ ਗੋਖਲੇ ਨੇ ਵੀ 10 ਜੂਨ 1907 ਨੂੰ ਵਾਇਸਰਾਏ ਦੇ ਪ੍ਰਾਈਵੇਟ ਸਕੱਤਰ ਨੂੰ ਇਕ ਖਤ ਲਿਖ ਕੇ ਲਾਜਪਤ ਰਾਏ ਨੂੰ ਰਿਹਾ ਕਰਨ ਦੀ ਅਰਜ਼ ਕੀਤੀ ਸੀ। ਗੋਖਲੇ ਨੇ ਲਿਖਿਆ ਸੀ: "ਅਜੀਤ ਸਿੰਘ ਤੇ ਲਾਜਪਤ ਰਾਏ ਨੂੰ ਇਕੋ ਜਿਹਾ ਕਰਾਰ ਦੇਣਾ ਲਾਜਪਤ ਰਾਏ ਨਾਲ ਜ਼ਾਲਮਾਨਾ ਬੇਇਨਸਾਫ਼ੀ ਹੈ। ਫ਼ਰਵਰੀ ਵਿਚ ਜਦੋਂ ਮੈਂ ਲਾਹੌਰ ਵਿਚ ਸੀ ਤਾਂ ਅਜੀਤ ਸਿੰਘ ਲਾਜਪਤ ਰਾਏ ਨੂੰ ਇਕ ਬੁਜ਼ਦਿਲ ਅਤੇ ਸਰਕਾਰੀ ਬੰਦਾ ਕਹਿਣ ਲਗ ਪਿਆ ਸੀ।" (ਸਤਿਆ ਐਮ. ਰਾਏ, *ਪੰਜਾਬ ਹੀਰੋਇਕ ਟਰੈਡੀਸ਼ਨ 1900-47*, ਸਫ਼ਾ 21)।

ਲਾਜਪਤ ਰਾਏ ਨਾਲ ਹਮਦਰਦੀ ਰੱਖਣ ਵਾਲੀਆਂ ਅਖ਼ਬਾਰਾਂ *ਹਿੰਦੂਸਤਾਨ* ਅਤੇ *ਪੰਜਾਬੀ* ਨੇ ਉਸ ਦੇ ਹੱਕ ਵਿਚ ਐਡੀਟੋਰੀਅਲ ਲਿਖ ਕੇ ਅਤੇ ਬਿਆਨ ਛਾਪ ਕੇ ਉਸ ਦੀ ਰਿਹਾਈ ਦੀ ਮੰਗ ਕੀਤੀ। ਇਨ੍ਹਾਂ ਅਖ਼ਬਾਰਾਂ ਨੇ ਲਾਜਪਤ ਰਾਏ ਦੀ ਗ੍ਰਿਫਤਾਰੀ ਨੂੰ ਬਦਲਾ-ਲਊ ਕਾਰਵਾਈ ਕਿਹਾ ਅਤੇ ਉਸ (ਲਾਜਪਤ) ਨੂੰ ਮਾਸੂਮ, ਇਨਸਾਫ਼ ਪਸੰਦ, ਅਮਨ ਕਾਨੂੰਨ ਦਾ ਪਾਬੰਦ ਇਨਸਾਨ ਕਰਾਰ ਦਿਤਾ (*ਹਿੰਦੂ* 17 ਮਈ 1907, *ਪੰਜਾਬੀ* ਮਈ 1907, ਸਤਿਆ ਐਮ. ਰਾਏ, *ਪੰਜਾਬ ਹੀਰੋਇਕ ਟਰੈਡੀਸ਼ਨ*, ਸਫ਼ਾ 21-22)।

ਸਤਿਆ ਐਮ. ਰਾਏ ਦਾ ਵਿਚਾਰ ਹੈ ਕਿ "ਲਾਜਪਤ ਰਾਏ ਹੁਣ ਮੁਆਫ਼ੀਆਂ ਤੇ ਉਤਰ ਆਇਆ ਸੀ ਤੇ ਹੋਰਨਾਂ ਕੋਲੋਂ ਵੀ ਹਮਦਰਦੀ ਤੇ ਰਹਿਮ ਦੀਆਂ ਅਪੀਲਾਂ ਕਰਵਾ ਰਿਹਾ ਸੀ।" ਲਾਜਪਤ ਰਾਏ ਪਹਿਲਾਂ ਅਪਣੇ ਲੇਖਾਂ ਵਿਚ 'ਖ਼ੂਨ ਦਾ ਬਦਲਾ ਖ਼ੂਨ' ਦੀਆ ਗੱਲਾਂ ਵੀ ਕਰਦਾ ਹੁੰਦਾ ਸੀ। ਉਹ ਸੂਫ਼ੀ ਅੰਬਾ ਪ੍ਰਸਾਦ, ਅਜੀਤ ਸਿੰਘ ਅਤੇ ਹੈਦਰ ਰਜ਼ਾ ਵਰਗਿਆਂ ਦੇ ਸੋਹਲੇ ਵੀ ਗਾਉਂਦਾ ਹੁੰਦਾ ਸੀ। ਉਹ ਲੋਕਾਂ ਨੂੰ ਟੈਕਸ ਨਾ ਦੇਣ ਵਾਸਤੇ ਵੀ ਭੜਕਾਉਂਦਾ ਸੀ।

ਦਰਅਸਲ ਲਾਜਪਤ ਰਾਏ ਅਜਿਹੀਆਂ ਗੱਲਾਂ ਕਰਦਾ ਹੁੰਦਾ ਸੀ। ਉਹ ਕਾਂਗਰਸ ਦੀ ਢਿੱਲੜ ਤੇ ਪੁਰਅਮਨ ਪਾਲਸੀ ਦੀ ਸ਼ਰੇਆਮ ਮੁਖ਼ਾਲਫ਼ਤ ਕਰਦਾ ਸੀ ਪਰ ਅੰਦਰੋਂ

ਉਹ ਜਥੇਬੰਦੀ ਤੋਂ ਟੁੱਟਣ ਵਾਸਤੇ ਤਿਆਰ ਨਹੀਂ ਸੀ। ਉਹ ਵੱਡੇ ਨਾਅਰੇ ਲਾਉਂਦਾ ਸੀ ਪਰ ਗ੍ਰਿਫ਼ਤਾਰੀ ਤੋਂ ਡਰਦਾ ਸੀ ਤੇ ਇਸੇ ਕਰ ਕੇ ਜਦੋਂ ਉਸ ਨੂੰ ਗ੍ਰਿਫ਼ਤਾਰ ਕਰ ਕੇ ਮਾਂਡਲੇ ਭੇਜ ਦਿਤਾ ਗਿਆ ਤਾਂ ਉਹ ਅਪੀਲਾਂ, ਮੁਆਫ਼ੀਆਂ, ਸਿਫ਼ਾਰਸ਼ਾਂ ਅਤੇ ਸਫ਼ਾਈ ਪੇਸ਼ ਕਰਨ 'ਤੇ ਆ ਗਿਆ। ਸੈਕਟਰੀ ਆਫ਼ ਸਟੇਟ ਨੂੰ ਉਸ ਦੀ ਆਪਣੀ ਚਿੱਠੀ ਅਤੇ ਗੋਖਲੇ ਤੇ ਲਾਰਡ ਮੌਰਲੇ ਵਲੋਂ ਉਸ ਦੇ ਹੱਕ ਵਿਚ ਲਿਖੇ ਖ਼ਤ ਤੇ ਬਿਆਨ ਇਕ ਕਿਸਮ ਦੀ 'ਬਿਨਾਂ ਸ਼ਰਤ ਮੁਆਫ਼ੀ' ਸਨ।

ਅਖ਼ੀਰ ਸਰਕਾਰ ਨੇ ਲਾਜਪਤ ਰਾਏ ਤੇ ਅਜੀਤ ਸਿੰਘ ਨੂੰ 18 ਨਵੰਬਰ 1907 ਦੇ ਦਿਨ ਰਿਹਾ ਕਰ ਦਿਤਾ। ਰਿਹਾਈ ਮਗਰੋਂ ਲਾਜਪਤ ਰਾਏ ਚੁਪ ਕਰ ਕੇ ਘਰ ਬੈਠ ਗਿਆ ਪਰ ਅਜੀਤ ਸਿੰਘ ਨੇ ਇਨਕਲਾਬੀ ਕਾਰਵਾਈਆਂ ਜਾਰੀ ਰਖੀਆਂ।

## ਲਾਜਪਤ ਰਾਏ ਨੇ ਕੇਸ ਕਟਵਾਏ

ਇਕ ਦਿਲਚਸਪ ਗੱਲ ਇਹ ਹੈ ਕਿ ਇਸ ਵੇਲੇ ਤਕ ਲਾਜਪਤ ਰਾਏ ਸਿੱਖੀ ਸਰੂਪ ਵਿਚ ਸੀ। ਉਸ ਨੇ ਕੇਸ-ਦਾੜ੍ਹੀ ਸਾਬਤ ਰੱਖੇ ਹੋਏ ਸਨ ਅਤੇ ਉਹ ਦਾੜ੍ਹੀ ਬੰਨ੍ਹਦਾ ਸੀ। ਹੁਣ ਬੁਜ਼ਦਿਲੀ ਨੇ ਉਸ ਦੀ ਸ਼ਖ਼ਸੀਅਤ ਏਨੀ ਨੀਵੀਂ ਕਰ ਦਿੱਤੀ ਸੀ ਕਿ ਉਸ ਦੇ ਅੰਦਰ ਦਾ ਸਿੱਖ ਵੀ ਮਰ ਗਿਆ ਸੀ ਤੇ ਉਸ ਨੇ ਕੇਸ ਕਟਵਾ ਲਏ ਤੇ ਪੂਰਾ "ਲਾਲਾ" ਬਣ ਗਿਆ ਤੇ ਆਪਣੇ ਆਪ ਨੂੰ '**ਲਾਲਾ** ਲਾਜਪਤ ਰਾਏ' ਲਿਖਣ ਲਗ ਪਿਆ **(ਵੇਖੋ ਉਸ ਦੀ 1905 ਦੀ ਕੇਸ-ਦਾੜ੍ਹੀ-ਦਸਤਾਰ ਵਾਲੀ ਫ਼ੋਟੋ)।**

ਕਾਲੋਨਾਈਜ਼ੇਸ਼ਨ ਬਿੱਲ ਸਬੰਧੀ ਮਸਲੇ 'ਤੇ ਸਰਕਾਰ ਨੇ ਡੂੰਘੀ ਵਿਚਾਰ ਕੀਤੀ। ਕੁਝ ਅਫ਼ਸਰਾਂ ਦਾ ਵਿਚਾਰ ਸੀ ਕਿ ਕਈ ਨਹਿਰੀ ਕਲੋਨੀਆਂ ਸਾਬਕ ਫ਼ੌਜੀਆਂ ਦੀਆਂ ਵਸਾਈਆਂ ਹੋਈਆਂ ਹਨ ਤੇ ਦੂਜਾ, ਇਹ ਫ਼ੌਜੀ ਭਰਤੀ ਵਾਸਤੇ ਸਭ ਤੋਂ ਵਧੀਆ ਸੈਂਟਰ ਹਨ। ਸਰਕਾਰ ਨੇ ਇਹ ਵੀ ਮਹਿਸੂਸ ਕੀਤਾ ਕਿ ਸਿਰਫ਼ ਪਾਣੀ ਅਤੇ ਜ਼ਮੀਨੀ ਹੱਕਾਂ ਦੀ ਜੱਦੋਜਹਿਦ ਬਗ਼ਾਵਤ ਦੀ ਲਹਿਰ ਦੀ ਜ਼ਮੀਨ ਨਾ ਬਣ ਜਾਵੇ ਇਸ ਕਰ ਕੇ ਲਾਰਡ ਮਿੰਟੋ ਨੇ ਇਸ ਬਿੱਲ ਨੂੰ ਵੀਟੋ ਕਰ ਦਿਤਾ ਅਤੇ ਨਾਲ ਹੀ ਜ਼ਮੀਨ-ਟੈਕਸ ਅਤੇ ਪਾਣੀ ਰੇਟ ਵੀ ਘਟਾ ਦਿੱਤੇ।

ਭਾਵੇਂ ਇਕ ਵਾਰ ਤਾਂ ਇਹ ਮਸਲਾ ਕੁਝ ਹੱਦ ਤਕ ਹੱਲ ਹੋ ਗਿਆ ਪਰ ਅਰਜਨ ਸਿੰਘ (ਪਿਤਾ ਅਜੀਤ ਸਿੰਘ), ਅਜੀਤ ਸਿੰਘ, ਉਸ ਦੇ ਭਰਾ ਕਿਸ਼ਨ ਸਿੰਘ (ਪਿਤਾ ਭਗਤ ਸਿੰਘ), ਧਨਪਤ ਰਾਏ ਵਕੀਲ, ਜ਼ਿਆ ਉਲ ਹੱਕ, ਸੂਫ਼ੀ ਅੰਬਾ ਪ੍ਰਸਾਦ ਵਗ਼ੈਰਾ ਨੇ 'ਇਨਕਲਾਬੀ' ਕਾਰਵਾਈਆਂ ਜਾਰੀ ਰੱਖੀਆਂ। ਉਨ੍ਹਾਂ ਨੇ ਬਹੁਤ ਸਾਰੇ ਟਰੈਕਟ ਤੇ ਕਿਤਾਬਾਂ ਛਾਪ ਕੇ ਲੋਕਾਂ ਨੂੰ ਪਹੁੰਚਾ ਕੇ ਅੰਗਰੇਜ਼ ਸਰਕਾਰ ਦੇ ਖ਼ਿਲਾਫ਼ ਬਾਗ਼ੀਆਨਾ ਮਾਹੌਲ ਬਣਾਈ ਰੱਖਿਆ। ਹੁਣ ਸਰਕਾਰ ਫੇਰ ਹਰਕਤ ਵਿਚ ਆਈ ਅਤੇ ਬਾਗ਼ੀ ਲੇਖਕਾਂ ਨੂੰ ਗ੍ਰਿਫ਼ਤਾਰ ਕਰ ਕੇ ਲੰਬੀਆਂ ਸਜ਼ਾਵਾਂ ਦਿੱਤੀਆਂ। ਉਸ ਵੇਲੇ ਅਜੀਤ ਸਿੰਘ ਬੁਸ਼ਹਿਰ (ਈਰਾਨ) ਵਿਚ ਸੀ। ਜਦ ਉਸ ਨੂੰ ਪਤਾ ਲਗਾ ਕਿ ਸਰਕਾਰ ਉਸ ਦੀ ਗ੍ਰਿਫ਼ਤਾਰੀ ਕਰਵਾਉਣਾ ਚਾਹੁੰਦੀ ਹੈ ਤਾਂ ਉਹ ਉੱਥੋਂ ਵੀ ਗ਼ਾਇਬ ਹੋ ਗਿਆ।



ਲਾਲਾ ਲਾਜਪਤ ਰਾਏ 1895 ਵਿਚ
ਕੇਸਾਧਾਰੀ ਸਿੱਖ ਦੇ ਰੂਪ ਵਿਚ



ਲਾਲਾ ਲਾਜਪਤ ਰਾਏ 1905 ਵਿਚ ਕੇਸਾਧਾਰੀ ਸਿੱਖ ਦੇ
ਰੂਪ ਵਿਚ, ਦਸਤਾਰ ਅਤੇ ਬੰਨ੍ਹੀ ਹੋਈ ਦਾੜ੍ਹੀ ਨਾਲ ।

ਹੁਣ ਭਾਵੇਂ ਇਕ ਵਾਰ ਤਾਂ 1907-1908 ਦੀ ਲਹਿਰ ਖ਼ਤਮ ਹੋ ਗਈ ਸੀ ਪਰ ਫਿਰ ਵੀ ਹਿੰਦੂ ਲੀਡਰ ਸਿੱਖਾਂ ਨੂੰ ਬਗ਼ਾਵਤ ਅਤੇ ਮਾਰਸ਼ਲ ਕਾਰਵਾਈਆਂ ਵਾਸਤੇ ਭੜਕਾਉਂਦੇ ਰਹਿੰਦੇ ਸਨ। 29 ਦਸੰਬਰ 1908 ਦੇ ਦਿਨ ਕੈਕਸਟਨ ਹਾਲ ਲੰਡਨ ਵਿਚ ਬਿਪਨ ਚੰਦਰ ਪਾਲ ਨੇ ਇਕ ਤਕਰੀਰ ਕਰਦਿਆਂ ਕਿਹਾ: ਪੰਜਾਬ ਅਜੇ ਮਰਿਆ ਨਹੀਂ ਅਤੇ ਆਪਣੇ ਮਨ ਦੀਆਂ ਅੱਖਾਂ ਨਾਲ ਵੇਖ ਸਕਦਾ ਹਾਂ ਕਿ ਸਿੱਖ ਆਪਣੇ ਹੱਥ ਵਿਚ ਤਲਵਾਰ ਫੜੀ ਕੁਰਬਾਨੀਆਂ ਕਰ ਰਹੇ ਹਨ ਤੇ ਕਹਿ ਰਹੇ ਹਨ ਕਿ 'ਮੈਂ ਨਿਸ਼ਾਨੇ ਵਾਸਤੇ ਆਪਣਾ ਸਿਰ ਵਾਰ ਦਿੱਤਾ ਹੈ, ਆਪਣਾ ਅਕੀਦਾ ਨਹੀਂ।' (ਐਮ.ਐਲ. ਆਹਲੂਵਾਲੀਆ, *ਫ਼ਰੀਡਮ ਸਟਰਗਲ ਇਨ ਇੰਡੀਆ 1858-1900*, ਸਫ਼ੇ 355-56)। ਭੋਲੇ ਸਿੱਖ ਅਜਿਹੇ ਉਕਸਾਊ ਲੈਕਚਰਾਂ ਨੂੰ ਸੁਣ ਕੇ ਅੰਨ੍ਹੀ ਜਦੋਜਹਿਦ ਵਿਚ ਛਲਾਂਗ ਲਗਾਉਣ ਵਾਸਤੇ ਅਕਸਰ ਤਿਆਰ ਹੋ ਜਾਂਦੇ ਹਨ।

**ਇਹੀ ਸਪਿਰਟ ਸਿੱਖਾਂ ਦੇ ਨੇੜੇ ਰਹਿਣ ਵਾਲੇ ਦੂਜੇ ਪੰਜਾਬੀਆਂ ਵਿਚ ਵੀ ਸੀ। ਇਸ ਦੀ ਇਕ ਮਿਸਾਲ ਇਹ ਹੈ:**

ਜੂਨ 1909 ਵਿਚ ਗਣੇਸ਼ ਵੀਰ ਸਾਵਰਕਰ ਨੇ ਲੰਡਨ ਵਿਚ ਇੰਜਨੀਅਰਿੰਗ ਦਾ ਕੋਰਸ ਮੁਕਾ ਕੇ ਪੰਜਾਬ ਪਰਤਣ ਵਾਲੇ ਇਕ ਨੌਜਵਾਨ ਮਦਨ ਲਾਲ ਢੀਂਗਰਾ ਨੂੰ ਭੜਕਾ ਕੇ ਅੰਗਰੇਜ਼ਾਂ ਤੋਂ ਬਦਲਾ ਲੈਣ ਵਾਸਤੇ ਤਿਆਰ ਕੀਤਾ। ਢੀਂਗਰਾ ਨੇ ਇੰਡੀਆ ਆਫ਼ਿਸ ਦੇ ਸੀਨੀਅਰ ਅਫ਼ਸਰ ਸਰ ਵਿਲੀਅਮ ਕਰਜ਼ਨ ਵਾਹਿਲੀ ਨੂੰ ਪਹਿਲੀ ਜੁਲਾਈ 1909 ਦੇ ਦਿਨ ਗੋਲੀ ਮਾਰ ਕੇ ਮਾਰ ਦਿਤਾ (ਤੇ ਇਸ ਦੋਸ਼ ਵਿਚ ਉਸ ਨੂੰ ਫ਼ਾਂਸੀ ਦੀ ਸਜ਼ਾ ਦਿਤੀ ਗਈ)। ਉਸ ਦੇ ਇਸ ਐਕਸ਼ਨ ਦੀ ਨਿੰਦਾ ਕਰਨ ਵਾਲਿਆਂ ਵਿਚ ਸਰ ਆਗ਼ਾ ਖ਼ਾਨ, ਬਿਪਨ ਚੰਦਰ ਪਾਲ, ਗੋਪਾਲ ਕ੍ਰਿਸ਼ਨ ਗੋਖਲੇ, ਸਰ ਸੁਰਿੰਦਰ ਨਾਥ ਬੈਨਰਜੀ, ਐਨ.ਸੀ. ਕੇਲਕਰ ਵੀ ਸਨ।

1909 ਵਿਚ ਖ਼ਤਮ ਹੋਈ ਇਹ ਲਹਿਰ ਅਗਲੇ ਤਿੰਨ ਸਾਲ ਤਕ ਖ਼ਾਮੋਸ਼ੀ ਰਹੀ ਪਰ 1913 ਵਿਚ ਕਨੈਡਾ ਵਿਚ ਇਹ ਗ਼ਦਰ ਲਹਿਰ ਵਜੋਂ ਫੇਰ ਪੁੰਗਰਨੀ ਸ਼ੁਰੂ ਹੋ ਗਈ।

## ਗ਼ਦਰ ਲਹਿਰ (1913-18)

ਕੁਝ ਲੇਖਕਾਂ ਵੱਲੋਂ ਭਾਵੇਂ ਗਦਰ ਲਹਿਰ ਦਾ ਸਿਰਾ 1913-14 ਨਾਲ ਜੋੜਿਆ ਜਾਂਦਾ ਹੈ ਪਰ ਇਸ ਦੀਆਂ ਜੰਮਣ-ਪੀੜਾਂ ਚਿਰੋਕਣੀਆਂ ਪੁਰਾਣੀਆਂ ਹਨ। ਪੰਜਾਬ ਵਿਚ ਮਿਸਲਾਂ ਵਲੋਂ ਖਾਲਸਾ ਰਾਜ ਕਾਇਮ ਕੀਤੇ ਜਾਣ ਮਗਰੋਂ ਭਾਵੇਂ ਅੱਧੀ ਸਦੀ ਰਣਜੀਤ ਸਿੰਘ ਨੇ ਤੇ ਫਿਰ ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕਰੀ ਰੱਖਿਆ, ਪਰ ਸਿੱਖ ਕੌਮ ਦੀ ਆਪਣੀ ਹਕੂਮਤ ਕਾਇਮ ਕਰਨ ਦੀ ਧੁੰਨ ਉਵੇਂ ਹੀ ਕਾਇਮ ਰਹੀ। ਦੋ ਵੇਲੇ (ਘੱਟੋ ਘੱਟ ਦੋ ਵੇਲੇ) 'ਰਾਜ ਕਰੇਗਾ ਖਾਲਸਾ' ਪੜ੍ਹਨ ਵਾਲੀ ਕੌਮ "ਆਖ਼ਰ ਤਖ਼ਤ 'ਤੇ ਬਹੇਗੀ ਆਪ ਗੁਰੂ ਦੀ ਫ਼ੌਜ" ਦਾ ਐਲਾਨ-ਨਾਮਾ ਪੂਰਾ ਕਰਨ ਤੋਂ ਕਦੇ ਵੀ ਪਿੱਛੇ ਨਹੀਂ ਸੀ ਮੁੜਨੀ। ਇਸ ਗੱਲ ਬਾਰੇ ਅੰਗਰੇਜ਼ ਪੂਰੀ ਤਰਾਂ ਚੌਕਸ ਸੀ ।

ਸਿੱਖ ਕੌਮ ਦੇ ਇਸ ਐਲਾਨ-ਨਾਮੇ ਨੂੰ ਭੁਲਾਉਣ ਵਾਸਤੇ ਅੰਗਰੇਜ਼ਾਂ ਨੇ ਪੰਜਾਬ ਵਿਚ ਸਿੱਖਾਂ ਨੂੰ ਫ਼ੌਜ ਵਿਚ ਚੋਖੀ ਤਾਦਾਦ ਵਿਚ ਭਰਤੀ ਕਰ ਕੇ ਮਿੱਠਾ ਜ਼ਹਿਰ ਪਿਆਉਣਾ ਸ਼ੁਰੂ ਕਰ ਦਿੱਤਾ। ਦੂਜਾ, ਅੰਗਰੇਜ਼ਾਂ ਨੇ ਲਾਇਲਪੁਰ ਅਤੇ ਮਿੰਟਗੁਮਰੀ ਤੇ ਹੋਰ ਨਹਿਰੀ ਇਲਾਕਿਆਂ ਵਿਚ ਜ਼ਮੀਨਾਂ ਦੇ ਕੇ, ਹਰਾ ਇਨਕਲਾਬ ਬੀਜ ਕੇ ਤੇ ਤੀਜਾ, ਸਿੱਖਾਂ ਵਿਚ ਜਾਗੀਰਦਾਰੀ ਦੀ ਬਚੀ-ਖੁਚੀ ਪੀੜ੍ਹੀ ਨੂੰ ਮਿਲਵਰਤਣੀਏ ਬਣਾਉਣ ਦੀ ਕੋਸ਼ਿਸ਼ ਕੀਤੀ। ਭਾਵੇਂ ਇਹੋ ਜਿਹੀਆਂ ਸਾਜ਼ਿਸ਼ਾਂ ਅੰਗਰੇਜ਼ਾਂ ਨੇ ਘੜੀਆਂ ਸਨ ਪਰ ਪੰਥ ਦੀ ਹਕੂਮਤ ਕਰਨ ਦੀ ਧੁੰਨ ਹਰਗਿਜ਼ ਮੱਧਮ ਨਹੀਂ ਹੋ ਸਕੀ।

1857 ਦੇ ਗ਼ਦਰ ਦੀ ਗੋਲਡਨ ਜੁਬਲੀ 'ਤੇ 10 ਮਈ 1907 ਨੂੰ ਲੰਡਨ ਦੇ ਕਾਕਸਟਨ ਹਾਲ ਵਿਚ ਹੋਏ ਇਕ ਸਮਾਗਮ ਵਿਚ ਪਰਦੇਸੀ ਸਿੱਖਾਂ ਨੇ ਇਕ ਪੈਂਫਲਿਟ ਛਾਪ ਕੇ ਵੰਡਿਆ। ਇਸ ਦਾ ਹੈਡਿੰਗ ਸੀ: 'ਖਾਲਸਾ' ਤੇ ਇਸ ਵਿਚ ਆਖਿਆ ਗਿਆ ਸੀ ਕਿ 'ਖਾਲਸਾ ਜੀ ਅੰਗਰੇਜ਼ ਨੂੰ ਖਾਲਸੇ ਦੀ ਸਰਜ਼ਮੀਂ ਤੋਂ ਕੱਢਣ ਵਾਸਤੇ ਜੱਦੋਜਹਿਦ ਲਈ ਤਿਆਰ ਹੋ ਜਾਓ।'

ਇਨ੍ਹੀਂ ਦਿਨੀਂ ਹੀ ਭਾਈ ਤੇਜਾ ਸਿੰਘ ਮਸਤੂਆਣਾ ਨੇ ਵੀ ਯੂ. ਕੇ. ਵਿਚ ਹਾਰਵਰਡ ਯੂਨੀਵਰਸਿਟੀ ਵਿਚ ਅੰਗਰੇਜ਼ਾਂ ਨੂੰ ਸਿੱਖ ਮੁਲਕ ਵਿਚੋਂ ਕੱਢਣ ਵਾਸਤੇ ਪ੍ਰਾਪੇਗੰਡਾ ਕਰ ਕੇ ਕਈ ਸਿੱਖ ਜੱਦੋਜਹਿਦ ਵਾਸਤੇ ਤਿਆਰ ਕੀਤੇ। ਇਹ ਮਾਹੌਲ, 50 ਸਾਲ ਪਹਿਲਾਂ ਖੁਸੇ ਰਾਜ ਨੂੰ ਮੁੜ ਹਾਸਿਲ ਕਰਨ ਦੀਆਂ ਖ਼ਾਹਿਸ਼ਾਂ ਦਾ ਅਹਿਸਾਸ ਜ਼ਿੰਦਾ ਕਰਨ ਵਿਚ ਮਦਦਗਾਰ ਹੋਇਆ ਪਰ ਇਹ ਕਿਸੇ ਵੱਡੇ ਐਕਸ਼ਨ ਦਾ ਸਬਬ ਨਾ ਬਣ ਸਕਿਆ। ਉਂਝ ਇਸ ਨਾਲ ਇੰਗਲੈਂਡ, ਅਮਰੀਕਾ ਤੇ ਕਨੇਡਾ ਦੇ ਸਿੱਖਾਂ ਵਿਚ ਆਜ਼ਾਦੀ ਤੇ ਖ਼ੁਦਮੁਖ਼ਤਿਆਰੀ ਦੀ ਸੋਚ ਨੇ ਆਪਣਾ ਅਸਰ ਜ਼ਰੂਰ ਦਿਖਾਉਣਾ ਸ਼ੁਰੂ ਕਰ ਦਿੱਤਾ ਸੀ।

ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਅਮਰੀਕਾ ਵਿਚ ਬੈਠੇ ਕੁਝ ਸਿੱਖ ਮਾਲੀ ਪੱਖੋਂ ਸੌਖੇ ਹੋ ਗਏ ਸਨ। ਉਹ ਕੁਝ ਕਰਨਾ ਲੋਚਦੇ ਸਨ। ਉਨ੍ਹਾਂ ਨੇ 1906 ਵਿਚ ਪੰਦਰਾਂ ਹਜ਼ਾਰ ਡਾਲਰ ਖ਼ਰਚ ਕੇ ਵੈਨਕੂਵਰ ਵਿਚ ਇਕ ਗੁਰਦੁਆਰਾ ਬਣਾ ਲਿਆ ਸੀ। ਇਸ ਮਗਰੋਂ ਸਿੱਖਾਂ ਨੇ ਪੈਸੇ ਇਕੱਠੇ ਕਰ ਕੇ ਢਾਈ ਲੱਖ ਰੁਪੈ ਨਾਲ ਗੁਰੂ ਨਾਨਕ ਮਾਈਨਿੰਗ ਕੰਪਨੀ ਬਣਾ ਲਈ ਸੀ। ਇਸ ਦੇ ਨਾਲ ਹੀ ਪੰਝੀ ਹਜ਼ਾਰ ਡਾਲਰ ਦੀ ਰਕਮ ਨਾਲ ਈਗਲ ਹਾਰਬਰ ਵਿਚ 250 ਏਕੜ ਜ਼ਮੀਨ ਖ਼ਰੀਦ ਲਈ ਤਾਂ ਜੋ ਗੁਰੂ ਨਾਨਕ ਕਲਨੀ ਬਣਾਈ ਜਾ ਸਕੇ। ਇਸ ਵੇਲੇ ਤਕਰੀਬਨ ਦਸ ਹਜ਼ਾਰ ਸਿੱਖ ਕਨੇਡਾ ਵਿਚ ਕੰਮ ਕਰ ਰਹੇ ਸਨ। ਸਿੱਖਾਂ ਦੀ ਇਸ ਤਰੱਕੀ 'ਤੇ ਗੋਰੇ ਈਰਖਾ ਕਰਨ ਲਗ ਪਏ। ਉਨ੍ਹਾਂ ਨੇ ਤਾਂ ਇਕ ਵਾਰ ਇਹ ਵੀ ਪਲਾਨ ਕੀਤਾ ਕਿ ਏਸ਼ੀਅਨਾਂ ਨੂੰ ਕਨੇਡਾ ਤੋਂ ਬਾਹਰ ਕੱਢਿਆ ਜਾਵੇ ਤੇ ਇਸ ਸਕੀਮ ਹੇਠ ਉਨ੍ਹਾਂ ਨੂੰ ਹਾਂਡਰਸ ਭੇਜਣ ਦੀ ਸਕੀਮ ਬਣਾਈ। ਪਰ ਜਦੋਂ ਸਿੱਖ ਨੁਮਾਇੰਦਿਆਂ ਸਤਨਾਗਰ ਸਿੰਘ ਤੇ ਸ਼ਾਮ ਸਿੰਘ ਨੇ ਹਾਂਡਰਸ ਦਾ ਦੌਰਾ ਕਰ ਕੇ ਹਾਲਾਤ ਵੇਖੇ ਤਾਂ ਸਿੱਖਾਂ ਨੇ ਉੱਥੇ ਜਾਣ ਤੋਂ ਨਾਂਹ ਕਰ ਦਿੱਤੀ।

1912 ਵਿਚ ਇੱਥੋਂ ਦੇ ਸਿੱਖਾਂ ਨੇ ਪੰਜਾਬ ਦੇ ਸਿੱਖਾਂ ਨੇ ਵਿਦਿਆ ਦੇ ਨਾਲ-ਨਾਲ ਆਜ਼ਾਦੀ ਤੇ ਗ਼ੁਲਾਮੀ ਦਾ ਫ਼ਰਕ ਦਿਖਾਉਣ ਵਾਸਤੇ ਇਕ ਪ੍ਰਾਜੈਕਟ ਸੋਚਿਆ। ਉਨ੍ਹਾਂ ਨੇ ਭਾਈ ਜਵਾਲਾ ਸਿੰਘ ਠੱਠੀਆਂ, ਭਾਈ ਸੰਤੋਖ ਸਿੰਘ, ਬਾਬਾ ਵਿਸਾਖਾ ਸਿੰਘ ਵਗ਼ੈਰਾ ਦੀ ਅਗਵਾਈ ਹੇਠ ਇਸ ਜਦੋਜਹਿਦ ਦੇ ਹਿੱਸੇ ਵਲੋਂ ਪੰਜਾਬ 'ਚੋਂ ਕੁੱਝ ਨੌਜਵਾਨਾਂ ਨੂੰ ਅਮਰੀਕਾ ਵਿਚ ਪੜ੍ਹਾਈ ਕਰਨ ਵਾਸਤੇ ਤਿਆਰ ਕਰਨ ਲਈ ਛੇ ਵਜ਼ੀਫੇ ਜਾਰੀ ਕਰਨ ਲਈ ਫ਼ੰਡ ਇਕੱਠਾ ਕੀਤਾ। ਇਸ ਫ਼ੰਡ ਵਿਚ ਸਿਰਫ ਸਿੱਖਾਂ ਨੇ ਹੀ ਹਿੱਸਾ ਪਾਇਆ ਅਤੇ ਕੈਨੇਡਾ ਤੇ ਅਮਰੀਕਾ ਵਿਚ ਬੈਠੇ ਅਮੀਰ ਹਿੰਦੂਆਂ ਨੇ ਕਾਣੀ ਕੌਡੀ ਤੱਕ ਵੀ ਦੇਣੋਂ ਨਾਂਹ ਕਰ ਦਿੱਤੀ। ਪਰ ਜਦੋਂ ਵਜ਼ੀਫਿਆਂ ਵਾਸਤੇ ਦਰਖ਼ਾਸਤਾਂ ਪੁੱਜੀਆਂ ਤਾਂ ਸਾਰੇ ਦੇ ਸਾਰੇ ਹਿੰਦੂ ਹੀ ਸਨ।

ਉਧਰ ਕੈਨੇਡਾ ਵਿਚ ਸਿੱਖ ਆਵਾਸੀਆਂ ਦੇ ਪਰਿਵਾਰਾਂ ਦੇ ਦਾਖ਼ਲੇ 'ਤੇ ਪਾਬੰਦੀਆਂ ਲੱਗੀਆਂ ਹੋਈਆਂ ਸਨ। ਅੰਗਰੇਜ਼ਾਂ ਨੇ ਕਾਨੂੰਨ ਬਣਾ ਦਿੱਤਾ ਸੀ ਕਿ ਸਿਰਫ਼ ਉਹ ਸ਼ਖ਼ਸ ਹੀ ਕਨੇਡਾ ਆ ਸਕਦਾ ਹੈ ਜਿਹੜਾ ਆਪਣੇ ਮੁਲਕ ਤੋਂ ਸਿੱਧਾ ਜਹਾਜ਼ 'ਤੇ ਆਇਆ ਹੋਵੇ ਤੇ ਜਿਸ ਕੋਲ ਛੇ ਸੌ ਡਾਲਰ ਵੀ ਹੋਣ। ਚੀਨ ਤੋਂ ਤਾਂ ਸਿੱਧੇ ਜਹਾਜ਼ ਆਉਂਦੇ ਸਨ ਪਰ ਕਲਕੱਤਾ ਜਾਂ ਬੰਬਈ ਤੋਂ ਨਹੀਂ। ਇਸ ਕਰ ਕੇ 1911 ਤੇ 1913 ਵਿਚਕਾਰ ਸਤਾਰਾਂ ਹਜ਼ਾਰ ਚੀਨੀ ਤਾਂ ਟੱਬਰਾਂ ਸਣੇ ਕਨੇਡਾ ਆ ਵਸੇ ਪਰ ਸਿੱਖਾਂ ਦਾ ਰਾਹ ਬੰਦ ਹੋ ਗਿਆ। ਹੋਰ ਤਾਂ ਹੋਰ ਏਥੇ ਰਹਿੰਦੇ ਸਿੱਖਾਂ ਦੇ ਟੱਬਰਾਂ (ਪਤਨੀਆਂ ਤੇ ਬੱਚਿਆਂ) ਨੂੰ ਵੀ ਕਨੇਡਾ ਆਉਣ ਦੀ ਇਜਾਜ਼ਤ ਨਹੀਂ ਸੀ।

ਉਂਞ ਇਹ ਵੀ ਅੰਗਰੇਜ਼ਾਂ ਦੀ ਸਿੱਖਾਂ ਨਾਲ ਵੱਡੀ ਜ਼ਿਆਦਤੀ ਸੀ। ਉਹ ਸਿੱਖਾਂ ਤੋਂ ਮਦਦ ਲੈ ਕੇ ਵੀ ਸਿੱਖਾਂ ਨਾਲ ਹੀ ਧੱਕਾ ਰਕਦੇ ਸਨ। ਕਨੇਡਾ ਵਿਚ ਕੰਮ ਕਰ ਰਹੇ ਸਿੱਖਾਂ ਵਿਚੋਂ 90% ਬ੍ਰਿਟਿਸ਼ ਫ਼ੌਜ ਵਾਸਤੇ ਲੜ ਚੁਕੇ ਸਾਬਕਾ ਫ਼ੌਜੀ ਹੀ ਸਨ। ਚੀਨ ਦੇ ਬਕਸਰ ਐਕਸ਼ਨ ਵਿਚ ਬ੍ਰਿਟਿਸ਼ ਫ਼ੌਜ ਦੀਆਂ 18 ਕੰਪਨੀਆਂ ਭੇਜੀਆਂ ਗਈਆਂ ਸਨ ਤੇ ਇਨ੍ਹਾਂ ਵਿਚੋਂ 16 ਸਿੱਖਾਂ ਦੀਆਂ ਸਨ। ਯਾਨਿ ਜਿਨ੍ਹਾਂ ਸਿੱਖਾਂ ਨੇ ਅੰਗਰੇਜ਼ਾਂ ਦੀ ਮਦਦ ਕੀਤੀ ਸੀ ਉਨ੍ਹਾਂ 'ਤੇ ਪਾਬੰਦੀਆਂ ਤੇ ਜਿਨ੍ਹਾਂ ਨੇ ਅੰਗਰੇਜ਼ਾਂ ਦੇਖ਼ਿਲਾਫ਼ ਜੰਗ ਲੜੀ ਸੀ ਉਨ੍ਹਾਂ ਨੂੰ ਕਨੇਡਾ ਆਉਣ ਦੀ ਖੁਲ੍ਹ। ਅਜੀਬ ਇਨਸਾਫ਼ ਸੀ ਗੋਰਿਆਂ ਦਾ!

ਸਿੱਖਾਂ ਤੇ ਹੋਰ ਪੰਜਾਬੀਆਂ ਨੇ ਇਸ ਦੇ ਖ਼ਿਲਾਫ਼ ਜੱਦੋਜਹਿਦ ਕਰਨ ਦਾ ਫ਼ੈਸਲਾ ਕੀਤਾ। ਪਰ ਇਸ ਜੱਦੋਜਹਿਦ ਵਾਸਤੇ, ਸਾਰੀ ਦੀ ਸਾਰੀ ਲੜਾਈ, ਸਿੱਖਾਂ ਨੇ, ਸਿੱਖ ਜਥੇਬੰਦੀਆਂ ਨੇ ਅਤੇ ਗੁਰਦੁਆਰਿਆਂ ਨੇ ਕੀਤੀ। ਖਾਲਸਾ ਦੀਵਾਨ ਸੁਸਾਇਟੀ (ਕੈਨੇਡਾ) ਦੀ ਸਰਪ੍ਰਸਤੀ ਹੇਠ ਭਾਈ ਤੇਜਾ ਸਿੰਘ, ਡਾ: ਸੁੰਦਰ ਸਿੰਘ, ਰਾਜਾ ਸਿੰਘ ਬਾੜੀਆਂ ਤੇ ਹੋਰਨਾਂ ਨੇ ਚੋਖੀ ਮਿਹਨਤ ਕੀਤੀ। ਪੰਜਾਬ ਵਿਚ ਵੀ ਖਾਲਸਾ ਸਭਾ ਪੂਹਲਾ (ਲਾਹੌਰ) ਨੇ 23 ਜੂਨ 1912 ਨੂੰ ਕੈਨੇਡਾ ਸਰਕਾਰ ਦੇ ਸਿੱਖਾਂ ਨਾਲ ਧੱਕੇ ਦੇ ਖ਼ਿਲਾਫ਼ ਰੋਸ ਮਤਾ ਪਾਸ ਕੀਤਾ। ਗਵਾਲੀਅਰ ਤੇ ਸ਼ਿਮਲਾ ਦੀਆਂ ਸਿੰਘ ਸਭਾਵਾਂ ਨੇ ਵੀ ਅਜਿਹੇ ਮਤੇ ਪਾਸ ਕੀਤੇ। ਲਾਇਲਪੁਰ ਦੇ ਸੰਤ ਸਿੰਘ ਨੇ ਵੀ ਇਸ ਜੱਦੋਜਹਿਦ ਵਿਚ ਹਿੱਸਾ ਪਾਇਆ। ਜਨਵਰੀ 1913 ਵਿਚ ਕੈਲੇਫ਼ੋਰਨੀਆ ਤੋਂ ਬਾਬਾ ਜਵਾਲਾ

ਸਿੰਘ, ਖਾਲਸਾ ਦੀਵਾਨ ਸੁਸਾਇਟੀ (ਕੈਨੇਡਾ) ਦੇ ਸੱਦੇ ਤੇ ਉਥੇ ਗਏ। ਫ਼ੈਸਲਾ ਹੋਇਆ ਕਿ ਜਵਾਲਾ ਸਿੰਘ, ਨੰਦ ਸਿੰਘ (ਅਮਰੀਕਾ), ਬਲਵੰਤ ਸਿੰਘ (ਗਰੰਥੀ) ਤੇ ਨਰਾਇਣ ਸਿੰਘ ਫ਼ਿਲੌਰ (ਮੀਤ ਗਰੰਥੀ) ਕੈਨੇਡਾ ਤੋਂ ਡੈਪੂਟੇਸ਼ਨ ਲੈ ਕੇ ਇੰਗਲੈਂਡ ਜਾਣ। ਨੰਦ ਸਿੰਘ (ਅਮਰੀਕਾ), ਬਲਵੰਤ ਸਿੰਘ (ਗਰੰਥੀ) ਤੇ ਨਰਾਇਣ ਸਿੰਘ 14 ਮਾਰਚ 1913 ਨੂੰ ਇੰਗਲੈਂਡ ਵੀ ਗਏ ਪਰ ਕੋਈ ਸੁਣਵਾਈ ਨਾ ਹੋਈ। ਫਿਰ ਇਹ ਪੰਜਾਬ ਦੇ ਗਵਰਨਰ ਨੂੰ ਮਿਲਣ ਵਾਸਤੇ ਸ਼ਿਮਲੇ ਵੀ ਆਏ। ਗਵਰਨਰ ਪੰਜਾਬ ਨਾਲ ਮੁਲਾਕਾਤ ਵੇਲੇ ਭਾਈ ਬਲਵੰਤ ਸਿੰਘ ਨੇ ਉਸ (ਗਵਰਨਰ) ਨੂੰ ਜ਼ਿਆਦਾ ਹੀ ਬੁਰਾ ਭਲਾ ਆਖ ਦਿੱਤਾ। ਇਸ ਨਾਲ ਗੱਲਬਾਤ ਸਿਰੇ ਨਾ ਚੜ੍ਹ ਸਕੀ। ਇਸ ਮਗਰੋਂ ਸ਼ਿਮਲਾ ਵਿਚ ਸਿੱਖਾਂ ਨੇ ਇਕ ਜਲਸਾ ਵੀ ਕੀਤਾ। ਇਸ ਵਿਚ ਸੁੰਦਰ ਸਿੰਘ ਮਜੀਠਾ ਵੀ ਬੋਲਿਆ। ਪਰ ਅੰਗਰੇਜ਼ਾਂ 'ਤੇ ਕੋਈ ਅਸਰ ਨਾ ਹੋਇਆ। ਡੈਪੂਟੇਸ਼ਨ ਨਿਰਾਸ ਹੋ ਕੇ ਵਾਪਿਸ ਚਲਾ ਗਿਆ ਤੇ ਉੱਥੇ ਜਾ ਕੇ ਐਜੀਟੇਸ਼ਨ ਕਰਨ ਦਾ ਫ਼ੈਸਲਾ ਕੀਤਾ।

ਇਸ ਸਾਰੀ ਕਾਰਵਾਈ ਵਿਚ ਸਿਰਫ਼ ਤੇ ਸਿਰਫ਼ ਸਿੱਖ ਹੀ ਸਨ ਕਿਤੇ ਵੀ ਕੋਈ ਹਿੰਦੂ ਨਜ਼ਰ ਨਹੀਂ ਸੀ ਆਉਂਦਾ। ਇਸ ਸਾਰੀ ਜੱਦੋਜਹਿਦ ਦਾ ਵੱਡਾ ਸੈਂਟਰ ਵੈਨਕੂਵਰ ਦਾ ਗੁਰਦੁਆਰਾ ਸੀ। ਉਂਞ ਹਾਂਗਕਾਂਗ, ਸਿੰਘਾਪੁਰ, ਚੀਨ ਵਿਚ ਵੀ ਇਸ ਸੋਚ ਦੇ ਲੋਕ ਕਾਰਵਾਈਆਂ ਕਰ ਰਹੇ ਸਨ।

ਅੰਗਰੇਜ਼ੀ ਸਰਕਾਰ ਦੀਆਂ 1914 ਦੀਆਂ ਖ਼ੁਫ਼ੀਆ ਫ਼ਾਈਲਾਂ ਮੁਤਾਬਿਕ ਕੈਨੇਡਾ ਦੇ ਸਿੱਖਾਂ ਦਾ ਮਸਲਾ ਸਿਰਫ਼ ਮੁਕਾਮੀ ਨਹੀਂ ਸੀ। ਇਸ ਦੇ ਪਿੱਛੇ ਇਕ ਪੂਰੀ ਦੀ ਪੂਰੀ ਅਣਐਲਾਨੀ ਬਾਗ਼ੀਆਨਾ, ਪਰ ਖ਼ੁਫ਼ੀਆ, ਲਹਿਰ ਚੱਲ ਰਹੀ ਸੀ।

ਅੰਗਰੇਜ਼ਾਂ ਨੇ ਇਕ ਜਪਾਨੀ, ਜਿਸ ਦਾ ਨਾਂ 'ਹਸਨ ਹਤਾਨੋ' ਸੀ, ਨੂੰ ਸਿੱਖਾਂ ਵਿਚ ਜਾਸੂਸੀ ਕਰਨ ਵਾਸਤੇ ਛੱਡਿਆ ਹੋਇਆ ਸੀ। ਇਕ ਪਾਸੇ ਤਾਂ ਉਹ ਸਿੱਖਾਂ ਨੂੰ ਉਨ੍ਹਾਂ ਦੇ ਪੈਂਫਲਿਟ ਤੇ ਹੋਰ ਸਮੱਗਰੀ ਜਪਾਨੀ ਵਿਚ ਤਰਜਮਾ ਕਰ ਕੇ ਦਿਆ ਕਰਦਾ ਸੀ ਤੇ ਉਨ੍ਹਾਂ ਵਿਚ 'ਸਿੱਖਾਂ ਦਾ ਦੋਸਤ' ਬਣ ਕੇ ਰਹਿੰਦਾ ਸੀ ਤੇ ਦੂਜੇ ਪਾਸੇ ਉਹ ਸਾਰੀ ਰਿਪੋਰਟ ਵੀ ਅੰਗਰੇਜ਼ਾਂ ਨੂੰ ਦੇ ਦਿਆ ਕਰਦਾ ਸੀ। 1914 ਵਿਚ ਉਸ ਨੇ ਅੰਗਰੇਜ਼ਾਂ ਤੋਂ 200 ਯੇਨ (ਜਪਾਨੀ ਕਰੰਸੀ) ਰਿਸ਼ਵਤ ਲੈ ਕੇ ਦੱਸਿਆ ਕਿ ਸਿੱਖ ਬਾਗ਼ੀਆਂ ਦੇ ਪ੍ਰਾਪੇਗੰਡੇ ਦੇ ਤਿੰਨ ਮੁਖ ਰਿੰਗ ਲੀਡਰ ਹਨ: (1) ਸ. ਈਸ਼ਰ ਸਿੰਘ ਠੇਕੇਦਾਰ, ਜੋਹਰ, ਮਲਾਇਆ (ਮਲੇਸ਼ੀਆ) (2) ਡਾਕਟਰ ਠਾਕਰ ਸਿੰਘ ਇਕੋਲਾਹਾ (ਕਾਂਟਨ-ਕੌਲੂਨ ਰੇਲਵੇ, ਕਾਂਟਨ, ਚੀਨ), (3) ਸੈਕਟਰੀ ਸਿੱਖ ਟੈਂਪਲ (1866 ਸੈਕੰਡ ਐਵੇਨਿਊ, ਵੈਨਕੂਵਰ, ਕੈਨੇਡਾ)। ਹਸਨ ਹਤਾਨੋ ਨੇ 500 ਸਿੱਖ ਵਰਕਰਾਂ ਦੇ ਐਡਰੈਸ ਵੀ ਚੋਰੀ ਕਰ ਕੇ ਅੰਗਰੇਜ਼ਾਂ ਨੂੰ ਵੇਚੇ ਸਨ *{ਹੋਮ-ਪੁਲੀਟੀਕਲ ਫ਼ਾਈਲਾਂ, ਅਗਸਤ 1914 ਫਾਈਲ ਨੰ: 7-16, ਬ੍ਰਿਟਿਸ਼ ਲਾਇਬਰੇਰੀ, ਕਾਮਨਵੈਲਥ ਰਿਕਾਰਡਜ਼ ਲੰਡਨ ਤੇ ਨੈਸ਼ਨਲ ਆਰਕਾਈਵਜ਼ ਦਿਲੀ}*। ਇਸੇ ਤਰ੍ਹਾਂ ਅਮਰੀਕਾ ਵਿਚ ਸਿਆਟਲ ਵਿਚ ਇਸ ਲਹਿਰ ਦੇ ਵੱਡੇ ਥੰਮ ਸੋਹਨ ਸਿੰਘ ਭਕਨਾ, ਊਧਮ ਸਿੰਘ ਕਸੇਲ ਅਤੇ ਹਰਨਾਮ ਸਿੰਘ ਸਨ।

ਅੰਗਰੇਜ਼ੀ ਸਰਕਾਰ ਦੀਆਂ ਖ਼ੁਫ਼ੀਆ ਰਿਪੋਰਟਾਂ ਮੁਤਾਬਿਕ ਇਹ ਲਹਿਰ ਸਿੱਖਾਂ ਵਲੋਂ ਆਪਣੀ ਗੁਆਚੀ ਖ਼ੁਦਮੁਖ਼ਤਿਆਰੀ ਹਾਸਿਲ ਕਰਨ ਦੀ ਖਾਹਿਸ਼ ਦਾ ਨਤੀਜਾ ਸੀ

ਤੇ ਇਸ ਦੇ ਵੱਡੇ ਕਾਰਕੁੰਨ ਤੇ ਪੈਸੇ ਦੇਣ ਵਾਲੇ ਸਾਰੇ ਦੇ ਸਾਰੇ ਸਿੱਖ ਹੀ ਸਨ। ਗ਼ੈਰ-ਸਿੱਖ, ਯਾਨੀ ਹਰਦਿਆਲ, ਪਰਮਾਨੰਦ ਵਗੈਰਾ, ਨੇ ਤਾਂ ਪੜ੍ਹੇ-ਲਿਖੇ ਹੋਣ ਕਰ ਕੇ ਸਿੱਖਾਂ ਨੂੰ ਗੱਲਾਂ ਵਿਚ ਭਰਮਾ ਕੇ, ਇਸ ਲਹਿਰ ਦੀ ਲੀਡਰਸ਼ਿਪ ਤੇ ਕਬਜ਼ਾ ਕਰ ਲਿਆ ਸੀ। (ਮਗਰੋਂ ਇਹਨਾਂ ਦੋਹਾਂ, ਹਰਦਿਆਲ ਤੇ ਪਰਮਾਨੰਦ, ਨੇ ਅੰਗਰੇਜ਼ ਸਰਕਾਰ ਤੋਂ ਮੁਆਫ਼ੀਆਂ ਮੰਗ ਲਈਆਂ ਸਨ)। ਪਰ ਦੂਜੇ ਪਾਸੇ ਸਿੱਖਾਂ ਨੂੰ ਸ਼ਹੀਦੀਆਂ, ਜੇਲ੍ਹਾਂ ਤੇ ਜੁਰਮਾਨਿਆਂ ਦੇ ਇਨਾਮ ਮਿਲੇ ਸਨ।

## ਗ਼ਦਰ ਪਾਰਟੀ ਦਾ ਬਣਨਾ

ਅਮਰੀਕਾ, ਕੈਨੇਡਾ, ਚੀਨ, ਹਾਂਗਕਾਂਗ, ਸਿੰਘਾਪੁਰ ਵਗੈਰਾ ਵਿਚ ਬੈਠੇ ਮੁਲਕ-ਦਰਦੀ ਸਿੰਘਾਂ ਦੀ ਅਜ਼ਾਦੀ ਦੀ ਤਹਿਰੀਕ ਜਦੋਂ ਬੁਲੰਦੀਆਂ ਵਲ ਵਧਣ ਲੱਗੀ ਤਾਂ ਹਰਦਿਆਲ ਵਰਗਿਆਂ ਨੇ ਇਸ ਤਹਿਰੀਕ ਦੀ "ਹਾਈਜੈਕਿੰਗ" ਕਰਨ ਦੀ ਸਾਜ਼ਿਸ਼ ਘੜੀ। ਇਸ ਸਾਜ਼ਿਸ਼ ਦਾ ਸਭ ਤੋਂ ਪਹਿਲਾ ਹਿੱਸਾ ਸੀ ਭੋਲੇ ਭਾਲੇ ਸਿੱਖਾਂ ਨੂੰ ਪੰਜਾਬ ਦੀ ਜਗਹ ਹਿੰਦੂਸਤਾਨ ਦੀ ਆਜ਼ਾਦੀ ਵਾਸਤੇ ਉਕਸਾਉਣਾ। ਇਸ ਸੋਚ ਨਾਲ, ਹਰਦਿਆਲ ਵਰਗਿਆਂ ਨੇ, 31 ਮਾਰਚ 1913 ਨੂੰ, ਬਰਾਈਡਲ ਵੇਲ (ਓਰੇਗਾਨ), ਅਮਰੀਕਾ ਵਿਚ ਹੋਈ ਇਕ ਬੈਠਕ ਕਰ ਕੇ 'ਹਿੰਦੀ ਐਸੋਸੀਏਸ਼ਨ' ਬਣਾ ਕੇ ਉਸ ਵਿਚ ਚਾਰ ਕੁ ਸਿੱਖਾਂ ਨੂੰ ਅਹੁਦਿਆਂ ਦੀ ਮਿਸ਼ਰੀ ਚਖਾ ਦਿੱਤੀ। ਪਰ ਇਸ ਦੀ ਅਸਲ ਲੀਡਰਸ਼ਿਪ ਹਰਦਿਆਲ ਕੋਲ ਹੀ ਰਹੀ। ਇਸ ਜਮਾਤ ਵੱਲੋਂ ਪਹਿਲੀ ਨਵੰਬਰ 1913 ਨੂੰ 'ਗ਼ਦਰ' ਨਾਂ ਦਾ ਪਰਚਾ ਵੀ ਜਾਰੀ ਕਰ ਦਿੱਤਾ ਗਿਆ।

ਛੇਤੀ ਹੀ ਇਸ ਦੀਆਂ ਬਰਾਂਚਾਂ ਸ਼ਿੰਘਾਈ (ਸੁੰਦਰ ਸਿੰਘ, ਡਾ: ਮਥਰਾ ਸਿੰਘ, ਵਿਸਾਖਾ ਸਿੰਘ ਦਦੇਹਰ ਤੇ ਸੱਜਣ ਸਿੰਘ ਦੀ ਅਗਵਾਈ ਹੇਠ), ਹਾਂਗਕਾਂਗ (ਡਾ: ਠਾਕਰ ਸਿੰਘ ਇਕੋਲਾਹਾ ਦੀ ਅਗਵਾਈ ਹੇਠ ਤੇ ਬਾਅਦ ਵਿਚ ਗਿਆਨੀ ਭਗਵਾਨ ਸਿੰਘ ਦੀ ਅਗਵਾਈ ਹੇਠ, ਤੇ ਮਗਰੋਂ ਭਾਈ ਹਰਨਾਮ ਸਿੰਘ ਤੇ ਭਾਈ ਬਿਸ਼ਨ ਸਿੰਘ ਵੀ), ਫ਼ਿਲਪਾਈਨਜ਼, ਸਿਆਮ (ਥਾਈਲੈਂਡ), ਪਨਾਮਾ ਅਤੇ ਹੋਰ ਕਈ ਮੁਲਕਾਂ ਵਿਚ ਵੀ ਕਾਇਮ ਹੋ ਗਈਆਂ। ਉਪਰ ਲਿਖੇ ਆਗੂਆਂ ਤੋਂ ਇਲਾਵਾ ਸੋਹਣ ਸਿੰਘ ਭਕਨਾ, ਹਰਨਾਮ ਸਿੰਘ ਕਾਲਾ ਸੰਘਾ, ਹਰਨਾਮ ਸਿੰਘ ਟੁੰਡੀਲਾਟ, ਕਰਤਾਰ ਸਿੰਘ ਲਟਾਲਾ, ਨਿਧਾਨ ਸਿੰਘ ਚੁੱਘਾ, ਜਵਾਲਾ ਸਿੰਘ ਠੱਠੀਆਂ, ਸੰਤੋਖ ਸਿੰਘ ਵਗੈਰਾ ਵੀ ਇਸ ਤਹਿਰੀਕ ਵਿਚ ਸ਼ਾਮਿਲ ਸਨ।

ਗ਼ਦਰ ਪਾਰਟੀ ਨੇ ਪਲਾਨਿੰਗ ਤਿਆਰ ਕੀਤੀ ਕਿ ਅੰਗਰੇਜ਼ਾਂ ਨੂੰ ਪੜਾਅ-ਵਾਰ ਪਿਛਾੜ ਕੇ ਮੁਲਕ ਅਜ਼ਾਦ ਕਰਵਾਇਆ ਜਾਏ। ਇਸ ਮਕਸਦ ਵਾਸਤੇ ਇਕ ਲੰਮੀ ਪਲਾਨ ਤਿਆਰ ਕੀਤੀ ਗਈ। ਪਲਾਨ ਮੁਤਾਬਿਕ ਸਭ ਤੋਂ ਪਹਿਲਾਂ ਅੰਗਰੇਜ਼ਾਂ ਤੋਂ ਪੰਜਾਬ ਨੂੰ ਅਜ਼ਾਦ ਕਰਾਇਆ ਜਾਣਾ ਸੀ ਤੇ ਇਹ ਸਾਰਾ ਘੋਲ ਹਥਿਆਰਬੰਦ ਹੋਣਾ ਸੀ। ਪੰਜਾਬ ਤੋਂ ਬਾਅਦ ਕਸ਼ਮੀਰ ਤੇ ਫਿਰ ਸੈਂਟਰਲ ਇੰਡੀਆ ਵਲ ਕੂਚ ਕੀਤਾ ਜਾਣਾ ਸੀ।

## ਗ਼ਦਰ ਦੀ ਪਲਾਨਿੰਗ

ਭਾਵੇਂ ਇਸ ਪਲਾਨਿੰਗ ਦਾ ਪੂਰੇ ਦਾ ਪੂਰਾ ਖਰੜਾ ਤਾਂ ਨਹੀਂ ਮਿਲਦਾ; ਪਰ ਅੰਗਰੇਜ਼ਾਂ ਦੀਆਂ ਖ਼ੁਫ਼ੀਆਂ ਫ਼ਾਈਲਾਂ ਵਿਚ ਪਏ ਹੋਏ ਇਕ ਖ਼ਤ ਤੋਂ ਇਸ ਦਾ ਇਕ ਹਿੱਸਾ ਮਿਲ ਜਾਂਦਾ ਹੈ। ਇਹ ਖਤ ਕਾਂਟਨ (ਚੀਨ) ਤੋਂ ਡਾ: ਠਾਕਰ ਸਿੰਘ ਇਕੋਲਾਹਾ ਨੇ 17 ਨਵੰਬਰ 1914 ਨੂੰ ਗਿਆਨੀ ਭਗਵਾਨ ਸਿੰਘ ਨੂੰ ਲਿਖਿਆ ਸੀ, ਜਿਹੜਾ ਹਾਂਗਕਾਂਗ ਵਿਚ ਸੈਂਸਰ ਨੇ ਪੁਲਿਸ ਦੇ ਹਵਾਲੇ ਕਰ ਦਿੱਤਾ ਸੀ (ਨਤੀਜੇ ਵਜੋਂ ਡਾ: ਠਾਕਰ ਸਿੰਘ ਗ੍ਰਿਫ਼ਤਾਰ ਹੋ ਗਿਆ ਅਤੇ 4 ਸਾਲ ਜੇਲ੍ਹ ਵਾਸੀ ਬਣਿਆ ਰਿਹਾ)। ਇਸ ਖ਼ਤ ਮੁਤਾਬਿਕ ਜਨਵਰੀ 1915 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜਨਮ ਦਿਨ ’ਤੇ ਪੰਜਾਬ ਵਿਚ ਸਾਰੇ ਪਾਸੇ ਹਥਿਆਰਬੰਦ ਗ਼ਦਰੀ ਆਪੋ ਆਪਣੀਆਂ ਤਹਿਸੀਲਾਂ, ਥਾਣਿਆਂ ਤੇ ਜ਼ਿਲਿਆਂ ਵਿਚ ਅੰਗਰੇਜ਼ਾਂ ਨੂੰ ਕਤਲ ਕਰ ਕੇ ਇਨਕਲਾਬੀ ਸੇਵਾਦਾਰਾਂ ਨੂੰ ਤਾਇਨਾਤ ਕਰ ਦੇਣਗੇ। ਫ਼ੌਜ ਵਿਚ ਪਹਿਲੋਂ ਹੀ ਤਿਆਰੀ ਹੋ ਚੁੱਕੀ ਹੋਵੇਗੀ। ਇਸ ਤਰ੍ਹਾਂ ਚੁੱਪਚਾਪ ਪੰਜਾਬ ’ਤੇ ਕਬਜ਼ਾ ਹੋ ਜਾਵੇਗਾ। ਉਸ ਵੇਲੇ ਅੰਗਰੇਜ਼ੀ ਫ਼ੌਜ ਜਰਮਨੀ ਨਾਲ ਜੰਗ ਵਿਚ ਰੁੱਝੀ ਹੋਣ ਕਰ ਕੇ ਬਹੁਤੀ ਹਿਲਜੁਲ ਨਹੀਂ ਕਰ ਸਕੇਗੀ। ਇਹ ਸਾਰੀ ਕਾਰਵਾਈ ਇਕੋ ਦਿਨ ਇਕੋ ਵੇਲੇ ਸਾਰੇ ਪੰਜਾਬ ਵਿਚ ਸ਼ੁਰੂ ਹੋਣੀ ਸੀ। ਖ਼ਤ ਮੁਤਾਬਿਕ ਲੁਧਿਆਣਾ ਜ਼ਿਲੇ ਦਾ ਚਾਰਜ ਡਾ. ਠਾਕਰ ਸਿੰਘ ਇਕੋਲਾਹਾ ਨੇ ਲਿਆ ਹੋਇਆ ਸੀ। {*ਸੀ.ਆਈ.ਡੀ. ਦੇ ਡਾਇਰੈਕਟਰ ਦੀ ਵੀਕਲੀ ਰਿਪੋਰਟ* 15-6-1915, ਹੋਮ ਪੁਲੀਟੀਕਲ ਫ਼ਾਈਲ ਨੰਬਰ 549-552, ਨੈਸ਼ਨਲ ਆਰਕਾਈਜ਼ ਦਿੱਲੀ}।

ਪਰ ਹਰਦਿਆਲ ਵਰਗੇ ਹਿੰਦੂ ਆਗੂਆਂ ਨੂੰ ਇਹ ਮਨਜ਼ੂਰ ਨਹੀਂ ਸੀ। ਹਰਦਿਆਲ ਤੇ ਗਦਰ ਲਹਿਰ ਦੀ ਲੀਡਰਸ਼ਿਪ ਦੇ ਹੋਰ ਹਿੰਦੂ ਆਗੂ ਇਹ ਨਹੀਂ ਸੀ ਚਾਹੁੰਦੇ ਕਿ ਪਹਿਲੋਂ ਪੰਜਾਬ ਅਜ਼ਾਦ ਹੋ ਜਾਵੇ। ਉਹ ਸਿੱਖਾਂ (ਤੇ ਮੁਸਲਮਾਨਾਂ) ਨੂੰ ਹਕੂਮਤ ਦੇਣ ਲਈ ਤਿਆਰ ਨਹੀਂ ਸਨ। ਸੋ ਉਨ੍ਹਾਂ ਨੇ ਇਸ ਗ਼ਦਰ ਨੂੰ ਤਾਰਪੀਡੋ ਕਰਨ ਦੀ ਸਾਜ਼ਿਸ਼ ਘੜੀ। ਇਨ੍ਹਾਂ ਨੇ ਸਿੱਖ ਜੁਝਾਰੂ ਗ਼ਦਰੀਆਂ ਨੂੰ ਭਰਮਾਇਆ ਕਿ ਪਹਿਲਾਂ ਇਕ ਨੁਕਰ ਤੋਂ ਸ਼ੁਰੂ ਕੀਤਾ ਜਾਵੇ, ਯਾਨੀ ਫ਼ਰੰਟੀਅਰ ਸੂਬਾ ਤੇ ਕਸ਼ਮੀਰ ਨੂੰ ਆਜ਼ਾਦ ਕਰਾਇਆ ਜਾਵੇ। ਹੈਰਾਨੀ ਵਾਲੀ ਗੱਲ ਇਹ ਸੀ ਕਿ ਇਸ ਲਹਿਰ ਵਿਚ ਉਪਰਲੇ ਦੋਹਾਂ ਸੂਬਿਆਂ ਦਾ ਕੋਈ ਵੀ ਬੰਦਾ ਸ਼ਾਮਿਲ ਨਹੀਂ ਸੀ ਅਤੇ ਦੂਜੇ ਪਾਸੇ 90 ਫ਼ੀਸਦੀ ਸਿੱਖ ਇਸ ਤਹਿਰੀਕ ’ਚ ਜੂਝ ਰਹੇ ਸਨ। ਇਸ ਸਾਜ਼ਿਸ਼ ਦਾ ਮਤਲਬ ਸਾਫ਼ ਸੀ ਕਿ ਗਦਰ ਲਹਿਰ ਨੂੰ ਤਾਰਪੀਡੋ ਕਰ ਦਿੱਤਾ ਜਾਏ। ਇਹ ਸਾਜ਼ਿਸ਼ ਬਿਲਕੁਲ 1907 ਵਾਂਗ ਹੀ ਸੀ ਜਦੋਂ ਅਜੀਤ ਸਿੰਘ ਤੇ ਲਾਜਪਤ ਰਾਏ ਨੇ ਕਿਰਸਾਨੀ ਲਹਿਰ ਦੀ ਅਗਵਾਈ ਸੰਭਾਲੀ ਤੇ ਲਾਜਪਤ ਰਾਏ ਮਗਰੋਂ ਮੁਆਫ਼ੀ ਮੰਗ ਕੇ ਘਰ ਬੈਠ ਗਿਆ ਪਰ ਅਜੀਤ ਸਿੰਘ 1947 ਤੱਕ ਜਲਾਵਤਨ ਰਿਹਾ ਤੇ 40 ਸਾਲ ਸਰਜ਼ਮੀਂ ਤੇ ਪੈਰ ਨਾ ਰੱਖ ਸਕਿਆ। ਸੋ ਇਸ ਹਰਕਤ ਨਾਲ ਹੀ ਗਦਰ ਲਹਿਰ ਦੀ ਨਾਕਾਮਯਾਬੀ ਦਾ ਮੁੱਢ ਬੱਝ ਜਾਂਦਾ ਹੈ।

## ਕਾਮਾਗਾਟਾਮਾਰੂ ਜਹਾਜ਼

ਗਦਰ ਪਾਰਟੀ ਵਲੋਂ ਇਨਕਲਾਬੀ ਐਕਸ਼ਨ 1924-25 ਵਿਚ ਕਰਨ ਵਾਸਤੇ ਤਿਆਰੀ ਕੀਤੀ ਜਾ ਰਹੀ ਸੀ, ਪਰ ਜੰਗ ਸ਼ੁਰੂ ਹੋ ਜਾਣ ਦੀ ਵਜਾਹ ਕਰ ਕੇ ਇਸ ਦੀ ਤਾਰੀਖ ਅਗਾਊਂ ਕਰ ਕੇ 1917 'ਤੇ ਲੈ ਆਂਦੀ ਗਈ। ਇਸ ਵਿਚਕਾਰ ਹੀ ਕਾਮਾਗਾਟਾਮਾਰੂ ਜਹਾਜ਼ ਵਾਲੀ ਘਟਨਾ ਹੋ ਗਈ। ਉਨ੍ਹਾਂ ਦਿਨਾਂ ਵਿਚ ਕਨੇਡਾ ਸਰਕਾਰ ਨੇ ਇਕ ਨਵਾਂ ਕਾਨੂੰਨ ਪਾਸ ਕੀਤਾ ਸੀ ਕਿ ਸਿਰਫ਼ ਸਿੱਧੇ ਕਨੇਡਾ ਪੁੱਜਣ ਵਾਲੇ ਮੁਸਾਫ਼ਿਰਾਂ ਨੂੰ ਹੀ ਕਨੇਡਾ ਵਿਚ ਉਤਰਨ ਅਤੇ ਰਹਿਣ ਦੀ ਇਜਾਜ਼ਤ ਮਿਲੇਗੀ। ਇਸ ਮਸਲੇ ਨੂੰ ਹੱਲ ਕਰਨ ਵਾਸਤੇ ਗੁਰਦਿਤ ਸਿੰਘ ਸਰਹਾਲੀ (ਅੰਮ੍ਰਿਤਸਰ) ਨੇ ਇਕ ਜਪਾਨੀ ਸਮੁੰਦਰੀ ਜਹਾਜ਼ ਕਾਮਾਗਾਟਾਮਾਰੂ ਦਰਅਸਲ ਇਸ ਦਾ ਨਾਂ ਕੋਮਾਗਾਟਾ ਮਰੂ ਸੀ)ਕਿਰਾਏ 'ਤੇ ਲੈ ਲਿਆ ਤਾਂ ਜੋ ਕਾਨੂੰਨੀ ਅੜਿੱਚਣ ਨੂੰ ਦੂਰ ਕੀਤਾ ਜਾ ਸਕੇ। ਇਹ ਜਹਾਜ਼ 29 ਮਾਰਚ 1914 ਨੂੰ ਸਿੱਧੇ ਕੈਨੇਡਾ ਪਹੁੰਚਣਾ ਸੀ। ਪਰ ਰਸਤੇ ਵਿਚ ਦੇਰ ਹੋਣ ਕਾਰਨ ਇਹ ਜਹਾਜ਼ 22 ਮਈ 1914 ਨੂੰ ਵੈਨਕੂਵਰ ਪਹੁੰਚਿਆ। ਕੈਨੇਡਾ ਦੇ ਨਸਲੀ ਹਾਕਮਾਂ ਨੇ ਇੰਵ ਸਿੱਧੇ ਪੁੱਜੇ ਮੁਸਾਫ਼ਿਰਾਂ ਨੂੰ ਵੀ ਉਤਰਨ ਦੀ ਇਜ਼ਾਜ਼ਤ ਨਾ ਦਿੱਤੀ। ਕਾਫ਼ੀ ਲੰਬੀ ਜਦੋਜਹਿਦ ਮਗਰੋਂ ਵੀ ਜਦੋਂ ਇਜ਼ਾਜ਼ਤ ਨਾ ਮਿਲੀ ਤਾਂ ਸਿੱਖ ਵੀ ਡਟ ਗਏ। ਕੈਨੇਡਾ ਦੇ ਹਾਕਮਾਂ ਨੇ ਜਹਾਜ਼ 'ਤੇ ਫਾਇਰਿੰਗ ਕਰਨ ਦੀ ਧਮਕੀ ਦਿੱਤੀ। ਇਸ ਦੇ ਜਵਾਬ ਵਿਚ ਕੈਨੇਡਾ ਦੀ ਸਿੱਖ ਸੰਗਤ ਨੇ 21 ਜੁਲਾਈ 1914 ਨੂੰ ਵੈਨਕੂਵਰ ਦੇ ਗੁਰਦੁਆਰੇ ਵਿਚ ਇਕ ਇਕੱਠ ਕੀਤਾ ਤੇ ਮਤਾ ਪਾਸ ਕੀਤਾ ਕਿ ਜੇ ਕਰ ਜਹਾਜ਼ 'ਤੇ ਗੋਲੀ ਚਲਾਈ ਗਈ ਤਾਂ ਸਿੱਖ ਵੈਨਕੂਵਰ ਸ਼ਹਿਰ ਨੂੰ ਸਾੜ ਕੇ ਸੁਆਹ ਕਰ ਦੇਣਗੇ।

ਸਿੱਖਾਂ ਦੇ ਇਸ ਐਲਾਨਨਾਮੇ 'ਤੇ ਸਰਕਾਰ ਡਰ ਗਈ। ਹੁਣ ਸਰਕਾਰ ਨੇ ਸਿੱਖ ਆਗੂਆਂ ਨਾਲ ਮੁੜ ਕੇ ਗੱਲਬਾਤ ਕੀਤੀ। ਜਹਾਜ਼ ਵਿਚਲੇ ਸਿੱਖ ਵੀ ਇਕ ਹੋਰ ਨਵੇਂ ਬਣੇ ਕਾਨੂੰਨ ਦੀ ਚਾਲਾਕੀ ਦੇ ਖ਼ਿਲਾਫ਼ ਟੱਕਰ ਲੈਣ ਦੀ ਬਜਾਏ ਵਾਪਿਸ ਪੰਜਾਬ ਮੁੜਨ ਵਾਸਤੇ ਰਾਜ਼ੀ ਹੋ ਗਏ। ਕਨੇਡਾ ਸਰਕਾਰ ਨੇ ਵੀ ਜਹਾਜ਼ ਨੂੰ ਤੇਲ ਤੇ ਖਾਣ ਪੀਣ ਦਾ ਸਮਾਨ ਲੈਣ ਦੀ ਇਜ਼ਾਜ਼ਤ ਦੇ ਦਿੱਤੀ। ਅਖ਼ੀਰ 23 ਜੁਲਾਈ ਨੂੰ ਜਹਾਜ਼ ਕਲਕੱਤੇ ਨੂੰ ਵਾਪਿਸ ਮੁੜ ਪਿਆ। ਦੋ ਮਹੀਨੇ ਦੇ ਸਫ਼ਰ ਮਗਰੋਂ ਜਹਾਜ਼ 26 ਸਤੰਬਰ 1914 ਨੂੰ ਕਿਲਪੀ ਪਹੁੰਚਿਆ। ਉੱਥੇ ਇਸ ਦੀ ਪੂਰੀ ਤਲਾਸ਼ੀ ਲਈ ਗਈ। 29 ਸਤੰਬਰ ਨੂੰ ਜਹਾਜ਼ ਕਲਕੱਤਾ ਨੇੜੇ ਬਜਬਜ ਘਾਟ ਵਿਖੇ ਪੁੱਜਿਆ।

ਇੱਥੇ ਇਹ ਜ਼ਿਕਰ ਕਰ ਦੇਣਾ ਜ਼ਰੂਰੀ ਹੈ ਕਿ ਜਦੋਂ ਜਹਾਜ਼ ਕੈਨੇਡਾ ਤੋਂ ਕਲਕੱਤਾ ਦੇ ਰਾਹ ਵਿਚ ਹੀ ਸੀ ਤਾਂ ਅੰਗਰੇਜ਼ ਸਰਕਾਰ ਨੇ ਦੋ ਨਵੇਂ ਆਰਡੀਨੈਂਸ ਜਾਰੀ ਕਰ ਦਿੱਤੇ ਸਨ। ਪਹਿਲਾ ਆਰਡੀਨੈਂਸ 'ਗੈਰ ਮੁਲਕੀ ਆਰਡੀਨੈਂਸ' 29 ਅਗਸਤ 1914 ਨੂੰ ਜਾਰੀ ਹੋਇਆ ਸੀ ਤੇ ਦੂਜਾ 'ਇਨਗਰੈਸ ਇੰਟੂ ਇੰਡੀਆ ਆਰਡੀਨੈਂਸ' ਕੁਝ ਦਿਨ ਮਗਰੋਂ। ਇਨ੍ਹਾਂ ਦੋਹਾਂ ਆਰਡੀਨੈਂਸਜ਼ ਹੇਠ ਭਾਰਤ ਵਿਚ ਦਾਖ਼ਿਲ ਹੋਣ ਵਾਲੇ ਕਿਸੇ ਵੀ ਸ਼ਖਸ਼ ਨੂੰ ਬਿਨਾਂ ਵਜਹ ਦੱਸੇ ਹਿਰਾਸਤ ਵਿਚ ਲਿਆ ਜਾ ਸਕਦਾ ਸੀ।

## ਬਜਬਜ ਘਾਟ ਦਾ ਸਾਕਾ

29 ਸਤੰਬਰ 1914 ਨੂੰ ਜਦੋਂ ਕਾਮਾਗਾਟਾਮਾਰੂ ਜਹਾਜ਼ ਬਜਬਜ ਘਾਟ ਪਹੁੰਚਿਆ ਤਾਂ ਇਕ ਸਪੈਸ਼ਲ ਗੱਡੀ ਮੁਸਾਫ਼ਿਰਾਂ ਨੂੰ ਉੱਥੋਂ ਪੰਜਾਬ ਲਿਜਾਣ ਵਾਸਤੇ ਅੱਗੇ ਖੜੀ ਸੀ। ਮੁਸਾਫ਼ਿਰਾਂ ਨੇ ਇਸ ਵਿਚ ਬੈਠਣ ਤੋਂ ਨਾਂਹ ਕਰ ਦਿੱਤੀ ਅਤੇ ਉਹ ਗੁਰੂ ਗਰੰਥ ਸਾਹਿਬ ਦੀ ਅਗਵਾਈ ਵਿਚ ਕਲਕੱਤਾ ਦੇ ਬੜਾ ਬਾਜ਼ਾਰ ਵਾਲੇ ਗੁਰਦੁਆਰੇ ਵਲ ਜਲੂਸ ਬਣਾ ਕੇ ਟੁਰ ਪਏ। ਇਸ 'ਤੇ ਪੁਲਿਸ ਨੇ ਮੁਸਾਫ਼ਿਰਾਂ 'ਤੇ ਗੋਲੀ ਚਲਾ ਦਿੱਤੀ। ਇਸ ਫ਼ਾਇਰਿੰਗ ਵਿਚ 15 ਮੁਸਾਫ਼ਿਰ ਮਾਰੇ ਗਏ। ਮਗਰੋਂ ਪੁਲਿਸ ਨੇ ਮੁਸਾਫ਼ਿਰਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਦੌਰਾਨ ਬਾਬਾ ਗੁਰਦਿੱਤ ਸਿੰਘ ਸਣੇ 30 ਸਿੱਖ ਫ਼ਰਾਰ ਹੋਣ ਵਿਚ ਕਾਮਯਾਬ ਹੋ ਗਏ।

ਕਾਮਾਗਾਟਾਮਾਰੂ ਜਹਾਜ਼ ਦੇ ਸਾਕੇ ਨੇ ਪੰਜਾਬ ਤੇ ਵਿਦੇਸ਼ਾਂ ਵਿਚ ਬੈਠੇ ਸਿੱਖਾਂ ਵਿਚ ਚੋਖਾ ਰੋਹ ਪੈਦਾ ਕੀਤਾ। ਇਸ ਨਾਲ ਗ਼ਦਰ ਲਹਿਰ ਨੂੰ ਹੋਰ ਵੀ ਤਾਕਤ ਮਿਲੀ। ਸਿਰਫ਼ ਚੀਫ਼ ਖਾਲਸਾ ਦੀਵਾਨ ਤੇ ਕਾਂਗਰਸ ਪਾਰਟੀ ਨੇ ਹੀ ਇਹਨਾਂ ਸਿੱਖਾਂ ਦੀ ਮੁਖ਼ਾਲਫ਼ਤ ਕੀਤੀ। ਇਹ ਵੀ ਚਰਚਾ ਸੀ ਕਿ ਅਕਾਲ ਤਖ਼ਤ ਸਾਹਿਬ ਤੋਂ ਇਨ੍ਹਾਂ ਸਿੱਖਾਂ ਦੇ ਖ਼ਿਲਾਫ਼ ਇਕ ਅਖੌਤੀ ਹੁਕਮਨਾਮਾ ਜਾਰੀ ਕੀਤਾ ਗਿਆ ਸੀ। ਪਰ ਕਿਸੇ ਵੀ ਅਖ਼ਬਾਰ, ਰਿਪੋਰਟ ਜਾਂ ਸੋਮੇ 'ਚੋਂ ਇਹ 'ਹੁਕਮਨਾਮਾ' ਨਹੀਂ ਮਿਲਦਾ। ਇਹ ਵੀ ਹੋ ਸਕਦਾ ਹੈ ਕਿ ਤਖ਼ਤ ਸਾਹਿਬ ਦੇ ਪੁਜਾਰੀ ਅਰੂੜ ਸਿੰਘ ਨੇ ਇਸ ਸਬੰਧੀ ਕੋਈ ਬਿਆਨ ਜਾਰੀ ਕੀਤਾ ਹੋਵੇ, ਜਿਸ ਤੋਂ ਹੁਕਮਨਾਮੇ ਵਾਲਾ ਚਰਚਾ ਛਿੜ ਪਿਆ ਹੋਵੇਗਾ। ਹਾਂ, *ਅਕਾਲੀ ਮੋਰਚੇ ਤੇ ਝੱਬਰ* ਮੁਤਾਬਿਕ ਦਰਬਾਰ ਸਾਹਿਬ 'ਤੇ ਕਬਜ਼ੇ ਵਾਲੇ ਦਿਨ (12 ਅਕਤੂਬਰ 1920) ਅਤੇ ਮਗਰੋਂ ਅਤੇ ਸਿੱਖ ਲੀਗ ਦੇ ਦੀਵਾਨ ਵਿਚ ਅਰੂੜ ਸਿੰਘ ਦੀ ਇਸ ਕਾਰਵਾਈ ਦੀ ਨਿੰਦਾ ਜ਼ਰੂਰ ਕੀਤੀ ਗਈ ਸੀ।

## ਭਾਈ ਭਾਗ ਸਿੰਘ, ਬਤਨ ਸਿੰਘ ਤੇ ਮੇਵਾ ਸਿੰਘ ਲੋਪੋਕੇ ਦੀਆਂ ਸ਼ਹੀਦੀਆਂ

ਕਾਮਾਗਾਟਾਮਾਰੂ ਜਹਾਜ਼ ਦੇ ਜਾਣ ਮਗਰੋਂ ਕਨੇਡਾ ਦੇ ਅੰਗਰੇਜ਼ ਹਾਕਮ ਸਿੱਖਾਂ ਨੂੰ ਕਿਸੇ ਨਾ ਕਿਸੇ ਢੰਗ ਨਾਲ ਸਜ਼ਾ ਦੇਣਾ ਚਾਹੁੰਦੇ ਸਨ। ਉਨ੍ਹਾਂ ਨੂੰ ਭਾਈ ਭਾਗ ਸਿੰਘ (ਭਿੱਖੀ ਵਿੰਡ), ਭਾਈ ਬਲਵੰਤ ਸਿੰਘ (ਗੁੰਥੀ), ਭਾਈ ਬਤਨ ਸਿੰਘ (ਦਲੇਲ ਸਿੰਘ ਵਾਲਾ), ਭਾਈ ਸੁੰਦਰ ਸਿੰਘ (ਬਾੜੀਆਂ) ਤੇ ਹਰਨਾਮ ਸਿੰਘ ਸਾਹਰੀ ਵਧੇਰੇ ਚੁਭਦੇ ਸਨ। ਅੰਗਰੇਜ਼ਾਂ ਨੇ ਸਿੱਖਾਂ ਦੇ ਖ਼ਿਲਾਫ਼ ਪੁਲੀਸ ਤੇ ਖ਼ੁਫ਼ੀਆ ਮਹਿਕਮੇ ਵਿਚ ਇਕ ਸੈੱਲ ਕਾਇਮ ਕੀਤਾ ਹੋਇਆ ਸੀ ਜਿਸ ਦਾ ਇੰਚਾਰਜ ਇਕ ਅੰਗਰੇਜ਼ ਹਾਪਕਿਨਸਨ ਸੀ ਜੋ ਇੰਟੈਲੀਜੈਂਸ ਮਹਿਕਮੇ ਦਾ ਇਕ ਅਫ਼ਸਰ ਸੀ (ਉਹ ਇਕ ਹਿੰਦੂ ਮਾਂ ਤੇ ਗੋਰੇ ਬਾਪ ਤੋਂ ਹੋਣ ਕੇ ਕੁਝ-ਕੁਝ ਪੰਜਾਬੀ ਵੀ ਸਮਝ ਸਕਦਾ ਸੀ)। ਉਸ ਨੇ ਬੇਲਾ ਸਿੰਘ ਜਿਆਣ ਤੇ ਇਕ ਦੋ ਹੋਰ ਪੰਜਾਬੀ ਆਪਣੇ ਏਜੰਟ ਬਣਾਏ ਹੋਏ ਸਨ। 4 ਸਤੰਬਰ 1914 ਦੇ ਦਿਨ ਵੈਨਕੂਵਰ ਵਿਚ ਆਤਮਾ ਸਿੰਘ ਨਾਂ ਦੇ ਇਕ ਸਿੱਖ ਦੀ ਮੌਤ ਹੋ ਗਈ। ਅਗਲੇ ਦਿਨ ਉਸ ਦੇ ਸਸਕਾਰ ਮਗਰੋਂ ਸਿੱਖ ਗੁਰਦੁਆਰੇ ਵਿਚ ਬੈਠੇ ਸੀ ਤਾਂ ਬੇਲਾ ਸਿੰਘ ਨੇ


ਮੇਵਾ ਸਿੰਘ ਲੋਪੋਕੇ


ਭਾਈ ਰਣਧੀਰ ਸਿੰਘ


ਬਲਵੰਤ ਸਿੰਘ ਖੁਰਦਪੁਰ


ਭਾਗ ਸਿੰਘ ਕਨੇਡੀਅਨ


ਸ਼ੇਰ ਸਿੰਘ ਵੇਈਂ ਪੂਈਂ


ਜਵਾਲਾ ਸਿੰਘ ਠੱਠੀਆਂ


ਨਿਧਾਨ ਸਿੰਘ ਚੁੱਗਾ


ਊਧਮ ਸਿੰਘ ਅਮਰੀਕਨ


ਗੁਲਾਬ ਕੌਰ


ਗੁਰਦਿੱਤ ਸਿੰਘ
ਕਾਮਾਗਾਟਾਮਾਰੂ


ਰੂੜ ਸਿੰਘ ਸੰਘਵਾਲ


ਸੋਹਣ ਸਿੰਘ ਭਕਨਾ

ਭਾਗ ਸਿੰਘ (ਭਿੱਖੀ ਵਿੰਡ, ਜ਼ਿਲ੍ਹਾ ਅੰਮ੍ਰਿਤਸਰ) 'ਤੇ ਗੋਲੀਆਂ ਚਲਾਈਆਂ। ਉਸ ਦੇ ਬਚਾਅ ਵਾਸਤੇ ਬਤਨ ਸਿੰਘ (ਦਲੇਲ ਸਿੰਘ ਵਾਲਾ, ਜ਼ਿਲ੍ਹਾ ਮਾਨਸਾ) ਅੱਗੇ ਆਇਆ। ਬੇਲਾ ਸਿੰਘ ਨੇ ਉਸ 'ਤੇ ਵੀ ਫ਼ਾਇਰ ਕਰ ਦਿੱਤਾ। ਉਹ ਦੋਵੇਂ ਅਗਲੇ ਦਿਨ ਚੜ੍ਹਾਈ ਕਰ ਗਏ।

ਭਾਵੇਂ ਸਰਕਾਰ ਨੇ ਬੇਲਾ ਸਿੰਘ 'ਤੇ ਮੁਕੱਦਮਾ ਚਲਾਇਆ ਪਰ ਇਹ ਦਿਖਾਵੇ ਦੀ ਕਾਰਵਾਈ ਸੀ। ਬੇਲਾ ਸਿੰਘ ਦੇ ਹੱਕ ਵਿਚ ਮੁਕਾਮੀ ਹਿੰਦੂਆਂ ਬਾਬੂ, ਠਾਕਰ, ਸੇਵਾ, ਅਮਰ, ਨੱਥਾ, ਗੰਗੂ ਰਾਮ ਤੇ ਡਾ: ਰਘੂ ਨਾਥ ਤੋਂ ਇਲਾਵਾ ਹਾਪਕਿਨਸਨ ਸਫ਼ਾਈ ਦੇ ਗਵਾਹ ਵਜੋਂ ਪੇਸ਼ ਹੋਇਆ ਤੇ ਇਨ੍ਹਾਂ ਦੋ ਕਤਲਾਂ ਨੂੰ ਆਪਣੇ ਬਚਾਅ ਵਾਸਤੇ ਕੀਤੇ ਕਤਲ ਗਰਦਾਨਿਆ।

ਇਹ ਸਾਰੀ ਸਕੀਮ ਤੇ ਕਾਰਵਾਈ ਹਾਪਕਿਨਸਨ ਦੀ ਸੀ। ਇਹ ਧੱਕਾ ਵੇਖ ਕੇ ਭਾਈ ਮੇਵਾ ਸਿੰਘ ਲੋਪੋਕੇ ਜਰ ਨਾ ਸਕਿਆ ਤੇ ਉਸ ਨੇ ਹਾਪਕਿਨਸਨ ਨੂੰ ਸਜ਼ਾ ਦੇਣ ਦਾ ਫ਼ੈਸਲਾ ਕੀਤਾ। 21 ਅਕਤੂਬਰ 114 ਦੇ ਦਿਨ ਜਦ ਹਾਪਕਿਨਸਨ ਅਦਾਲਤ ਵਿਚ ਬੇਲਾ ਸਿੰਘ ਦੇ ਹੱਕ ਵਿਚ ਗਵਾਹੀ ਦੇਣ ਵਾਸਤੇ ਪੁੱਜਾ ਹੋਇਆ ਸੀ ਤਾਂ ਮੇਵਾ ਸਿੰਘ ਨੇ ਉਸ ਨੂੰ ਉੱਥੇ ਹੀ ਗੋਲੀਆਂ ਮਾਰ ਕੇ ਮਾਰ ਦਿੱਤਾ। ਮੇਵਾ ਸਿੰਘ ਨੂੰ 11 ਜਨਵਰੀ ਦੇ ਦਿਨ ਫ਼ਾਂਸੀ ਦਿੱਤੀ ਗਈ।

## ਗ਼ਦਰੀ ਕਾਰਵਾਈਆਂ

ਗ਼ਦਰ ਪਾਰਟੀ ਨੇ ਆਪਣਾ ਐਕਸ਼ਨ ਅਜੇ 5-7 ਸਾਲ ਠਹਿਰ ਕੇ ਕਰਨਾ ਸੀ ਪਰ ਬਰਤਾਨੀਆ ਤੇ ਜਰਮਨੀ ਵਿਚ ਜੰਗ 28 ਜੁਲਾਈ 1914 ਨੂੰ ਸ਼ੁਰੂ ਹੋ ਗਈ। ਇਸ ਕਰ ਕੇ ਗ਼ਦਰ ਆਗੂਆਂ ਨੇ ਆਪਣਾ ਐਕਸ਼ਨ ਐਡਵਾਂਸ ਕਰਨ ਦਾ ਫ਼ੈਸਲਾ ਕਰ ਲਿਆ। ਸਾਰੇ ਗ਼ਦਰੀ ਆਗੂ ਆਪੋ ਆਪਣੇ ਪਿੰਡਾਂ ਨੂੰ ਚੱਲ ਪਏ। ਗ਼ਦਰ ਅਖਬਾਰ ਦੇ 4 ਅਗਸਤ 1914 ਦੇ ਪਰਚੇ ਵਿਚ ਗ਼ਦਰੀ ਆਗੂਆਂ ਵਲੋਂ ਆਪੋ-ਆਪਣੇ ਪਿੰਡਾਂ ਵਿਚ ਪਹੁੰਚਣ ਬਾਰੇ ਅਪੀਲ ਛਾਪੀ ਗਈ ਸੀ। ਅਗਸਤ ਵਿਚ ਹੀ ਪਾਰਟੀ ਦੀ ਪਹਿਲੀ ਟੋਲੀ (ਕਰਤਾਰ ਸਿੰਘ ਸਰਾਭਾ, ਹਰਨਾਮ ਸਿੰਘ ਟੁੰਡੀਲਾਟ ਵਗੈਰਾ) ਪੰਜਾਬ ਵਾਸਤੇ ਚਾਲੇ ਪਾ ਗਈ। ਇਸ ਤੋਂ ਪਿੱਛੋਂ ਵੱਡਾ ਜਥਾ, ਜਿਸ ਵਿਚ 70 ਗ਼ਦਰੀ ਸਨ, ਐਸ.ਐਸ. ਕੋਰੀਆ ਜਹਾਜ਼ ਰਾਹੀਂ, 29 ਅਗਸਤ ਨੂੰ ਸਾਨਫ਼ਰਾਂਸਿਸਕੋ ਤੋਂ ਚਲ ਪਿਆ। ਇਸ ਤੋਂ ਬਾਅਦ, ਤਕਰੀਬਨ 8 ਹਜ਼ਾਰ ਗ਼ਦਰੀ ਵਰਕਰ, ਪਰਦੇਸਾਂ ਵਿਚੋਂ ਪੰਜਾਬ ਵਲ ਟੁਰੇ। ਮੁਖ਼ਬਰਾਂ ਨੇ ਇਨ੍ਹਾਂ ਦੇ ਚੱਲਣ ਬਾਰੇ ਪਹਿਲਾਂ ਤੋਂ ਹੀ ਰਿਪੋਰਟਾਂ ਸਰਕਾਰ ਨੂੰ ਦੇ ਦਿੱਤੀਆਂ ਸਨ। ਇਸ ਕਰ ਕੇ ਸਰਕਾਰ ਨੇ ਮੁਲਕ 'ਚ ਦਾਖ਼ਿਲ ਹੋਣ ਵਾਲਿਆਂ ਨੂੰ ਹਿਰਾਸਤ ਵਿਚ ਲੈਣ ਵਾਸਤੇ ਦੋ ਆਰਡੀਨੈਂਸ ਜਾਰੀ ਕਰ ਦਿੱਤੇ ਗਏ ਸਨ।

ਆਰਡੀਨੈਂਸ ਹੇਠ ਬਾਹਰੋਂ ਆਉਣ ਵਾਲੇ ਸਾਰੇ ਪੰਜਾਬੀਆਂ ਨੂੰ ਹਿਰਾਸਤ ਵਿਚ ਲੈ ਕੇ ਸਿੱਧਾ ਪੰਜਾਬ ਲਿਆਂਦਾ ਜਾਂਦਾ ਸੀ। ਲੁਧਿਆਣੇ ਵਿਚ ਵੱਡਾ ਇੰਟੈਰੋਗੇਸ਼ਨ

ਸੈਂਟਰ ਬਣਾਇਆ ਗਿਆ ਸੀ। ਹਰ ਮੁਸਾਫ਼ਿਰ ਦੀ ਉੱਥੇ ਪੂਰੀ ਇੰਟੈਰੋਗੇਸ਼ਨ ਕੀਤੀ ਜਾਂਦੀ ਸੀ। ਇਸ ਤਰ੍ਹਾਂ ਮੁਸਾਫ਼ਿਰਾਂ ਵਿੱਚੋਂ ਕਈਆਂ ਨੂੰ ਕੈਦ ਕੀਤਾ ਜਾਂਦਾ ਸੀ ਤੇ ਕਈ ਹੋਰਾਂ ਨੂੰ ਉਨ੍ਹਾਂ ਦੇ ਪਿੰਡਾਂ ਵਿਚ ਨਜ਼ਰਬੰਦ ਕਰ ਦਿੱਤਾ ਜਾਂਦਾ ਸੀ। ਉਸ ਵੇਲੇ ਦੀ ਸੀ.ਆਈ.ਡੀ. ਦੀ ਖ਼ੁਫ਼ੀਆ ਰਿਪੋਰਟ ਮੁਤਾਬਕ 370 ਜੇਲ੍ਹਾਂ 'ਚ ਸੁੱਟੇ ਗਏ ਤੇ 2212 ਨੂੰ ਪਿੰਡਾਂ ਵਿਚ ਬੰਦ ਕੀਤਾ ਗਿਆ (ਆਈਸਮੌਂਗਰ ਐਂਡ ਸਲੈਟਰੀ, *ਐਨ ਅਕਾਊਂਟ ਆਫ਼ ਗ਼ਦਰ ਕਾਂਸਪੀਰੇਸੀ*)। ਜੇਲ੍ਹਾਂ ਵਿਚ ਭੇਜੇ ਜਾਣ ਵਾਲਿਆਂ ਵਿਚ ਡਾ: ਠਾਕਰ ਸਿੰਘ ਇਕੋਲਾਹਾ (ਖੰਨਾ), ਕਰਤਾਰ ਸਿੰਘ ਲਟਾਲਾ, ਹਰਨਾਮ ਸਿੰਘ, ਜਗਤ ਸਿੰਘ ਚੁੱਘਾ ਤੇ ਬੀਬੀ ਗੁਲਾਬ ਕੌਰ ਵਗ਼ੈਰਾ ਸਨ। ਇਨ੍ਹਾਂ ਸਖ਼ਤੀਆਂ ਦੇ ਬਾਵਜੂਦ ਕਾਫ਼ੀ ਗ਼ਦਰੀ ਵਰਕਰ ਬਚ ਕੇ ਨਿਕਲ ਗਏ ਤੇ ਰੂਪੋਸ਼ ਹੋ ਗਏ। ਉਨ੍ਹਾਂ ਨੇ 15 ਨਵੰਬਰ 1914 ਨੂੰ ਗ਼ਦਰ ਦੀ ਸਕੀਮ ਬਣਾਈ। ਪਰ ਅਸਲੇ ਦੀ ਮੁਸ਼ਕਲ ਕਰ ਕੇ ਇਸ ਨੂੰ ਮੁਲਤਵੀ ਕਰਨਾ ਪੈ ਗਿਆ। ਬਾਅਦ ਵਿਚ ਇਹ ਤਾਰੀਖ 21 ਫ਼ਰਵਰੀ 1915 ਮਿੱਥੀ ਗਈ। ਫ਼ੌਜਾਂ ਵਿਚ ਹਰਨਾਮ ਸਿੰਘ, ਗੁਰਮੁਖ ਸਿੰਘ ਲਲਤੋਂ, ਊਧਮ ਸਿੰਘ ਕਸੇਲ, ਪਿਆਰਾ ਸਿੰਘ ਲੰਗੇਰੀ ਨੇ ਕਈ ਪਲਟਣਾਂ, ਖਾਸ ਕਰ ਕੇ 23ਵੀਂ ਕਵੈਲਰੀ, 25 ਵੀਂ ਪੰਜਾਬੀ, 128 ਪਾਇਨਰਜ਼, 9ਵੀਂ ਭੂਪਾਲ, 12ਵੀਂ ਕਵੈਲਰੀ ਵਗੈਰਾ ਵਿਚ ਜਾ ਕੇ ਸਿੱਖ ਫ਼ੌਜੀਆਂ ਨੂੰ ਤਿਆਰ ਕਰ ਲਿਆ। ਪਲਾਨਿੰਗ ਮੁਤਾਬਕ ਸਿੱਖ ਫ਼ੌਜੀਆਂ ਨੇ ਗੋਰੇ ਅਫ਼ਸਰਾਂ ਨੂੰ ਕਤਲ ਕਰ ਕੇ, ਅਸਲੇ 'ਤੇ ਕਬਜ਼ਾ ਕਰ ਕੇ, ਐਕਸ਼ਨ ਸ਼ੁਰੂ ਕਰਨਾ ਸੀ। ਗ਼ਦਰ ਨੂੰ ਸਾਰੇ ਪਾਸੇ (ਲਾਹੌਰ, ਫ਼ਿਰੋਜ਼ਪੁਰ, ਰਾਵਲਪਿੰਡੀ ਫ਼ੌਜੀ ਛਾਉਣੀਆਂ ਵਿਚ) ਇਕੱਠਾ ਹੀ ਸ਼ੁਰੂ ਕੀਤਾ ਜਾਣਾ ਸੀ। ਇਸ ਦਾ ਚਾਰਜ ਬਾਬਾ ਵਿਸਾਖਾ ਸਿੰਘ ਦਦੇਹਰ ਕੋਲ ਸੀ। ਮਾਝੇ ਵਾਲਿਆਂ ਨੇ 20 ਫ਼ਰਵਰੀ ਨੂੰ ਲੋਪੋਕੇ ਦਾ ਥਾਣਾ ਲੁੱਟ ਕੇ 21 ਨੂੰ ਲਾਹੌਰ ਪੁੱਜਣਾ ਸੀ। ਮਾਲਵੇ ਵਿੱਚੋਂ ਭਾਈ ਰਣਧੀਰ ਸਿੰਘ (ਮਗਰੋਂ ਮੁਖੀ ਅਖੰਡ ਕੀਰਤਨੀ ਜਥਾ), ਕਰਤਾਰ ਸਿੰਘ ਸਰਾਭਾ ਤੇ ਸੱਜਣ ਸਿੰਘ ਨਾਰੰਗਵਾਲ ਨੇ ਅਗਵਾਈ ਕਰਨੀ ਸੀ।

ਉਧਰ ਸਰਕਾਰ ਨੂੰ ਗ਼ਦਰੀ ਕਾਰਵਾਈਆਂ ਦੀ ਪੂਰੀ ਸੂਹ ਮਿਲ ਰਹੀ ਸੀ। ਉਨ੍ਹਾਂ ਨੇ ਕਿਰਪਾਲ ਸਿੰਘ ਬਰਾੜ ਨਾਂ ਦਾ ਸੀ. ਆਈ. ਡੀ. ਦਾ ਬੰਦਾ ਗ਼ਦਰ ਪਾਰਟੀ ਵਿਚ ਵਾੜ ਦਿੱਤਾ ਸੀ ਤੇ ਭੋਲੇ ਗਦਰੀਆਂ ਨੇ ਉਸ ਨੂੰ ਸੈਂਟਰਲ ਕਮੇਟੀ ਵਿਚ ਵੀ ਸ਼ਾਮਿਲ ਕਰ ਲਿਆ ਸੀ। ਕਮਾਲ ਦੀ ਗੱਲ ਤਾਂ ਇਹ ਹੈ ਕਿ ਉਹ ਅਜੇ ਸਿਰਫ਼ 9 ਦਿਨ ਪਹਿਲਾਂ ਹੀ ਪਾਰਟੀ ਵਿਚ ਸ਼ਾਮਿਲ ਹੋਇਆ ਸੀ। ਖ਼ੈਰ ਛੇਤੀ ਹੀ ਉਸ ਬਾਰੇ ਕੁਝ ਵਰਕਰਾਂ ਨੂੰ ਸੂਹ ਮਿਲ ਗਈ। ਇਸ ਕਰ ਕੇ ਗ਼ਦਰ ਦੀ ਤਾਰੀਖ ਦੋ ਦਿਨ ਅਗਾਊਂ ਕਰ ਲਈ ਗਈ। ਉਸ ਨੂੰ ਇਸ ਤਾਰੀਖ ਦਾ ਵੀ ਪਤਾ ਲੱਗ ਗਿਆ। ਇਸ ਕਰ ਕੇ ਉਸ ਦੀ ਮੁਖ਼ਬਰੀ ਨਾਲ, 19 ਫਰਵਰੀ 1915 ਨੂੰ ਸ਼ਾਮ ਦੇ ਸਾਢੇ ਚਾਰ ਵਜੇ (ਗ਼ਦਰ ਸ਼ੁਰੂ ਹੋਣ ਤੋਂ ਕੁਝ ਘੰਟੇ ਪਹਿਲਾਂ ਹੀ), ਪਾਰਟੀ ਦੇ ਹੈੱਡਕੁਆਟਰ ਤੇ ਛਾਪਾ ਮਾਰ ਕੇ ਬਹੁਤ ਸਾਰੇ ਆਗੂ ਗ੍ਰਿਫ਼ਤਾਰ ਕਰ ਲਏ ਗਏ। ਇਸ ਨਾਲ ਗ਼ਦਰ ਇਨਕਲਾਬ ਸ਼ੁਰੂ ਹੋਣ ਤੋਂ ਪਹਿਲਾਂ ਹੀ ਖ਼ਤਮ ਹੋ ਗਿਆ। ਭਾਵੇਂ ਮਗਰੋਂ ਕਈ ਨਿੱਕੇ-

ਮੋਟੇ ਐਕਸ਼ਨ ਹੁੰਦੇ ਰਹੇ ਪਰ ਵੱਡੇ ਐਕਸ਼ਨ ਦੀ ਅਣਹੋਂਦ ਵਿਚ ਮਿੱਥਿਆ ਇਨਕਲਾਬ ਨਾ ਲਿਆਂਦਾ ਜਾ ਸਕਿਆ।

## ਮੁਕੱਦਮੇ ਤੇ ਸਜ਼ਾਵਾਂ

ਗ਼ਦਰ ਲਹਿਰ ਦਾ ਵੱਡਾ ਐਕਸ਼ਨ ਨਾਕਾਮਯਾਬ ਹੋਣ ਮਗਰੋਂ ਗ੍ਰਿਫ਼ਤਾਰ ਕੀਤੇ ਗਏ ਗ਼ਦਰੀਆਂ ਉੱਪਰ ਚਾਰ ਮੁਕੱਦਮੇ ਚਲਾਏ ਗਏ। ਇਨ੍ਹਾਂ ਨੂੰ **'ਲਾਹੌਰ ਕਾਂਸਪੀਰੇਸੀ ਕੇਸ'** ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਪਹਿਲਾ ਮੁਕੱਦਮਾ 26 ਅਪਰੈਲ 1915 ਨੂੰ ਸ਼ੁਰੂ ਹੋਇਆ ਤੇ 13 ਸਤੰਬਰ 1915 ਨੂੰ ਪੰਡਿਤ ਸ਼ਿਵ ਨਰਾਇਣ ਤੇ ਦੋ ਅੰਗਰੇਜ਼ ਕਮਿਸ਼ਨਰਾਂ ਨੇ ਫ਼ੈਸਲਾ ਸੁਣਾ ਕੇ 82 'ਮੁਲਜ਼ਮਾਂ' (ਗ਼ਦਰੀਆਂ) ਵਿਚੋਂ ਕਰਤਾਰ ਸਿੰਘ (ਸਰਾਭਾ, ਜ਼ਿਲ੍ਹਾ ਲੁਧਿਆਣਾ), ਜਗਤ ਸਿੰਘ (ਸੁਰਸਿੰਘ, ਜ਼ਿਲ੍ਹਾ ਲਾਹੌਰ, ਹੁਣ ਜ਼ਿਲ੍ਹਾ ਅੰਮ੍ਰਿਤਸਰ), ਹਰਨਾਮ ਸਿੰਘ ਭੱਟੀ ਗੋਰਾਇਆ, ਸਿਆਲਕੋਟ), ਬਖ਼ਸ਼ੀਸ਼ ਸਿੰਘ (ਗਿਲਵਾਲੀ, ਜ਼ਿਲ੍ਹਾ ਅੰਮ੍ਰਿਤਸਰ), ਸੁਰੈਣ ਸਿੰਘ ਪੁਤਰ ਬੂੜ ਸਿੰਘ (ਗਿਲਵਾਲੀ), ਸੁਰੈਣ ਸਿੰਘ ਪੁਤਰ ਈਸ਼ਰ ਸਿੰਘ (ਗਿਲਵਾਲੀ) ਤੇ ਵਿਸ਼ਨੂ ਗਣੇਸ਼ ਪਿੰਗਲੇ ਤੇ 17 ਹੋਰਾਂ ਨੂੰ ਫ਼ਾਂਸੀ (ਮਗਰੋਂ 17 ਦੀ ਫ਼ਾਂਸੀ ਉਮਰ ਕੈਦ ਵਿਚ ਬਦਲ ਗਈ), 40 (23+17) ਨੂੰ ਉਮਰ ਕੈਦ ਤੇ 6 ਨੂੰ ਘੱਟ ਸਜ਼ਾਵਾਂ ਸੁਣਾਈਆਂ। ਘਟ ਸਜ਼ਾਵਾਂ ਵਾਲਿਆਂ ਵਿਚ ਸੋਹਣ ਸਿੰਘ ਭਕਨਾ, ਨਿਧਾਨ ਸਿੰਘ ਚੁੱਘਾ, ਜੁਆਲਾ ਸਿੰਘ ਠੱਠੀਆਂ, ਵਿਸਾਖਾ ਸਿੰਘ ਦਦੇਹਰ, ਪਿਆਰਾ ਸਿੰਘ ਲੰਗੇਰੀ, ਊਧਮ ਸਿੰਘ ਕਸੇਲ, ਹਰਨਾਮ ਸਿੰਘ ਟੁੰਡਾ/ਟੁੰਡੀਲਾਟ (ਹਰਿਆਣਾ, ਹੁਸ਼ਿਆਰਪੁਰ) ਵੀ ਸਨ।

ਦੂਜਾ ਮੁਕੱਦਮਾ 29 ਅਕਤੂਬਰ 1915 ਨੂੰ ਸ਼ੁਰੂ ਹੋਇਆ। ਇਸ ਵਿਚ ਉੱਪਰ ਵਾਲੀ ਅਦਾਲਤ ਨੇ ਹੀ 30 ਮਾਰਚ 1916 ਨੂੰ ਉੱਤਮ ਸਿੰਘ (ਹਾਂਸ, ਲੁਧਿਆਣਾ), ਈਸ਼ਰ ਸਿੰਘ (ਢੁੱਡੀਕੇ, ਮੋਗਾ), ਰੂੜ ਸਿੰਘ (ਤਲਵੰਡੀ ਦੁਸਾਂਝ, ਫ਼ੀਰੋਜ਼ਪੁਰ), ਰੰਗਾ ਸਿੰਘ (ਖੁਰਦਪੁਰ, ਜਲੰਧਰ), ਬੀਰ ਸਿੰਘ (ਬਾਹੋਵਾਲ, ਹੁਸ਼ਿਆਰਪੁਰ) ਨੂੰ ਫ਼ਾਂਸੀ, 64 ਨੂੰ ਉਮਰ ਕੈਦ ਤੇ 8 ਨੂੰ ਘੱਟ ਸਜ਼ਾਵਾਂ ਸੁਣਾਈਆਂ। ਇਸ ਵਿਚ ਭਾਈ ਰਣਧੀਰ ਸਿੰਘ (ਨਾਰੰਗਵਾਲ, ਲੁਧਿਆਣਾ), ਹਰਨਾਮ ਸਿੰਘ (ਕਾਲਾ ਸੰਘਾ, ਕਪੂਰਥਲਾ), ਇੰਦਰ ਸਿੰਘ (ਸ਼ੈਖ਼ ਦੌਲਤ, ਲੁਧਿਆਣਾ) ਵੀ ਸ਼ਾਮਲ ਸਨ।

ਤੀਜਾ ਮੁਕੱਦਮਾ (ਸੈਕੰਡ ਸਪਲੀਮੈਂਟਰੀ ਕੇਸ) ਰਾਏ ਬਹਾਦਰ ਗੋਪਾਲ ਦਾਸ ਭੰਡਾਰੀ ਤੇ ਦੋ ਗੋਰੇ ਜੱਜਾਂ ਦੀ ਅਦਾਲਤ ਵਿਚ 8 ਨਵੰਬਰ 1916 ਨੂੰ ਸ਼ੁਰੂ ਹੋਇਆ। ਇਸ ਦਾ ਫ਼ੈਸਲਾ 5 ਜਨਵਰੀ 1917 ਵਿਚ ਹੋਇਆ। ਇਸ ਕੇਸ ਵਿਚ ਬਲਵੰਤ ਸਿੰਘ ਸਾਬਕਾ ਗ੍ਰੰਥੀ ਵੈਨਕੂਵਰ ਗੁਰਦੁਆਰਾ (ਖੁਰਦਪੁਰ, ਜਲੰਧਰ), ਰੂੜ ਸਿੰਘ (ਸੰਘਵਾਲ, ਜਲੰਧਰ), ਹਫ਼ੀਜ਼ ਅਬਦੁੱਲਾ, ਨ੍ਹਾਮਾ, ਬਾਬੂ ਰਾਮ ਨੂੰ ਫ਼ਾਂਸੀ, 7 ਨੂੰ (ਸਣੇ ਕਰਤਾਰ ਸਿੰਘ ਨਵਾਂ ਚੰਦ) ਉਮਰ ਕੈਦ ਤੇ ਪੰਜ ਬਰੀ ਹੋਏ। ਚੌਥੇ ਮੁਕੱਦਮੇ (ਥਰਡ ਸਪਲੀਮੈਂਟਰੀ ਕੇਸ) ਵਿਚ, 2 ਮਾਰਚ 117 ਨੂੰ, ਮਥਰਾ ਸਿੰਘ (ਢੁਡਿਆਲ, ਜਿਹਲਮ) ਨੂੰ ਫ਼ਾਂਸੀ

ਦਿੱਤੀ ਗਈ। ਪੰਜਵੇਂ ਮੁਕੱਦਮੇ (ਫ਼ੋਰਥ ਸਪਲੀਮੈਂਟਰੀ ਕੇਸ) ਵਿਚ, 26 ਮਈ 1917 ਨੂੰ, ਜਵੰਦ ਸਿੰਘ (ਨੰਗਲ ਕਲਾਂ, ਹੁਸ਼ਿਆਰਪੁਰ) ਨੂੰ ਫ਼ਾਂਸੀ ਦਿੱਤੀ ਗਈ।

ਇਨ੍ਹਾਂ ਪੰਜ ਵੱਡੇ ਮੁਕੱਦਮਿਆਂ ਤੋਂ ਇਲਾਵਾ ਪੱਧਰੀ ਕਤਲ ਕੇਸ ਵਿਚ ਪ੍ਰੇਮ ਸਿੰਘ (ਸੁਰਸਿੰਘ, ਜ਼ਿਲ੍ਹਾ ਲਾਹੌਰ, ਹੁਣ ਅੰਮ੍ਰਿਤਸਰ) ਤੇ ਇੰਦਰ ਸਿੰਘ (ਪੱਧਰੀ ਕਲਾਂ, ਅੰਮ੍ਰਿਤਸਰ) ਨੂੰ ਫ਼ਾਂਸੀ ਦਿੱਤੀ ਗਈ। ਅੰਮ੍ਰਿਤਸਰ ਵੱਲਾ ਪੁਲ ਕਤਲ ਕੇਸ ਵਿਚ ਕਾਲਾ ਸਿੰਘ (ਜਗਤਪੁਰ, ਅੰਮ੍ਰਿਤਸਰ)), ਚੰਨਣ ਸਿੰਘ (ਬੂਰ ਚੰਦ, ਲਾਹੌਰ), ਹਰਨਾਮ ਸਿੰਘ (ਠੱਠੀ ਖਾਰਾ, ਅੰਮ੍ਰਿਤਸਰ), ਆਤਮਾ ਸਿੰਘ (ਠੱਠੀ ਖਾਰਾ, ਅੰਮ੍ਰਿਤਸਰ) ਤੇ ਬੰਤਾ ਸਿੰਘ (ਸੰਘਵਾਲ, ਜਲੰਧਰ) ਨੂੰ ਫ਼ਾਂਸੀ ਦਿੱਤੀ ਗਈ। ਜਗਤਪੁਰ ਕਤਲ ਕੇਸ ਵਿਚ ਕਾਲਾ ਸਿੰਘ (ਜਗਤਪੁਰ, ਅੰਮ੍ਰਿਤਸਰ) ਤੇ ਚੰਨਣ ਸਿੰਘ (ਬੂੜ ਚੰਦ, ਲਾਹੌਰ) ਨੂੰ ਫ਼ਾਂਸੀ ਦਿੱਤੀ ਗਈ। ਨੰਗਲ ਕਲਾਂ ਕਤਲ ਕੇਸ ਵਿਚ ਬੰਤਾ ਸਿੰਘ (ਸੰਘਵਾਲ, ਜਲੰਧਰ) ਤੇ ਬੂਟਾ ਸਿੰਘ (ਅਕਲਾਗੜ੍ਹ ਖੁਰਦ, ਲੁਧਿਆਣਾ ਨੂੰ ਫ਼ਾਂਸੀ ਦਿੱਤੀ ਗਈ। ਬਰਮਾ ਕੇਸ ਵਿਚ 7 ਜੁਲਾਈ 1716 ਨੂੰ ਹਰਨਾਮ ਸਿੰਘ (ਸਾਹਰੀ, ਹੁਸ਼ਿਆਰਪੁਰ) ਤੇ 5 ਹੋਰਾਂ ਨੂੰ ਫ਼ਾਂਸੀ ਦਿੱਤੀ ਗਈ। ਫ਼ੌਜੀਆਂ ਵਿੱਚੋਂ 12 ਸਿੱਖ ਡਗਸ਼ਈ ਛਾਉਣੀ ਵਿਚ ਗੋਲੀ ਨਾਲ ਉਡਾਏ ਗਏ।

ਇਸ ਤੋਂ ਇਲਾਵਾ ਹੋਰ ਕਈ ਵਖਰੇ-ਵਖਰੇ ਕੇਸਾਂ ਅਤੇ ਅਮਰੀਕਾ (ਸਾਨਫ਼ਰਾਂਸਿਸਕੋ ਅਤੇ ਸ਼ਿਕਾਗੋ) ਵਿਚ ਵੀ ਮੁਕੱਦਮਿਆਂ ਵਿਚ ਸਜ਼ਾਵਾਂ ਹੋਈਆਂ। ਇਕ ਰਿਪੋਰਟ ਮੁਤਾਬਕ ਕੁੱਲ 101 ਜਣੇ ਫਾਂਸੀ ਲੱਗੇ ਜਾਂ ਗੋਲੀਆਂ ਨਾਲ ਉਡਾਏ ਗਏ, 316 ਨੂੰ ਲੰਬੀਆਂ ਕੈਦਾਂ ਹੋਈਆਂ ਤੇ 42 ਬਰੀ ਹੋਏ। ਬਹੁਤ ਸਾਰੇ ਕੈਦੀ ਜੇਲ੍ਹਾਂ ਵਿਚ ਤਸੀਹਿਆਂ ਨਾਲ ਵੀ ਮਰ ਗਏ। ਕਈਆਂ ਨੇ ਹਿਰਾਸਤ 'ਚੋਂ ਜਾਂ ਜੇਲ੍ਹਾਂ ਵਿਚੋਂ ਦੌੜਨ ਦੀਆਂ ਕੋਸ਼ਿਸ਼ਾਂ ਵੀ ਕੀਤੀਆਂ। ਇਹਨਾਂ ਵਿੱਚੋਂ ਵੀ ਕਈ ਮਾਰੇ ਗਏ ਤੇ ਜਾਂ ਮੁੜ ਗ੍ਰਿਫ਼ਤਾਰ ਹੋ ਗਏ। ਕੁਝ ਗ਼ਦਰੀ ਤਾਂ ਕਾਫ਼ੀ ਦੇਰ ਤੱਕ ਫ਼ਰਾਰ ਰਹੇ।

## ਗ਼ਦਰ ਫੇਲ੍ਹ ਹੋਣ ਦੀ ਵਜਹ

ਗ਼ਦਰ ਲਹਿਰ ਦੇ ਫੇਲ੍ਹ ਹੋਣ ਦੀਆਂ ਵਜਹ ਸਨ: ਚੰਗੀ ਲੀਡਰਸ਼ਿਪ ਨਾ ਹੋਣਾ, ਕਾਰਵਾਈਆਂ ਦਾ ਖ਼ੁਫ਼ੀਆ ਨਾ ਰੱਖਿਆ ਜਾ ਸਕਣਾ, ਜਥੇਬੰਦਕ ਸੂਝਬੂਝ ਦੀ ਘਾਟ, ਸੂਹੀਆਂ ਦਾ ਦਾਖ਼ਲਾ, ਸੀ. ਆਈ. ਡੀ. ਦੀ ਚੁਸਤੀ, ਆਪਸ 'ਚ ਮੇਲ-ਜੋਲ ਤੇ ਰਾਬਤੇ ਦੀ ਘਾਟ, ਸਰਕਾਰ ਵੱਲੋਂ ਸਖ਼ਤੀਆਂ ਵਗੈਰਾ। ਸੀ.ਆਈ.ਡੀ. ਦੇ ਚੀਫ਼ ਆਈਸਮੌਂਗਰ ਅਤੇ ਸਲੈਟਰੀ ਵੀ ਆਪਣੀ 1918 ਦੀ ਰਿਪੋਰਟ ਵਿਚ ਇਹੀ ਨਤੀਜੇ ਹੀ ਕੱਢਦੇ ਹਨ।

ਭਾਰਤ ਸਰਕਾਰ ਦੇ ਹੋਮ ਡਿਪਾਰਟਮੈਂਟ ਮੁਤਾਬਿਕ 1934 ਵਿਚ ਅਜੇ ਵੀ 700 ਤੋਂ ਵਧ ਸਰਗਰਮ ਗ਼ਦਰੀ ਜ਼ਿੰਦਾ ਸਨ ਤੇ ਉਨ੍ਹਾਂ ਵਿਚੋਂ ਕਈ ਬਹੁਤ ਐਕਟਿਵ ਸਨ (*ਦ ਗ਼ਦਰ ਡਾਇਰੈਕਟਰੀ 1934*, ਗਵਰਨਮੈਂਟ ਆਫ਼ ਇੰਡੀਆ, ਇਸ ਦਾ ਰੀਪਰਿੰਟ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ 1997 ਵਿਚ ਛਾਪਿਆ ਸੀ)।

## ਗ਼ਦਰ ਲਹਿਰ ਸਿਰਫ਼ ਸਿੱਖ ਇਨਕਲਾਬ ਹੀ ਸੀ

ਗ਼ਦਰ ਪਾਰਟੀ ਸਿਰਫ਼ ਤੇ ਸਿਰਫ਼ ਸਿੱਖ ਲਹਿਰ ਹੀ ਸੀ। ਇਸ ਵਿਚ 95 ਫ਼ੀਸਦੀ ਤੋਂ ਵੱਧ ਸਿੱਖ ਸਨ। ਇਸ ਦੀਆਂ ਕਾਰਵਾਈਆਂ ਦੇ ਸੈਂਟਰ ਸਿਰਫ਼ ਗੁਰਦੁਆਰੇ ਸਨ। ਇਸ ਦੇ ਐਕਸ਼ਨ ਤਕਰੀਬਨ ਸਾਰੇ ਹੀ ਪੰਜਾਬ ਵਿਚ ਹੋਏ ਸਨ। ਇਕ ਦੋ ਮੁਸਲਮਾਨ ਵੀ ਜਜ਼ਬਾਤੀ ਹੋ ਕੇ ਇਸ ਇਨਕਲਾਬ ਨਾਲ ਜੁੜੇ ਸਨ। ਗ਼ਦਰ ਪਾਰਟੀ ਵਿਚ ਵੜੀ ਸਾਰੀ ਹਿੰਦੂ ਲੀਡਰਸ਼ਿਪ (ਵਿਸ਼ਨੂੰ ਗਣੇਸ਼ ਪਿੰਗਲੇ ਨੂੰ ਛੱਡ ਕੇ) ਬੁਜ਼ਦਿਲ, ਲਾਲਚੀ ਤੇ ਖ਼ੁਦਗਰਜ਼ ਸੀ। ਇਨ੍ਹਾਂ ਵਿੱਚੋਂ ਬਹੁਤੇ, ਸਣੇ ਲਾਲਾ ਹਰਦਿਆਲ (ਜਿਸ ਨੇ ਮਗਰੋਂ ਅੰਗਰੇਜ਼ੀ ਸਰਕਾਰ ਤੋਂ ਮੁਆਫ਼ੀ ਵੀ ਮੰਗ ਲਈ ਸੀ), ਪਰਮਾਨੰਦ, ਰਾਮਚੰਦ ਵਗ਼ੈਰਾ, ਬਾਅਦ 'ਚ ਜਾਂ ਤਾਂ ਸਰਕਾਰ ਨਾਲ ਮਿਲ ਗਏ ਤੇ ਜਾਂ ਸੌਖੀ ਜ਼ਿੰਦਗੀ ਬਿਤਾਉਂਦੇ ਰਹੇ।

ਕਮਿਊਨਿਸਟ ਲੇਖਕ ਗੁਰਚਰਨ ਸਿੰਘ ਸਹਿੰਸਰਾ ਮੁਤਾਬਕ ਅੰਗਰੇਜ਼ ਵੀ ਇਸ ਨੂੰ ਸਿਰਫ਼ ਤੇ ਸਿਰਫ਼ ਸਿੱਖ ਲਹਿਰ ਹੀ ਮੰਨਦੇ ਸਨ। ਅੰਗਰੇਜ਼ਾਂ ਨੇ ਕੇਸਾਂ ਵਾਲੇ ਸਿੱਖਾਂ ਨੂੰ ਨਜ਼ਰਬੰਦ ਕੀਤਾ ਤੇ ਹਿੰਦੂ ਤੇ ਮੁਸਲਿਮ ਛੱਡ ਦਿੱਤੇ। ਇਸ ਕਰ ਕੇ ਜਗਤ ਰਾਮ, ਪਰਮਾਨੰਦ, ਪ੍ਰਿਥੀ ਸਿੰਹ ਅਤੇ ਹੋਰ ਬਹੁਤ ਸਾਰੇ ਬਚ ਗਏ ਸਨ (ਗੁਰਚਰਨ ਸਿੰਘ ਸਹਿੰਸਰਾ, *ਗ਼ਦਰ ਪਾਰਟੀ ਦਾ ਇਤਿਹਾਸ*, ਸਫ਼ਾ 176)

ਅੰਗਰੇਜ਼ ਸਰਕਾਰ ਦੀਆ ਖ਼ੁਫ਼ੀਆ ਰਿਪੋਰਟਾਂ ਮੁਤਾਬਿਕ "ਗ਼ਦਰ ਫ਼ੇਲ੍ਹ ਹੋਣ ਮਗਰੋਂ ਵੀ, ਇਸ ਲਹਿਰ ਨੂੰ, ਬਾਹਰਲੇ ਮੁਲਕਾਂ ਵਿਚ ਗਏ ਸਿੱਖਾਂ ਨੇ ਜ਼ਿੰਦਾ ਰੱਖਿਆ। ਇਨ੍ਹਾਂ ਵਿੱਚੋਂ ਕਈ ਤਾਂ ਮਗਰੋਂ ਮਾਸਕੋ ਤੋਂ ਵੀ ਟਰੇਨਿੰਗ ਲੈ ਕੇ ਆਏ ਸਨ। ਤਕਰੀਬਨ ਸਾਰੇ ਹੀ ਬਾਗ਼ੀ ਖਿਆਲਾਂ ਨਾਲ ਭਰੇ ਹੋਏ ਸਨ। ਇਹ ਸਿੱਖ 'ਦਹਿਸ਼ਤਪਸੰਦ' ਪੰਜਾਬ ਵਿਚ ਬਰਤਾਨਵੀ ਹਕੂਮਤ ਨੂੰ ਨਫ਼ਰਤ ਕਰਦੇ ਹਨ ਅਤੇ ਇਸ ਦੇ ਪੰਜਾਬ ਵਿਚ ਖਾਤਮੇ ਵਾਸਤੇ ਜੂਝ ਰਹੇ ਹਨ।" (ਹੋਮ ਪੁਲੀਟੀਕਲ, ਫ਼ਾਈਲ ਨੰਬਰ 134/11/1923)।

ਮਗਰੋਂ ਜੋ ਵਰਕਰ ਕੈਦਾਂ ਕੱਟ ਕੇ ਰਿਹਾਅ ਹੋਏ ਉਹ ਤਕਰੀਬਨ ਸਾਰੇ ਹੀ ਸਿੱਖ ਲੀਗ, ਅਕਾਲੀ ਲਹਿਰ, ਸ਼੍ਰੋਮਣੀ ਅਕਾਲੀ ਦਲ ਤੇ ਬਬਰ ਅਕਾਲੀ ਲਹਿਰ ਵਿਚ ਸ਼ਾਮਿਲ ਹੋ ਗਏ। ਇਨ੍ਹਾਂ ਵਿੱਚੋਂ ਮੁਖ ਸਨ: ਗ਼ਦਰ ਪਾਰਟੀ ਦੇ ਡਾ: ਠਾਕਰ ਸਿੰਘ ਇਕੋਲਾਹਾ, ਵਿਸਾਖਾ ਸਿੰਘ ਦਦੇਹਰ, ਭਾਈ ਰਣਧੀਰ ਸਿੰਘ, ਭਾਈ ਪਿਆਰਾ ਸਿੰਘ ਲੰਗੇਰੀ, ਪਿਆਰਾ ਸਿੰਘ ਕਨੇਡੀਅਨ ਤੇ ਕਈ ਹੋਰ ਅਤੇ ਕਾਮਾਗਾਟਾ ਮਾਰੂ ਦੇ ਗੁਰਦਿੱਤ ਸਿੰਘ, ਰਾਏ ਸਿੰਘ (ਦਲਜੀਤ ਸਿੰਘ) ਕਾਉਣੀ। ਡਾ: ਠਾਕਰ ਸਿੰਘ ਇਕੋਲਾਹਾ ਸ਼੍ਰੋਮਣੀ ਅਕਾਲੀ ਦਲ ਦੇ ਮੀਤ ਪ੍ਰਧਾਨ ਤੇ ਜਨਰਲ ਸੈਕਟਰੀ (1926-27), ਬਾਬਾ ਗੁਰਦਿੱਤ ਸਿੰਘ ਤੇ ਭਾਈ ਪਿਆਰਾ ਸਿੰਘ ਲੰਗੇਰੀ ਦੋਵੇਂ ਅਕਾਲੀ ਦਲ ਦੇ ਪ੍ਰਧਾਨ ਰਹੇ ਸਨ ਤੇ ਬਾਬਾ ਵਿਸਾਖਾ ਸਿੰਘ 1936 ਦੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਪਾਰਲੀਮੈਂਟਰੀ ਬੋਰਡ ਦੇ ਚੇਅਰਮੈਨ ਸਨ। ਉਹ ਤਾਂ ਕੁਝ ਚਿਰ ਵਾਸਤੇ ਅਕਾਲ ਤਖ਼ਤ ਸਾਹਿਬ ਦੇ ਮੁਖ ਸੇਵਾਦਾਰ ਵੀ ਰਹੇ ਸਨ।

ਇੰਞ ਹੀ ਭਾਈ ਕਰਮ ਸਿੰਘ ਝਿੰਗੜ, ਭਾਈ ਕਰਮ ਸਿੰਘ ਦੌਲਤਪੁਰ ਤੇ ਹੋਰ ਬਹੁਤ ਸਾਰੇ ਬਬਰ ਅਕਾਲੀ ਲਹਿਰ ਵਿਚ ਸ਼ਾਮਿਲ ਹੋਏ ਸਨ। ਅੰਗਰੇਜ਼ ਸਰਕਾਰ ਦੀ ਖ਼ੁਫ਼ੀਆ ਰਿਪੋਰਟ ਮੁਤਾਬਿਕ 'ਬਬਰ ਅਕਾਲੀ ਲਹਿਰ' 1915 ਦੀ ਗ਼ਦਰ ਇਨਕਲਾਬੀ ਲਹਿਰ ਦੀ ਨਵ-ਸੁਰਜੀਤੀ ਸੀ। ਬਬਰਾਂ ਵਿਚੋਂ ਬਹੁਤੇ ਵਿਦੇਸ਼ਾਂ ਵਿਚੋਂ ਮੁੜੇ ਹੋਏ ਸਿੱਖ ਸਨ ਤੇ ਉਨ੍ਹਾਂ ਨੇ ਗ਼ਦਰੀਆਂ ਵਾਂਗ 32 ਬੋਰ ਦੇ ਰਿਵਾਲਵਰ ਤੇ ਮਾਊਜ਼ਰ ਇਸਤੇਮਾਲ ਕੀਤੇ ਸਨ।

ਗ਼ਦਰ ਪਾਰਟੀ ਦੇ ਕੈਦੀਆਂ ਦੇ ਪਰਿਵਾਰਾਂ ਦੀ ਮਦਦ ਵਾਸਤੇ ਇਕ "ਕੈਦੀ ਪਰਿਵਾਰ ਸਹਾਇਕ ਕਮੇਟੀ" 21 ਨਵੰਬਰ 1924 ਨੂੰ ਬਣਾਈ ਗਈ ਸੀ। ਇਸ ਕਮੇਟੀ ਨੂੰ, ਪਹਿਲੀ ਫ਼ਰਵਰੀ 1925 ਨੂੰ, ਇਕ ਹੋਰ ਸਾਂਝੀ ਕਮੇਟੀ ਵਿਚ ਬਦਲ ਦਿੱਤਾ ਗਿਆ। ਇਸ ਨਵੀਂ ਕਮੇਟੀ ਦੇ 21 ਮੈਂਬਰ ਸਨ। ਇਹਨਾਂ ਵਿਚੋਂ 13 ਗ਼ਦਰੀ, ਚਾਰ ਸਿੱਖ ਲੀਗ ਦੇ ਅਤੇ ਚਾਰ ਕੋਆਪਟ ਕੀਤੇ ਮੈਂਬਰ ਸਨ। (ਸਿੱਖ ਲੀਗ ਉਦੋਂ ਅਕਾਲੀ ਦਲ ਦਾ ਇਕ ਰੂਪ ਹੀ ਸੀ)। ਇਸ ਕੈਦੀ ਪਰਿਵਾਰ ਸਹਾਇਕ ਕਮੇਟੀ ਦੇ ਪਹਿਲੇ ਪ੍ਰਧਾਨ ਵਿਸਾਖਾ ਸਿੰਘ ਦਦੇਹਰ, ਜਨਰਲ ਸੈਕਟਰੀ ਹਰਚੰਦ ਸਿੰਘ ਲਾਇਲਪੁਰੀ ਤੇ ਜਾਇੰਟ ਸੈਕਟਰੀ ਡਾ: ਠਾਕਰ ਸਿੰਘ ਇਕੋਲਾਹਾ ਸਨ (*ਅਕਾਲੀ ਤੇ ਪ੍ਰਦੇਸੀ*, 3 ਫ਼ਰਵਰੀ 1925)। ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰੇ ਅੰਗਰੇਜ਼ ਸਰਕਾਰ ਦੀ ਖ਼ੁਫ਼ੀਆ ਰਿਪੋਰਟ (ਵੀ. ਡਬਲਯੂ. ਸਮਿਥ ਦੀ 22 ਫ਼ਰਵਰੀ 1922 ਦੀ ਰਿਪੋਰਟ) ਮੁਤਾਬਿਕ ਅਕਾਲੀ ਲਹਿਰ ਵਿਚ ਵੀ ਗ਼ਦਰੀਆਂ ਨੇ ਬੜਾ ਵੱਡਾ ਹਿੱਸਾ ਪਾਇਆ ਸੀ। ਸਮੁੱਚੇ ਤੌਰ ਤੇ ਗ਼ਦਰ ਲਹਿਰ ਸਿੱਖ ਇਨਕਲਾਬ ਸੀ। (ਕੁਝ ਲੇਖਕਾਂ ਨੇ ਇਸ ਨੂੰ ਭਾਰਤੀ ਆਜ਼ਾਦੀ ਦੀ ਲਹਿਰ ਬਣਾਉਣ ਦੀ ਬਥੇਰੀ ਨਾਕਾਮ ਕੋਸ਼ਿਸ਼ ਕੀਤੀ ਹੈ)।3

## ਸਿੱਖ ਲੀਗ ਦੀ ਕਾਇਮੀ ਅਤੇ ਇਸ ਦਾ ਰੋਲ

ਸਿੰਘ ਸਭਾਵਾਂ ਅਤੇ ਚੀਫ਼ ਖਾਲਸਾ ਦੀਵਾਨ ਦੀ ਪਾਲਿਸੀ-ਪ੍ਰੋਗਰਾਮ ਵਿਚ ਇਹ ਲਿਖਿਆ ਹੋਇਆ ਸੀ 'ਕੋਈ ਵੀ ਸਿਆਸੀ ਕਾਰਵਾਈ ਨਹੀਂ ਕੀਤੀ ਜਾਵੇਗੀ', ਇਸ ਕਰ ਕੇ ਸਿੱਖਾਂ ਦੇ ਸਿਆਸੀ ਮਸਲਿਆਂ ਵਿਚ ਇਸ ਦਾ ਕੋਈ ਵੱਡਾ ਰੋਲ ਨਹੀਂ ਸੀ। ਚੀਫ਼ ਖ਼ਾਲਸਾ ਦੀਵਾਨ ਦੀ ਕਾਇਮੀ ਤੋਂ ਮਗਰੋਂ 1907 ਵਿਚ ਕਿਸਾਨ ਲਹਿਰ ਦੌਰਾਨ ਚੀਫ਼ ਖ਼ਾਲਸਾ ਦੀਵਾਨ ਨੇ, ਦਿਖਾਵੇ ਦੇ ਤੌਰ 'ਤੇ, ਮੂੰਹ ਰੱਖਣ ਵਾਸਤੇ ਇਕ ਢਿੱਲਾ ਜਿਹਾ ਸਰਕਾਰ-ਪ੍ਰਸਤੀ ਵਾਲਾ ਮਤਾ ਪਾਸ ਕੀਤਾ ਪਰ ਇਸ ਨੂੰ ਸਿੱਖਾਂ ਨੇ ਪਸੰਦ ਨਾ ਕੀਤਾ। ਇਸ ਮਸਲੇ 'ਤੇ ਵਧੇਰੇ ਆਵਾਜ਼ ਹਰਚੰਦ ਸਿੰਘ ਲਾਇਲਪੁਰੀ ਨੇ ਉਠਾਈ ਸੀ (ਵਧੇਰੇ ਵੇਰਵਾ **'ਗੁਰਦੁਆਰਾ ਸੁਧਾਰ ਲਹਿਰ'** ਚੈਪਟਰ ਵਿਚ ਵੇਖੋ)। ਭਾਵੇਂ ਪਹਿਲੀ ਆਲਮੀ ਜੰਗ (ਵਰਲਡ ਵਾਰ) ਦੌਰਾਨ ਇਹ ਮਸਲਾ ਦਬ ਗਿਆ ਪਰ ਜੰਗ ਮਗਰੋਂ ਸਿੱਖਾਂ ਵਿਚ ਇਕ ਸਿਆਸੀ ਕੌਮੀ ਪਲੇਟਫ਼ਾਰਮ ਕਾਇਮ ਕਰਨ ਵਾਸਤੇ ਅਹਿਸਾਸ ਉਠਣਾ ਸ਼ੁਰੂ ਹੋ ਗਿਆ।

ਪਹਿਲੀ ਆਲਮੀ ਜੰਗ ਵਿਚ ਲੱਖਾਂ ਸਿੱਖ ਅੰਗਰੇਜ਼ੀ ਫ਼ੌਜ ਵਿਚ ਭਰਤੀ ਹੋ ਕੇ

ਯੂਰਪ, ਅਫ਼ਰੀਕਾ ਅਤੇ ਦੂਰ-ਪੂਰਵੀ ਏਸ਼ੀਆਂ ਵਿਚ ਜਰਮਨ ਅਤੇ ਉਸ ਦੇ ਸਾਥੀਆਂ ਦੀਆਂ ਫ਼ੌਜਾਂ ਦੇ ਖ਼ਿਲਾਫ਼ ਲੜੇ। ਇਸ ਲੜਾਈ ਵਿਚ ਪੰਜ ਲੱਖ ਤੋਂ ਵਧ ਸਿੱਖ ਫ਼ੌਜੀ ਸ਼ਾਮਿਲ ਸਨ, ਜਿਨ੍ਹਾਂ ਵਿਚੋਂ 83000 ਤੋਂ ਵਧ ਮਾਰੇ ਗਏ ਅਤੇ ਇਕ ਲੱਖ 10 ਹਜ਼ਾਰ ਦੇ ਕਰੀਬ ਜ਼ਖ਼ਮੀ ਹੋਏ। ਪਰ ਇਸ ਜੰਗ ਦੇ ਖ਼ਤਮ ਹੋਣ ਤੋਂ ਬਾਅਦ ਰੌਲਟ ਐਕਟ, ਮਾਰਸ਼ਲ ਲਾਅ ਅਤੇ ਜਲ੍ਹਿਆਂ ਵਾਲਾ ਬਾਗ਼ ਵਿਚ ਆਮ ਲੋਕਾਂ ਦਾ ਕਤਲੇਆਮ ਵਰਗੇ ਈਨਾਮ ਮਿਲੇ।

ਜੰਗ ਤੋਂ ਪਹਿਲਾਂ ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫਿਰਾਂ ਨਾਲ ਧੱਕਾ, ਬਜਬਜਘਾਟ ਵਿਚ ਗੋਲੀਆਂ ਨਾਲ ਸਿੱਖਾਂ ਦਾ ਮਾਰਿਆ ਜਾਣਾ ਅਤੇ ਗ਼ਦਰ ਲਹਿਰ ਦੌਰਾਨ ਫ਼ਾਂਸੀਆਂ, ਸਜ਼ਾਵਾਂ ਅਤੇ ਜਾਇਦਾਦ ਜ਼ਬਤੀਆਂ ਨੇ ਵੀ ਸਿੱਖਾਂ ਦੇ ਦਿਲਾਂ ਵਿਚ ਅੰਗਰੇਜ਼ਾਂ ਵਸਤੇ ਨਫ਼ਰਤ ਭਰੀ ਸੀ। ਇਸ ਤੋਂ ਇਲਾਵਾ ਸਿੱਖਾਂ ਦੇ ਹੋਰ ਵੀ ਕਈ ਸਿਆਸੀ ਮਸਲੇ ਸਨ, ਜਿਨ੍ਹਾਂ ਨੂੰ ਪੇਸ਼ ਕਰਨ, ਉਨ੍ਹਾਂ ਬਾਰੇ ਜੱਦੋਜਹਿਦ ਕਰਨ ਅਤੇ ਹੱਲ ਕਰਵਾਉਣ ਵਾਸਤੇ ਕੋਈ ਸਿਆਸੀ ਪਲੇਟਫ਼ਾਰਮ ਨਹੀਂ ਸੀ।

ਇਸ ਨੂੰ ਮਹਿਸੂਸ ਕਰ ਕੇ ਵੱਖ-ਵੱਖ ਇਲਾਕਿਆਂ ਵਿਚ ਬੈਠੇ ਰਈਸ, ਸਰਦਾਰ ਬਹਾਦਰ (ਸ੍ਰਕਾਰ ਦੇ ਐਵਾਰਡ ਲੈਣ ਵਾਲੇ ਚੌਧਰੀ), ਵਕੀਲ, ਪ੍ਰੋਫ਼ੈਸਰ ਅਤੇ ਹੋਰ ਸਰਗਰਮ ਸਿੱਖਾਂ ਨੇ ਇਕ ਜਥੇਬੰਦੀ ਕਾਇਮ ਕਰਨ ਦਾ ਚਰਚਾ ਚਲਾਇਆ। ਅਜੇ ਵੀ ਜਥੇਬੰਦੀ ਕਾਇਮ ਕਰਨ ਦੀ ਇਸ ਸੋਚ ਪਿੱਛੇ ਸਰਕਾਰ ਨਾਲ ਟਕਰਾਅ ਵਾਲੀ ਸੋਚ ਨਹੀਂ ਸੀ ਕਿਉਂਕਿ ਇਸ ਪਿੱਛੇ ਜਿਹੜੇ ਲੋਕ ਸਨ ਉਨ੍ਹਾਂ ਵਿਚੋਂ ਬਹੁਤੇ ਸਰਕਾਰ-ਪ੍ਰਸਤ, ਸਰਕਾਰ ਦੇ ਵਫ਼ਾਦਾਰ ਜਾਂ ਸਰਮਾਇਦਾਰ ਤੇ ਜਾਗੀਰਦਾਰ ਸਨ। ਅਜਿਹੇ ਲੋਕ ਕਦੇ ਵੀ ਸਰਕਾਰਾਂ ਨਾਲ ਟਕਰਾਅ ਨਹੀਂ ਕਰਿਆ ਕਰਦੇ। ਦੂਜਾ, ਇਨ੍ਹਾਂ ਲੋਕਾਂ ਦੇ ਪ੍ਰੋਗਰਾਮ ਵਿਚ ਸਰਕਾਰ ਤੋਂ ਸਹੂਲਤਾਂ, ਫ਼ਾਇਦੇ, ਅਹੁਦੇ ਅਤੇ ਮੈਂਬਰੀਆਂ ਹਾਸਲ ਕਰਨਾ ਮੁਖ ਅਜੰਡਾ ਸੀ।

ਇੰਞ ਹੀ 1916 ਵਿਚ ਲਖਨਊ ਕਾਨਫ਼ਰੰਸ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਨੇ ਕੌਂਸਲਾਂ ਵਿਚ ਮਿਲਣ ਵਾਲੀਆਂ ਸੀਟਾਂ ਵਿਚ ਆਪੋ-ਆਪਣਾ ਕੋਟਾ ਨੀਅਤ ਕਰ ਲਿਆ ਸੀ ਤੇ ਅਜਿਹਾ ਕਰਦਿਆਂ ਸਿੱਖਾਂ ਨੂੰ ਪੂਰੀ ਤਰ੍ਹਾਂ ਨਜ਼ਰ-ਅੰਦਾਜ਼ ਕਰ ਦਿਤਾ ਸੀ। ਸਿੱਖ ਵੀ ਚਾਹੁੰਦੇ ਸੀ ਕਿ ਉਨ੍ਹਾਂ ਨੂੰ ਵੀ ਸੀਟਾਂ ਮਿਲਣ ਅਤੇ ਅੰਗਰੇਜ਼ੀ ਸਰਕਾਰ ਵਲੋਂ ਮਿਲਣ ਵਾਲੀਆਂ ਸਹੂਲਤਾਂ ਵਿਚ 'ਸਿੱਖ ਕੋਟਾ' ਨੀਅਤ ਹੋ ਜਾਵੇ। ਇਸ ਸਬੰਧ ਵਿਚ ਜਨਵਰੀ 1917 ਵਿਚ ਸੁੰਦਰ ਸਿੰਘ ਮਜੀਠਿਆ ਨੇ ਸਰਕਾਰ ਨੂੰ ਇਕ ਮੈਮੋਰੰਡਮ ਦਿੱਤਾ ਤੇ ਮੰਗ ਕੀਤੀ ਕਿ ਕੌਂਸਲਾਂ ਵਿਚ ਸਿੱਖਾਂ ਨੂੰ ਵੀ ਉਨ੍ਹਾਂ ਦੀ ਪੁਜ਼ੀਸ਼ਨ (ਅਬਾਦੀ ਨਹੀਂ) ਮੁਤਾਬਿਕ ਵਖਰਾ ਕੋਟਾ ਦਿੱਤਾ ਜਾਵੇ। ਮਜੀਠਿਆ ਦੀ ਇਸ ਕੋਸ਼ਿਸ਼ ਦੀ ਪੰਜਾਬ ਦੇ ਹਿੰਦੂਆਂ (ਮੁਸਲਮਾਨਾਂ ਨੇ ਨਹੀਂ) ਨੇ ਭਰਪੂਰ ਮੁਖ਼ਾਲਫ਼ਤ ਕੀਤੀ। ਉਸ ਵੇਲੇ ਪੰਜਾਬ ਦੇ ਨੁਮਾਇੰਦਿਆਂ ਵਿਚੋਂ 50% ਮੁਸਲਮਾਨ ਹੋਣੇ ਸਨ ਤੇ ਸਿੱਖਾਂ ਨੂੰ ਕੋਟਾ ਦੂਜਿਆਂ ਵਿਚੋਂ ਮਿਲਣਾ ਸੀ ਯਾਨਿ ਇਸ ਦਾ ਹਿੰਦੂਆਂ ਨੂੰ ਸਿੱਧਾ ਘਾਟਾ ਹੋਣਾ ਸੀ। ਹਿੰਦੂਆਂ ਨੇ ਹੁਣ ਨਵਾਂ ਰਾਗ ਅਲਾਪਣਾ ਸ਼ੁਰੂ ਕਰ ਦਿੱਤਾ ਕਿ ਸਿੱਖ ਵਖਰਾ ਧਰਮ ਹੀ

ਨਹੀਂ। ਸਿੱਖਾਂ ਨੇ ਇਸ ਸਾਜ਼ਿਸ਼ ਦਾ ਭਰਪੂਰ ਜਵਾਬ ਦਿੱਤਾ। ਇਸ ਤੋਂ ਜ਼ਾਹਿਰ ਹੈ ਕਿ ਚੀਫ਼ ਖਾਲਸਾ ਦੀਵਾਨ ਨਿਰਾ-ਪੁਰਾ ਧਾਰਮਿਕ ਤੇ ਸਮਾਜਕ ਰੋਲ ਹੀ ਅਦਾ ਨਹੀਂ ਸੀ ਕਰ ਰਿਹਾ ਬਲਕਿ ਸਿੱਖ ਸਿਆਸੀ ਹੱਕਾਂ ਵਾਸਤੇ ਵੀ ਕੁਝ-ਕੁਝ ਕਾਰਵਾਈਆਂ ਕਰ ਰਿਹਾ ਸੀ। ਅਜਿਹੀ ਮੈਂਬਰੀਆਂ, ਨਾਮਜ਼ਦਗੀਆਂ ਅਤੇ ਅਹੁਦੇ ਵਗ਼ੈਰਾ ਸਭ ਮਿਲਦੇ ਤਾਂ ਸਰਕਾਰ-ਪ੍ਰਸਤਾਂ ਨੂੰ ਹੀ ਸਨ, ਇਸ ਕਰ ਕੇ ਸਿੱਖਾਂ ਦਾ ਇਹੀ (ਸਰਕਾਰ-ਪ੍ਰਸਤ) ਹਿੱਸਾ ਅਜਿਹੀਆਂ ਕੋਸ਼ਿਸ਼ਾਂ ਕਰ ਰਿਹਾ ਸੀ।

ਮਗਰੋਂ ਮੌਂਟੇਗ-ਚੈਮਸਫ਼ੋਰਡ ਕਮੇਟੀ ਨੇ ਸਿੱਖਾਂ ਦੇ ਵਖਰੇ ਕੋਟੇ ਦਾ ਹੱਕ ਜੁਲਾਈ 1918 ਵਿਚ ਕਬੂਲ ਕਰ ਲਿਆ। ਫ਼ਰਵਰੀ 1919 ਸਾਊਥਬੌਰੋ ਕਮੇਟੀ ਨੇ ਸਿੱਖਾਂ ਨੂੰ ਪੰਜਾਬ ਵਿਚ 15% ਸੀਟਾਂ ਦੇਣ ਦੀ ਸਿਫ਼ਾਰਸ਼ ਕੀਤੀ। ਪਰ ਇਸ ਵਿਚ ਗ਼ਲਤ ਗੱਲ ਇਹ ਸੀ ਕਿ **ਅਖੌਤੀ ਸਹਿਜਧਾਰੀ** (ਦਰਅਸਲ ਹਿੰਦੂ) ਤੇ ਕਈ ਹੋਰਾਂ ਬਹਿਰੂਪੀਆਂ ਨੂੰ ਵੀ ਸਿੱਖ ਮੰਨਿਆ ਗਿਆ ਸੀ। ਇਸ ਨਾਲ ਹਰ ਹਿੰਦੂ ਆਪਣੇ ਆਪ ਨੂੰ ਅਖੌਤੀ ਸਹਿਜਧਾਰੀ ਆਖ ਕੇ ਚੁਣੇ ਜਾਣ ਦਾ ਹੱਕਦਾਰ ਬਣ ਸਕਦਾ ਸੀ। ਸਿੱਖ ਜਥੇਬੰਦੀਆਂ ਨੇ ਇਸ ਬਿਨਾਅ ’ਤੇ ਚੋਣਾਂ ਦਾ ਬਾਈਕਾਟ ਕਰਨ ਦੀ ਧਮਕੀ ਦੇ ਦਿੱਤੀ।

*(ਮਗਰੋਂ ਜੁਲਾਈ 1920 ਵਿਚ ਕੁਝ ਸਿੱਖ ਆਗੂ ਲੰਡਨ ਗਏ ਅਤੇ ਸੈਕਟਰੀ ਆਫ਼ ਸਟੇਟ ਨੂੰ ਮਿਲੇ ਪਰ ਉਸ ਨੇ ਸਿੱਖਾਂ ਦੀ ਕੋਈ ਮਦਦ ਨਾ ਕੀਤੀ। ਮਗਰੋਂ ਜਾਇੰਟ ਪਾਰਲੀਮੈਂਟਰੀ ਬੋਰਡ ਨੇ ਸਿੱਖਾਂ ਦੀ ਨੁਮਾਇੰਦਗੀ 15 ਤੋਂ 18.75% ਕਰ ਦਿੱਤੀ ਜਿਸ ਨਾਲ ਸਿੱਖ ਕੋਟੇ ਵਿਚ ਦੋ ਸੀਟਾਂ ਵਧ ਗਈਆਂ। ਪਰ ਇਸ ਦੇ ਨਾਲ ਇਹ ਵੀ ਕਿਹਾ ਗਿਆ ਕਿ ਵੋਟਰਾਂ ਨੂੰ ਰਜਿਸਟਰੇਸ਼ਨ ਵੇਲੇ ਆਪਣੇ ਆਪ ਨੂੰ ਹਿੰਦੂ ਜਾਂ ਸਿੱਖ ਐਲਾਨਣਾ ਪਵੇਗਾ। ਹਿੰਦੂਆਂ ਨੇ ਆਪਣੇ ਆਪ ਨੂੰ ਬਤੌਰ ਸਿੱਖ ਰਜਿਸਟਰ ਕਰਨ ਤੋਂ ਨਾਂਹ ਕਰ ਦਿੱਤੀ ਤੇ ਇੰਞ ਅਖੌਤੀ ਸਹਿਜਧਾਰੀ ਦੇ ਨਾਂ ’ਤੇ ਸਿੱਖ ਸੀਟਾਂ ਦੀ ਠੱਗੀ ਰੁਕ ਗਈ)।*

ਇੰਞ ਹੀ ਅਖੌਤੀ ਸਹਿਜਧਾਰੀ ਦੇ ਨਾਂ ’ਤੇ ਹਿੰਦੂ ਸ਼੍ਰੋਮਣੀ ਕਮੇਟੀ ਦੇ ਵੋਟਰ ਵੀ ਬਣਦੇ ਰਹੇ। ਅਖ਼ੀਰ 2004 ਵਿਚ ਇਕ ਕਾਨੂੰਨ ਮਗਰੋਂ ਸ਼੍ਰੋਮਣੀ ਕਮੇਟੀ ਦਾ ਵੀ ਇਨ੍ਹਾਂ ਨਕਲੀ ਵੋਟਰਾਂ ਤੋਂ ਖਹਿੜਾ ਛੁੱਟਿਆ।

ਪਰ ਇਹ ਕਾਰਵਾਈਆਂ ਸਿਰਫ਼ ਕੌਂਸਲਾਂ ਦੀਆਂ ਮੈਂਬਰੀਆਂ ਤੇ ਸਰਕਾਰ ਨਾਲ ਮਿਲਵਰਤਣ ਵਾਲੀਆਂ ਗੱਲਾਂ ਤਕ ਹੀ ਮਹਿਦੂਦ ਸਨ ਤੇ ਦੂਜਾ ਇਹ ਜਥੇਬੰਦੀ ਵੀ ਇਸ ਮਕਸਦ ਵਾਸਤੇ ਕੋਈ ਲੋਕ ਆਵਾਜ਼ ਨਹੀਂ ਸੀ ਉਠਾ ਰਹੀ। ਉਸ ਵੇਲੇ ਹਿੰਦੂਆਂ ਵਾਸਤੇ ਕਾਂਗਰਸ ਅਤੇ ਮੁਸਲਮਾਨਾਂ ਵਾਸਤੇ ਮੁਸਲਿਮ ਲੀਗ ਪਹਿਲੋਂ ਹੀ ਮੌਜੂਦ ਸਨ। 30 ਮਾਰਚ 1919 ਦੇ ਦਿਨ ਸ:ਬ: ਗੱਜਣ ਸਿੰਘ, ਕੌਂਸਲ ਦੇ ਕੁਝ ਹੋਰ ਸਿੱਖ ਮੈਂਬਰ ਅਤੇ ਕੁਝ ਸਿੱਖ ਰਈਸ ਲਾਹੌਰ ਵਿਚ ਇਕੱਠੇ ਹੋਏ ਅਤੇ ਉਨ੍ਹਾਂ ਨੇ ਸਿੱਖ ਹੱਕਾਂ ਦੀ ਇਕ ਸਿਆਸੀ ਜਥੇਬੰਦੀ ਬਣਾਉਣ ਦਾ ਫ਼ੈਸਲਾ ਕੀਤਾ।

13 ਅਪ੍ਰੈਲ 1919 ਦੇ ਦਿਨ ਅੰਮ੍ਰਿਤਸਰ ਵਿਚ ਜਲ੍ਹਿਆਂ ਵਾਲਾ ਬਾਗ਼ ਵਿਚ ਜਨਰਲ ਡਾਇਰ ਨੇ 379 ਬੇਗੁਨਾਹ ਲੋਕਾਂ ਨੂੰ ਕਤਲ ਅਤੇ ਬਾਰ੍ਹਾਂ ਸੌ ਤੋਂ ਵਧ ਲੋਕਾਂ ਨੂੰ ਜ਼ਖ਼ਮੀ ਕਰ ਕੇ ਪੰਜਾਬ ਵਿਚ ਦਹਿਸ਼ਤ ਤੇ ਨਾਲ ਹੀ ਰੋਹ ਦਾ ਮਾਹੌਲ ਪੈਦਾ ਕਰ

ਦਿੱਤਾ (ਵੀ.ਐਨ.ਦੱਤ, *ਜਲ੍ਹਿਆਂ ਵਾਲਾ ਬਾਗ਼*, ਸਫ਼ਾ 121)। ਇਸ ਦੌਰਾਨ ਅਰੂੜ ਸਿੰਘ ਸਰਬਰਾਹ ਨੇ ਡਾਇਰ ਨੂੰ ਦਰਬਾਰ ਸਾਹਿਬ ਵਿਚ ਰਸਮੀ ਸਿਰੋਪਾਓ ਦਿੱਤਾ (ਈਆਨ ਕਾਲਵਿਨ, *ਲਾਈਫ਼ ਆਫ਼ ਜਨਰਲ ਡਾਇਰ*, ਸਫ਼ੇ 201-02)। ਇਸ ਨਾਲ ਸਿੱਖਾਂ ਵਿਚ ਇਨ੍ਹਾਂ ਰਈਸਾਂ ਤੇ ਪੁਜਾਰੀਆਂ ਵਾਸਤੇ ਨਫ਼ਰਤ ਦਾ ਮਾਹੌਲ ਬਣ ਗਿਆ। ਇਸ ਕਰ ਕੇ ਸਿਆਸੀ ਸਿੱਖ ਜਥੇਬੰਦੀ ਬਣਾਉਣ ਦੀ ਕਾਰਵਾਈ ਵਿਚ ਕੁਝ ਚਿਰ ਵਾਸਤੇ ਖੜੋਤ ਆ ਗਈ।

ਸੱਤ ਮਹੀਨੇ ਦੀ ਖ਼ਾਮੋਸ਼ੀ ਮਗਰੋਂ ਨਵੰਬਰ 1919 ਦੇ ਦੂਜੇ ਹਫ਼ਤੇ ਇਹ ਸਰਗਰਮ ਸਿੱਖ ਫਿਰ ਇਕੱਠੇ ਹੋਏ ਅਤੇ ਉਨ੍ਹਾਂ ਨੇ ਦਸੰਬਰ ਵਿਚ ਇਕ ਵੱਡਾ ਇਕੱਠ ਕਰ ਕੇ ਇਸ ਦਾ ਐਲਾਨ ਕਰਨ ਦਾ ਫ਼ੈਸਲਾ ਕੀਤਾ। ਮੁਸਲਮਾਨਾਂ ਦੀ 'ਮੁਸਲਿਮ ਲੀਗ' ਵਾਂਗ ਨਵੀਂ ਜਥੇਬੰਦੀ ਦਾ ਨਾਂ ਵੀ **'ਸਿੱਖ ਲੀਗ'** ਰੱਖਿਆ ਗਿਆ (ਜੋ ਮਗਰੋਂ **ਸੈਂਟਰਲ ਸਿੱਖ ਲੀਗ** ਹੋ ਗਿਆ)।

## ਸਿੱਖ ਲੀਗ 'ਤੇ ਸੂਕਾਰ-ਪ੍ਰਸਤਾਂ ਦਾ ਕਬਜ਼ਾ

ਸਿੱਖ ਲੀਗ ਦਾ ਪਹਿਲਾ ਇਜਲਾਸ 27 ਦਸੰਬਰ 1919 ਦੇ ਦਿਨ ਅੰਮ੍ਰਿਤਸਰ ਵਿਚ ਹੋਇਆ। ਇਸ ਵਿਚ ਤਕਰੀਬਨ ਬਾਰ੍ਹਾਂ ਸੌ ਸਿੱਖ ਸ਼ਾਮਿਲ ਹੋਏ। ਇਸ ਸਮਾਗਮ ਵਿਚ ਸਰਦਾਰ ਬਹਾਦਰ ਗੱਜਣ ਸਿੰਘ ਲੁਧਿਆਣਾ ਇਕੱਠ ਦੇ ਪ੍ਰਧਾਨ ਚੁਣੇ ਗਏ। ਪ੍ਰੋ: ਤੇਜਾ ਸਿੰਘ (ਹਿੰਦੂ ਯੂਨੀਵਰਸਿਟੀ) ਨੇ ਅਰਦਾਸ ਕਰ ਕੇ ਕਾਰਵਾਈ ਸ਼ੁਰੂ ਕਰਵਾਈ। ਗੱਜਣ ਸਿੰਘ ਨੇ ਪ੍ਰਧਾਨਗੀ ਐਡਰੈਸ ਵਿਚ ਕਿਹਾ, 'ਪੰਜਾਬ ਵਿਚ ਸਿੱਖਾਂ ਦਾ ਹੱਕ ਘਟੋ ਘਟ ਇਕ ਤਿਹਾਈ ਹੈ। ਕੌਂਸਲ ਦੀਆਂ ਸੀਟਾਂ, ਜੁਡੀਸ਼ੀਅਰੀ ਦੀਆਂ ਅਸਾਮੀਆਂ, ਸ਼ਾਹੀ ਕਮਿਸ਼ਨਾਂ ਅਤੇ ਹਰ ਮਹਿਕਮੇ ਵਿਚ ਹਿੰਦੂਆਂ ਤੇ ਮੁਸਲਮਾਨਾਂ ਦੇ ਬਰਾਬਰ ਹੈ, ਕਿਉਂਕਿ ਮੁਆਮਲਾ, ਰੰਗਰੂਟ (ਫ਼ੌਜੀ ਭਰਤੀ), ਜੰਗ ਕਰਨ ਵਿਚ ਸਿੱਖ ਤਿਹਾਈ ਤੋਂ ਵੀ ਵਧ ਹਿੱਸਾ ਪਾਉਂਦੇ ਹਨ। ...ਦਰਬਾਰ ਸਾਹਿਬ ਦਾ ਪ੍ਰੰਬਧ ਅਤੇ ਧਾਰਮਿਕ ਜਗੀਰਾਂ ਸਿੱਖ ਕੌਮ ਦੇ ਪ੍ਰਬੰਧ ਵਿਚ ਹੋਣ।...'

ਇਸ ਮਗਰੋਂ ਹੇਠ ਲਿਖੇ 15 ਮਤੇ ਪਾਸ ਕੀਤੇ ਗਏ: (1) ਬਾਦਸ਼ਾਹ ਤੇ ਸਰਕਾਰ ਦੀ ਵਫ਼ਾਦਾਰੀ ਦਾ ਯਕੀਨ ਦਿਵਾਇਆ ਗਿਆ। (2) ਟਿੱਕਾ ਸਾਹਿਬ ਨਾਭਾ ਨੂੰ ਵਧਾਈ ਦਿਤੀ ਗਈ। (3) ਸ਼ਾਹੀ ਐਲਾਨ 'ਤੇ ਸ਼ੁਕਰੀਆ ਕਰਦਿਆਂ ਮੰਗ ਕੀਤੀ ਕਿ ਸਾਰੇ ਕਿਸਮ ਦੇ ਸਿਆਸੀ ਕੈਦੀ ਰਿਹਾ ਕੀਤੇ ਜਾਣ ਅਤੇ ਨਜ਼ਰਬੰਦ ਖੁਲ੍ਹੇ ਕੀਤੇ ਜਾਣ। (4) ਹਿੰਦੋਸਤਾਨ ਨੂੰ ਹੋਰ ਬ੍ਰਿਟਿਸ਼ ਕਲੋਨੀਆਂ ਵਰਗੀ ਸੈਲਫ਼ ਗਵਰਨਮਿੰਟ ਦਿਤੀ ਜਾਵੇ (5) 1919 ਦੇ ਐਕਟ ਵਿਚ ਸੈਲਫ਼ ਗਵਰਨਮਿੰਟ ਨਹੀਂ ਦਿਤੀ ਗਈ, ਉਹ ਦਿਤੀ ਜਾਵੇ ਤੇ ਸਿਖਾਂ ਨੂੰ ਪੰਜਾਬ ਵਿਚ ਪੂਰੇ ਹੱਕ ਦਿਤੇ ਜਾਣ (6) ਗੁਰਦੁਆਰਿਆਂ ਤੇ ਪੰਥਕ ਜਗੀਰਾਂ ਦਾ ਪ੍ਰਬੰਧ ਖਾਲਸਾ ਜੀ ਦੇ ਹੱਥ ਹੋਵੇ ਤੇ ਚੁਣੀਆਂ ਕਮੇਟੀਆਂ ਪ੍ਰਬੰਧ ਕਰਨ (7) ਪੰਜਾਬ ਦਾ ਪੱਕਾ ਬੰਦੋਬਸਤ ਹੋਵੇ, ਮੁਆਮਲਾ ਵਧੇ ਘਟੇ ਨਾ ਅਤੇ ਜ਼ਮੀਨ ਦਾ ਟੈਕਸ ਹੋਵੇ ਰੈਂਟ ਨਹੀਂ (8) ਹਥਿਆਰਾਂ ਦੇ ਕਾਨੂੰਨ ਵਿਚ ਤਲਵਾਰਾਂ ਬਿਨਾਂ

ਲਾਇਸੈਂਸ ਹੋਣ (9) ਨਹਿਰਾਂ ਦਾ ਆਬਿਆਣਾ ਘਟਾਇਆ ਜਾਏ (10) ਸਿੱਖਾਂ ਨੂੰ ਵੱਡੇ-ਵੱਡੇ ਸਰਕਾਰੀ ਅਹੁਦਿਆਂ ਵਿਚ ਹੱਕ ਦਾ ਹਿੱਸਾ ਮਿਲੇ। (11) ਸਿੱਖਾਂ ਨੂੰ ਸ਼ਾਹੀ ਕਮਿਸ਼ਨ ਹੁਣ ਨਾਲੋਂ ਵਧ ਮਿਲਿਆ ਕਰਨ (12) ਮਦਨ ਮੋਹਨ ਮਾਲਵੀਆ ਤੇ ਮੋਤੀ ਲਾਲ ਨਹਿਰੂ ਦੀ ਮਦਦ ਦਾ ਧੰਨਵਾਦ (13 ਮਹਾਰਾਜਾ ਫਰੀਦਕੋਟ ਦੀ ਮੌਤ 'ਤੇ ਅਫ਼ਸੋਸ (14) ਮਾਰਸ਼ਲ ਲਾਅ ਦੌਰਾਨ ਜਿਨ੍ਹਾਂ ਅਫ਼ਸਰਾਂ ਨੇ ਸਖ਼ਤੀਆਂ ਕੀਤੀਆਂ ਸਨ ਉਨ੍ਹਾਂ ਨੂੰ ਸਰਕਾਰ ਸਜ਼ਾ ਦੇਵੇ (15) ਫ਼ੌਜਾਂ ਵਿਚ ਸਿੱਖਾਂ ਨੂੰ ਕਿਰਪਾਨਾਂ ਪਹਿਣਨ ਦੀ ਖੁਲ੍ਹ ਹੋਵੇ ਤੇ ਜਿਨ੍ਹਾਂ-ਜਿਨ੍ਹਾਂ ਸਿੱਖਾਂ ਨੂੰ ਕਿਰਪਾਨਾਂ ਬਦਲੇ ਕੱਢਿਆ ਗਿਆ ਹੈ ਉਨ੍ਹਾਂ ਨੂੰ ਮੁੜ ਬਹਾਲ ਕੀਤਾ ਜਾਵੇ।

ਇਸ ਸਮਾਗਮ ਵਿਚ ਮੋਹਨ ਦਾਸ ਕਰਮ ਚੰਦ (ਗਾਂਧੀ), ਮਦਨ ਮੋਹਨ ਮਾਵਲੀਆ, ਮਿਸਟਰ ਤਾਇਬ ਅਤੇ ਆਰ.ਸੀ. ਦਾਸ ਵੀ ਪੁੱਜੇ। ਬੇਸਮਝ ਸਿੱਖਾਂ ਨੇ ਉਨ੍ਹਾਂ ਦੇ ਆਉਣ 'ਤੇ *'ਹਮ ਘਰ ਸਾਜਨ ਆਏ'* ਸ਼ਬਦ ਗਾ ਕੇ ਗੁਰਬਾਣੀ ਦੀ ਬੇਅਦਬੀ ਕੀਤੀ। ਇਸ ਮਗਰੋਂ ਖ਼ਜ਼ਾਨ ਸਿੰਘ ਬੈਰਿਸਟਰ ਨੇ ਕਿਹਾ ਕਿ ''ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਪਣਾ ਸਿਰ ਭੇਟ ਕਰ ਕੇ ਮੁਲਕ ਦੇ ਸੰਕਟ ਦੂਰ ਕੀਤੇ ਸਨ ਤੇ ਸਾਨੂੰ ਜਾਪਦਾ ਹੈ ਪੰਡਤ (ਮਾਵਲਵੀਆ) ਜੀ ਉਨ੍ਹਾਂ ਦਾ ਕਰਜ਼ਾ ਉਤਾਰਨ ਵਾਸਤੇ ਪੰਜਾਬ ਆਏ ਹਨ ਤੇ ਸਾਨੂੰ ਭਰੋਸਾ ਹੈ ਕਿ ਆਪ ਸਿੱਖਾਂ ਦੇ ਅਧਿਕਾਰਾਂ ਨੂੰ ਮੰਨ ਕੇ ਕਾਂਗਰਸ ਵਲੋਂ ਵੀ ਸਾਨੂੰ ਸਾਡੇ ਹੱਕ ਦੁਆਣਗੇ।'' (*ਸਿੱਖ ਸਿਪਾਹੀ* ਫ਼ੀਰੋਜ਼ਪੁਰ, 2 ਜਨਵਰੀ 1920, ਸਫ਼ਾ 3)।

ਇਸ ਮਗਰੋਂ ਮਾਲਵੀਆ ਨੇ ਕਿਹਾ ''ਅਸੀਂ ਨੌਵੇਂ ਪਾਤਸ਼ਾਹ ਦਾ ਕਰਜ਼ਾ ਜਨਮ-ਜਨਮਾਂਤਰਾਂ ਤਕ ਨਹੀਂ ਉਤਾਰ ਸਕਦੇ। ਬਾਕੀ ਅਧਿਕਾਰਾਂ ਦੀ ਗੱਲ ਇਹ ਹੈ ਕਿ ਜੋ ਯੋਗ ਸੱਜਣ ਹਨ ਉਹ ਸਾਡੇ ਸਿਰ ਮੱਥੇ 'ਤੇ ਹਨ।'' **ਪਰ ਉਸ ਨੇ ਸਿੱਖਾਂ ਦੇ ਹੱਕਾਂ ਤੇ ਰਾਖਵੀਆਂ ਸੀਟਾਂ ਬਾਰੇ ਕੁਝ ਵੀ ਨਾ ਕਿਹਾ**। ਇਹੀ ਗਾਂਧੀ ਨੇ ਕੀਤਾ ਤੇ ਕਿਹਾ 'ਮਾਲਵੀ ਜੀ ਮੇਰੇ ਵਡੇ ਭਰਾ ਹਨ... ਜੋ ਮੇਰੇ ਵਡੇ ਭਾਈ ਜੀ ਨੇ ਕਿਹਾ ਹੈ ਉਸ ਨੂੰ ਹੀ ਮੰਨੋ।' ਅਖੀਰ ਗਿਆਨੀ ਗੁਰਬਖਸ਼ ਸਿੰਘ ਨੇ ਵਲੋਂ ਧੰਨਵਾਦ ਤੇ ਅਕਾਲੀ ਕੌਰ ਸਿੰਘ ਦੀ ਅਰਦਾਸ ਮਗਰੋਂ ਇਹ ਸਮਾਗਮ ਖ਼ਤਮ ਹੋਇਆ। (ਰੋਜ਼ਾਨਾ *ਸਿੱਖ ਸਿਪਾਹੀ*, ਫ਼ੀਰੋਜ਼ਪੁਰ, 2 ਜਨਵਰੀ 1920, ਸਫ਼ਾ 1 ਤੇ 3)

ਸਿਰਫ਼ 15 ਮਤੇ ਪਾਸ ਕਰਨ ਮਗਰੋਂ ਸਿੱਖ ਲੀਗ ਨੇ ਕੋਈ ਹੋਰ ਕਾਰਵਾਈ ਨਾ ਕੀਤੀ। ਗੁਰਦੁਆਰਿਆਂ ਦੇ ਪ੍ਰਬੰਧ ਬਾਰੇ ਤਾਂ ਸਿੱਖ ਲੀਗ ਬਿਲਕੁਲ ਹੀ ਚੁੱਪ ਰਹੀ। ਪਰ 21 ਮਈ 1920 ਦੇ ਦਿਨ 'ਅਕਾਲੀ' ਅਖ਼ਬਾਰ ਸ਼ੁਰੂ ਹੋ ਜਾਣ ਨਾਲ ਗੁਰਦੁਆਰਾ ਸੁਧਾਰ ਲਹਿਰ ਤੇਜ਼ੀ ਨਾਲ ਸ਼ੁਰੂ ਹੋਣ ਲਗ ਪਈ। 12 ਅਕਤੂਬਰ 1920 ਨੂੰ ਅਕਾਲ ਤਖ਼ਤ ਸਾਹਿਬ ਦੇ ਕਬਜ਼ੇ ਮਗਰੋਂ 15 ਨਵੰਬਰ 1920 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਕਾਇਮ ਹੋ ਗਈ। ਇਸ ਹਾਲਤ ਵਿਚ ਵੀ ਸਿੱਖ ਲੀਗ ਨੇ ਚੁੱਪ ਵੱਟੀ ਰਖੀ। ਅਜਿਹਾ ਜਾਪਣ ਲਗ ਪਿਆ ਕਿ ਇਸ ਜਥੇਬੰਦੀ ਦਾ ਸਾਰਾ ਰੋਲ ਸਿਰਫ਼ ਸਾਲਾਨਾ ਇਜਲਾਸ ਕਰਨ ਅਤੇ ਮਤੇ ਪਾਸ ਕਰਨ ਤਕ ਹੀ ਮਹਿਦੂਦ ਹੈ।

## ਸਿੱਖ ਲੀਗ 'ਤੇ ਗਰਮ ਦਲੀਆਂ ਦਾ ਕਬਜ਼ਾ

ਸਿੱਖ ਲੀਗ ਦਾ ਦੂਜਾ ਸੈਸ਼ਨ 20-21 ਅਕਤੂਬਰ 1920 ਨੂੰ ਲਾਹੌਰ ਦੇ ਬਰੈਡਲਾ ਹਾਲ ਵਿਚ ਹੋਣਾ ਸੀ। ਇਕ ਹਫ਼ਤਾ ਪਹਿਲਾਂ ਇਸ ਦੀ ਪ੍ਰਧਾਨਗੀ ਖੜਕ ਸਿੰਘ ਸਿਆਲਕੋਟ ਨੇ ਕਬੂਲ ਕਰ ਲਈ (ਰੋਜ਼ਾਨਾ *ਅਕਾਲੀ*, 15 ਅਕਤੂਬਰ 1920)। ਸੁੰਦਰ ਸਿੰਘ ਚਾਵਲਾ ਸਵਾਗਤੀ ਕਮੇਟੀ ਦੇ ਪ੍ਰਧਾਨ ਸਨ ਅਤੇ ਹਾਲ ਦੀ ਮੁੱਖ ਰੌਣਕ ਸਨ: ਬੀਬੀ ਕਰਤਾਰ ਕੌਰ (ਸਿੰਘਣੀ ਗ਼ਦਰੀ ਆਗੂ ਭਾਈ ਰਣਧੀਰ ਸਿੰਘ)। ਇਸ ਤੋਂ ਇਲਾਵਾ ਕਾਮਾਗਾਟਾਮਾਰੂ ਅਤੇ ਗ਼ਦਰ ਪਾਰਟੀ ਦੇ 50 ਆਗੂ ਸਟੇਜ ਦੇ ਸੱਜੇ ਪਾਸੇ ਇਕੱਠੇ ਬੈਠੇ ਸਨ। ਦੀਵਾਨ ਵਿਚ 7 ਕੁਰਸੀਆਂ ਜੇਲ੍ਹਾਂ ਵਿਚ ਬੈਠੇ ਗ਼ਦਰੀ ਆਗੂਆਂ (ਭਾਈ ਰਣਧੀਰ ਸਿੰਘ, ਚਤਰ ਸਿੰਘ, ਨਿਧਾਨ ਸਿੰਘ, ਮਦਨ ਸਿੰਘ, ਜਵਾਲਾ ਸਿੰਘ, ਅਮਰ ਸਿੰਘ ਤੇ ਨਿਧਾਨ ਸਿੰਘ) ਵਾਸਤੇ, ਖ਼ਾਲੀ ਰੱਖੀਆਂ ਹੋਈਆਂ ਸਨ।

20 ਤਾਰੀਖ਼ ਦੇ ਸਮਾਗਮ ਵਿਚ 12 ਵਜੇ ਡਾ: ਸੈਫ਼-ਉਦ-ਦੀਨ ਕਿਚਲੂ, ਮੁਹੰਮਦ ਅਲੀ, ਸ਼ੌਕਤ ਅਲੀ, ਮੌਲਾਣਾ ਅਬੂ ਕਲਮ ਆਜ਼ਾਦ ਪੁਜੇ। ਇਸ ਦੇ ਪੰਦਰਾਂ ਮਿੰਟ ਪਿੱਛੋਂ ਖੜਕ ਸਿੰਘ ਤੇ ਪ੍ਰਿੰਸੀਪਲ ਤੇਜਾ ਸਿੰਘ ਮਸਤੂਆਣਾ ਆਏ। ਉਨ੍ਹਾਂ ਮਗਰੋਂ ਮੋਹਨ ਦਾਸ ਕਰਮ ਚੰਦ ਗਾਂਧੀ, ਉਸ ਦੀ ਪਤਨੀ, ਚੌਧਰੀ ਰਾਮ ਭਜ ਦੱਤ ਤੇ ਚੌਧਰੀ ਸਰਲਾ ਦੇਵੀ ਵੀ ਆ ਗਏ। ਫਿਰ ਦੁਨੀ ਚੰਦ, ਆਗਾ ਸਫ਼ਦਰ, ਲਾਲਾ ਗਵਰਧਨ ਦਾਸ, ਭਾਈ ਪਰਮਾ ਨੰਦ ਵੀ ਪਹੁੰਚ ਗਏ। ਪ੍ਰਿੰਸੀਪਲ ਤੇਜਾ ਸਿੰਘ ਵਲੋਂ ਅਰਦਾਸ ਕਰਨ ਮਗਰੋਂ ਇਕ ਸ਼ਬਦ ਪੜ੍ਹਿਆ ਗਿਆ। ਜਦੋਂ ਗਿਆਨੀ ਗੁਰਬਖ਼ਸ਼ ਸਿੰਘ ਸਟੇਜ 'ਤੇ ਪੁੱਜਾ ਤਾਂ ਆਵਾਜ਼ਾਂ ਆਈਆਂ ਕਿ ਇਹ ਤਨਖ਼ਾਹੀਆ ਹੈ, ਇਸ ਨੂੰ ਬੋਲਣ ਨਾ ਦਿੱਤਾ ਜਾਵੇ। ਸੁੰਦਰ ਸਿੰਘ ਚਾਵਲਾ ਦੇ ਪ੍ਰਧਾਨਗੀ ਐਡਰੈਸ ਮਗਰੋਂ ਅਮਰ ਸਿੰਘ *ਲਾਇਲ ਗਜ਼ਟ* ਨੇ ਖੜਕ ਸਿੰਘ ਦਾ ਨਾਂ ਰਸਮੀ ਤੌਰ ਤੇ ਪ੍ਰਧਾਨਗੀ ਵਾਸਤੇ ਪੇਸ਼ ਕੀਤਾ। ਇਸ ਦੀ ਤਾਈਦ ਸਰਦੂਲ ਸਿੰਘ ਕਵੀਸ਼ਰ, ਮਾ: ਮੋਤਾ ਸਿੰਘ, ਅਮਰ ਸਿੰਘ ਝਬਾਲ, ਹਰਚੰਦ ਸਿੰਘ ਲਾਇਲਪੁਰੀ ਤੇ ਗਿ: ਗੁਰਬਖ਼ਸ਼ ਸਿੰਘ ਵਕੀਲ ਨੇ ਕੀਤੀ।

ਇਸ ਮਗਰੋਂ ਹਰਚੰਦ ਸਿੰਘ ਲਾਇਲਪੁਰੀ ਨੇ ਕਾਮਾਗਾਟਾਮਾਰੂ ਜਹਾਜ਼ ਦੇ ਅਤੇ ਗ਼ਦਰ ਪਾਰਟੀ ਦੇ ਕੁਝ ਸਿੱਖਾਂ ਨੂੰ ਸਟੇਜ 'ਤੇ ਬੁਲਾ ਕੇ ਉਨ੍ਹਾਂ ਦੀ ਪਛਾਣ ਕਰਵਾਈ ਤੇ ਨਾਲ ਹੀ (ਬਜਬਜ ਘਾਟ ਗੋਲੀ ਕਾਂਡ ਮਗਰੋਂ) ਅਕਾਲ ਤਖ਼ਤ ਸਾਹਿਬ ਦੇ ਪੁਜਾਰੀਆਂ ਵੱਲੋਂ ਉਨ੍ਹਾਂ ਨੂੰ 'ਇਹ ਸਿੱਖ ਨਹੀਂ ਹਨ' ਕਹਿਣ ਦੀ ਨਿੰਦਾ ਕੀਤੀ। (ਇਸ ਵੇਲੇ ਡਾਇਰ ਨੂੰ ਸਨਮਾਨ ਦੇਣ ਵਾਲਾ ਵੀ ਗਿ: ਗੁਰਬਖ਼ਸ਼ ਸਿੰਘ ਵੀ ਹਾਜ਼ਿਰ ਸੀ ਤੇ ਉਸ ਦੀ ਤਰਸਯੋਗ ਹਾਲਤ ਵੇਖਣ ਵਾਲੀ ਸੀ)।

ਅਗਲੇ ਦਿਨ 21 ਅਕਤੂਬਰ ਨੂੰ ਸਮੇਂ ਤੋਂ ਪਹਿਲਾਂ ਹੀ ਹਾਲ ਭਰ ਚੁਕਾ ਸੀ। ਕਾਰਵਾਈ ਸ਼ੁਰੂ ਹੋਣ ਤੋਂ ਪਹਿਲਾਂ ਵਾਲੰਟੀਅਰਾਂ ਨੇ ਅਪੀਲ ਕੀਤੀ ਕਿ ਹਾਜ਼ਰ ਲੋਕ ਆਪਣੀਆਂ ਨੈਕਟਾਈਆਂ ਲਾਹੁਣ ਦੀ ਮਿਹਰਬਾਨੀ ਕਰਨ। ਸ:ਬ: ਮਹਿਤਾਬ ਸਿੰਘ ਸਰਕਾਰੀ ਵਕੀਲ ਸਣੇ 500 ਦੇ ਕਰੀਬ ਲੋਕਾਂ ਨੇ ਆਪਣੀ ਮਰਜ਼ੀ ਨਾਲ ਨੈਕਟਾਈਆਂ

ਲਾਹ ਕੇ ਜੇਬ੍ਹਾਂ ਵਿਚ ਪਾ ਲਈਆਂ। ਇਸ ਮਗਰੋਂ ਭਾਈ ਤੇਜਾ ਸਿੰਘ ਮਸਤੂਆਣਾ ਨੇ ਅਰਦਾਸ ਕੀਤੀ ਤੇ ਇਸ ਮਗਰੋਂ ਬਾਕੀ ਕਾਰਵਾਈ ਕੀਤੀ ਗਈ। ਸਭ ਤੋਂ ਪਹਿਲਾਂ ਸਰਦੂਲ ਸਿੰਘ ਕਵੀਸ਼ਰ ਨੇ ਮਾਰਸ਼ਲ ਲਾਅ ਲਾਗੂ ਕਰਨ ਅਤੇ ਸਿੱਖਾਂ ਤੇ ਖ਼ਿਲਾਫ਼ਤ ਲਹਿਰ ਦੇ ਆਗੂਆਂ 'ਤੇ ਜ਼ੁਲਮ ਕਰਨ ਅਤੇ ਸਿੱਖਾਂ ਦੇ ਹੱਕਾਂ ਦੀ ਬੇਪਰਵਾਹੀ ਦਾ ਜ਼ਿਕਰ ਕਰ ਕੇ ਨਾਮਿਲਵਰਤਣ ਦਾ ਮਤਾ ਪੇਸ਼ ਕੀਤਾ ਤੇ ਇਸ ਦੇ ਨਾਲ ਹੀ ਕਿਹਾ ਕਿ: (1) ਸਰਕਾਰੀ ਖ਼ਿਤਾਬ, ਆਨਰੇਰੀ ਮੈਜਿਸਟਰੇਟੀਆਂ, ਸਰਕਾਰੀ ਮੈਂਬਰੀਆਂ ਛੱਡ ਦਿਤੀਆਂ ਜਾਣ (2) ਸਰਕਾਰੀ ਜਲਸਿਆਂ ਤੇ ਦਰਬਾਰਾਂ ਵਿਚ ਜਾਣਾ ਬੰਦ ਕੀਤਾ ਜਾਵੇ (3) ਸਰਕਾਰੀ ਤੇ ਸਰਕਾਰ ਦੀ ਮਦਦ ਨਾਲ ਚਲਣ ਵਾਲੇ ਸਕੂਲਾਂ 'ਚੋਂ ਬੱਚੇ ਹਟਾਉਣੇ ਸ਼ੁਰੂ ਕਰ ਦਿਤੇ ਜਾਣ (4) ਕਚਹਿਰੀਆਂ ਵਿਚ ਮੁਕੱਦਮੇ ਲਿਜਾਣ ਦੀ ਥਾਂ ਪੰਚਾਇਤਾਂ ਅੱਗੇ ਕੇਸ ਪੇਸ਼ ਕੀਤੇ ਜਾਇਆ ਕਰਨ (5) ਮੈਸੋਪੋਟਾਮੀਆ (ਈਰਾਕ) ਦੀ ਭਰਤੀ ਵਿਚ ਸਰਕਾਰ ਦੀ ਮਦਦ ਨਾ ਕੀਤੀ ਜਾਵੇ (6) ਨਵੀਆਂ ਕੌਂਸਲਾਂ 'ਚ ਕੋਈ ਉਮੀਦਵਾਰ ਨਾ ਬਣੇ ਤੇ ਕੋਈ ਵੋਟ ਪਾਉਣ ਨਾ ਜਾਵੇ (7) ਹਰ ਵਿਦੇਸ਼ੀ ਚੀਜ਼ ਦਾ ਬਾਈਕਾਟ ਕੀਤਾ ਜਾਵੇ।

ਸਰਦੂਲ ਸਿੰਘ ਕਵੀਸ਼ਰ ਨੇ ਇਸ ਮਗਰੋਂ ਕਿਹਾ ਕਿ ਬੇਗੁਨਾਹ ਗ਼ਦਰੀ ਤੇ ਹੋਰ ਆਗੂ ਜੇਲਾਂ ਵਿੱਚ ਸੁੱਟੇ ਹੋਏ ਹਨ। ਸ਼ਾਹੀ ਐਲਾਨ ਹੇਠ ਹਿੰਦੂ ਤੇ ਮੁਸਲਮਾਨ ਕੈਦੀਆਂ 'ਚੋਂ ਬਹੁਤੇ ਛੱਡ ਦਿਤੇ ਗਏ ਹਨ ਪਰ ਭਾਈ ਰਣਧੀਰ ਸਿੰਘ ਅਤੇ ਹੋਰ ਸਿੱਖ ਕੈਦੀ ਅਜੇ ਵੀ ਜੇਲ੍ਹਾਂ ਵਿਚ ਹਨ। ਜਲ੍ਹਿਆਂ ਵਾਲੇ ਬਾਗ ਵਿਚ ਬੇਗੁਨਾਹਾਂ ਨੂੰ ਗੋਲੀਆਂ ਨਾਲ ਉਡਾ ਦਿਤਾ ਗਿਆ। ਇਸ ਮਤੇ ਦੀ ਹਿਮਾਇਤ ਤੇ ਵਿਰੋਧ ਵਿਚ ਅਕਾਲੀ ਮੰਗਲ ਸਿੰਘ, ਦਾਨ ਸਿੰਘ ਵਛੋਆ, ਸੁਜਾਨ ਸਿੰਘ ਵਕੀਲ, ਜੋਧ ਸਿੰਘ, ਸੇਵਾ ਰਾਮ ਸਿੰਘ ਵਕੀਲ, ਗਾਂਧੀ, ਸ਼ੌਕਤ ਅਲੀ, ਮੁਹੰਮਦ ਅਲੀ, ਅਬੁਲ ਕਲਾਮ ਅਜ਼ਾਦ, ਆਗਾ ਸਫ਼ਦਰ, ਜਸਵੰਤ ਸਿੰਘ ਝਬਾਲ, ਗਿ. ਸ਼ੇਰ ਸਿੰਘ, ਸੁੰਦਰ ਸਿੰਘ ਲਾਇਲਪੁਰੀ, ਮਾ: ਮੋਤਾ ਸਿੰਘ, ਸੋਹਣ ਸਿੰਘ (ਐਡੀਟਰ *ਦ ਸਿੱਖ*) ਨੇ ਤਕਰੀਰਾਂ ਕੀਤੀਆਂ। ਉੱਜਲ ਸਿੰਘ ਤੇ ਤੇਜਾ ਸਿੰਘ ਮਸਤੂਆਣਾ ਨੇ ਤਰਮੀਮਾਂ ਪੇਸ਼ ਕੀਤੀਆਂ ਜੋ ਰਹਿ ਗਈਆਂ। ਅਖੀਰ ਮਤਾ ਬਹੁਸੰਮਤੀ ਨਾਲ ਪਾਸ ਕੀਤਾ ਗਿਆ।

ਮਤਾ ਪਾਸ ਹੁੰਦਿਆਂ ਹੀ ਹਰਦਿਆਲ ਸਿੰਘ ਬਹਜਵਾਲ, ਬਲਵੰਤ ਸਿੰਘ ਰਈਸ ਕੁੱਲਾ, ਲਾਲ ਸਿੰਘ ਸ਼ੇਖੂਪੁਰਾ, ਹਰਨਾਮ ਸਿੰਘ (ਪਿਤਾ ਸਪੀਕਰ ਜੋਗਿੰਦਰ ਸਿੰਘ ਮਾਨ ਤੇ ਦਾਦਾ ਸਿਮਰਨਜੀਤ ਸਿੰਘ ਮਾਨ) ਨੇ ਕੌਂਸਲ ਦੀ ਮੈਂਬਰੀ ਛੱਡਣ ਐਲਾਨ ਕੀਤਾ। ਕੁੰਦਨ ਸਿੰਘ, ਸਾਵਨ ਸਿੰਘ ਨੇ ਨੰਬਰਦਾਰੀ ਛਡਣ ਦਾ ਐਲਾਨ ਕੀਤਾ। ਆਤਮਾ ਸਿੰਘ ਅੰਮ੍ਰਿਤਸਰੀ ਨੇ ਤਗ਼ਮੇ ਤੇ ਵਰਦੀ, ਬੇਅੰਤ ਸਿੰਘ (ਲੁਧਿਆਣਾ) ਨੇ ਫ਼ਰਾਂਸ ਤੇ ਮੈਸੋਪੋਟਾਮੀਆਂ ਦੇ ਤ਼ਗਮੇ ਅਤੇ ਪ੍ਰਤਾਪ ਸਿੰਘ (ਗੁਜਰਾਤ) ਨੇ ਮੈਡਲ ਵਾਪਸ ਕਰਨ ਦਾ ਐਲਾਨ ਕੀਤਾ। ਸੰਤੋਖ ਸਿੰਘ ਤੇ ਗੁਰਬਖ਼ਸ਼ ਸਿੰਘ ਨੇ ਸਰਕਾਰੀ ਮੈਡੀਕਲ ਕਾਲਜ 'ਚੋਂ ਪੜ੍ਹਨਾ ਛੱਡਣ ਦਾ ਐਲਾਨ ਕੀਤਾ।

ਇਸ ਤੋਂ ਮਗਰੋਂ ਸਿੱਖ ਰਾਜਸੀ ਕੈਦੀਆਂ ਦੇ ਪਰਵਾਰਾਂ ਦੀ ਮਦਦ ਵਾਸਤੇ

ਕਮੇਟੀ ਬਣਾਉਣ ਦਾ ਮਤਾ ਪੇਸ਼ ਕੀਤਾ। ਕਮੇਟੀ 'ਚ ਹੇਠ ਲਿਖੇ ਨਾਂ ਸ਼ਾਮਿਲ ਕੀਤੇ ਗਏ: ਹਰਚੰਦ ਸਿੰਘ ਤੇ ਸੁੰਦਰ ਸਿੰਘ (ਦੋਵੇਂ ਲਾਇਲਪੁਰ), ਜਸਵੰਤ ਸਿੰਘ ਝਬਾਲ, ਕਰਤਾਰ ਸਿੰਘ ਝੱਬਰ, ਪਿਆਰਾ ਸਿਘ, ਬਦਨ ਸਿੰਘ, ਸੰਤ ਸਿੰਘ ਵਕੀਲ, ਤੇਜਾ ਸਿੰਘ ਸਮੁੰਦਰੀ ਤੇ ਗੁਰਦਿਆਲ ਸਿੰਘ।

ਮਾਸਟਰ ਮੋਤਾ ਸਿੰਘ ਨੇ ਸਟੇਜ 'ਤੇ ਆ ਕੇ ਐਲਾਨ ਕੀਤਾ ਕਿ **ਮੈਂ ਉਦੋਂ ਤਕ ਜੁੱਤੀ ਨਹੀਂ ਪਾਵਾਂਗਾ ਤੇ ਸਿਰਫ਼ ਇਕ ਡੰਗ ਰੋਟੀ ਖਾਵਾਂਗਾ ਜਦ ਤਕ ਸਿੱਖ ਕੈਦੀ ਰਿਹਾ ਨਹੀਂ ਕਰ ਦਿਤੇ ਜਾਣਗੇ।**

ਸਿੱਖ ਲੀਗ ਦਾ ਸਮਾਗਮ 22 ਅਕਤੂਬਰ ਨੂੰ ਵੀ ਚਲਿਆ। ਇਸ ਮੌਕੇ 'ਤੇ ਰਕਾਬ ਗੰਜ ਦੀ ਕੰਧ ਬਣਾਉਣ ਵਾਸਤੇ 29 ਨਵੰਬਰ ਨੂੰ ਜਥਾ ਲਿਜਾਣ ਦਾ ਐਲਾਨ ਕੀਤਾ ਗਿਆ। ਖੜਕ ਸਿੰਘ ਨੇ ਆਪਣੀ ਤਕਰੀਰ ਵਿਚ ਸਿੱਖਾਂ ਵਾਸਤੇ ਵਖਰੇ ਹੱਕਾਂ ਦੀ ਗਲ ਕਰਦਿਆਂ ਕਿਹਾ ਕਿ ਹਿੰਦੂਆਂ ਤੇ ਮੁਸਲਮਾਨਾਂ ਨੇ ਲਖਨਊ ਵਿਚ ਸਾਡੇ ਨਾਲ ਬੇਇਨਸਾਫ਼ੀ ਕੀਤੀ । ਗਾਂਧੀ ਨੂੰ ਵੀ ਆਪਣੇ ਲੈਕਚਰ ਵਿਚ ਅਸਿੱਧੇ ਲਫ਼ਜ਼ਾਂ ਵਿਚ ਸਿੱਖਾਂ ਲਈ ਚੋਣਾਂ ਵਿਚ ਵਖਰੀਆਂ ਸੀਟਾਂ ਦੀ ਗੱਲ ਮੰਨਣੀ ਪਈ।

ਨਾਮਿਲਵਰਤਣ ਦਾ ਮਤਾ ਪਾਸ ਹੋਣ ਮਗਰੋਂ ਸਰਕਾਰ ਦੇ ਮਿਲਵਰਤਣੀਏ ਸਿੱਖ ਲੀਗ ਨੂੰ ਛੱਡ ਗਏ ਤੇ ਹੌਲੀ-ਹੌਲੀ ਇਹ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੀ ਦੂਜਾ ਰੂਪ ਬਣ ਗਈ। ਅਗਲੇ ਦਸ ਸਾਲ ਤਕ ਸਿੱਖ ਲੀਗ ਸਿੱਖ ਜਥੇਬੰਦੀਆਂ ਦੀ ਛੱਤਰੀ (Umbrella Organisation) ਬਣੀ ਰਹੀ ਤੇ ਸਿੱਖ ਮਸਲਿਆਂ ਬਾਰੇ ਕੌਮੀ ਫ਼ੈਸਲੇ ਲੈਂਦੀ ਰਹੀ। ਭਾਵੇਂ ਇਸ ਉੱਤੇ ਅਕਾਲੀ ਪਾਰਟੀ ਦਾ ਹੀ ਕੰਟਰੋਲ ਸੀ ਪਰ ਫਿਰ ਵੀ ਬਾਕੀ ਸਿੱਖ ਆਗੂਆਂ ਦਾ ਵੱਡਾ ਹਿੱਸਾ ਵੀ ਇਸ ਦੀਆਂ ਮੀਟਿੰਗਾਂ ਤੇ ਕਨਵੈਨਸ਼ਨਾਂ ਵਿਚ ਸ਼ਾਮਿਲ ਹੁੰਦਾ ਰਹਿੰਦਾ ਸੀ ਤੇ ਸਿੱਖ ਲੀਗ ਵੀ ਇਕ ਤਰ੍ਹਾਂ ਦੇ ਸਾਂਝੇ ਫ਼ੈਸਲੇ ਹੀ ਲਿਆ ਕਰਦੀ ਸੀ। ਪਰ 1932 ਤੋਂ ਮਗਰੋਂ ਇਸ ਦੇ ਰਸਮੀ ਇਜਲਾਸ ਵੀ ਬੰਦ ਹੋ ਗਏ ਅਤੇ ਇਸ ਦੇ ਬਹੁਤੇ ਆਗੂ ਅਕਾਲੀ ਦਲ ਵਿਚ ਸ਼ਾਮਿਲ ਹੋ ਗਏ ਤੇ ਕੁਝ-ਕੁ ਕਾਂਗਰਸ ਵਿਚ ਵੀ ਚਲੇ ਗਏ।

ਕੁਲ ਮਿਲਾ ਕੇ ਸਿੱਖ ਲੀਗ ਇਕ ਰਸਮੀ ਸਿੱਖ ਪਾਰਲੀਮੈਂਟ ਜਾਂ 'ਸਿੱਖ ਆਲ ਪਾਰਟੀ ਕਾਨਫ਼ਰੰਸ' ਵਰਗੀ ਜਮਾਤ ਹੀ ਰਹੀ। 1942 ਤੋਂ ਬਾਅਦ ਇਸ ਨੂੰ ਮੁੜ ਜ਼ਿੰਦਾ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਇਸ ਵਿਚ ਜਾਨ ਨਾ ਪਾਈ ਜਾ ਸਕੀ ਇਹ ਕੋਈ ਐਕਸ਼ਨ ਜਾਂ ਮਾਅਰਕੇ ਵਾਲੀ ਕਾਰਵਾਈ ਨਾ ਕਰ ਸਕੀ।

# (ਖ) ਗੁਰਦੁਆਰਾ ਸੁਧਾਰ ਲਹਿਰ

1849 ਵਿਚ ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਬ੍ਰਾਹਮਣਾਂ ਅਤੇ
ਡੋਗਰਿਆਂ ਦੀ ਤਾਕਤ ਵੀ ਹੁਣ ਖ਼ਤਮ ਹੋ ਗਈ। ਗੁਰਦੁਆਰਿਆਂ 'ਤੇ ਕਾਬਜ਼ ਮਹੰਤ
ਹੁਣ ਅੰਗਰੇਜ਼ਾਂ ਦੇ ਮਾਤਹਿਤ ਹੋ ਗਏ। ਅੰਗਰੇਜ਼ਾਂ ਨੇ ਗੁਰਦੁਆਰਿਆਂ ਹੀ ਨਹੀਂ
ਬਲਕਿ ਅਕਾਲ ਤਖ਼ਤ ਸਾਹਿਬ 'ਤੇ ਵੀ ਆਪਣਾ ਪੂਰਾ ਕੰਟਰੋਲ ਰੱਖਿਆ। ਸਰਕਾਰ
ਨੇ ਮਹੰਤਾਂ ਨੂੰ ਭਾਵੇਂ ਆਪਣੀ ਨਿਗਰਾਨੀ ਹੇਠ ਰੱਖਿਆ ਪਰ ਉਨ੍ਹਾਂ ਨੂੰ ਗੁਰਦੁਆਰਿਆਂ
ਦੇ ਚੜ੍ਹਾਵੇ ਨੂੰ ਵਰਤਣ ਦੀ ਪੂਰੀ ਆਜ਼ਾਦੀ ਦੇ ਦਿੱਤੀ। ਮਹੰਤਾਂ ਨੇ ਗੁਰਦੁਆਰਿਆਂ ਦਾ
ਚੜ੍ਹਾਵਾ ਆਪਣੀ ਨਿੱਜੀ ਜਾਗੀਰ ਦੀ ਆਮਦਨੀ ਵਾਂਗ ਵਰਤਣਾ ਸ਼ੁਰੂ ਕਰ ਦਿੱਤਾ।
ਕਈ ਜਗਹ ਪੈਸੇ ਦੀ ਵੰਡ ਅਤੇ ਸੇਵਾ ਦੇ ਸਵਾਲ 'ਤੇ ਝਗੜੇ ਵੀ ਹੋਏ।

ਇਨ੍ਹਾਂ ਮਹੰਤਾਂ ਵਿਚੋਂ ਬਹੁਤੇ ਤਾਂ 'ਸਿੱਖ' ਵੀ ਨਹੀਂ ਸਨ। ਇਨ੍ਹਾਂ ਵਿਚੋਂ, ਇਕ-
ਅੱਧ ਨੂੰ ਛੱਡ ਕੇ, ਸਾਰੇ ਦੇ ਸਾਰੇ ਬਦ-ਇਖ਼ਲਾਕ, ਬੇਈਮਾਨ, ਅੱਯਾਸ਼ ਤੇ ਗੁੰਡਿਆਂ
ਵਾਲੀ ਜ਼ਿੰਦਗੀ ਜਿਊਂਦੇ ਸਨ। ਇਨ੍ਹਾਂ ਨੇ ਗੁਰਦੁਆਰਿਆਂ ਨੂੰ, ਜਿੱਥੇ ਰੂਹਾਨੀਅਤ ਦਾ
ਮਾਹੌਲ ਹੋਣਾ ਚਾਹੀਦਾ ਹੈ, ਗੁਨਾਹਾਂ ਵਾਸਤੇ ਵਰਤਣਾ ਸ਼ੁਰੂ ਕੀਤਾ ਹੋਇਆ ਸੀ।

ਦੂਜੇ ਪਾਸੇ ਅੰਗਰੇਜ਼ ਸਰਕਾਰ ਪੰਜਾਬ ਵਿਚ ਈਸਾਈਅਤ ਦੇ ਪ੍ਰਚਾਰ ਵਿਚ
ਕਾਮਯਾਬ ਨਾ ਹੋ ਸਕਣ ਮਗਰੋਂ ਸਿੱਖਾਂ ਦੇ 'ਧਾਰਮਿਕ' ਅਕੀਦੇ ਨੂੰ ਕਮਜ਼ੋਰ ਕਰਨ
ਵਾਸਤੇ ਗੁਰਦੁਆਰਿਆਂ ਵਿਚੋਂ 'ਧਰਮ' ਨੂੰ ਗ਼ਾਇਬ ਵੇਖਣਾ ਚਾਹੁੰਦੀ ਸੀ ਤੇ ਇਸ ਨੂੰ
ਬ੍ਰਾਹਮਣੀ ਕਰਮ ਕਾਂਡ ਵਿਚ ਬਦਲ ਕੇ ਸਿੱਖਾਂ ਨੂੰ ਕੇਸਧਾਰੀ ਹਿੰਦੂ ਬਣਾਉਣ ਮਗਰੋਂ
ਈਸਾਈਅਤ ਵਲ ਲਿਜਾਉਣ ਬਾਰੇ ਸੋਚਦੀ ਸੀ। ਪਰ ਹੁਣ ਸਿੱਖ ਵਿਦਿਆਕ ਤੇ
ਸਿਆਸੀ ਪੱਖੋਂ ਜਾਗ ਚੁਕੇ ਸਨ ਤੇ ਸਿੰਘ ਸਭਾ ਲਹਿਰ ਨੇ ਉਨ੍ਹਾਂ ਵਿਚ ਧਾਰਮਿਕ
ਪਰਪੱਕਤਾ ਵੀ ਲੈ ਆਂਦੀ ਸੀ। ਇਸ ਸਭ ਨੇਂ 1920-25 ਦੀ 'ਗੁਰਦੁਆਰਾ ਸੁਧਾਰ
ਲਹਿਰ' ਨੂੰ ਜਨਮ ਦਿੱਤਾ।

ਗੁਰਦੁਆਰਾ ਲਫ਼ਜ਼ ਦਾ ਮਾਇਨਾ ਹੈ: ਗੁਰੂ ਦਾ ਦੁਆਰਾ ਜਾਂ ਗੁਰੂ ਦਾ ਘਰ।
ਇਸ ਨੂੰ ਅਸੀਂ 'ਗੁਰੂ ਨੂੰ ਮਿਲਣ ਦੇ ਰਸਤੇ ਦਾ ਦਰ' ਆਖ ਸਕਦੇ ਹਾਂ; ਜਾਂ ਇੰਵ
ਆਖ ਲਓ ਕਿ ਜਿਸ ਦਰ 'ਤੇ ਜਾ ਕੇ ਗੁਰੂ ਨੂੰ ਹਾਸਿਲ ਕਰਨ ਵੱਲ ਟੁਰਿਆ ਜਾ
ਸਕਦਾ ਹੈ। ਗੁਰਦੁਆਰਾ ਲਫ਼ਜ਼, ਸਿੱਖ ਧਾਰਮਿਕ ਅਸਥਾਨ ਵਾਸਤੇ, ਉਨ੍ਹੀਵੀਂ ਸਦੀ
ਦੇ ਸ਼ੁਰੂ ਜਾਂ ਅਠਾਰ੍ਹਵੀਂ ਸਦੀ ਦੇ ਅਖ਼ੀਰ ਵਿਚ ਵਰਤਿਆ ਜਾਣਾ ਸ਼ੁਰੂ ਹੋਇਆ ਹੈ।
ਹਾਲਾਂ ਕਿ ਇਸ ਲਫ਼ਜ਼ ਦੀ ਵਰਤੋਂ ਗੁਰੂ ਨਾਨਕ ਸਾਹਿਬ ਨੇ ਕਈ ਜਗਹ ਕੀਤੀ ਸੀ:

*ਗੁਰੂ ਦੁਆਰੈ ਹੋਇ ਸੋਝੀ ਪਾਇਸੀ।।* *(ਸਫ਼ਾ 730)*

*ਗੁਰੂ ਦੁਆਰੈ ਆਖਿ ਸੁਣਾਏ ।।* *(ਸਫ਼ਾ 930)*

*ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ।।*

*(ਸਫ਼ਾ 351)*

*ਗੁਰੂ ਦੁਆਰੈ ਨਾਉ ਪਾਈਐ, ਬਿਨੁ ਸਤਿਗੁਰ ਪਲੈ ਨ ਪਾਇ।।* (ਸਫ਼ਾ 1015)

*ਗੁਰੂ ਅਮਰ ਦਾਸ ਸਾਹਿਬ ਨੇ ਵੀ ਇਸ ਲਫ਼ਜ਼ ਦੀ ਵਰਤੋਂ ਕੀਤੀ ਸੀ:*

*ਗੁਰਦੁਆਰੈ ਸੋਈ ਬੂਝੈ ਜਿਸ ਨੋ ਆਪਿ ਬੁਝਾਏ।।* (ਸਫ਼ਾ 1234)

*ਗੁਰੁਆਰੈ ਲਾਇ ਭਾਵਨੀ, ਇਕਨਾ ਦਸਵਾ ਦੁਆਰੁ ਦਿਖਾਇਆ।।*

*(ਸਫ਼ਾ 922)*

*ਗੁਰੂ ਰਾਮ ਦਾਸ ਸਾਹਿਬ ਦੀ ਬਾਣੀ ਵਿਚ ਵੀ ਇਹ ਲਫ਼ਜ਼ ਮਿਲਦਾ ਹੈ :*

*ਗੁਰਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ।।* (ਸਫ਼ਾ-554)

*ਗੁਰੂ ਅਰਜਨ ਸਾਹਿਬ ਨੇ ਵੀ ਇਹ ਲਫ਼ਜ਼ ਵਰਤਿਆ ਸੀ :*

*ਗੁਰਦੁਆਰੈ ਹਰਿ ਕੀਰਤਨੁ ਸੁਣੀਐ।।* (ਸਫ਼ਾ 1075)

ਪਰ ਇਨ੍ਹਾਂ ਸਾਰਿਆਂ ਸ਼ਬਦਾਂ ਵਿਚ ਇਹ ਲਫ਼ਜ਼ 'ਗੁਰਦੁਆਰਾ' ਦੀ ਇਮਾਰਤ ਵਾਸਤੇ ਨਹੀਂ ਵਰਤਿਆ ਗਿਆ ਸੀ। ਇਨ੍ਹਾਂ ਵਿਚ ਗੁਰੂ ਦੇ ਚਰਨਾਂ, ਗੁਰੂ ਦੀ ਬਾਣੀ, ਗੁਰੂ ਦੀ ਸਿੱਖਿਆ, ਗੁਰੂ ਦੀ ਮਤ ਵੱਲ ਇਸ਼ਾਰੇ ਹਨ। ਗੁਰੂ ਸਾਹਿਬ ਵੇਲੇ ਗੁਰਦੁਆਰੇ ਲਫ਼ਜ਼ ਦੀ ਵਰਤੋਂ ਸਿੱਖ ਧਰਮ ਦੇ ਅਸਥਾਨ ਵਾਸਤੇ ਨਹੀਂ ਹੁੰਦੀ ਸੀ। ਸਿੱਖ ਧਰਮ ਅਸਥਾਨ ਵਾਸਤੇ, ਗੁਰੂ ਸਾਹਿਬ ਦੇ ਵੇਲੇ, ਵਧੇਰੇ ਕਰ ਕੇ, ਲਫ਼ਜ਼ ਧਰਮਸਾਲ ਹੀ ਵਰਤਿਆ ਜਾਂਦਾ ਸੀ। ਭਾਈ ਗੁਰਦਾਸ ਜੀ ਪਹਿਲੀ ਵਾਰ ਦੀ 27ਵੀਂ ਪਉੜੀ ਵਿਚ ਲਿਖਦੇ ਹਨ:

*ਘਰਿ ਘਰਿ ਅੰਦਰਿ **ਧਰਮਸਾਲ**, ਹੋਵੈ ਕੀਰਤਨੁ ਸਦਾ ਵਿਸੋਆ।*

ਉਂਞ 'ਧਰਮਸਾਲ' ਲਫ਼ਜ਼ ਗੁਰੂ ਨਾਨਕ ਸਾਹਿਬ ਨੇ ਵੀ (**ਜਪੁ** ਜੀ ਸਾਹਿਬ ਵਿਚ) ਇਸਤੇਮਾਲ ਕੀਤਾ ਸੀ ਉਨ੍ਹਾਂ ਨੇ ਇਸ ਸਾਰੀ ਧਰਤੀ ਨੂੰ 'ਧਰਮਸਾਲ' ਆਖਿਆ ਸੀ। ਭਾਈ ਗੁਰਦਾਸ ਜੀ ਦੀ ਵਾਰ ਪੰਜਵੇਂ ਜਾਂ ਛੇਵੇਂ ਪਾਤਿਸ਼ਾਹ ਦੇ ਵੇਲੇ ਦੀ ਲਿਖੀ ਹੋਈ ਸੀ ਤੇ ਉਸ ਵਿਚ ਧਰਮਸਾਲ ਲਫ਼ਜ਼ ਦੀ ਵਰਤੋਂ ਧਾਰਮਿਕ ਅਸਥਾਨ ਵਾਸਤੇ ਕੀਤੀ ਗਈ ਸੀ। ਯਾਨਿ ਉਦੋਂ ਧਰਮ ਅਸਥਾਨ ਨੂੰ ਧਰਮਸਾਲ ਕਿਹਾ ਜਾਂਦਾ ਹੋਵੇਗਾ।

ਗੁਰੂ ਅਮਰਦਾਸ ਸਾਹਿਬ ਵੇਲੇ ਸਿੱਖ ਧਰਮ ਦੇ ਪ੍ਰਚਾਰ ਵਾਸਤੇ 22 ਮੰਜੀਆਂ ਅਤੇ 52 ਪੀੜ੍ਹੇ ਥਾਪੇ ਗਏ ਸਨ। ਇਹ ਸਾਰੀਆਂ 74 ਜਗਹ ਧਰਮਸਾਲ ਸਨ। ਇਨ੍ਹਾਂ ਜਗਹ 'ਤੇ, ਸਿੱਖ, ਹਰ ਰੋਜ਼ ਇਕੱਠੇ ਹੋ ਕੇ ਕੀਰਤਨ ਕਰਿਆ ਕਰਦੇ ਸਨ। ਗੁਰੂ ਨਾਨਕ ਸਾਹਿਬ ਵੇਲੇ ਕਰਤਾਰਪੁਰ, ਗੁਰੂ ਅੰਗਦ ਸਾਹਿਬ ਵੇਲੇ ਖਡੂਰ ਸਾਹਿਬ, ਗੁਰੂ ਅਮਰ ਦਾਸ ਸਾਹਿਬ ਵੇਲੇ ਗੋਇੰਦਵਾਲ ਸਾਹਿਬ ਤੇ ਗੁਰੂ ਰਾਮਦਾਸ ਸਾਹਿਬ ਵੇਲੇ 'ਗੁਰੂ ਦਾ ਚੱਕ' (ਅੰਮ੍ਰਿਤਸਰ) ਸਿੱਖਾਂ ਦੇ ਧਰਮਸਾਲ ਵਜੋਂ ਕਾਇਮ ਹੋਏ ਸਨ। ਇਨ੍ਹਾਂ ਚਾਰਾਂ ਜਗਹ 'ਤੇ ਗੁਰੂ ਸਾਹਿਬ ਦੀਵਾਨ ਸਜਾਂਦੇ ਸਨ, ਲੰਗਰ ਚਲਦੇ ਸਨ, ਕੀਰਤਨ ਤੇ ਕਥਾ ਦਾ ਪ੍ਰਵਾਹ ਚਲਦਾ ਸੀ। ਦੇਖਿਆ ਜਾਏ ਤਾਂ ਪਹਿਲੇ ਤਿੰਨ ਗੁਰੂ ਸਾਹਿਬ ਨੇ ਕਰਤਾਰਪੁਰ, ਖਡੂਰ ਸਾਹਿਬ ਅਤੇ ਗੋਇੰਦਵਾਲ ਵਿਚ ਧਰਮਸਾਲਾ ਨਹੀਂ ਬਣਾਈਆਂ

ਬਲਕਿ ਕਿਉਂਕਿ ਗੁਰੂ ਸਾਹਿਬ ਉੱਥੇ ਰਹਿੰਦੇ ਸਨ ਤੇ ਉਨ੍ਹਾਂ ਦਾ ਆਪਣਾ ਘਰ ਧਰਮਸਾਲਾ ਹੀ ਸੀ । ਗੁਰੂ ਰਾਮਦਾਸ ਸਾਹਿਬ ਨੇ ਸਿੱਖ-ਨਗਰ 'ਗੁਰੂ ਦਾ ਚੱਕ' ਵਸਾ ਕੇ ਉੱਥੇ ਸਭ ਤੋਂ ਪਹਿਲਾਂ ਸਰੋਵਰ (ਅੰਮ੍ਰਿਤਸਰ) ਬਣਾਇਆ। ਅਜੇ ਵੀ ਗੁਰੂ ਸਾਹਿਬ ਨੇ ਧਰਮਸਾਲ ਨਹੀਂ ਸੀ ਬਣਾਈ। ਗੁਰੂ ਸਾਹਿਬ ਦਾ ਘਰ (ਗੁਰੂ ਦੇ ਮਹਿਲ) ਹੀ ਧਰਮਸਾਲ ਸੀ। ਸਭ ਤੋਂ ਪਹਿਲਾਂ ਗੁਰੂ ਅਸਥਾਨ ਦਰਬਾਰ ਸਾਹਿਬ (ਹਰਿਮੰਦਰ ਸਾਹਿਬ) ਬਣਾਇਆ ਗਿਆ ਸੀ। ਇਸ ਦੀ ਉਸਾਰੀ ਗੁਰੂ ਅਰਜਨ ਸਾਹਿਬ ਨੇ ਕਰਵਾਈ ਸੀ। 16 ਅਗਸਤ 1604 ਦੇ ਦਿਨ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ਇੱਥੇ ਹੀ ਕੀਤਾ ਗਿਆ ਸੀ। ਸੋ, ਅਜੋਕੇ ਗੁਰਦੁਆਰੇ ਦੀ ਨੀਂਹ 16 ਅਗਸਤ 1604 ਦੇ ਦਿਨ ਤੋਂ ਦਰਬਾਰ ਸਾਹਿਬ, "ਗੁਰੂ ਦਾ ਚੱਕ" ਸ਼ਹਿਰ (ਅੰਮ੍ਰਿਤਸਰ) ਵਿਚ ਰੱਖੀ ਗਈ ਸੀ। ਗੁਰੂ ਅਰਜਨ ਸਾਹਿਬ ਨੇ "ਗੁਰੂ ਦਾ ਚੱਕ" ਵਿਚ ਰਾਮਸਰ ਸਰੋਵਰ ਤਿਆਰ ਕਰਵਾਇਆ। ਉਨ੍ਹਾਂ ਨੇ "ਗੁਰੂ ਦਾ ਚੱਕ" ਤੋਂ ਇਲਾਵਾ ਤਰਨਤਾਰਨ ਵਿਚ ਵੀ ਸਰੋਵਰ ਬਣਵਾਇਆ, ਛੇਹਰਟਾ ਵਿਚ ਛੇ ਹਰਟਾਂ ਵਾਲਾ ਖੂਹ ਲਵਾਇਆ, ਕਰਤਾਰਪੁਰ (ਜਲੰਧਰ) ਵਸਾਇਆ, ਰੁਹੀਲਾ ਦੀ ਥੇਹ 'ਤੇ ਗੋਬਿੰਦਪੁਰ (ਹੁਣ ਹਰਗੋਬਿੰਦਪੁਰ) ਵਸਾਇਆ।

ਸਿੱਖ ਕੌਮ ਦਾ ਧਾਰਮਿਕ ਪ੍ਰੋਗਰਾਮ ਰੂਹਾਨੀਅਤ ਦੇ ਨਾਲ-ਨਾਲ ਲੋਕ ਸੇਵਾ ਵੀ ਸੀ। ਗੁਰੂ ਅਮਰ ਦਾਸ ਸਾਹਿਬ ਨੇ ਪੀਣ ਦੇ ਪਾਣੀ ਦਾ ਮਸਲਾ ਹੱਲ ਕਰਨ ਵਾਸਤੇ ਗੋਇੰਦਵਾਲ ਵਿਚ ਬਾਉਲੀ ਬਣਵਾਈ। ਗੁਰੂ ਰਾਮ ਦਾਸ ਸਾਹਿਬ ਨੇ ਸੰਗਤਾਂ ਦੇ ਨਹਾਉਣ ਵਾਸਤੇ ਗੁਰੂ ਦਾ ਚੱਕ ਵਿਚ ਸਰੋਵਰ (ਸੰਤੋਖਸਰ) ਸ਼ੁਰੂ ਕਰਵਾਇਆ, ਅੰਮ੍ਰਿਤਸਰ ਸਰੋਵਰ ਬਣਵਾਇਆ, ਖੂਹ ਲੁਆਏ। ਗੁਰੂ ਅਰਜਨ ਸਾਹਿਬ ਨੇ ਗੁਰੂ ਦਾ ਚੱਕ ਵਿਚ ਇਕ ਹੋਰ ਸਰੋਵਰ, ਗੁਰੂ ਦੀ ਵਡਾਲੀ ਵਿਚ ਛੇਹਰਟਾ ਖੂਹ ਤੇ ਹੋਰ ਕਈ ਅਸਥਾਨ ਤਿਆਰ ਕਰਵਾਏ। ਆਪ ਨੇ ਲਾਹੌਰ ਵਿਚ ਬਾਉਲੀ ਬਣਵਾਈ। ਆਪ ਨੇ ਘੁੱਕੇਵਾਲੀ (ਅੰਮ੍ਰਿਤਸਰ) ਵਿਚ ਬਾਗ ਲਗਵਾਇਆ। ਛੇਵੇਂ ਪਾਤਿਸ਼ਾਹ ਨੇ ਵੀ ਕਈ ਖੂਹ ਲਗਵਾਏ। ਕੀਰਤਪੁਰ ਨਗਰ ਦਾ ਵਾਧਾ ਕੀਤਾ। ਪਹਿਲੋਂ ਆਪ ਨੇ ਗੋਬਿੰਦਪੁਰ ਤੇ ਕਰਤਾਰਪੁਰ ਵਿਚ ਵੀ ਵਾਧਾ ਕੀਤਾ ਸੀ। ਆਪ ਨੇ ਮਾਲਵੇ ਵਿਚ ਡਰੌਲੀ ਭਾਈ ਵਿਚ ਵੀ ਲੋਕ-ਭਲਾਈ ਵਾਸਤੇ ਬਾਉਲੀ ਬਣਵਾਈ। ਸਤਵੇਂ ਤੇ ਅਠਵੇਂ ਪਾਤਿਸ਼ਾਹ ਨੇ ਵੀ ਲੋਕ-ਭਲਾਈ 'ਚ ਬਹੁਤ ਹਿੱਸਾ ਪਾਇਆ। ਗੁਰੂ ਤੇਗ ਬਹਾਦਰ ਸਾਹਿਬ ਨੇ "ਚੱਕ ਨਾਨਕੀ" ਵਸਾਇਆ। ਉਨ੍ਹਾਂ ਨੇ ਤਲਵੰਡੀ ਸਾਬੋ 'ਚ ਵੀ ਗੁਰੂਸਰ (ਸਰੋਵਰ) ਤਿਆਰ ਕਰਵਾਇਆ, ਧਮਤਾਨ (ਜ਼ਿਲ੍ਹਾ ਜੀਂਦ) ਵਿਚ ਖੂਹ ਲਵਾਇਆ, ਬਣੀ ਬਦਰਪੁਰ 'ਚ ਖੂਹ ਲਵਾਇਆ। ਅਸਾਮ ਵਿਚ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਥੜ੍ਹਾ ਬਣਵਾਇਆ। ਘੁੱਕੇਵਾਲੀ ਦੇ ਬਾਗ ਨੂੰ "ਗੁਰੂ ਦਾ ਬਾਗ" ਦੀ ਸ਼ਕਲ ਦਿੱਤੀ। ਦਸਵੇਂ ਪਾਤਿਸ਼ਾਹ ਨੇ ਅਨੰਦਪੁਰ, ਪਾਉਂਟਾ ਸਾਹਿਬ, ਗੁਰੂ ਦਾ ਲਾਹੌਰ ਵਸਾਏ। ਉਨ੍ਹਾਂ ਅਨੰਦਪੁਰ ਸਾਹਿਬ 'ਚ ਬਾਉਲੀ ਬਣਵਾਈ, ਢਕੌਲੀ 'ਚ ਬਾਉਲੀ ਬਣਵਾਈ, ਕਿੰਨੇ ਹੀ ਖੂਹ ਲਵਾਏ, ਛੇ ਕਿਲ੍ਹੇ ਬਣਵਾਏ। ਗੁਰੂ ਸਾਹਿਬ

ਲੋਕ-ਭਲਾਈ ਵਾਸਤੇ ਕਈ ਹੋਰ ਜਗਹ ਵੀ ਖੂਹ, ਬਾਉਲੀਆਂ, ਸਰੋਵਰ, ਨਗਰ ਵਗੈਰਾ ਬਣਾਉਂਦੇ ਰਹੇ। ਜਿੰਨੇ ਵੀ ਨਗਰ ਗੁਰੂ ਸਾਹਿਬ ਨੇ ਵਸਾਏ, ਸਾਰੇ ਹੀ ਗੁਰੂ ਸਾਹਿਬ ਦੀਆਂ ਧਰਮਸਾਲਾਂ ਹੀ ਤਾਂ ਸਨ। ਹਰ ਜਗਹ ਗੁਰਬਾਣੀ ਦਾ ਕੀਰਤਨ, ਕਥਾ, ਦੀਵਾਨ ਤੇ ਲੰਗਰ ਚਲਦੇ ਸਨ।

ਦਸਮ ਪਾਤਿਸ਼ਾਹ ਵੇਲੇ ਤਕ ਲਫ਼ਜ਼ ਧਰਮਸਾਲ ਆਮ ਵਰਤਿਆ ਮਿਲਦਾ ਹੈ। ਤਾਰੀਖ਼ ਵਿਚ ਕਈ ਜਗਹ ਜ਼ਿਕਰ ਮਿਲਦਾ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਦਿੱਲੀ ਵਿਚ ਜਾ ਕੇ ਇਕ ਛੀਂਬੇ ਸਿੱਖ ਭਾਈ ਕਲਿਆਣਾ ਦੀ ਧਰਮਸਾਲਾ ਵਿਚ ਹੀ ਠਹਿਰਿਆ ਕਰਦੇ ਸਨ। ਪੰਜਵੇਂ ਪਾਤਿਸ਼ਾਹ ਨੇ ਅੰਮ੍ਰਿਤਸਰ ਸਰੋਵਰ ਦੇ ਵਿਚਕਾਰ ਜੋ ਮੁਕੱਦਸ ਥਾਂ ਕਾਇਮ ਕੀਤਾ ਉਸ ਦਾ ਨਾਂ ਦਰਬਾਰ ਸਾਹਿਬ (ਕੁਝ ਸੋਮਿਆਂ ਮੁਤਾਬਿਕ ਹਰਿਮੰਦਰ ਸਾਹਿਬ) ਰੱਖਿਆ। ਛੇਵੇਂ ਪਾਤਿਸ਼ਾਹ ਨੇ ਤਖ਼ਤ ਸਾਹਿਬ ਦਾ ਨਾਂ ਅਕਾਲ ਤਖ਼ਤ ਸਾਹਿਬ ਰੱਖਿਆ। ਦਸਵੇਂ ਪਾਤਸ਼ਾਹ ਨੇ ਅਨੰਦਪੁਰ ਸਾਹਿਬ ਅਤੇ ਕੇਸਗੜ੍ਹ ਸਾਹਿਬ ਨਾਂ ਵਰਤੇ। ਇਸ ਤੋਂ ਇਲਾਵਾ ਉਨ੍ਹਾਂ ਵੇਲੇ ਅਨੰਦਪੁਰ ਸਾਹਿਬ ਵਿਚ ਸੀਸ ਗੰਜ, ਦਮਦਮਾ ਸਾਹਿਬ ਯਾਦਗਾਰਾਂ ਬਣ ਚੁੱਕੀਆਂ ਸਨ। ਅਜ-ਕਲ੍ਹ ਇਨ੍ਹਾਂ ਦੇ ਨਾਂ 'ਗੁਰਦੁਆਰਾ ਸੀਸ ਗੰਜ' ਤੇ 'ਗੁਰਦੁਆਰਾ ਦਮਦਮਾ ਸਾਹਿਬ' ਹਨ। ਗੁਰੂ ਸਾਹਿਬ ਦੇ ਵੇਲੇ ਲਫ਼ਜ਼ ''ਗੁਰਦੁਆਰਾ'' ਜਾਂ ਕੋਈ ਹੋਰ ਨਾਂ ਨਹੀਂ ਸੀ ਤੇ ਸਿਰਫ ਸੀਸ ਗੰਜ ਤੇ ਦਮਦਮਾ ਸਾਹਿਬ ਹੀ ਨਾਂ ਸਨ। ਛੇਵੇਂ ਪਾਤਿਸ਼ਾਹ ਨੇ ਵੀ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਵਾਲੀ ਜਗਹ 'ਤੇ ਜੋ ਇਮਾਰਤ ਬਣਾਈ ਉਸ ਦਾ ਨਾਂ ਸਿਰਫ਼ ਡੇਹਰਾ ਸਾਹਿਬ ਹੀ ਰੱਖਿਆ ਸੀ।

ਗੁਰੂ ਸਾਹਿਬ ਤੋਂ ਮਗਰੋਂ ਵੀ ਯਾਦਗਾਰੀ ਜਗਹ 'ਤੇ ਥੜ੍ਹਾ ਬਣਾ ਦਿੱਤਾ ਜਾਂਦਾ ਸੀ। ''ਥੜ੍ਹਾ ਸਾਹਿਬ'' ਤੋਂ ਇਲਾਵਾ ਇਕ ਹੋਰ ਨਾਂ ''ਮੰਜੀ ਸਾਹਿਬ'' ਵੀ ਅਕਸਰ ਵਰਤਿਆ ਜਾਂਦਾ ਰਿਹਾ ਹੈ। ਸਤਾਰ੍ਹਵੀਂ ਸਦੀ ਤਕ ''ਗੁਰਦੁਆਰਾ'' ਲਫ਼ਜ਼ ਕਿਤੇ ਨਹੀਂ ਮਿਲਦਾ। ਬਾਬਾ ਬਘੇਲ ਸਿੰਘ ਨੇ ਦਿੱਲੀ ਵਿਚ ਗੁਰੂ ਸਾਹਿਬ ਦੀਆਂ ਯਾਦਗਾਰਾਂ ਬਣਾਈਆਂ। ਉਨ੍ਹਾਂ ਨੇ ਵੀ ਇਨ੍ਹਾਂ ਦੇ ਨਾਂ ਸੀਸ ਗੰਜ, ਰਕਾਬ ਗੰਜ, ਬੰਗਲਾ ਸਾਹਿਬ, ਬਾਲਾ ਸਾਹਿਬ ਰੱਖੇ। ਇਨ੍ਹਾਂ ਦੇ ਨਾਲ ਗੁਰਦੁਆਰਾ ਨਾਂ ਉਨੀਵੀਂ ਸਦੀ ਦੇ ਅਖੀਰ 'ਚ ਲਾਇਆ ਜਾਣਾ ਸ਼ੁਰੂ ਹੋਇਆ ਸੀ। ਖ਼ੈਰ, ਹੁਣ ਹਰ ਸਿੱਖ ਧਾਰਮਿਕ ਥਾਂ ਨੂੰ ਗੁਰਦੁਆਰਾ ਹੀ ਆਖਿਆ ਜਾਂਦਾ ਹੈ।

ਸਿੱਖਾਂ ਦੇ ਧਾਰਮਿਕ ਥਾਂਵਾਂ ਨੂੰ ਗੁਰਦੁਆਰਾ ਨਾਂ ਤੋਂ ਇਲਾਵਾ ਉਦਾਸੀਆਂ ਦੇ ਅਹਿਦ ਵਿਚ 'ਡੇਰਾ' ਤੇ ਨਿਰਮਲਿਆਂ ਦੇ ਇੰਤਜ਼ਾਮ ਹੇਠ 'ਅਖਾੜਾ' ਵੀ ਕਿਹਾ ਜਾਂਦਾ ਰਿਹਾ ਸੀ। 1920 ਤੋਂ ਮਗਰੋਂ ਉਦਾਸੀਆਂ ਤੇ ਨਿਰਮਲਿਆਂ ਨੇ ਆਪਣੇ ਡੇਰੇ ਤੇ ਅਖਾੜੇ ਗੁਰਦੁਆਰਿਆਂ ਤੋਂ ਵਖਰਿਆ ਲਏ।

ਗੁਰੁਆਰਾ ਸਿੱਖ ਵਾਸਤੇ ਪੂਜਾ ਦੀ ਜਗਹ ਨਹੀਂ। ਇਹ ਸਿੱਖ ਵਾਸਤੇ ਸਭ ਕੁਝ ਹੈ। ਗੁਰਦੁਆਰੇ ਵਿਚ ਸੰਗਤ ਵਿਚ ਬੈਠਣਾ, ਪਾਠ ਸੁਣਨਾ, ਕੀਰਤਨ ਤੇ ਕਥਾ ਸੁਣਨੀ ਸਿੱਖ ਦੀ ਘੱਟੋ-ਘੱਟ ਜ਼ਰੂਰਤ ਹੈ। ਇਸ ਬਿਨਾਂ ਸਿੱਖ ਅਧੂਰਾ ਹੈ, ਕੱਚਾ ਹੈ, ਬੌਣਾ ਹੈ।

ਸੰਗਤ ਵਿਚ ਨਾ ਆਉਣ ਵਾਲਾ ਸਿੱਖ ਸਿੱਖੀ ਦੀ ਇਕ ਵੱਡੀ ਖ਼ੂਬੀ ਤੋਂ ਵਾਂਝਿਆ ਰਹਿੰਦਾ ਹੈ। ਸਿੱਖ ਨੂੰ ਸੰਗਤ ਵਿਚ ਗੁਰੂ ਸਾਹਿਬ ਦੀਆਂ ਨਿਸ਼ਾਨੀਆਂ ਨਜ਼ਰ ਆਉਂਦੀਆਂ ਹਨ। ਸੱਚੀ ਸੰਗਤ ਤਾਂ ਸਿੱਖ ਵਾਸਤੇ ''ਸੱਚਖੰਡ'' ਹੈ। ਸੱਚੀ ਸੰਗਤ ਵਿਚ ਵਾਹਿਗੁਰੂ ਆਪ ਵਸਦਾ ਹੈ।

ਗੁਰਦੁਆਰਾ, ਸੰਗਤ, ਪੰਗਤ, ਲੰਗਰ ਸਿੱਖ ਦੀ ਭਾਈਚਾਰਕ ਜ਼ਿੰਦਗੀ ਦਾ ਧੁਰਾ ਹੈ। ਸਿੱਖ ਇਥੋਂ ਰੂਹਾਨੀਅਤ, ਭਾਈਚਾਰਕ ਪਿਆਰ ਅਤੇ ਕੌਮੀਅਤ ਦੀਆਂ ਖ਼ੂਬੀਆਂ ਸਿੱਖਦਾ ਹੈ। ਗੁਰਦੁਆਰਾ ਸਿੱਖ ਦਾ ਰੂਹਾਨੀ, ਇਲਮੀ, ਭਾਈਚਾਰਕ ਤੇ ਕੌਮੀ ਸਕੂਲ ਹੈ। ਜਿਵੇਂ ਸਕੂਲ ਜਾਏ ਬਿਨਾਂ ਕੋਈ ਵੀ ਪਾਸ ਨਹੀਂ ਹੋ ਸਕਦਾ ਇੰਞ ਹੀ ਗੁਰੂਆਰੇ ਜਾਏ ਬਿਨਾਂ ਸਿੱਖ ਅਧੂਰਾ ਹੈ।

ਸੱਚੀ ਸੰਗਤ ਵਿਚ ਗੁਰੂ ਆਪ ਹਾਜ਼ਿਰ ਹੈ। ਜਿਸ ਨੇ ਗੁਰੂ ਦੇ ਦਰਸ਼ਨ ਕਰਨੇ ਹਨ, ਉਸ ਨੂੰ ਸੰਗਤ ਵਿਚ ਜਾਣਾ ਹੀ ਪਵੇਗਾ। ਜਿਸ ਨੇ ਜਨਮ ਮਰਨ ਦੇ ਡਰ ਤੋਂ ਮੁਕਤੀ ਪਾਉਣੀ ਹੈ ਅਤੇ ਵਾਹਿਗੁਰੂ ਦੀ ਦਰਗਾਹ ਵਿਚ ਕਬੂਲ ਹੋਣਾ ਹੈ, ਉਸ ਨੂੰ ਗੁਰਦੁਆਰੇ ਬਾਕਾਇਦਾ ਜਾਣਾ ਪਏਗਾ ਤੇ ਜਾਣਾ ਵੀ ਸ਼ਰਧਾ ਨਾਲ ਪਏਗਾ। ਗੁਰਦੁਆਰੇ ਵਿਚ ਜਾ ਕੇ ਖ਼ੁਦੀ ਨੂੰ ਭੁਲਾਉਣਾ ਹੋਵੇਗਾ।

ਅਜਿਹੇ ਅਸਥਾਨ, ਜਿੱਥੇ ਗੁਰੂ ਹਾਜ਼ਿਰ ਹੋਵੇ, ਜਿਹੜਾ ਗੁਰੂ ਦਾ ਦੁਆਰਾ ਹੋਵੇ, ਜਿਥੋਂ ਵਾਹਿਗੁਰੂ ਨਾਲ ਮੇਲ ਦਾ ਰਸਤਾ ਲੱਭਣਾ ਹੋਵੇ, ਉਸ ਦਾ ਮਾਹੌਲ ਅਜਿਹਾ ਹੋਣਾ ਚਾਹੀਦਾ ਹੈ ਕਿ ਉੱਥੇ ਰੂਹਾਨੀਅਤ ਦੀ ਖੁਸ਼ਬੂ ਤਾਰੀ ਹੋਵੇ। ਉੱਥੇ ਰੂਹਾਨੀਅਤ ਦੀਆਂ ਨਿਸ਼ਾਨੀਆਂ ਤਾਂ ਹੀ ਨਜ਼ਰ ਆਉਣਗੀਆਂ ਜੇ ਉਸ ਦੀ ਸੇਵਾ-ਸੰਭਾਲ ਕਰਨ ਵਾਲੇ ਸੇਵਾਦਾਰਾਂ ਵਿਚ ਰੂਹਾਨੀਅਤ ਦਾ ਵਾਸਾ ਹੋਵੇ। ਗੁਰੂ-ਘਰ ਦੀ ਸੇਵਾ-ਸੰਭਾਲ ਕਿਹੋ ਜਿਹੇ ਸ਼ਖ਼ਸ ਕਰਨਗੇ, ਇਸ ਬਾਰੇ ਗੁਰੂ ਸਾਹਿਬ ਨੇ ਆਪ ਦਸਿਆ ਸੀ। ਇਸ ਦੀ ਜ਼ਾਹਰਾ ਮਿਸਾਲ ਗੁਰੂ ਸਾਹਿਬ ਦੀ ਤਵਾਰੀਖ਼ ਵਿਚੋਂ ਮਿਲਦੀ ਹੈ।

ਸਿੱਖ ਗੁਰਧਾਮਾਂ ਦੀ ਸੇਵਾ-ਸੰਭਾਲ ਸਭ ਤੋਂ ਪਹਿਲਾਂ ਬਾਬਾ ਬੁੱਢਾ ਜੀ ਦੀ ਝੋਲੀ ਵਿਚ ਪਈ ਸੀ। 16 ਅਗਸਤ 1604 ਦੇ ਦਿਨ ਬਾਬਾ ਬੁੱਢਾ ਜੀ ਨੂੰ ਦਰਬਾਰ ਸਾਹਿਬ ਦੇ ਗ੍ਰੰਥੀ ਦੀ ਸੇਵਾ ਤੇ ਨਾਲ ਹੀ ਇਸ ਥਾਂ ਦੀ ਸੇਵਾ-ਸੰਭਾਲ ਵੀ ਬਖ਼ਸ਼ੀ ਗਈ। ਜਦੋਂ 31 ਦਸੰਬਰ 1612 ਦੇ ਦਿਨ ਗੁਰੂ ਹਰਗੋਬਿੰਦ ਸਾਹਿਬ ਗੁਰੂ ਦਾ ਚੱਕ (ਅੰਮ੍ਰਿਤਸਰ) ਤੋਂ ਦਿੱਲੀ ਵੱਲ ਜਾਣ ਲਗੇ ਸਨ ਤਾਂ ਆਪ ਦਰਬਾਰ ਸਾਹਿਬ ਵਿਚ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੀ ਸੇਵਾ-ਸੰਭਾਲ ਬਾਬਾ ਬੁੱਢਾ ਜੀ ਅਤੇ ਅਕਾਲ ਤਖ਼ਤ ਸਾਹਿਬ ਦੇ ਥੜ੍ਹੇ ਦੀ ਸੇਵਾ-ਸੰਭਾਲ ਭਾਈ ਗੁਰਦਾਸ ਜੀ ਨੂੰ ਸੌਂਪ ਗਏ ਸਨ (ਸੇਵਾ ਸੌਂਪੀ ਸੀ ਕੋਈ ਅਖੌਤੀ ਜਥੇਦਾਰ ਨਹੀਂ ਸਨ ਬਣਾ ਗਏ)। ਇੰਞ ਹੀ ਲਾਹੌਰ ਵਿਚ ਗੁਰੂ ਰਾਮਦਾਸ ਸਾਹਿਬ ਜੀ ਧਰਮਸਾਲਾ ਦੀ ਸੇਵਾ-ਸੰਭਾਲ ਪਿੰਡ ਨਾਨੋਕੇ ਦੇ ਭਾਈ ਲੰਗਾਹ ਨੂੰ ਸੌਂਪੀ ਗਈ। ਅਪ੍ਰੈਲ 1698 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਵਾਸਤੇ ਭਾਈ ਮਨੀ ਸਿੰਘ ਜੀ ਨੂੰ ਤਾਇਨਾਤ ਕੀਤਾ ਸੀ। ਆਪ ਦੇ ਨਾਲ ਭਾਈ ਭੂਪਤ ਸਿੰਘ, ਭਾਈ ਗੁਲਜ਼ਾਰ ਸਿੰਘ, ਭਾਈ ਕੋਇਰ ਸਿੰਘ ਚੰਦਰਾ, ਭਾਈ

ਦਾਨ ਸਿੰਘ ਤੇ ਭਾਈ ਕੀਰਤ ਸਿੰਘ ਭੇਜੇ ਗਏ ਸਨ। 5-6 ਦਸੰਬਰ 1705 ਦੀ ਰਾਤ ਨੂੰ ਜਦੋਂ ਦਸਵੇਂ ਪਾਤਿਸ਼ਾਹ ਨੇ ਅਨੰਦਪੁਰ ਸਾਹਿਬ ਛੱਡਿਆ ਤਾਂ ਆਪ ਅਨੰਦਪੁਰ ਸਾਹਿਬ ਦੀ ਸੇਵਾ-ਸੰਭਾਲ ਭਾਈ ਗੁਰਬਖਸ਼ ਦਾਸ ਨੂੰ ਸੌਂਪ ਗਏ ਸਨ। ਇਵ ਹੀ ਹਜ਼ੂਰ ਸਾਹਿਬ (ਨੰਦੇੜ) ਦੇ ਅਸਥਾਨਾਂ ਦੀ ਸੇਵਾ-ਸੰਭਾਲ ਭਾਈ ਸੰਤੋਖ ਸਿੰਘ ਨੂੰ ਦਿੱਤੀ ਗਈ ਸੀ। ਮਿਸਲਾਂ ਵੇਲੇ ਵੀ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਜਥੇਦਾਰ ਗੁਰਬਖਸ਼ ਸਿੰਘ ਲੀਲ੍ਹ (ਸ਼ਹੀਦ) ਕਰਦੇ ਰਹੇ ਸਨ। ਤਲਵੰਡੀ ਸਾਬੋ ਦੀ ਸੇਵਾ ਬਾਬਾ ਦੀਪ ਸਿੰਘ ਕੋਲ ਸੀ। ਅਠਾਰ੍ਹਵੀਂ ਸਦੀ ਵਿਚ ਗੁਰਦੁਆਰਿਆਂ ਦੀ ਸੇਵਾ-ਸੰਭਾਲ ਬੁੱਢਾ ਦਲ ਕਰਦਾ ਰਿਹਾ ਸੀ। ਇਸ ਦਲ ਵਿਚੋਂ ਵੀ ਮਿਸਲ ਸ਼ਹੀਦਾਂ ਨੇ ਖ਼ਾਸ ਤੌਰ 'ਤੇ ਸੇਵਾ ਸੰਭਾਲ ਕੀਤੀ। ਕੁਝ ਵਕਤ, ਜਦੋਂ ਸਿੱਖਾਂ ਨੂੰ ਪਨਾਹਗਾਹਾਂ ਵਿਚ ਰਹਿਣਾ ਪਿਆ, ਇਹ ਸੇਵਾ ਉਦਾਸੀ ਗੋਪਾਲ ਦਾਸ ਨੇ ਵੀ ਕੀਤੀ। ਜਦੋਂ ਚੜ੍ਹਾਵਾ ਵਧ ਗਿਆ ਤਾਂ ਗੋਪਾਲ ਦਾਸ ਲਾਲਚੀ ਹੋ ਗਿਆ। ਉਸ ਦੀ ਕੁਰੱਪਸ਼ਨ ਨੂੰ ਠੱਲ੍ਹ ਪਾਉਣ ਵਾਸਤੇ ਚੰਚਲ ਸਿੰਘ, ਤੇ ਮਗਰੋਂ ਆਤਮਾ ਸਿੰਘ, ਨੇ ਸੇਵਾ ਸੰਭਾਲੀ। ਇਸ ਮਗਰੋਂ ਬਾਬਾ ਨੈਣਾ ਸਿੰਘ ਅਕਾਲੀ ਤੇ ਫੇਰ ਫੂਲਾ ਸਿੰਘ ਅਕਾਲੀ ਨੇ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਕੀਤੀ। ਅਕਾਲੀ ਫੂਲਾ ਸਿੰਘ ਤੋਂ ਮਗਰੋਂ ਮਹੰਤਾਂ ਦੀ ਵਾਰੀ ਆ ਗਈ ਜੋ 1920 ਵਿਚ ਸਿੱਖ ਪੰਥ ਨੇ ਖ਼ਤਮ ਕਰ ਦਿੱਤੀ ਅਤੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਨੇ ਗੁਰਦੁਆਰਿਆਂ ਦਾ ਇੰਤਜ਼ਾਮ ਸੰਭਾਲਿਆ।

ਇਸ ਦੌਰਾਨ ਸਿੱਖਾਂ ਦਾ ਵਧੇਰੇ ਧਿਆਨ ਦਰਬਾਰ ਸਾਹਿਬ ਅਤੇ ਨਾਨਕਾਣਾ ਸਾਹਿਬ ਵੱਲ ਰਿਹਾ। ਕੀਰਤਪੁਰ ਅਤੇ ਅਨੰਦਪੁਰ ਸਾਹਿਬ ਸੋਢੀਆਂ ਦੀ ਸੇਵਾ ਸੰਭਾਲ ਵਿਚ ਠੀਕ ਚਲਦੇ ਰਹੇ ਸਨ। ਗੁਰਦੁਆਰਿਆਂ ਵਿਚ ਸਭ ਤੋਂ ਵੱਡਾ ਮਸਲਾ ਇਹ ਸੀ ਕਿ ਮਹੰਤ ਉਨ੍ਹਾਂ ਨੂੰ ਆਪਣੀ ਜਾਇਦਾਦ ਸਮਝਦੇ ਸਨ।

### ਦਰਬਾਰ ਸਾਹਿਬ, ਅੰਮ੍ਰਿਤਸਰ

ਦਰਬਾਰ ਸਾਹਿਬ ਦੀ ਸੇਵਾ ਸੰਭਾਲ 1799 ਵਿਚ ਅਕਾਲੀ ਫੂਲਾ ਸਿੰਘ ਕੋਲ ਸੀ। 1799 ਵਿਚ ਰਣਜੀਤ ਸਿੰਘ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ। ਦਸੰਬਰ 1802 ਵਿਚ ਉਸ ਨੇ ਅੰਮ੍ਰਿਤਸਰ 'ਤੇ ਵੀ ਹਮਲਾ ਕਰ ਦਿੱਤਾ। ਅਕਾਲੀ ਫੂਲਾ ਸਿੰਘ ਨੇ ''ਗੁਰੂ ਦਾ ਚੱਕ'' ਵਿਚ ਲੜਾਈ ਨਾ ਹੋਣ ਦਿੱਤੀ ਤੇ 'ਸਮਝੌਤਾ' ਕਰਵਾ ਦਿੱਤਾ। ਅੰਮ੍ਰਿਤਸਰ ਸ਼ਹਿਰ ਦੀ ਦੇਖਭਾਲ ਲਹਿਣਾ ਸਿੰਘ ਮਜੀਠੀਆ ਨੂੰ ਸੰਭਾਲ ਦਿੱਤੀ ਗਈ। ਲਹਿਣਾ ਸਿੰਘ ਨੇ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਦੇ ਮਸਲੇ 'ਤੇ ਅਕਾਲੀ ਫੂਲਾ ਸਿੰਘ ਨੂੰ ਕਦੇ ਵੀ ਕੁਝ ਨਾ ਆਖਿਆ।

1839 ਵਿਚ ਮਹਾਰਾਜਾ ਰਣਜੀਤ ਸਿੰਘ ਟੁਰ ਗਿਆ। ਅਕਾਲੀ ਫੂਲਾ ਸਿੰਘ ਪਹਿਲੋਂ ਹੀ ਸ਼ਹੀਦ ਹੋ ਚੁੱਕੇ ਸਨ। ਉਨ੍ਹਾਂ ਦੀ ਸ਼ਹੀਦੀ ਤੋਂ ਮਗਰੋਂ ਰਣਜੀਤ ਸਿੰਘ ਦੀ ਸਰਕਾਰ ਸਹੀ ਮਾਅਨਿਆਂ ਵਿਚ ਡੋਗਰੇ ਅਤੇ ਭਈਏ ਬ੍ਰਾਹਮਣ ਹੀ ਚਲਾ ਰਹੇ ਸਨ। ਉਨ੍ਹਾਂ ਨੇ ਦਰਬਾਰ ਸਾਹਿਬ ਤੇ ਹੋਰ ਵੱਡੇ ਗੁਰਦੁਆਰਿਆਂ ਦੇ ਮਹੰਤਾਂ ਨੂੰ ਵੀ ਆਪਣੇ

ਹੱਥਾਂ ਵਿਚ ਲੈ ਲਿਆ। ਗੁਰਦੁਆਰਿਆਂ ਵਿਚ ਗ਼ਲਤ ਰਵਾਇਤਾਂ ਸ਼ੁਰੂ ਹੋ ਗਈਆਂ। (ਅੱਜ ਜਿੰਨੀਆਂ ਵੀ ਗ਼ਲਤ ਰਵਾਇਤਾਂ ਗੁਰਦੁਆਰਿਆਂ ਵਿਚ ਨਜ਼ਰ ਆ ਰਹੀਆਂ ਹਨ, ਉਹ ਸਾਰੀਆਂ ਡੋਗਰਿਆਂ ਦੀ ਸਾਜ਼ਿਸ਼ ਹੇਠ ਹਿੰਦੂ ਮਹੰਤਾਂ ਨੇ ਸ਼ੁਰੂ ਕੀਤੀਆਂ ਸਨ।)

ਮਾਰਚ 1849 ਵਿਚ ਅੰਗਰੇਜ਼ਾਂ ਨੇ ਪੰਜਾਬ 'ਤੇ ਕਬਜ਼ਾ ਕਰ ਗਿਆ। ਗੁਰਦੁਆਰਿਆਂ 'ਤੇ ਕਾਬਜ਼ ਮਹੰਤ ਹੁਣ ਅੰਗਰੇਜ਼ਾਂ ਦੇ ਮਾਤਹਿਤ ਹੋ ਗਏ। ਅੰਗਰੇਜ਼ਾਂ ਨੇ ਆਮ ਗੁਰਦੁਆਰਿਆਂ ਹੀ ਨਹੀਂ ਬਲਕਿ ਦਰਬਾਰ ਸਾਹਿਬ 'ਤੇ ਵੀ ਆਪਣਾ ਪੂਰਾ ਕੰਟਰੋਲ ਰੱਖਿਆ ਪਰ ਮਹੰਤਾਂ ਨੂੰ ਗੁਰਦੁਆਰਿਆਂ ਦੇ ਚੜ੍ਹਾਵੇ ਨੂੰ ਵਰਤਣ ਦੀ ਪੂਰੀ ਅਜ਼ਾਦੀ ਦੇ ਦਿੱਤੀ। ਮਹੰਤਾਂ ਨੇ ਗੁਰਦੁਆਰਿਆਂ ਦਾ ਚੜ੍ਹਾਵਾ ਆਪਣੀ ਨਿੱਜੀ ਜਾਗੀਰ ਦੀ ਆਮਦਨੀ ਵਾਂਗ ਵਰਤਣਾ ਸ਼ੁਰੂ ਕਰ ਦਿੱਤਾ। ਹੁਣ ਗੁਰਦੁਆਰਿਆਂ ਵਿਚ ਮਨਮਤਿ ਦੇ ਨਾਲ ਨਾਲ ਗੁਨਾਹ ਤੇ ਜੁਰਮ ਵੀ ਆਮ ਹੋਣ ਲਗ ਪਏ।

### ਦਰਬਾਰ ਸਾਹਿਬ ਦਾ ਦਸਤੂਰ-ਇ-ਅਮਲ

1859 ਵਿਚ ਰਾਜਾ ਤੇਜਾ ਸਿੰਘ (ਬ੍ਰਾਹਮਣ ਤੇਜ ਰਾਮ), ਮਿਸਟਰ ਕੂਪਰ (ਡਿਪਟੀ ਕਮਿਸ਼ਨਰ ਅੰਮ੍ਰਿਤਸਰ) ਅਤੇ ਜੋਧ ਸਿੰਘ ਸਰਬਰਾਹ ਨੇ ਇਕ ਮੀਟਿੰਗ (5 ਤੋਂ 12 ਸਤੰਬਰ 1859) ਕਰ ਕੇ ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਗੁਰਦੁਆਰਿਆਂ ਬਾਰੇ ਜ਼ਾਬਤਾ ਅਤੇ ਮਰਿਆਦਾ (**ਦਸਤੂਰ-ਇ-ਅਮਲ**) ਤਿਆਰ ਕੀਤੀ। ਇਸ ਖਰੜੇ 'ਤੇ ਸਿੱਖ ਆਗੂਆਂ, ਡਿਪਟੀ ਕਮਿਸ਼ਨਰ ਅੰਮ੍ਰਿਤਸਰ ਤੋਂ ਇਲਾਵਾ ਸਰਬਰਾਹ, ਗ੍ਰੰਥੀਆਂ ਅਤੇ ਪੁਜਾਰੀਆਂ ਨੇ ਵੀ ਆਪਣੇ ਦਸਤਖ਼ਤ ਕੀਤੇ। ਇਸ ਮੌਕੇ 'ਤੇ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਪ੍ਰਬੰਧ ਵਾਸਤੇ ਇਕ ਕਮੇਟੀ ਵੀ ਬਣਾਈ ਗਈ। ਇਸ ਵਿਚ ਸ਼ਾਮਿਲ ਸਨ: ਰਾਜਾ ਤੇਜਾ ਸਿੰਘ, ਸ਼ਮਸ਼ੇਰ ਸਿੰਘ ਸੰਧਾਵਾਲੀਆ, ਰਾਜਾ ਸੂਰਤ ਸਿੰਘ ਮਜੀਠੀਆ, ਭਗਵਾਨ ਸਿੰਘ, ਗਿਆਨੀ ਪਰਦੁਮਨ ਸਿੰਘ (ਪੋਤਾ ਗਿਆਨੀ ਸੰਤ ਸਿੰਘ ਤੇ ਪੁੱਤਰ ਗਿਆਨੀ ਗੁਰਮੁਖ ਸਿੰਘ), ਗੁਲਾਬ ਸਿੰਘ ਭਾਗੋਵਾਲੀਆ, ਜੈਮਲ ਸਿੰਘ ਖੰਡਾ, ਸਰਦੂਲ ਸਿੰਘ, ਰਾਏ ਮੂਲ ਸਿੰਘ, ਰਾਜਾ ਸਿੰਘ ਮਾਨ। ਇਹ ਕਮੇਟੀ ਕੁਝ ਚਿਰ ਕਾਇਮ ਰਹੀ। ਮਗਰੋਂ ਸਰਕਾਰ ਨੇ ਇਸ ਦੀ ਜਗਹ ਇਕ ਹੋਰ ਕਮੇਟੀ ਬਣਾ ਦਿੱਤੀ। ਇਸ ਵਿਚ ਮੈਂਬਰ ਸਨ : ਰਾਜਾ ਦਿਆਲ ਸਿੰਘ, ਰਾਜਾ ਹਰਬੰਸ ਸਿੰਘ, ਠਾਕਰ ਸਿੰਘ ਸੰਧਾਵਾਲੀਆ, ਅਜੀਤ ਸਿੰਘ ਅਟਾਰੀ ਵਾਲਾ, ਅਰਜਨ ਸਿੰਘ ਚਾਹਲ, ਰਾਏ ਕਲਿਆਣ ਸਿੰਘ, ਅਤਰ ਸਿੰਘ ਭਦੌੜ, ਜਗਤ ਸਿੰਘ ਜੀਂਦ। ਰਣਜੀਤ ਵੇਲੇ ਤਕ ਅੰਮ੍ਰਿਤਸਰ ਦੀ ਚੁੰਗੀ ਦਰਬਾਰ ਸਾਹਿਬ ਨੂੰ ਮਿਲਦੀ ਹੁੰਦੀ ਸੀ। ਜਦ ਅੰਗਰੇਜ਼ਾਂ ਨੇ ਮਿਊਂਸਪਲ ਕਮੇਟੀ ਬਣਾਈ ਤਾਂ ਇਹ ਚੁੰਗੀ ਉਸ ਨੂੰ ਮਿਲਣ ਲਗ ਪਈ। ਇਸ ਵਿਚੋਂ ਸਿਰਫ਼ 2% ਦਰਬਾਰ ਸਾਹਿਬ ਦੇ ਬਿਜਲੀ ਪਾਣੀ ਵਾਸਤੇ ਖ਼ਰਚ ਹੋਣ ਲਗ ਪਿਆ।

ਕੁਝ ਸਾਲ ਇਸੇ ਤਰ੍ਹਾਂ ਚਲਦਾ ਰਿਹਾ ਪਰ ਸਰਬਰਾਹ, ਗ੍ਰੰਥੀ ਤੇ ਪੁਜਾਰੀ ਆਪੋ-ਆਪਣੀ ਚਲਾਂਦੇ ਰਹੇ। ਜਦੋਂ ਉਨ੍ਹਾਂ ਵਿਚ ਝਗੜਾ ਹੁੰਦਾ ਤਾਂ ਉਹ ਸਰਕਾਰ ਦੀ

ਬਣਾਈ ਕਮੇਟੀ ਤਕ ਪਹੁੰਚ ਕਰਦੇ। ਇਸ ਤੋਂ ਇਲਾਵਾ ਕਮੇਟੀ ਦੀ ਕੋਈ ਪੁੱਛ ਪੜਤਾਲ ਨਹੀਂ ਸੀ। ਸੰਨ 1881 ਵਿਚ ਇਹ ਕਮੇਟੀ ਵੀ ਖ਼ਤਮ ਹੋ ਗਈ। ਹੁਣ ਸਰਕਾਰ ਨੇ ਦਰਬਾਰ ਸਾਹਿਬ ਦਾ ਇੰਤਜ਼ਾਮ ਪੂਰੀ ਤਰ੍ਹਾਂ ਆਪਣੇ ਹੱਥ ਵਿਚ ਲੈ ਲਿਆ। ਹੁਣ ਸਰਬਰਾਹ ਸਿੱਧਾ ਸਰਕਾਰ ਦੀ ਮਰਜ਼ੀ ਨਾਲ ਕੰਮ ਕਰਦਾ ਸੀ। ਉਸ ਨੂੰ ਸਿੱਖਾਂ ਦੀ ਕੋਈ ਪ੍ਰਵਾਹ ਨਹੀਂ ਸੀ। ਉਨ੍ਹਾਂ ਦਿਨਾਂ ਵਿਚ ਸਿੰਘ ਸਭਾ ਲਹਿਰ ਸ਼ੁਰੂ ਹੋ ਚੁੱਕੀ ਸੀ। ਸਿੱਖ ਆਗੂਆਂ ਨੇ ਸਰਕਾਰ ਨੂੰ ਪਹੁੰਚ ਕਰ ਕੇ ਗੁਰਦੁਆਰਿਆਂ ਦਾ ਇੰਤਜ਼ਾਮ ਠੀਕ ਕਰਨ ਵਾਸਤੇ ਇਕ ਕਮੇਟੀ ਬਣਾਉਣ ਵਾਸਤੇ ਆਖਿਆ। ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਨੂੰ ਕੁਝ ਸਿੱਖ ਰਾਜੇ ਅਤੇ ਸਿੱਖ ਆਗੂ ਵੀ ਮਿਲੇ। ਗੱਲ ਭਾਰਤ ਦੇ ਵਾਇਸਰਾਏ ਲਾਰਡ ਰਿਪਨ ਤਕ ਵੀ ਪਹੁੰਚੀ। ਇਸ 'ਤੇ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਆਰ.ਈ. ਈਜਰਟਨ ਨੇ ਵਾਇਸਰਾਏ ਨੂੰ ਚਿੱਠੀ ਲਿਖ ਕੇ ਖ਼ਬਰਦਾਰ ਕੀਤਾ:

"I think it would be politically dangerous to allow the management of the Sikh shrines to fall into the hands of a Committee emancipated from government control and I trust your Excellency will assist to pass such orders in the case as will enable to continue the system which has worked out successfully for more than 30 years..." R.E. Egerton 8-11-1881

*(ਮੇਰਾ ਖ਼ਿਆਲ ਹੈ ਕਿ ਸਿੱਖ ਗੁਰਦੁਆਰਿਆਂ ਦਾ ਇੰਤਜ਼ਾਮ ਇਕ ਅਜਿਹੀ ਕਮੇਟੀ, ਜੋ ਸਰਕਾਰੀ ਕੰਟਰੋਲ ਤੋਂ ਆਜ਼ਾਦ ਹੋਵੇ, ਦੇ ਹੱਥ ਵਿਚ ਦੇਣਾ, ਸਿਆਸੀ ਪੱਖ ਤੋਂ ਖ਼ਤਰਨਾਕ ਹੋਵੇਗਾ ਅਤੇ ਮੈਂ ਉਮੀਦ ਕਰਦਾ ਹਾਂ ਕਿ ਜਨਾਬ ਅਜਿਹੇ ਹੁਕਮ ਜਾਰੀ ਕਰਵਾਉਣ ਵਿਚ ਮਦਦਗਾਰ ਹੋਣਗੇ, ਜਿਸ ਨਾਲ ਪਿਛਲੇ 30 ਸਾਲ ਤੋਂ ਕਾਮਯਾਬੀ ਨਾਲ ਚਲਦਾ ਇੰਤਜ਼ਾਮ ਜਾਰੀ ਰਹੇਗਾ।)*

ਅੰਗਰੇਜ਼ ਸਰਕਾਰ ਇਹ ਕਦੇ ਵੀ ਨਹੀਂ ਚਾਹੁੰਦੀ ਸੀ ਕਿ ਗੁਰਦੁਆਰਿਆਂ ਦਾ ਇੰਤਜ਼ਾਮ ਸਿੱਖਾਂ ਦੇ ਹੱਥਾਂ ਵਿਚ ਚਲਾ ਜਾਵੇ। ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ ਇਕ ਕਮੇਟੀ ਬਣਨ ਨਾਲ, ਸਿੱਖਾਂ ਵਾਸਤੇ ਇਕ ਪਲੇਟਫ਼ਾਰਮ, ਇਕ ਜਮਾਤ, ਇਕ ਇਤਹਾਦ ਅਤੇ ਇਕ ਤਾਕਤ ਬਣ ਜਾਣੀ ਸੀ। (ਜਿਵੇਂ ਅੱਜ ਬਣ ਚੁੱਕਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਜ ਆਪਣੇ ਆਪ ਵਿਚ ਇਕ ਪੂਰੀ ਹਕੂਮਤ ਹੈ (state within a state) ਹੈ। ਇਸ ਦਾ ਹਊਆ 1881 ਤੇ 1920-25 ਵਿਚ ਵੀ ਓਨਾ ਹੀ ਸੀ, ਜਿੰਨਾ ਕਿ ਅੱਜ 2008 ਵਿਚ ਹੈ)।

ਉਨ੍ਹਾਂ ਦਿਨਾਂ ਵਿਚ ਦਰਬਾਰ ਸਾਹਿਬ ਦੇ ਪੁਜਾਰੀਆਂ ਦੇ ਝਗੜੇ ਬਾਰੇ ਇਕ ਮੁਕੱਦਮਾ ਅਦਾਲਤ ਵਿਚ ਚਲਾ ਗਿਆ। 1886 ਵਿਚ ਮੁਕਦਮਾ ਨੰਬਰ 807, ਨਰੈਣ ਸਿੰਘ ਬਨਾਮ ਭਗਤ ਸਿੰਘ, ਵਿਚ ਦੀਵਾਨੀ ਅਦਾਲਤ ਨੇ ਫ਼ੈਸਲਾ ਦਿੱਤਾ ਕਿ '35 ਸਾਲ ਤੋਂ ਵੱਧ ਉਮਰ ਦਾ, ਸਿਰਫ਼ ਰਹਿਤਧਾਰੀ ਸਿੱਖ ਹੀ ਦਰਬਾਰ ਸਾਹਿਬ ਦਾ ਗ੍ਰੰਥੀ ਬਣ ਸਕਦਾ ਹੈ।'' ਇਸ ਨਾਲ ਕੋਈ ਵੱਡਾ ਫਰਕ ਤਾਂ ਨਾ ਪਿਆ ਪਰ ਗੁਰਦੁਆਰਿਆਂ ਦੇ ਗ੍ਰੰਥੀ ਬਣਨ ਦੇ ਨਾਂ 'ਤੇ ਹਿੰਦੂਆਂ ਦਾ ਦਖ਼ਲ ਕੁਝ ਘਟ ਗਿਆ।

ਉਸ ਵੇਲੇ ਸਿੰਘ ਸਭਾ ਲਹਿਰ ਸ਼ੁਰੂ ਹੋ ਚੁੱਕੀ ਸੀ। ਸਿੰਘ ਸਭਾ ਲਹਿਰ ਨੇ ਸਕੂਲ ਖੋਲ੍ਹਣ, ਧਰਮ ਪ੍ਰਚਾਰ ਕਰਨ ਅਤੇ ਸਿੱਖ ਕਲਚਰ ਨੂੰ ਸੰਭਾਲਣ ਵਲ ਵਧੇਰੇ

ਧਿਆਨ ਦਿੱਤਾ। ਪਰ ਉਨ੍ਹਾਂ ਨੇ ਨਾ ਤਾਂ ਸਿੱਖ ਸਿਆਸਤ ਵਿਚ ਕੋਈ ਰੋਲ ਅਦਾ ਕੀਤਾ ਤੇ ਨਾ ਹੀ ਗੁਰਦੁਆਰਿਆਂ ਦੀ ਹਾਲਤ ਦਾ ਵਧੇਰੇ ਖਿਆਲ ਕੀਤਾ। ਮਹੰਤ, ਪੁਜਾਰੀ ਤੇ ਸਰਬਰਾਹ ਦਿਨੋ-ਦਿਨ ਆਪ-ਹੁਦਰੇ ਹੁੰਦੇ ਜਾ ਰਹੇ ਸਨ। ਗੁਰਦੁਆਰਿਆਂ ਵਿਚ ਅ-ਸਿੱਖ ਮਰਿਆਦਾ ਲਾਗੂ ਹੋ ਰਹੀ ਸੀ। ਬ੍ਰਿਟਿਸ਼ ਸਰਕਾਰ ਇਸ ਵਿਚ ਖੁਸ਼ ਸੀ ਕਿ ਸਿੱਖ ਧਰਮ ਵਿਚ ਮਿਲਾਵਟ ਵਧੇ, ਸਿੱਖੀ ਦਾ ਪ੍ਰਚਾਰ ਘਟੇ, ਗੁਰਦੁਆਰਿਆਂ ਦੀ ਹਾਲਤ ਖ਼ਰਾਬ ਹੋਵੇ। ਸਿੱਖਾਂ ਦਾ ਨੁਕਸਾਨ ਬ੍ਰਿਟਿਸ਼ ਸਰਕਾਰ ਅਤੇ ਈਸਾਈ ਮਿਸ਼ਨ ਦੇ ਫ਼ਾਇਦੇ ਵਿਚ ਸੀ।

ਇਸ ਮਾਹੌਲ ਵਿਚ 5 ਮਾਰਚ 1892 ਦੇ ਦਿਨ ਖਾਲਸਾ ਕਾਲਜ ਅੰਮ੍ਰਿਤਸਰ ਦੀ ਨੀਂਹ ਰੱਖੀ ਗਈ। ਇਸ ਨੇ ਸਿੱਖਾਂ ਨੂੰ ਇਲਮ ਪੱਖੋਂ ਭਰਪੂਰ ਕੀਤਾ। ਇਸ ਕਾਲਜ ਦੇ ਪ੍ਰੋਫੈਸਰਾਂ ਤੇ ਵਿਦਿਆਰਥੀਆਂ ਨੇ ਅੱਗੋਂ ਜਾ ਕੇ ਸਿੱਖ ਕੌਮ ਦੀ ਲੀਡਰਸ਼ਿਪ ਵਿਚ ਅਹਿਮ ਰੋਲ ਅਦਾ ਕੀਤਾ।

ਇਨ੍ਹੀਂ ਦਿਨੀਂ ਪੰਚ ਖਾਲਸਾ ਦੀਵਾਨ ਭਸੌੜ ਵੀ ਧਰਮ ਪਰਚਾਰ ਦਾ ਸਰਗਰਮ ਕੰਮ ਕਰ ਰਿਹਾ ਸੀ। 30 ਅਕਤੂਬਰ 1902 ਦੇ ਦਿਨ ਚੀਫ਼ ਖਾਲਸਾ ਦੀਵਾਨ ਵੀ ਕਾਇਮ ਹੋ ਗਿਆ ਸੀ। ਉਨ੍ਹਾਂ ਦੋਹਾਂ ਨੇ ਸਿੰਘ ਸਭਾ ਲਹਿਰ ਦਾ ਪ੍ਰੋਗਰਾਮ ਅਪਣਾਈ ਰੱਖਿਆ। ਇਸ ਤੋਂ ਇਲਾਵਾ "ਸਿੱਖ ਐਜੂਕੇਸ਼ਨਲ ਕਾਨਫ਼ਰੰਸਾਂ" ਵੀ ਸਿੱਖਾਂ ਨੂੰ ਆਪਣੇ ਹੱਕਾਂ ਬਾਰੇ ਖ਼ਬਰਦਾਰ ਕਰਨ ਅਤੇ ਇਕ ਲੜੀ ਵਿਚ ਪ੍ਰੋਣ ਵਿਚ ਕੁਝ ਰੋਲ ਅਦਾ ਕਰਦੀਆਂ ਰਹੀਆਂ। ਹੌਲੀ-ਹੌਲੀ ਹਰ ਪਾਸੇ ਸਕੂਲ ਖੁਲ੍ਹਣੇ ਸ਼ੁਰੂ ਹੋ ਗਏ। ਖਾਲਸਾ ਕਾਲਜ ਅੰਮ੍ਰਿਤਸਰ ਅਤੇ ਸਿੱਖ ਸਕੂਲਾਂ ਨੇ ਸਿੱਖ ਆਗੂਆਂ ਤੇ ਵਿਦਵਾਨਾਂ ਦੀ ਇਕ ਵੱਡੀ ਕਤਾਰ ਖੜੀ ਕੀਤੀ। ਇਨ੍ਹਾਂ ਵਿੱਚੋਂ ਮੁਖ ਸਨ: ਮਾਸਟਰ ਤਾਰਾ ਸਿੰਘ, ਮਾਸਟਰ ਮੋਤਾ ਸਿੰਘ, ਮਾਸਟਰ ਸੁੰਦਰ ਸਿੰਘ, ਪ੍ਰੋ: ਜੋਧ ਸਿੰਘ, ਬਾਵਾ ਹਰਕਿਸ਼ਨ ਸਿੰਘ, ਪ੍ਰੋ. ਨਿਰੰਜਨ ਸਿੰਘ, ਹੈੱਡਮਾਸਟਰ ਮਹਿਤਾਬ ਸਿੰਘ, ਗੋਪਾਲ ਸਿੰਘ ਕੌਮੀ, ਅਕਾਲੀ ਮੰਗਲ ਸਿੰਘ, ਗਿਆਨੀ ਕਰਤਾਰ ਸਿੰਘ, ਗਿਆਨੀ ਹੀਰਾ ਸਿੰਘ ਦਰਦ, ਸਰਦੂਲ ਸਿੰਘ ਕਵੀਸ਼ਰ ਤੇ ਹੋਰ ਕਈ। ਇਨ੍ਹਾਂ ਅਦਾਰਿਆਂ ਦੇ ਸੇਵਾਦਾਰਾਂ ਤੋਂ ਇਲਾਵਾ ਹੋਰ ਵੀ ਕਈ ਸਿੱਖ ਇਸ ਮਾਹੌਲ ਵਿਚ ਲੀਡਰਸ਼ਿਪ 'ਚ ਸ਼ਾਮਿਲ ਹੋਏ, ਜਿਵੇਂ ਹਰਚੰਦ ਸਿੰਘ ਲਾਇਲਪੁਰੀ, ਤੇਜਾ ਸਿੰਘ ਸਮੁੰਦਰੀ, ਕਰਤਾਰ ਸਿਘ ਝੱਬਰ, ਦਾਨ ਸਿੰਘ ਵਛੋਆ, ਅਮਰ ਸਿੰਘ, ਸਰਮੁਖ ਸਿੰਘ ਤੇ ਜਸਵੰਤ ਸਿੰਘ (ਝਬਾਲ ਭਰਾ), ਹਰਬੰਸ ਸਿੰਘ ਅਟਾਰੀ, ਅਮਰ ਸਿੰਘ (ਸ਼ੇਰੇ ਪੰਜਾਬ) ਵਗੈਰਾ।

## ਗੁਰਦੁਆਰਾ ਸੁਧਾਰ ਲਹਿਰ ਦੀਆਂ ਜੰਮਣ-ਪੀੜਾਂ

ਉਨ੍ਹਾਂ ਦਿਨਾਂ ਵਿਚ ਮਹੰਤਾਂ ਨੇ ਗੁਰਦੁਆਰਿਆਂ ਨੂੰ ਨਿਜੀ ਜਾਇਦਾਦਾਂ ਬਣਾ ਕੇ ਖੁਰਦ ਬੁਰਦ ਕਰਨਾ ਵੀ ਸ਼ੁਰੂ ਕੀਤਾ ਹੋਇਆ ਸੀ। ਤਰਨਤਾਰਨ ਦੇ ਪੁਜਾਰੀਆਂ ਨੇ ਇਕ ਬੁੰਗਾ ਈਸਾਈਆਂ ਨੂੰ ਵੇਚ ਦਿੱਤਾ ਤੇ ਇਸ ਦਾ ਕੇਸ ਅਦਾਲਤ ਵਿਚ ਗਿਆ। 5 ਜਨਵਰੀ 1907 ਨੂੰ ਇਸ ਕੇਸ ਦਾ ਫ਼ੈਸਲਾ ਸਿੱਖਾਂ ਦੇ ਹੱਕ ਵਿਚ ਹੋਇਆ। ਪੰਜਾ ਸਾਹਿਬ ਦੇ ਮਹੰਤ ਮਿੱਠਾ ਸਿੰਘ ਨੇ ਗੁਰਦੁਆਰੇ ਦੀ ਜ਼ਮੀਨ ਆਪਣੇ ਨਾਂ ਹੇਠ ਕਰ ਲਈ

ਹੋਈ ਸੀ। ਇੰਜ ਹੀ ਅਕਾਲੀ ਫ਼ੂਲਾ ਸਿੰਘ ਦੇ ਸ਼ਹੀਦੀ ਅਸਥਾਨ ਦੀ ਜ਼ਮੀਨ ਵੀ ਉੱਥੋਂ ਦੇ ਮਹੰਤ ਨੇ ਵੇਚ ਦਿੱਤੀ ਸੀ।

ਇਨ੍ਹਾਂ ਦਿਨਾਂ ਵਿਚ ਮਹੰਤ ਸਿੱਖੀ ਜੀਵਨ ਵਾਲਿਆਂ ਨਾਲ ਵੀ ਵਿਤਕਰਾ ਕਰਦੇ ਰਹਿੰਦੇ ਸਨ। ਹਲਾਂਕਿ 27 ਅਕਤੂਬਰ 1879 (12 ਕੱਤਕ 1936) ਦੇ ਦਿਨ ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਇਕ 'ਹੁਕਮਨਾਮੇ' ਰਾਹੀਂ ਸਿੱਖਾਂ ਨੂੰ ਅਪੀਲ ਵੀ ਕੀਤੀ ਸੀ ਕਿ ਉਹ ਸਿੰਘ ਸਭਾ ਲਹਿਰ ਨੂੰ ਕਾਮਯਾਬ ਬਣਾਉਣ। ਪਰ ਦੂਜੇ ਪਾਸੇ ਨੰਦੇੜ ਦੇ ਪੁਜਾਰੀਆਂ ਨੇ ਅਕਾਲ ਤਖ਼ਤ, ਪਟਨਾ ਤੇ ਕੇਸਗੜ੍ਹ ਦੇ ਪੁਜਾਰੀਆਂ ਨੂੰ ਚਿੱਠੀਆਂ ਲਿਖ ਕੇ ਕਿਹਾ ਸੀ ਕਿ ਸਿੰਘ ਸਭੀਆਂ ਨਾਲ ਮਿਲਵਰਤਣ ਨਹੀਂ ਕਰਨਾ ਚਾਹੀਦਾ ਕਿਉਂਕਿ ਉਹ ਮੁਸਲਮਾਨਾਂ ਤੇ ਦਲਿਤਾਂ ਨੂੰ ਪਾਹੁਲ ਦੇ ਕੇ ਸਿੱਖ ਬਣਾ ਰਹੇ ਸਨ। ਇੱਥੇ ਇਹ ਗੱਲ ਕਾਬਲੇ-ਜ਼ਿਕਰ ਹੈ ਕਿ ਸਿੰਘ ਸਭਾ ਤੇ ਖਾਲਸਾ ਦੀਵਾਨ ਭਸੌੜ ਦੀਆਂ ਕੋਸ਼ਿਸ਼ਾਂ ਹੇਠ ਕਈ ਮੁਸਲਮਾਣ ਸਿੱਖ ਬਣੇ ਸਨ ਜਿਨ੍ਹਾਂ ਵਿਚ 13-14 ਜੂਨ 1903 ਨੂੰ ਮੌਲਵੀ ਕਰੀਮ ਬਖ਼ਸ਼ (ਲਖਬੀਰ ਸਿੰਘ) ਤੇ ਰੁਕਨ ਦੀਨ ਮਹਿਤਾਬ ਸਿੰਘ ਬੀਰ) ਨੇ ਫ਼ਿਲੌਰ ਵਿਚ ਤੇ 11 ਅਗਸਤ 106 ਨੂੰ ਸ਼ੇਖ਼ ਅਹਿਮਦ ਦੀਨ ਸਿਆਲਕੋਟ ਜਿਸ ਨੇ ਅਕਾਲ ਤਖ਼ਤ ਸਾਹਿਬ 'ਤੇ ਅੰਮ੍ਰਿਤ ਛਕਿਆ ਸੀ) ਵੀ ਸ਼ਾਮਿਲ ਸਨ।

ਦਰਬਾਰ ਸਾਹਿਬ ਦੀ ਹਾਲਤ ਵੀ ਬੇਹੱਦ ਖ਼ਰਾਬ ਸੀ। ਇਸ ਨੂੰ ਸਾਹਵੇਂ ਰੱਖਦਿਆਂ ਖਾਲਸਾ ਦੀਵਾਨ ਲਾਹੌਰ ਨੇ 8 ਅਪ੍ਰੈਲ 1907 ਦੇ ਦਿਨ ਆਪਣੇ ਸੈਸ਼ਨ (6 ਤੋਂ 8 ਅਪ੍ਰੈਲ) ਵਿਚ ਮੰਗ ਕੀਤੀ ਕਿ ਦਰਬਾਰ ਸਾਹਿਬ ਦਾ, ਸਰਕਾਰ ਵੱਲੋਂ ਨਾਮਜ਼ਦ ਸਰਬਰਾਹ ਹਟਾ ਕੇ, ਇਸ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਸਿੱਖ ਮੁਖੀਆਂ ਦੀ ਇਕ ਕਮੇਟੀ ਬਣਾਈ ਜਾਏ ਅਤੇ ਨਵਾਂ ਦਸਤੂਰ-ਇ-ਅਮਲ ਤਿਆਰ ਕੀਤਾ ਜਾਏ। 9-10 ਅਪ੍ਰੈਲ 1907 ਦੇ ਇਕ ਇਕੱਠ ਵਿਚ ਵੀ ਤਰਨਤਾਰਨ ਤੇ ਹੋਰ ਗੁਰਦੁਆਰਿਆਂ ਦੀ ਹਾਲਤ 'ਤੇ ਫ਼ਿਕਰ ਦਾ ਇਜ਼ਹਾਰ ਕੀਤਾ ਗਿਆ। ਪਰ ਸਰਕਾਰ ਨੇ ਇਨ੍ਹਾਂ ਮਤਿਆਂ ਦੀ ਕੋਈ ਪਰਵਾਹ ਨਾ ਕੀਤੀ।

1912 ਵਿਚ ਕਰਤਾਰ ਸਿੰਘ ਝੱਬਰ ਨੇ "ਖਾਲਸਾ ਦੀਵਾਨ, ਖਰਾ ਸੌਦਾ ਬਾਰ" ਨਾਂ ਦੀ ਜਥੇਬੰਦੀ ਬਣਾ ਕੇ ਗੁਰਦੁਆਰਾ ਸੁਧਾਰ ਦਾ ਮੁੱਢਲਾ ਕੰਮ ਸ਼ੁਰੂ ਕੀਤਾ। (ਮਗਰੋਂ ਇਸ ਦਾ ਨਾਂ "ਅਕਾਲੀ ਦਲ ਖਰਾ ਸੌਦਾ ਬਾਰ" ਰੱਖ ਦਿੱਤਾ ਗਿਆ)। 1914 ਵਿਚ ਭਾਈ ਮਹਿਤਾਬ ਸਿੰਘ ਬੀਰ ਨੇ "ਖਾਲਸਾ ਬਿਰਾਦਰੀ ਕਾਰਜ ਸਾਧਕ ਦਲ" ਜਥਾ ਬਣਾ ਕੇ ਦਲਿਤਾਂ ਵਿਚ ਸਿੱਖੀ ਦੇ ਪ੍ਰਚਾਰ ਦੀ ਮੁਹਿੰਮ ਸ਼ੁਰੂ ਕੀਤੀ।

## ਰਕਾਬ ਗੰਜ ਦੀ ਦੀਵਾਰ ਢਾਹੁਣਾ

14 ਜਨਵਰੀ 1914 ਦੇ ਦਿਨ ਬ੍ਰਿਟਿਸ਼ ਸਰਕਾਰ ਨੇ ਵਾਇਸਰਾਇ ਦੀ ਕੋਠੀ ਵੱਲ ਸਿੱਧੀ ਸੜਕ ਬਣਾਉਣ ਵਾਸਤੇ ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਦੀਵਾਰ ਢਾਹ ਦਿੱਤੀ। ਸਿੱਖਾਂ ਵਿਚ ਇਸ ਦੇ ਖ਼ਿਲਾਫ਼ ਰੋਸ ਜਾਗਿਆ। ਹਰਚੰਦ ਸਿੰਘ ਰਈਸ ਤੇ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਤੇ ਕੁਝ ਹੋਰਾਂ ਨੇ ਇਸ ਮਸਲੇ ਨੂੰ ਸਿੱਖ ਪੰਥ

ਅੱਗੇ ਪੇਸ਼ ਕੀਤਾ। 10 ਤੋਂ 12 ਅਪ੍ਰੈਲ 1914 ਨੂੰ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਜਲੰਧਰ ਵਿਚ ਹੋਈ। ਮਾਸਟਰ ਸੁੰਦਰ ਸਿੰਘ ਤੇ ਹਰਚੰਦ ਸਿੰਘ ਨੇ ਕਾਨਫ਼ਰੰਸ ਵਿਚ ਗੁਰਦੁਆਰਾ ਰਕਾਬ ਗੰਜ ਦਾ ਮਸਲਾ ਉਠਾਉਣਾ ਚਾਹਿਆ। ਜਦੋਂ ਕਮੇਟੀ ਵਾਲੇ ਨਾ ਮੰਨੇ ਤਾਂ ਇਨ੍ਹਾਂ ਨੇ ਉੱਚੀ ਅਵਾਜ਼ ਵਿਚ ਹਾਜ਼ਰ ਸਿੱਖਾਂ ਵਿਚ ਮਸਲਾ ਰੱਖਣਾ ਚਾਹਿਆ। ਇਸ 'ਤੇ ਕਾਨਫ਼ਰੰਸ ਕਮੇਟੀ ਨੇ ਪੁਲਿਸ ਦੀ ਮਦਦ ਨਾਲ ਉਨ੍ਹਾਂ ਨੂੰ ਕਾਨਫ਼ਰੰਸ ਵਿੱਚੋਂ ਕੱਢ ਦਿੱਤਾ। ਇਸ ਮਗਰੋਂ ਇਨ੍ਹਾਂ ਨੇ ਜਲੰਧਰ ਸਟੇਸ਼ਨ 'ਤੇ ਆ ਕੇ ਇਕ ਜਲਸਾ ਕਰ ਕੇ ਲੋਕਾਂ ਨੂੰ ਹਾਲਾਤ ਦੱਸੇ ਅਤੇ ਗੁਰਦੁਆਰਾ ਰਕਾਬ ਗੰਜ ਦੀ ਕੰਧ ਮੁੜ ਉਸਾਰਨ ਦੀ ਮੰਗ ਕੀਤੀ। ਇਸ 'ਤੇ ਚੀਫ਼ ਖਾਲਸਾ ਦੀਵਾਨ ਨੇ ਮਜਬੂਰੀ ਵਿਚ 3 ਮਈ 1914 ਨੂੰ ਅੰਮ੍ਰਿਤਸਰ 'ਚ ਕੁਝ ਖਾਸ ਸਿੱਖਾਂ ਦਾ ਇਕੱਠ ਬੁਲਾਇਆ। ਇਸ ਇਕੱਠ ਵਿਚ 245 ਪਤਵੰਤੇ ਸ਼ਾਮਿਲ ਹੋਏ। ਇਨ੍ਹਾਂ ਵਿਚ ਬਹੁਤੇ ਜਾਗੀਰਦਾਰ ਜਾਂ ਸਰਕਾਰ ਪੱਖੀ ਸਨ। ਇਸ ਮੀਟਿੰਗ ਨੇ ਰੌਲੇ-ਗੌਲੇ ਵਿਚ ਛੇ ਮਤੇ ਪਾਸ ਕੀਤੇ। ਇਹ ਮਤੇ ਸਰਕਾਰ ਅੱਗੇ ਮਿੰਨਤਾਂ ਵਰਗੇ ਸਨ। ਜਿਵੇਂ ਕਿ:

*"ਬੜੀ ਨਿਮਰਤਾ ਨਾਲ ਸਰਕਾਰ ਦੀ ਸੇਵਾ ਵਿਚ ਬੇਨਤੀ ਕੀਤੀ ਜਾਂਦੀ ਹੈ ਕਿ ਸਰਕਾਰ ਗੁਰਦੁਆਰੇ ਦੀ ਜ਼ਮੀਨ ਅਤੇ ਗੁਰਦੁਆਰੇ ਦੀ ਬਾਹਰਲੀ ਕੰਧ ਨੂੰ ਪਹਿਲੀ ਅਸਲੀ ਹਾਲਤ ਵਿਚ ਕਾਇਮ ਕਰ ਦੇਵੇ। ਪਰ ਜੇ ਸਰਕਾਰ ਕੁਝ ਜ਼ਰੂਰੀ ਕਾਰਨਾਂ ਕਰ ਕੇ ਉਸ ਦਸ਼ਾ ਨੂੰ ਬਦਲਣਾ ਚਾਹੇ ਤਦ ਇਸ ਕਮੇਟੀ ਦੀ ਰਾਇ ਵਿਚ ਇਹ ਤਾਂ ਪ੍ਰਵਾਨ ਕਰਨ ਦੇ ਯੋਗ ਹੋਵੇਗੀ ਕਿ ਗੁਰਦੁਆਰੇ ਦੀ ਜ਼ਮੀਨ ਦੇ ਰਕਬੇ ਨੂੰ ਘਟਾਏ ਬਿਨਾਂ ਇਸ ਸਾਡੀ ਥਾਂ ਨੂੰ ਇਸ ਢੰਗ ਨਾਲ ਵਿਉਂਤ ਦਿਤੀ ਜਾਵੇ ਕਿ ਗੁਰਦੁਆਰਾ ਇਸ ਵਿਚਕਾਰ ਆ ਜਾਵੇ ਅਤੇ ਇਸ ਦੇ ਦੋਹੀਂ ਪਾਸੀਂ ਸੜਕਾਂ ਲੰਘਦੀਆਂ ਹੋਣ। ਇਹ ਸਾਰਾ ਕੰਮ ਸਿੱਖਾਂ ਦੀ ਇਕ ਪ੍ਰਬੰਧਕ ਕਮੇਟੀ ਦੀ ਨਿਗਰਾਨੀ ਵਿਚ ਹੋਵੇ, ਜਿਸ ਨੂੰ ਸਰਕਾਰ ਇਸ ਕੰਮ ਲਈ ਮਾਲੀ ਮਦਦ ਦੇਵੇ।"*

ਦੂਜੇ ਮਤੇ ਰਾਹੀਂ ਸਰਕਾਰ ਨੂੰ ਅਰਜ਼ ਕੀਤੀ ਗਈ ਕਿ *"ਦਿਨ ਰਾਤ ਸਿੱਖਾਂ ਨੂੰ ਗੁਰਦੁਆਰਾ ਰਕਾਬ ਗੰਜ ਵਿਚ ਆਉਣ ਤੇ ਠਹਿਰਨ ਦੀ ਖੁਲ੍ਹ ਹੋਵੇ। 7 ਮੁਖੀ ਸਿੱਖਾਂ ਦੀ ਇਕ ਕਮੇਟੀ ਬਣਾਈ ਜਾਏ ਜੋ ਗੁਰਦੁਆਰਾ ਰਕਾਬ ਗੰਜ ਅਤੇ ਨਵੀਂ ਦਿੱਲੀ ਦੇ ਹੋਰ ਗੁਰਦੁਆਰਿਆਂ ਦੀ ਦੇਖ ਭਾਲ ਅਤੇ ਪ੍ਰਬੰਧ ਕਰੇ। ਗੁਰਦੁਆਰਿਆਂ ਦੇ ਖ਼ਰਚ ਨੂੰ ਚਲਾਉਣ ਵਾਸਤੇ ਰਾਇਸੀਨਾ ਪਿੰਡ ਦੀ ਜ਼ਮੀਨ ਦੇ ਬਦਲੇ ਸਰਕਾਰ ਕਾਫ਼ੀ ਨਹਿਰੀ ਜ਼ਮੀਨ ਦੇਵੇ।"*

ਇਹੋ ਜਿਹੇ ਢਿੱਲੇ ਮਤੇ ਸਰਕਾਰ ਨੇ ਮਨਜ਼ੂਰ ਕਰ ਲੈਣੇ ਸਨ, ਪਰ ਇਹ ਗੱਲ ਨਹੀਂ ਸੀ ਮੰਨਣੀ ਕਿ ਗੁਰਦੁਆਰੇ ਦੇ ਨਾਲ ਲਗਦੀ ਜ਼ਮੀਨ ਜਿਉਂ ਦੀ ਤਿਉਂ ਹੀ ਰਹਿਣ ਦਿੱਤੀ ਜਾਵੇ। ਸਰਕਾਰ ਇਸ ਗੱਲ ਵਾਸਤੇ ਤਾਂ ਪਹਿਲੋਂ ਹੀ ਤਿਆਰ ਸੀ ਕਿ ਜ਼ਮੀਨ ਦੇ ਬਰਾਬਰ ਦੀ ਜ਼ਮੀਨ ਦੇ ਦਿੱਤੀ ਜਾਵੇ। ਸਰਕਾਰ ਨੇ ਬਾਰੀ ਦੋਆਬ ਵਿਚ 30 ਮੁਰੱਬੇ ਜ਼ਮੀਨ ਦੇਣੀ ਮੰਨ ਵੀ ਲਈ। ਚੀਫ਼ ਖਾਲਸਾ ਦੀਵਾਨ ਦਾ ਮਤਾ ਸਰਕਾਰ ਦੀ ਪੇਸ਼ਕਸ਼ ਦੀ ਹੀ ਤਰਜਮਾਨੀ ਕਰਦਾ ਸੀ, ਪਰ ਆਮ ਸਿੱਖ ਨਹੀਂ ਮੰਨਦੇ ਸਨ।

ਇਸ ਮਤੇ ਦਾ ਮਤਲਬ ਸਾਫ਼ ਸੀ ਕਿ "ਸਰਕਾਰ ਨੂੰ ਦੀਵਾਰ ਬਣਾਉਣ ਦੀ ਕੋਈ ਜ਼ਰੂਰਤ ਨਹੀਂ ਤੇ ਜਿੰਨੀ ਜ਼ਮੀਨ ਸਰਕਾਰ ਨੇ ਲੈਣੀ ਹੋਵੇ ਲੈ ਲਵੇ ਤੇ ਕਿਸੇ ਹੋਰ ਪਾਸਿਓਂ ਦੇ ਦੇਵੇ।" ਇਹ ਤਾਂ ਸਿੱਧੀ ਸਰਕਾਰ ਦੀ ਹਿਮਾਇਤ ਸੀ।

ਇਸ ਦੇ ਖ਼ਿਲਾਫ਼ ਲਾਇਲਪੁਰ ਦੇ ਸਿਰਕਰਦਾ ਆਗੂਆਂ ਨੇ ਬੜਾ ਰੌਲਾ ਪਾਇਆ ਪਰ ਚੀਫ਼ ਖਾਲਸਾ ਦੀਵਾਨ ਨੇ ਇਨ੍ਹਾਂ ਦੀ ਜ਼ਰਾ ਵੀ ਪ੍ਰਵਾਹ ਨਾ ਕੀਤੀ। 31 ਮਈ 1914 ਨੂੰ ਲਾਹੌਰ ਦੀ ਲੰਡੇ ਮੰਡੀ ਵਿਚ ਸਿੱਖ ਮੁਖੀਆਂ ਦਾ ਇਕ ਵੱਡਾ ਇਕੱਠ ਹੋਇਆ। ਇਸ ਇਕੱਠ ਵਿਚ ਸ਼ਾਮਿਲ ਹੋਣ ਵਾਲਿਆਂ ਹੋਰਨਾਂ ਆਗੂਆਂ ਵਿਚ ਮਾ: ਮੋਤਾ ਸਿੰਘ ਤੇ ਲਾਇਲਪੁਰ ਦੇ ਮਾ: ਸੁੰਦਰ ਸਿੰਘ, ਮਾ: ਤਾਰਾ ਸਿੰਘ ਤੇ ਹਰਚੰਦ ਸਿੰਘ ਤੇ ਭਾਈ ਰਣਧੀਰ ਸਿੰਘ ਵੀ ਸਨ। ਇਸ ਜਲਸੇ ਤੋਂ ਬਾਅਦ ਕਈ ਹੋਰ ਥਾਂਵਾਂ 'ਤੇ ਵੀ ਜਲਸੇ ਹੋਏ ਜਿਨ੍ਹਾਂ ਵਿਚ ਚੀਫ਼ ਖਾਲਸਾ ਦੀਵਾਨ ਅਤੇ ਸਰਕਾਰ ਦੀ ਨਿੰਦਾ ਕੀਤੀ ਗਈ। ਇਸ ਸਬੰਧ ਵਿਚ ਖਾਲਸਾ ਦੀਵਾਨ ਹਾਂਗਕਾਂਗ ਨੇ ਵੀ ਵਾਇਸਰਾਏ ਨੂੰ ਤਾਰ ਭੇਜੀ ਕਿ "ਸਰਕਾਰ ਗੁ: ਰਕਾਬ ਗੰਜ ਦੀ ਕੰਧ ਫ਼ੌਰਨ ਉਸਾਰ ਦੇਵੇ ਨਹੀਂ ਤਾਂ ਸਿੱਖ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਮਜਬੂਰ ਹੋਣਗੇ।"

ਅਗਸਤ 1914 ਵਿਚ ਪਹਿਲੀ ਜੰਗ ਸ਼ੁਰੂ ਹੋ ਗਈ। ਲਾਇਲਪੁਰ ਦੇ ਡਿਪਟੀ ਕਮਿਸ਼ਨਰ ਨੇ ਹਰਚੰਦ ਸਿੰਘ ਨੂੰ ਬੁਲਾ ਕੇ ਕਿਹਾ "ਹੁਣ ਜੰਗ ਸ਼ੁਰੂ ਹੋ ਚੁਕਾ ਹੈ, ਤੁਸੀਂ ਰਕਾਬ ਗੰਜ ਦੀ ਜਦੋਜਹਿਦ ਬੰਦ ਕਰ ਦਿਓ। ਸਰਕਾਰ ਨੇ ਕੰਧ ਢਾਹੁਣੀ ਬੰਦ ਕਰ ਦਿੱਤੀ ਹੈ। ਇਸ ਨੂੰ ਮੁੜ ਕੇ ਕਿਵੇਂ ਚੜ੍ਹਾਉਣਾ ਹੈ? ਇਹ ਗੱਲ ਜੰਗ ਦੇ ਖਾਤਮੇ ਮਗਰੋਂ ਸਿੱਖ ਨੁਮਾਇੰਦਿਆਂ ਦੀ ਸਲਾਹ ਨਾਲ ਫ਼ੈਸਲਾ ਕਰ ਕੇ ਕਰ ਦਿੱਤੀ ਜਾਵੇਗੀ।" ਹਰਚੰਦ ਸਿੰਘ ਲਾਇਲਪੁਰੀ ਸਰਕਾਰੀ ਵਾਅਦਾ ਲੈ ਕੇ ਵਕਤੀ ਤੌਰ 'ਤੇ ਚੁਪ ਕਰ ਗਏ। ਸੋ, ਉਸ ਵੇਲੇ ਮੋਰਚਾ ਲਗਦਾ-ਲਗਦਾ ਰਹਿ ਗਿਆ।

ਇਕ ਪਾਸੇ ਤਾਂ ਸਰਕਾਰ ਨੇ ਸਿੱਖਾਂ ਤੋਂ ਮਦਦ ਮੰਗੀ ਤੇ ਦੂਜੇ ਪਾਸੇ ਉਨ੍ਹੀਂ ਦਿਨੀਂ ਹੀ ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫ਼ਿਰਾਂ ਨਾਲ ਧੱਕਾ ਤੇ ਜ਼ੁਲਮ ਕੀਤਾ। ਇਨ੍ਹੀਂ ਦਿਨੀਂ ਹੀ ਗ਼ਦਰ ਲਹਿਰ ਸ਼ੁਰੂ ਹੋ ਗਈ। ਗ਼ਦਰ ਲਹਿਰ ਭਾਵੇਂ ਨਾਕਾਮਯਾਬ ਰਹੀ ਤੇ ਇਸ ਦੇ ਸਾਰੇ ਲੀਡਰ ਜੇਲ੍ਹਾਂ ਵਿਚ ਬੰਦ ਕਰ ਦਿੱਤੇ ਗਏ (ਤੇ ਕਈ ਫ਼ਾਂਸੀ ਚੜ੍ਹਾ ਦਿੱਤੇ ਗਏ) ਪਰ ਇਸ ਨੇ ਵਰਕਰਾਂ ਦੀ ਇਕ ਲੰਬੀ ਕਤਾਰ ਖੜ੍ਹੀ ਕਰ ਦਿੱਤੀ। ਮਗਰੋਂ, ਇਨ੍ਹਾਂ ਵਿਚੋਂ ਬਹੁਤੇ ਵਰਕਰ ਸ਼੍ਰੋਮਣੀ ਅਕਾਲੀ ਦਲ ਤੇ ਬਬਰ ਅਕਾਲੀ ਦਲ ਨਾਲ ਜੁੜ ਗਏ।

ਅਗਸਤ 1914 ਵਿਚ ਹੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਕਿੰਗ ਨੇ ਅੰਮ੍ਰਿਤ ਸਰੋਵਰ ਵਿਚ ਰਾਵੀ ਦਰਿਆ ਦਾ ਪਾਣੀ ਜੋ ਹੰਸਲੀ ਰਾਹੀਂ ਆਉਂਦਾ ਸੀ) ਪਾਉਣ 'ਤੇ ਰੋਕ ਲਾ ਦਿੱਤੀ ਤੇ ਇਕ ਟਿਊਬਵੈੱਲ ਰਾਹੀਂ ਪਾਉਣ ਦਾ ਫ਼ੈਸਲਾ ਕੀਤਾ। ਸਿੱਖਾਂ ਨੇ ਇਸ ਦਾ ਵੀ ਜ਼ਬਰਦਸਤ ਵਿਰੋਧ ਕੀਤਾ।

ਨਵੰਬਰ 1918 ਵਿਚ ਪਹਿਲੀ ਵੱਡੀ ਜੰਗ ਮੁੱਕ ਗਈ ਪਰ ਸਰਕਾਰ ਨੇ ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ਨਾ ਬਣਾਈ। (ਮਗਰੋਂ ਇਹ ਦੀਵਾਰ ਦਸੰਬਰ 1920 ਵਿਚ ਉਦੋਂ ਬਣੀ ਜਦੋਂ ਸਿੱਖਾਂ ਨੇ ਇਕ ਸ਼ਹੀਦੀ ਜਥਾ ਲਿਜਾ ਕੇ ਆਪ ਕੰਧ ਬਣਾਉਣ ਦਾ ਐਲਾਨ ਕੀਤਾ **(ਦੀਵਾਰ ਬਣਨ ਦੀ ਤਫ਼ਸੀਲ ਵੇਖੋ: ਇਸੇ ਕਿਤਾਬ ਵਿਚ ਸਫ਼ੇ 807 ਤੋਂ 813 'ਤੇ)**

ਜੰਗ ਖ਼ਤਮ ਹੋਣ ਮਗਰੋਂ ਸਰਕਾਰ ਨੇ ਇਕ ਹੋਰ ਇਨਾਮ ''ਰੌਲਟ ਐਕਟ'' ਬਣਾ ਕੇ ਦਿੱਤਾ। ਇਸ ਦੇ ਨਾਲ ਹੀ 13 ਅਪ੍ਰੈਲ 1919 ਦੇ ਦਿਨ ਜਲ੍ਹਿਆਂ ਵਾਲਾ ਬਾਗ ਵਿਚ ਜਨਰਲ ਰੈਜਿਨਲ ਐਡਵਰਡ ਹੈਰੀ ਡਾਇਰ ਨੇ ਬੇਵਜਹ ਗੋਲੀਆਂ ਚਲਾ ਕੇ 379 ਬੰਦੇ ਸ਼ਹੀਦ ਤੇ 1137 ਜ਼ਖ਼ਮੀ ਕਰ ਕੇ ਨਵੀਂ ਭਾਜੀ ਪਾ ਦਿੱਤੀ। ਮਾਰਸ਼ਲ ਲਾਅ ਹੇਠਾਂ ਬਹੁਤ ਸਾਰੇ ਲੋਕ ਗ੍ਰਿਫ਼ਤਾਰ ਕੀਤੇ ਗਏ। ਅਖ਼ੀਰ 23 ਜੁਲਾਈ 1919 ਦੇ ਦਿਨ ਮਾਰਸ਼ਲ ਲਾਅ ਵਾਪਿਸ ਲੈ ਲਿਆ ਗਿਆ। ਮਾਰਸ਼ਲ ਲਾਅ ਮੁੱਕਣ ਮਗਰੋਂ, ਹਿੰਦੂਆਂ ਨੇ ਕਾਂਗਰਸ ਅਤੇ ਮੁਸਲਮਾਨਾਂ ਨੇ ਮੁਸਲਮ ਲੀਗ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ। ਇਧਰ, ਗੁਰਦੁਆਰਾ ਰਕਾਬ ਗੰਜ ਦੇ ਮਸਲੇ 'ਤੇ ਚੀਫ਼ ਖਾਲਸਾ ਦੀਵਾਨ ਸਿੱਖਾਂ 'ਚੋਂ ਆਪਣੀ ਸਾਖ ਗੁਆ ਬੈਠਾ ਸੀ। ਇਸ ਹਾਲਤ ਵਿਚ ਸਿੱਖਾਂ ਨੇ ਇਕ ਨਵੀਂ ਜਥੇਬੰਦੀ ਦੀ ਜ਼ਰੂਰਤ ਮਹਿਸੂਸ ਕੀਤੀ। ਇਸ ਦੇ ਨਤੀਜੇ ਵਜੋਂ 27 ਦਸੰਬਰ 1919 ਦੇ ਦਿਨ ਸਿੱਖ ਲੀਗ (ਮਗਰੋਂ ਸੈਂਟਰਲ ਸਿੱਖ ਲੀਗ) ਕਾਇਮ ਹੋਈ (**ਤਫ਼ਸੀਲ ਵੇਖੋ: 'ਸਿੱਖ ਲੀਗ ਦਾ ਰੋਲ' ਵਿਚ**)।

## ਅਕਾਲੀ ਲਹਿਰ ਦੀ ਸ਼ੁਰੂਆਤ

ਸਿੱਖ ਲੀਗ ਭਾਵੇਂ ਦਸੰਬਰ 1919 ਵਿਚ ਕਾਇਮ ਹੋ ਗਈ ਸੀ ਪਰ ਇਸ ਨੇ ਸਿਆਸੀ ਜਾਂ ਧਾਰਮਿਕ ਪੱਖੋਂ ਕੋਈ ਕਾਰਵਾਈ ਨਾ ਕੀਤੀ। ਚਾਰ ਪੰਜ ਮਹੀਨੇ ਲੰਘ ਜਾਣ ਮਗਰੋਂ ਵੀ ਸਿੱਖ ਲੀਗ ਅਜੇ ਸਿਰਫ਼ ਕਾਗ਼ਜ਼ੀ ਜਥੇਬੰਦੀ ਸੀ। ਦੂਜੇ ਪਾਸੇ, ਸੰਜੀਦਾ ਸਿੱਖ ਆਗੂ ਗੁਰਦੁਆਰਿਆਂ ਦੀ ਨਿਘਰੀ ਹੋਈ ਹਾਲਤ ਤੋਂ ਵੀ ਪ੍ਰੇਸ਼ਾਨ ਸਨ। ਵੱਖ-ਵੱਖ ਇਲਾਕਿਆਂ ਵਿਚ ਸਿੱਖ ਆਗੂ ਗੁਰਦੁਆਰਿਆਂ ਦਾ ਇੰਤਜ਼ਾਮ ਠੀਕ ਕਰਵਾਉਣ ਵਾਸਤੇ ਵਿਚਾਰਾਂ ਕਰ ਰਹੇ ਸਨ। ਮਹੰਤਾਂ ਨੇ ਗੁਰਦੁਆਰਿਆਂ ਨੂੰ ਅਯਾਸ਼ੀ ਤੇ ਗੁਨਾਹ ਦੇ ਅੱਡੇ ਬਣਾਇਆ ਹੋਇਆ ਸੀ। ਦਰਬਾਰ ਸਾਹਿਬ ਦੀ ਹਾਲਤ ਸਭ ਤੋਂ ਵੱਧ ਖ਼ਰਾਬ ਸੀ। ਇਸ ਲਈ ਸਿੱਖਾਂ ਦਾ ਧਿਆਨ ਸਭ ਤੋਂ ਪਹਿਲਾਂ ਅਤੇ ਸਭ ਤੋਂ ਵਧ ਦਰਬਾਰ ਸਾਹਿਬ ਦੇ ਮਹੰਤਾਂ ਨੂੰ ਹਟਾਣ ਵੱਲ ਖਿਚਿਆ ਗਿਆ। ਅੰਗਰੇਜ਼ਾਂ ਨੇ ਦਰਬਾਰ ਸਾਹਿਬ ਦਾ ਸਰਬਰਾਹ, ਆਪਣਾ ਇਕ ਜੀ ਹਜ਼ੂਰੀਆ, ਆਨਰੇਰੀ ਮੈਜਿਸਟਰੇਟ ਅਰੂੜ ਸਿੰਘ (ਨੁਸ਼ਹਿਰਾ ਨੰਗਲੀ) ਨੂੰ ਥਾਪਿਆ ਹੋਇਆ ਸੀ। ਦਰਬਾਰ ਸਾਹਿਬ ਤਰਨ ਤਾਰਨ ਦੀ ਹਾਲਤ ਹੋਰ ਵੀ ਭੈੜੀ ਸੀ। ਅੰਮ੍ਰਿਤਸਰ ਅਤੇ ਤਰਨ ਤਾਰਨ, ਦੋਹਾਂ ਨਗਰਾਂ ਦੇ ਗੁਰਦੁਆਰੇ, ਸਰਬਰਾਹ ਅਰੂੜ ਸਿੰਘ ਦੇ ਮਾਤਹਿਤ ਸਨ।

ਸਿੰਘ ਸਭਾ ਤਰਨ ਤਾਰਨ ਦੀ ਇਕ ਰਿਪੋਰਟ ਵਿਚ ਤਰਨ ਤਾਰਨ ਗੁਰਦੁਆਰੇ ਦੀ ਹਾਲਤ ਬਾਰੇ ਇੰਞ ਦਰਜ ਹੈ:

*''...ਮਸਿਆ ਦਾ ਇਹ ਮੇਲਾ ਪੰਜਾਬ ਵਿਚ ਪਹਿਲੇ ਦਰਜੇ ਦੇ ਗੰਦੇ ਮੇਲਿਆਂ ਵਿਚ ਗਿਣਿਆ ਜਾਂਦਾ ਸੀ। ਬਾਹਰ ਤੋਂ ਆਏ ਲੋਕ ਸ਼ਰਾਬ ਪੀ ਕੇ ਪਰਕਰਮਾ ਵਿਚ ਆਉਂਦੇ; ਗੁੰਡਿਆਂ, ਬਦਮਾਸ਼ਾਂ ਦੀਆਂ ਟੋਲੀਆਂ ਪਰਕਰਮਾਂ ਵਿਚ ਦੋਹੜੇ ਲਾਉਂਦੀਆਂ ਤੇ ਗੰਦ ਬਕਦੀਆਂ, ਨਾਚੀਆਂ ਦੇ ਨਾਚ ਹੁੰਦੇ; ਬੇਰਾਂ ਤੇ ਲਡੂਆਂ ਦੀਆਂ ਝੋਲੀਆਂ ਬੀਬੀਆਂ 'ਤੇ ਖਾਲੀ ਹੁੰਦੀਆਂ। ਮਛਰੇ ਹੋਏ ਗਭਰੂ ਡਾਂਗਾਂ ਮੋਢਿਆਂ ਤੇ ਰੱਖੀ ਬੱਕਰੇ ਬੁਲੌਂਦੇ ਤੇ ਛੇੜਖਾਨੀਆਂ ਕਰਦੇ ਫਿਰਦੇ। ਧੱਕੇ ਪੈਂਦੇ, ਲੜਾਈਆਂ*

*ਹੋ ਪੈਂਦੀਆਂ ਤੇ ਕਈਆਂ ਦੇ ਸਿਰ ਖੁਲ੍ਹ ਜਾਂਦੇ। ਬੀਬੀਆਂ ਦੀ ਬੇਪਤੀ ਹੁੰਦੀ, ਚੋਰੀਆਂ ਹੁੰਦੀਆਂ। ਦਰਸ਼ਨੀ ਡਿਓੜ੍ਹੀ ਦੇ ਅੱਗੇ ਕੰਜਰੀਆਂ ਦੇ ਮੁਜਰੇ ਹੁੰਦੇ ਤੇ ਰਾਸਾਂ ਪੈਂਦੀਆਂ ਆਦਿਕ।''*

ਇਸੇ ਤਰ੍ਹਾਂ ਨਾਨਕਾਣਾ ਸਾਹਿਬ ਦਾ ਹਾਲ ਸੀ। ਪਹਿਲਾਂ ਮਹੰਤ ਸਾਧੂ ਰਾਮ, ਫਿਰ ਕਿਸ਼ਨ ਦਾਸ ਅਤੇ ਹੁਣ ਨਰੈਣ ਦਾਸ ਇਥੋਂ ਦਾ ਮਹੰਤ ਸੀ। ਇਹ ਤਿੰਨੇ ਸ਼ਰਾਬੀ-ਕਬਾਬੀ ਅਤੇ ਅੱਯਾਸ਼ ਸਨ। ਸਿੱਖ ਸੰਗਤਾਂ ਇਨ੍ਹਾਂ ਦੀਆਂ ਕਰਤੂਤਾਂ ਤੋਂ ਦੁਖੀ ਸਨ। ਇੰਵ ਹੀ ਅਗਸਤ 1906 ਵਿਚ ਕਈ ਯਾਤਰੂਆਂ ਨੇ ਵੇਖਿਆ ਕਿ ਮੁਕਤਸਰ ਦੇ ਪੁਜਾਰੀ ਨੇ ਸ਼ਰਾਬ ਪੀਤੀ ਹੋਈ ਸੀ ਅਤੇ ਗਾਣ ਵਜਾਉਣ ਵਿਚ ਲੱਗਾ ਹੋਇਆ। ਮਹੰਤ ਮਿੱਠਾ ਸਿੰਘ (ਪੰਜਾ ਸਾਹਿਬ) ਨੇ ਗੁਰਦੁਆਰੇ ਦੀ ਜ਼ਮੀਨ ਆਪਣੇ ਨਾਂ ਕਰਾ ਲਈ ਸੀ। ਮਹੰਤ ਮੁਕੰਦ ਸਿੰਘ (ਪਟਨਾ ਸਾਹਿਬ) ਨੇ 'ਸਿੰਘ ਸਭੀਆਂ' ਦਾ ਤਖ਼ਤ 'ਤੇ ਚੜ੍ਹਨਾ ਬੰਦ ਕਰ ਦਿੱਤਾ। ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪੁਜਾਰੀ ਭਾਈ ਪ੍ਰਤਾਪ ਸਿੰਘ ਨੇ 'ਅਨੰਦ ਮੈਰਿਜ ਐਕਟ' ਦੀ ਮੁਖ਼ਾਲਫ਼ਤ ਕੀਤੀ ਸੀ।

ਮਹੰਤਾਂ ਦਾ ਤਾਂ ਇਹ ਹਾਲ ਸੀ ਕਿ ਉਹ ਆਪਣੇ ਆਪ ਨੂੰ ਗੁਰਦੁਆਰਿਆਂ ਦੇ ਮਾਲਕ-ਟਰਸਟੀ ਸਮਝਦੇ ਸਨ। ਇਕ ਵਾਰ ਇਕ ਮਹੰਤ ਨੇ ਅਦਾਲਤ ਵਿਚ ਇਹ ਵੀ ਕਿਹਾ ਸੀ: **"ਮੈਂ ਸ੍ਰੀ-ਮਹੰਤ ਹਾਂ। ਮੇਰੇ ਨਾਲ ਸਬੰਧਤ 300 ਗੁਰਦੁਆਰੇ ਹਨ। ਮੇਰੇ ਸ੍ਰੀ-ਮਹੰਤ ਹੋਣ ਦਾ ਸਬੂਤ ਇਹ ਹੈ ਕਿ ਮੈਨੂੰ ਸਰਕਾਰ ਵੱਲੋਂ ਭੰਗ ਦੀਆਂ ਦੋ ਬੇੜੀਆਂ ਮਾਫ਼ ਹਨ ਜੋ ਮੈਂ ਸਬੰਧਤ ਗੁਰਦੁਆਰਿਆਂ ਵਿਚ ਘੋਟ ਕੇ ਪੀਣ ਵਾਸਤੇ ਭੇਜਦਾ ਹਾਂ।"**

ਇੰਵ ਹੀ 4 ਫਰਵਰੀ 1918 ਨੂੰ ਮਿਊਂਸਪਲ ਕਮੇਟੀ ਅੰਮ੍ਰਿਤਸਰ ਨੇ ਮਤਾ ਪਾਸ ਕੀਤਾ ਸੀ ਕਿ ਸਫ਼ਾਈ ਨੂੰ ਨਜ਼ਰ ਵਿਚ ਰੱਖ ਕੇ ਸੰਤੋਖਸਰ ਸਰੋਵਰ ਨੂੰ ਪੂਰ ਦਿੱਤਾ ਜਾਵੇ। (ਬਾਅਦ ਵਿਚ ਇਹ ਮਤਾ ਵਾਪਸ ਲੈ ਲਿਆ)। ਸੰਤੋਖਸਰ ਸਰੋਵਰ ਵਿਚ ਲੋਕਾਂ ਦੀਆਂ ਨਾਲੀਆਂ ਦਾ ਪਾਣੀ ਪੈਂਦਾ ਸੀ। ਲੋਕ ਕਪੜੇ ਵੀ ਧੋਂਦੇ ਸਨ ਅਤੇ ਹਲਵਾਈ ਆਪਣੇ ਬਰਤਨ ਉੱਥੇ ਸਾਫ਼ ਕਰਿਆ ਕਰਦੇ ਸਨ। ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਮੰਡੀ ਲੱਗੀ ਹੁੰਦੀ ਸੀ। ਕਿਤੇ ਪੂਰੀ ਕਚੌਰੀ ਵਿਕ ਰਹੀ ਹੈ। ਕਿਤੇ ਗੋਪੀ ਤੇ ਕ੍ਰਿਸ਼ਨ ਦੇ ਇਸ਼ਕ ਭਰੇ ਗੀਤ ਗਾਏ ਜਾ ਰਹੇ ਹਨ। ਕਿਤੇ ਗੇਰੂਏ ਰੰਗ ਦੇ ਕਪੜਿਆਂ ਵਿਚ ਭੇਸਧਾਰੀ, ਧਰਮ ਦੀ ਆੜ 'ਚ, ਕਈ ਗੁਨਾਹ ਕਰ ਰਹੇ ਸਨ।

ਇਸ ਦੇ ਨਾਲ ਇਕ ਹੋਰ ਸ਼ਰਮਨਾਕ ਸਿੱਖੀ ਵਿਰੋਧੀ ਹਰਕਤ ਇਹ ਸੀ ਕਿ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਫੱਟੇ ਲੱਗੇ ਹੋਏ ਸਨ, ਜਿਨ੍ਹਾਂ ਉੱਤੇ ਇਹ ਲਿਖਿਆ ਸੀ ਕਿ '**ਕੋਈ ਅਛੂਤ 11 ਵਜੇ ਤੋਂ ਪਹਿਲਾਂ ਦਾਖ਼ਿਲ ਨਾ ਹੋਵੇ**।' ਇਹੋ ਜਹੀ ਹਾਲਤ ਤੋਂ ਸਮੁੱਚਾ ਸਿਖ ਪੰਥ ਦਿਲੋਂ ਦੁਖੀ ਸੀ। ਸਿੱਖ ਅਖ਼ਬਾਰਾਂ (ਖਾਲਸਾ ਸਮਾਚਾਰ, ਖਾਲਸਾ ਐਡਵੋਕੇਟ, ਪੰਥ ਸੇਵਕ, ਦ ਖਾਲਸਾ, ਲਾਇਲ ਗ਼ਜ਼ਟ ਵਗੈਰਾ) ਇਸ ਬਾਰੇ ਲਿਖਦੀਆਂ ਰਹਿੰਦੀਆਂ ਸਨ। ਪਰ ਨਾ ਪੁਜਾਰੀ ਠੀਕ ਹੋਏ ਅਤੇ ਨਾ ਹੀ ਸਰਕਾਰ ਨੇ ਕੋਈ ਪ੍ਰਵਾਹ ਕੀਤੀ। ਜਿਸ ਕਾਰਨ ਹਾਲਤ ਵਿਗੜਦੀ ਗਈ ਅਤੇ ਪੁਜਾਰੀ ਵਧੇਰੇ ਆਕੜਦੇ ਗਏ।

13 ਅਪ੍ਰੈਲ 1919 ਨੂੰ ਜਲਿਆਂ ਵਾਲਾ ਬਾਗ ਅੰਮ੍ਰਿਤਸਰ ਵਿਚ ਜਨਰਲ ਰੈਜਿਨਲ ਐਡਰਡ ਹੈਰੀ ਡਾਇਰ ਦੇ ਗੋਲੀ ਚਲਾਉਣ ਪਿਛੋਂ ਦਰਬਾਰ ਸਾਹਿਬ ਅੰਮ੍ਰਿਤਸਰ

ਦੇ ਮਹੰਤਾਂ ਨੇ ਪੰਜਾਬ ਦੇ ਗਵਰਨਰ ਓਡਵਾਇਰ ਨੂੰ ਸਿਰੋਪਾਓ ਦਿੱਤਾ ਸੀ। ਇਸ ਵਿਰੁਧ ਫ਼ੈਜ਼ਲਪੁਰ ਵਿਚ ਇਕ ਦੀਵਾਨ ਵਿਚ ਮਤਾ ਪਾਸ ਕੀਤਾ ਕਿ ਉਸ ਨੂੰ ਮਾਣ ਦੇਣ ਵਾਲੇ ਸੁੰਦਰ ਸਿੰਘ ਮਜੀਠਿਆ, ਅਰੂੜ ਸਿੰਘ ਸਰਬਰਾਹ, ਗਜਣ ਸਿੰਘ ਲੁਧਿਆਣਾ, ਰਸਾਲਦਾਰ ਗੋਪਾਲ ਸਿੰਘ ਭਾਗੋਵਾਲੀਆ ਨੂੰ ਕੋਈ ਫ਼ਤਹਿ ਨਾ ਬੁਲਾਵੇ।

## ਰੋਜ਼ਾਨਾ 'ਅਕਾਲੀ' ਅਖ਼ਬਾਰ

ਇਸ ਮਾਹੌਲ ਵਿਚ 1920 ਦੀਆਂ ਗਰਮੀਆਂ ਵਿਚ ਸੰਜੀਦਾ ਸਿੱਖ ਆਗੂਆਂ ਨੇ ਪੰਜਾਬ ਦੇ ਵੱਖ-ਵੱਖ ਇਲਾਕਿਆਂ ਵਿਚ ਅੰਮ੍ਰਿਤ ਪ੍ਰਚਾਰ ਦੀ ਲਹਿਰ ਚਲਾਈ ਸੀ। ਇਨ੍ਹਾਂ ਨੇ ਇਸ ਦੇ ਨਾਲ ਹੀ ਸਿੱਖਾਂ ਦੀ ਧਾਰਮਿਕ ਅਤੇ ਸਿਆਸੀ ਹਾਲਤ ਬਾਰੇ ਵਿਚਾਰਾਂ ਵੀ ਕੀਤੀਆਂ। ਗੁਰਦੁਆਰਿਆਂ ਦੀ ਹਾਲਤ ਦਾ ਚਰਚਾ ਵੀ ਚਲਿਆ। ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋਏ ਸਿੰਘ ਹੁਣ ਟੋਲੀਆਂ ਬਣਾ ਕੇ ਪਿੰਡਾਂ ਤੋਂ ਸ਼ਹਿਰਾਂ ਵੱਲ ਨਿਕਲਣ ਲੱਗੇ। ਖੁਲ੍ਹਾ ਦਾਹੜਾ, ਹੱਥ ਵਿਚ ਕਿਰਪਾਨ, ਹਰ ਸੰਜੀਦਾ ਸਿੱਖ ਦੀ ਜ਼ਿੰਦਗੀ ਦਾ ਹਿੱਸਾ ਬਣ ਗਈ।

1 ਮਈ 1920 ਦੇ ਦਿਨ ਮਾਸਟਰ ਸੁੰਦਰ ਸਿੰਘ, ਹਰਚੰਦ ਸਿੰਘ ਲਾਇਲਪੁਰੀ, ਸਰਦੂਲ ਸਿੰਘ ਕਵੀਸ਼ਰ, ਗਿ: ਹੀਰਾ ਸਿੰਘ ਦਰਦ ਤੇ ਉਨ੍ਹਾਂ ਦੇ ਸਾਥੀ ਲਾਹੌਰ ਇਕੱਠੇ ਹੋਏ ਅਤੇ ਰੋਜ਼ਾਨਾ '**ਅਕਾਲੀ**' ਅਖ਼ਬਾਰ ਕੱਢਣ ਦਾ ਫ਼ੈਸਲਾ ਕੀਤਾ। ***ਉਨ੍ਹਾਂ ਨੇ ਇਹ ਨਾਂ ਅਕਾਲੀ ਫੂਲਾ ਸਿੰਘ ਦੇ ਖਾੜਕੂ ਹੋਣ ਦੀ ਸੋਚ ਨਾਲ ਚੁਣਿਆ ਸੀ। ਇਹ ਗੱਲ ਕਾਬਲੇ-ਗੌਰ ਹੈ ਕਿ ਉਦੋਂ ਤਕ ਬਾਬਾ ਦੀਪ ਸਿੰਘ ਨੂੰ ਏਨੀ ਮਸ਼ਹੂਰੀ ਨਹੀਂ ਸੀ ਮਿਲੀ*** *(ਵਰਨਾ ਕੋਈ ਅਖੌਤੀ ਟਕਸਾਲ ਵਾਲੇ ਉਸ ਦਾ ਨਾਂ ਹੀ ਸੁਝਾਅ ਦੇਂਦੇ)।*

21 ਮਈ 1920 ਦੇ ਦਿਨ ਪਹਿਲਾ ਪਰਚਾ ਛਪਿਆ। ਪਹਿਲੇ ਦਿਨ ਤੋਂ ਹੀ ਅਕਾਲੀ ਅਖ਼ਬਾਰ ਸਿੱਖ ਪੰਥ ਵਿਚ ਹਰਦਿਲ-ਅਜ਼ੀਜ਼ ਹੋ ਗਿਆ। 'ਅਕਾਲੀ' ਅਖ਼ਬਾਰ ਨੇ ਸਭ ਤੋਂ ਵੱਡਾ ਫ਼ਾਇਦਾ ਇਹ ਪਹੁੰਚਾਇਆ ਕਿ ਦੂਰ-ਦੁਰਾਡੇ ਬੈਠੇ, ਇਕਲੇ-ਇਕੱਲੇ ਸਿੱਖ ਆਗੂ ਅਤੇ ਵਰਕਰ, ਇਕ ਦੂਜੇ ਨਾਲ ਜੁੜ ਗਏ।

'ਅਕਾਲੀ' ਅਖ਼ਬਾਰ ਨੇ ਕਮਾਲ ਦਾ ਰੋਲ ਅਦਾ ਕੀਤਾ। ਛੇਤੀ ਹੀ ਹਰ ਪਾਸੇ 'ਅਕਾਲੀ-ਅਕਾਲੀ' ਅਤੇ 'ਅਕਾਲ-ਅਕਾਲ' ਹੋਣ ਲੱਗ ਪਈ। ਅਕਾਲੀ ਅਖ਼ਬਾਰ ਨਾਲ ਸੈਂਕੜੇ ਤੇ ਫਿਰ ਹਜ਼ਾਰਾਂ ਸਿੱਖ ਇਕ ਦੂਜੇ ਨਾਲ ਜੁੜ ਗਏ। ਇਨ੍ਹਾਂ ਸਾਰਿਆਂ ਨੂੰ ਅਚਾਨਕ 'ਅਕਾਲੀ' ਆਖਿਆ ਜਾਣ ਲੱਗ ਪਿਆ। ਇਨ੍ਹਾਂ ਵਰਕਰਾਂ ਦੀ ਪੰਥ ਵਿਚ ਲਾਸਾਨੀ ਥਾਂ ਬਣ ਗਈ। ਹੌਲੀ-ਹੌਲੀ, ਹਰ ਪਾਸੇ, ਨੀਲੀਆਂ ਪੱਗਾਂ ਤੇ ਕਿਰਪਾਨਾਂ ਵਾਲੇ ਅਕਾਲੀ ਨਜ਼ਰ ਆਉਣ ਲੱਗ ਪਏ। ਸਾਰਾ ਸਿੱਖ ਪੰਥ ਇਨ੍ਹਾਂ ਦੇ ਆਖੇ 'ਤੇ ਫੁਲ ਚੜ੍ਹਾਉਣ ਵਾਸਤੇ ਤਿਆਰ ਹੋ ਗਿਆ ਸੀ। ਸਮੁੱਚਾ 'ਸਿੱਖ ਹੋਮਲੈਂਡ' ਹੁਣ 'ਅਕਾਲੀ' ਬਣਦਾ ਜਾਪਣ ਲੱਗ ਪਿਆ। ਇਸ ਮਾਹੌਲ ਵਿਚ ਇਕ ਅਣ-ਐਲਾਨੀ 'ਅਕਾਲੀ ਲਹਿਰ' ਚਲ ਪਈ। ਬਿਨਾਂ ਕਿਸੇ ਇਕੱਠ ਤੋਂ, ਬਗੈਰ ਕਿਸੇ ਮੀਟਿੰਗ ਤੋਂ, ਇਕ ਲਹਿਰ ਤੇ ਇਕ ਜਥੇਬੰਦੀ ਜਨਮ ਲੈ ਰਹੀ ਸੀ। ਸਿਰਫ਼ ਇਕ ਚਿੰਗਾੜੀ ਦੀ ਜ਼ਰੂਰਤ ਸੀ, ਜਿਸ ਨੇ ਭਾਂਬੜ ਬਣ ਜਾਣਾ ਸੀ।

ਗੁਰਦੁਆਰਿਆਂ ਦੀ ਹਾਲਤ ਦੇ ਸੁਧਾਰ ਵਾਸਤੇ ਅਕਾਲੀ ਵਰਕਰ ਕਈ ਚਿਰਾਂ ਤੋਂ ਕੋਸ਼ਿਸ਼ਾਂ ਕਰ ਰਹੇ ਸਨ। ਮਹੰਤਾਂ ਨੇ ਗੁਰਦੁਆਰਿਆਂ ਨੂੰ ਆਪਣੀ ਜਾਗੀਰ ਸਮਝ ਰੱਖਿਆ ਸੀ। ਹਾਲਾਤ ਬਦਲਣ ਨਾਲ ਲੋਕ ਸੰਭਲਣ ਲੱਗ ਪਏ। ਗੁਰਦੁਆਰਾ ਸੁਧਾਰ ਲਹਿਰ ਦੀ ਸ਼ੁਰੂਆਤ 1920 ਦੀਆਂ ਗਰਮੀਆਂ ਵਿਚ ਹੀ ਹੋ ਗਈ। ਬਹੁਤੇ ਲੇਖਕ ਗੁਰਦੁਆਰਾ ਸੁਧਾਰ ਲਹਿਰ ਦਾ ਮੁੱਢ 12 ਅਕਤੂਬਰ 1920 ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਕਬਜ਼ਾ ਕੀਤੇ ਜਾਣ ਤੋਂ ਮੰਨਦੇ ਹਨ ਪਰ ਦਰਅਸਲ ਗੁਰਦੁਆਰਾ ਸੁਧਾਰ ਲਹਿਰ ਤਾਂ ਕਈ ਸਾਲ ਪਹਿਲਾਂ ਸ਼ੁਰੂ ਹੋ ਚੁੱਕੀ ਸੀ। ਹਾਂ, 1920 ਦੀਆਂ ਗਰਮੀਆਂ ਵਿਚ ਇਹ ਲਹਿਰ ਬਹੁਤ ਤੇਜ਼ੀ ਨਾਲ ਸ਼ੁਰੂ ਹੋ ਗਈ।

## ਅਰੂੜ ਸਿੰਘ ਸਰਬਰਾਹ ਨੂੰ ਹਟਾਉਣਾ

ਇਹ ਆਮ ਮੰਨਿਆ ਜਾਂਦਾ ਹੈ ਕਿ ਗੁਰਦੁਆਰਾ ਸੁਧਾਰ ਲਹਿਰ ਦੀ ਪਹਿਲੀ ਕਾਮਯਾਬੀ ਗੁਰਦੁਆਰਾ ਚੁਮਾਲਾ ਸਾਹਿਬ ਲਾਹੌਰ 'ਤੇ ਕਬਜ਼ਾ (27 ਸਤੰਬਰ 1920) ਸੀ। ਪਰ, ਮੇਰੀ ਨਿਗਾਹ ਵਿਚ ਇਸ ਲਹਿਰ ਦੀ ਸਭ ਤੋਂ ਪਹਿਲੀ ਕਾਮਯਾਬੀ ਅਰੂੜ ਸਿੰਘ ਨੂੰ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੀ ਸਰਬਰਾਹੀ ਤੋਂ ਹਟਵਾਉਣਾ ਸੀ। ਇਸ ਸਬੰਧ ਵਿਚ ਅਗਸਤ 1920 ਦੇ ਪਹਿਲੇ ਹਫ਼ਤੇ ਵਿਚ 'ਗੁਰਦੁਆਰਾ ਸੇਵਕ ਕਮੇਟੀ' ਅੰਮ੍ਰਿਤਸਰ (ਸੈਕਟਰ ਭਾਈ ਦੇਵਾ ਸਿੰਘ) ਦੀਆਂ ਕੋਸ਼ਿਸ਼ਾਂ ਨਾਲ ਜਲ੍ਹਿਆਂ ਵਾਲਾ ਬਾਗ ਵਿਚ ਇਕ ਦੀਵਾਨ ਸਜਾਇਆ ਗਿਆ। ਇਸ ਵਿਚ ਦਰਬਾਰ ਸਾਹਿਬ ਦੀ ਹਾਲਤ ਬਾਰੇ ਤਕਰੀਰਾਂ ਕੀਤੀਆਂ ਗਈਆਂ। ਇਸ ਦੀਵਾਨ ਵਿਚ ਐਲਾਨ ਕੀਤਾ ਗਿਆ ਕਿ 15 ਅਗਸਤ 1920 ਐਤਵਾਰ ਦੇ ਦਿਨ ਇਸ ਸਬੰਧੀ ਇਕ ਦੀਵਾਨ ਮੰਜੀ ਸਾਹਿਬ (ਦਰਬਾਰ ਸਾਹਿਬ) ਵਿਚ ਕੀਤਾ ਜਾਵੇਗਾ। ਚੌਦ੍ਹਾਂ ਅਗਸਤ ਦੀ ਸ਼ਾਮ ਨੂੰ ਹੀ ਡਿਪਟੀ ਕਮਿਸ਼ਨਰ ਨੇ ਭਾਈ ਦੇਵਾ ਸਿੰਘ ਨੂੰ ਹੁਕਮ ਜਾਰੀ ਕਰ ਕੇ ਮੰਜੀ ਸਾਹਿਬ ਵਿਚ ਦੀਵਾਨ ਕਰਨ ਤੋਂ ਰੋਕ ਦਿੱਤਾ। ਪਰ, 15 ਅਗਸਤ ਦੇ ਦਿਨ ਹਜ਼ਾਰਾਂ ਸਿੱਖ ਮੰਜੀ ਸਾਹਿਬ ਇਕੱਠੇ ਹੋ ਗਏ। ਇਸ ਮੌਕੇ 'ਤੇ ਜਸਵੰਤ ਸਿੰਘ ਤੇ ਅਮਰ ਸਿੰਘ ਝਬਾਲ ਵੀ ਆ ਗਏ। ਇਸ ਮੌਕੇ ਤੇ ਭਾਰੀ ਪੁਲਿਸ ਵੀ ਜਮ੍ਹਾਂ ਹੋ ਗਈ। ਪੁਲਿਸ ਨੇ ਸਿੱਖਾਂ ਨੂੰ ਦੀਵਾਨ ਸਜਾਉਣ ਤੋਂ ਰੋਕਿਆ। ਪਰ ਸਿੱਖਾਂ ਨੇ ਡੀ.ਸੀ. ਦੇ ਹੁਕਮ ਦੀ ਪਰਵਾਹ ਨਾ ਕਰਦਿਆਂ ਹੋਇਆਂ ਮੰਜੀ ਸਾਹਿਬ 'ਚ ਤਕਰੀਰਾਂ ਕੀਤੀਆਂ ਅਤੇ ਅਰੂੜ ਸਿੰਘ ਨੂੰ ਹਟਾਉਣ ਦੀ ਮੰਗ ਕੀਤੀ (*ਰੋਜ਼ਾਨਾ ਅਕਾਲੀ*, 21 ਅਗਸਤ 1920)।

*16 ਅਗਸਤ 1920 ਦੇ ਦਿਨ ਇਸ ਸਬੰਧੀ ਇਕ ਹੋਰ ਦੀਵਾਨ ਜਲ੍ਹਿਆਂ ਵਾਲਾ ਬਾਗ ਵਿਚ ਹੋਇਆ। ਇਸ ਦੀਵਾਨ ਵਿਚ ਅਰੂੜ ਸਿੰਘ ਨੂੰ ਇਕ ਹਫ਼ਤੇ ਦਾ ਨੋਟਿਸ ਦਿੱਤਾ ਗਿਆ ਕਿ ਜੇ ਉਸ ਨੇ ਇਕ ਹਫ਼ਤੇ ਦੇ ਅੰਦਰ-ਅੰਦਰ ਸਰਬਰਾਹੀ ਨਾ ਛੱਡੀ ਤਾਂ ਉਸ ਦਾ ਮੁਰਦਾ (ਜਨਾਜ਼ਾ) ਕੱਢਿਆ ਜਾਵੇਗਾ। ਇਹ ਨੋਟਿਸ ਇੰਞ ਸੀ;*

***"ਨੋਟਿਸ: ਬਨਾਮ ਅਰੂੜ ਸਿੰਘ ਸਰਬਰਾਹ ਦਰਬਾਰ ਸਾਹਿਬ ਅੰਮ੍ਰਿਤਸਰ, ਮਿਆਦੀ***

*ਏਕ ਹਫ਼ਤਾ। ਤੁਮ ਕੇ ਖਾਲਸਾ ਕੌਮ ਔਰ ਸੰਗਤ ਨੇ ਬੜੇ-ਬੜੇ ਦੀਵਾਨ ਕਰ ਕੇ ਹੁਕਮ ਦੀਆ ਹੈ ਕਿ ਸਰਬਰਾਹੀ ਸੇ ਫ਼ੌਰਨ ਜੁਦਾ ਹੋ ਜਾਓ! ਕਿਉਂ ਕਿ ਤੁਮ ਨੇ ਦਰਬਾਰ ਸਾਹਿਬ ਮੇਂ ਵੋਹ ਬਦਇੰਤਜ਼ਾਮੀ ਔਰ ਬਦ-ਕਾਮ ਸ਼ੁਰੂ ਕਰਾ ਦੀਏ ਹੈਂ ਜਿਨ ਸੇ ਹਮ ਲੋਗ ਤੰਗ ਆ ਗਏ ਹੈਂ। ਅਬ ਹਮ ਬਰਦਾਸ਼ਤ ਨਹੀਂ ਕਰ ਸਕਤੇ। ਇਸ ਲੀਏ, ਇਸ ਨੋਟਿਸ ਕੇ ਜ਼ਰੀਏ ਇਤਲਾਹ ਦੇਤੇ ਹੈਂ ਕਿ ਅਗਰ ਮਿਆਦ ਮਜ਼ਕੂਰਾ ਦੇ ਅੰਦਰ ਸਰਬਰਾਹੀ ਨਾ ਛੋੜੋਗੇ ਤੋ ਬਿਬਾਨ ਨਿਕਾਲਾ ਜਾਵੇਗਾ, ਔਰ ਕੌਮ ਤੁਮ ਕੋ ਆਪਣੀ ਤਰਫ਼ ਸੇ ਮੁਰਦਾ ਸਮਝੇਗੀ।*

*– ਗੁਰਦੁਆਰਾ ਸੇਵਕ ਕਮੇਟੀ ਅੰਮ੍ਰਿਤਸਰ।"*

ਇਸ ਨੋਟਿਸ ਤੋਂ ਘਬਰਾ ਕੇ ਅਰੂੜ ਸਿੰਘ ਨੇ ਦੋ ਮਹੀਨੇ ਦੀ "ਛੁੱਟੀ" ਲੈ ਲਈ ਤੇ ਸਰਕਾਰ ਨੇ ਸੁੰਦਰ ਸਿੰਘ ਰਾਮਗੜ੍ਹੀਆ ਨੂੰ ਆਰਜ਼ੀ-ਸਰਬਰਾਹ ਲਾ ਦਿਤਾ ਤੇ ਨਾਲ ਹੀ ਅਖ਼ਬਾਰਾਂ 'ਚ ਅਰੂੜ ਸਿੰਘ ਦੇ "ਹਟਾਏ ਜਾਣ" ਦੀ ਖ਼ਬਰ ਜਾਰੀ ਕਰ ਦਿੱਤੀ। ਇਸ ਤੇ 18 ਅਗਸਤ ਦੇ ਦਿਨ ਜਲ੍ਹਿਆਂ ਵਾਲਾ ਬਾਗ ਵਿਚ ਫੇਰ ਇਕ ਜਲਸਾ ਹੋਇਆ ਜਿਸ ਵਿਚ ਭਾਈ ਦੇਵਾ ਸਿੰਘ, ਜਸਵੰਤ ਸਿੰਘ ਝਬਾਲ, ਜਵਾਹਰ ਸਿੰਘ, ਅਕਾਲੀ ਕੌਰ ਸਿੰਘ, ਡਾਕਟਰ ਭਗਵਾਨ ਸਿੰਘ, ਅਬਦੁਲ ਕੁਰੈਸ਼ੀ ਵਕੀਲ ਤੇ ਦੀਨਾ ਨਾਥ ਐਡੀਟਰ 'ਦਰਦ' ਨੇ ਤਕਰੀਰਾਂ ਕੀਤੀਆਂ। ਦੀਵਾਨ ਵਿਚ ਨੋਟਿਸ ਦਿਤਾ ਗਿਆ ਕਿ ਸਿੱਖ ਪੰਥ ਅਰੂੜ ਸਿੰਘ ਨੂੰ ਦੋ ਮਹੀਨੇ ਦੀ ਛੁੱਟੀ 'ਤੇ ਭੇਜਣ ਨੂੰ ਮਨਜ਼ੂਰ ਨਹੀਂ ਕਰਦਾ ਤੇ ਉਸ ਨੂੰ ਸਦਾ ਵਾਸਤੇ "ਦਫ਼ਾ" ਕਰਨਾ ਚਾਹੁੰਦਾ ਹੈ। ਦੀਵਾਨ ਨੇ ਚਾਰ ਮਤੇ ਪਾਸ ਕੀਤੇ: (1) ਅਰੂੜ ਸਿੰਘ ਨੂੰ ਦੋ ਮਹੀਨੇ ਛੁੱਟੀ ਦੇਣ ਨਾਲ ਸਿੱਖਾਂ ਵਿਚ ਹੋਰ ਨਾਰਾਜ਼ਗੀ ਵਧੇਗੀ। ਉਸ ਨੂੰ ਮੌਕੂਫ਼ ਕਰਨ ਦਾ ਐਲਾਨ ਕੀਤਾ ਜਾਵੇ (2) ਇਕ ਗ਼ੈਰ-ਸਰਕਾਰੀ ਪੰਚਾਇਤ ਦਰਬਾਰ ਸਾਹਿਬ ਦਾ 18 ਸਾਲ ਦਾ ਹਿਸਾਬ-ਕਿਤਾਬ ਪੜਤਾਲ ਕਰਨ ਲਈ ਬਣਾਈ ਜਾਵੇ (3) ਬੂੜੀ (ਬੂੜ ਸਿੰਘ ਗ੍ਰੰਥੀ ਅਕਾਲ ਤਖ਼ਤ ਸਾਹਿਬ) ਨੂੰ ਬਰਾਦਰੀ ਚੋਂ ਖਾਰਿਜ ਸਮਝਿਆ ਜਾਵੇ (4) ਸੁੰਦਰ ਸਿੰਘ ਰਾਮਗੜ੍ਹੀਆ ਨਵੇਂ ਸਰਬਰਾਹ ਨੂੰ ਅਰਜ਼ ਕੀਤੀ ਜਾਵੇ ਕਿ ਜਦ ਤਕ ਬੂੜ ਸਿੰਘ ਗੁਰੂ ਖਾਲਸਾ ਤੋਂ ਭੁਲ ਨਾ ਬਖ਼ਸ਼ਾਵੇ ਉਸ ਨੂੰ ਅਕਾਲ ਤਖ਼ਤ ਸਾਹਿਬ ਉੱਤੇ ਬੈਠਣ ਦੀ ਇਜਾਜ਼ਤ ਨਾ ਦਿਤੀ ਜਾਵੇ। (*ਰੋਜ਼ਾਨਾ ਅਕਾਲੀ*, 21 ਅਗਸਤ 1920)।

24 ਅਗਸਤ 1920 ਨੂੰ ਸ਼ਾਮ ਦੇ 6 ਵਜੇ ਜਲ੍ਹਿਆਂ ਵਾਲਾ ਬਾਗ ਵਿਚ ਗੁਰਦੁਆਰਾ ਸੇਵਕ ਕਮੇਟੀ ਅੰਮ੍ਰਿਤਸਰ ਵਲੋਂ ਦੀਵਾਨ ਹੋਇਆ। ਦੀਵਾਨ ਤੋਂ ਪਹਿਲਾਂ ਅਰੂੜ ਸਿੰਘ ਦੇ ਤਿੰਨ ਏਲਚੀ, ਜਿਨ੍ਹਾਂ ਵਿਚ ਬਸੰਤ ਸਿੰਘ ਰਸਾਲਦਾਰ ਤੇ ਚੰਦਾ ਸਿੰਘ ਅਟਾਰੀ ਵਾਲੇ ਵੀ ਸਨ, ਸਿੱਖ ਆਗੂਆਂ ਕੋਲ ਆਏ ਤੇ ਅਰਜ਼ ਕੀਤੀ ਕਿ ਜੇ ਅਰੂੜ ਸਿੰਘ ਦੀਵਾਨ 'ਚ ਆ ਕੇ ਮੁਆਫ਼ੀ ਮੰਗ ਲਵੇ ਅਤੇ ਉਸ ਦੀ ਬੇਇਜ਼ਤੀ ਨਾ ਕਰਨ ਤੇ ਜਨਾਜ਼ਾ ਨਾ ਕਢਣ ਦਾ ਵਾਅਦਾ ਕਰੋ ਤਾਂ ਉਹ ਹਾਜ਼ਿਰ ਹੋ ਜਾਵੇਗਾ। ਮਾਸਟਰ ਚੰਦਾ ਸਿੰਘ ਨੇ ਇਸ ਦਾ ਵਾਅਦਾ ਕਰ ਲਿਆ। ਪੌਣੇ 8 ਵਜੇ ਅਰੂੜ ਸਿੰਘ ਆ ਗਿਆ ਤੇ ਉਸ ਨੇ ਕਿਹਾ "ਮੈਂ 18 ਵਰ੍ਹੇ ਗੁਰੂ ਰਾਮਦਾਸ ਜੀ ਦੀ ਅਤੇ ਖਾਲਸੇ ਦੀ ਸੇਵਾ ਕੀਤੀ। ਚੰਗੀ ਕੀਤੀ ਜਾਂ ਮੰਦੀ ਕੀਤੀ, ਆਪ ਕਬੂਲ ਕਰੋ ਤੇ ਹੁਣ ਮੈਂ ਅਸਤੀਫ਼ਾ ਦੇਂਦਾ ਹਾਂ ਤੇ ਆਪ ਜਨਾਜ਼ਾ ਨਾ ਕੱਢੋ।" ਇਸ ਤੇ ਸੰਗਤ ਨੇ ਮਤਾ ਪਾਸ

ਕੀਤਾ ਕਿ ਜਨਾਜ਼ਾ ਨਹੀਂ ਕੱਢਿਆ ਜਾਏਗਾ ਪਰ 18 ਸਾਲ ਦਾ ਹਿਸਾਬ ਜ਼ਰੂਰ ਲਿਆ ਜਾਵੇਗਾ। (*ਰੋਜ਼ਾਨਾ ਅਕਾਲੀ*, 27 ਅਗਸਤ 1920)।

ਇਹ ਸੀ ਗੁਰਦੁਆਰਾ ਸੁਧਾਰ ਲਹਿਰ ਦੀ ਪਹਿਲੀ ਕਾਮਯਾਬੀ। ਅਰੂੜ ਸਿੰਘ ਤੋਂ ਮੁਆਫ਼ੀ ਮੰਗਾਉਣ ਅਤੇ ਅਸਤੀਫ਼ਾ ਦਿਵਾਉਣ ਮਗਰੋਂ ਸਿੱਖਾਂ ਵਿਚ ਹੌਸਲਾ, ਹਿੰਮਤ ਤੇ ਯਕੀਨ ਵਿਚ ਵਾਧਾ ਹੋਇਆ ਤੇ ਉਹ ਇਸ ਲਹਿਰ ਵਾਸਤੇ ਹੋਰ ਵੀ ਜ਼ੋਰ-ਸ਼ੋਰ ਨਾਲ ਕੰਮ ਕਰਨ ਲਗ ਪਏ।

## ਗੁਰਦੁਆਰਾ ਚੁਮਾਲਾ ਸਾਹਿਬ

ਲਾਹੌਰ ਵਿਚ ਗੁਰਦੁਆਰਾ ਚੁਮਾਲਾ ਸਾਹਿਬ (ਪਾਤਸ਼ਾਹੀ ਛੇਵੀਂ) ਦੇ ਗ੍ਰੰਥੀ ਹਰੀ ਸਿੰਘ ਨੇ ਗੁਰਦੁਆਰੇ 'ਚ ਮਨਮਤ ਦਾ ਮਾਹੌਲ ਪੈਦਾ ਕੀਤਾ ਹੋਇਆ ਸੀ। ਉਹ ਗੁਰਦੁਆਰੇ ਵਿਚ ਮੁਸਾਫ਼ਿਰਾਂ ਨੂੰ ਠਹਿਰਨ ਨਹੀਂ ਦੇਂਦਾ ਸੀ। ਉਸ ਨੇ ਸਰਾਂ ਦੇ ਕਮਰੇ ਬੁੱਚੜਾਂ ਤੇ ਮੀਟ ਵੇਚਣ ਵਾਲਿਆਂ ਨੂੰ ਦਿੱਤੇ ਹੋਏ ਸਨ। ਉਹ ਗ੍ਰੰਥੀ ਵਜੋਂ ਸੇਵਾ ਵੀ ਨਹੀਂ ਸੀ ਕਰਦਾ (ਹੋਰ ਤਾਂ ਹੋਰ ਉਸ ਨੂੰ ਜਪੁਜੀ ਸਾਹਿਬ ਤੇ ਰਹਿਰਾਸੁ ਸਾਹਿਬ ਦਾ ਪਾਠ ਵੀ ਨਹੀਂ ਆਉਂਦਾ ਸੀ) ਗੁਰਦੁਆਰੇ ਦੀ ਸਫ਼ਾਈ ਵੀ ਨਹੀਂ ਹੁੰਦੀ ਸੀ। ਸੰਗਤਾਂ ਉਸ ਤੋਂ ਬਹੁਤ ਦੁਖੀ ਸਨ। ਇਕ ਵਾਰ ਹਿੰਮਤ ਕਰ ਕੇ ਖਾਲਸਾ ਪ੍ਰਚਾਰਕ ਜਥੇ ਨੇ ਇਕ ਮੀਟਿੰਗ 21 ਅਗਸਤ 1920 ਦੇ ਦਿਨ ਨੂੰ ਬੁਲਾ ਲਈ। ਇਸ 'ਤੇ ਗ੍ਰੰਥੀ ਨੇ ਆਪਣੇ ਘਰਾਂ ਦੀਆਂ ਔਰਤਾਂ ਨੂੰ ਭੇਜ ਕੇ ਹਮਲਾ ਕਰਵਾ ਕੇ ਮੀਟਿੰਗ 'ਚ ਖਲਲ ਪਾਇਆ ਅਤੇ ਨਾਲ ਹੀ ਇਨ੍ਹਾਂ ਦੀਆਂ ਕਾਰਵਾਈਆਂ ਨੂੰ ਰੋਕਣ ਵਾਸਤੇ ਅਦਾਲਤ ਵਿਚ ਦਾਅਵਾ ਵੀ ਕਰ ਦਿੱਤਾ। ਅਗਲੇ ਦਿਨ 22 ਅਗਸਤ ਨੂੰ ਗੁਰਦੁਆਰਾ ਸਾਹਿਬ 'ਚ ਇਸ ਬਾਰੇ ਇਕ ਦੀਵਾਨ ਸਜਾਇਆ ਗਿਆ। ਇਸ ਦੀਵਾਨ ਵਿਚ ਸਰਦੂਲ ਸਿੰਘ ਕਵੀਸ਼ਰ ਤੇ ਸੁੰਦਰ ਸਿੰਘ ਚਾਵਲਾ ਵਗ਼ੈਰਾ ਨੇ ਸੰਗਤਾਂ ਨੂੰ ਚੁਮਾਲਾ ਸਾਹਿਬ ਦੀ ਤਸਵੀਰ ਦੱਸੀ। ਸਾਰੇ ਪਾਸੇ ਸਿੱਖਾਂ ਵਿਚ ਇਸ ਦਾ ਚਰਚਾ ਸ਼ੁਰੂ ਹੋ ਗਿਆ।

ਜਦੋਂ ਇਸ ਗੁਰਦੁਆਰੇ ਦੇ ਸੁਧਾਰ ਬਾਰੇ ਬਹੁਤ ਪ੍ਰਚਾਰ ਹੋ ਗਿਆ ਤਾਂ ਮੁਕਾਮੀ ਸਿੱਖਾਂ ਨੇ ਇਕੱਠੇ ਹੋ ਕੇ 27 ਸਤੰਬਰ 1920 ਦੇ ਦਿਨ ਗੁਰਦੁਆਰਾ ਚੁਮਾਲਾ ਸਾਹਿਬ 'ਤੇ ਕਬਜ਼ਾ ਕਰ ਲਿਆ। ਸੰਗਤਾਂ ਨੇ ਗੁਰਦੁਆਰੇ ਦੇ ਪ੍ਰਬੰਧ ਵਾਸਤੇ 14 ਮੈਂਬਰਾਂ ਦਾ ਇਕ ਜਥਾ ਚੁਣ ਲਿਆ। ਇਹ 14 ਮੈਂਬਰ ਹੇਠ ਲਿਖੇ ਸਨ: ਸੰਤ ਸਿੰਘ, ਸਾਧੂ ਸਿੰਘ, ਬਾਵਾ ਸਿੰਘ, ਗੁਰਦਿੱਤ ਸਿੰਘ, ਬਿਸ਼ਨ ਸਿੰਘ, ਚਤਰ ਸਿੰਘ, ਦੀਵਾਨ ਸਿੰਘ, ਅਰੂੜ ਸਿੰਘ, ਵਰਿਆਮ ਸਿੰਘ, ਹਰੀ ਸਿੰਘ, ਚੇਤ ਸਿੰਘ, ਨੱਥਾ ਸਿੰਘ, ਚਰਨ ਸਿੰਘ, ਜਸਬੀਰ ਸਿੰਘ। ਇਸ ਦੌਰਾਨ ਪਹਿਲੋਂ ਕਾਬਜ਼ ਗ੍ਰੰਥੀ ਨੇ ਗੁਰਦੁਆਰੇ 'ਚ ਵੜਨ ਦੀ ਕੋਸ਼ਿਸ਼ ਕੀਤੀ ਤਾਂ ਇਨ੍ਹਾਂ ਨੇ ਉਸ ਨੂੰ ਅੰਦਰ ਦਾਖ਼ਿਲ ਹੀ ਨਾ ਹੋਣ ਦਿੱਤਾ। ਇਸ ਮਗਰੋਂ 2 ਅਕਤੂਬਰ ਨੂੰ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਸਿੱਖਾਂ ਦੀ ਇਕ ਬਾਕਾਇਦਾ 12 ਮੈਂਬਰੀ ਇੰਤਜ਼ਾਮੀਆ ਕਮੇਟੀ ਬਣਾ ਦਿੱਤੀ ਗਈ। ਇਸ ਵਿਚ ਹੇਠ ਲਿਖੇ ਮੈਂਬਰ ਚੁਣੇ ਗਏ:

ਸੋਹਣ ਸਿੰਘ (ਸੈਕਟਰੀ ਸਿੰਘ ਸਭਾ ਸਿਆਲਕੋਟ), ਅਮਰ ਸਿੰਘ (ਲਾਇਲ ਗਜ਼ਟ), ਸ:ਬ: ਮਹਿਤਾਬ ਸਿੰਘ, ਸਰਦੂਲ ਸਿੰਘ ਕਵੀਸ਼ਰ , ਸੋਹਣ ਸਿੰਘ (ਐਡੀਟਰ ਸਿੱਖ ਅਖ਼ਬਾਰ), ਸੁੰਦਰ ਸਿਘ ਚਾਵਲਾ ਰਈਸ, ਮਾ: ਸੁੰਦਰ ਸਿੰਘ ਲਾਇਲਪੁਰੀ, ਗੁਰਦਿੱਤ ਸਿੰਘ, ਗੁਰਬਖਸ਼ ਸਿੰਘ, ਸੰਤ ਸਿੰਘ (ਪ੍ਰਧਾਨ ਪ੍ਰਚਾਰਕ ਜਥਾ), ਸਾਧੂ ਸਿੰਘ, ਮਹੰਤ ਤੇਜਾ ਸਿੰਘ (ਗੁਰਦੁਆਰਾ ਡੇਹਰਾ ਸਾਹਿਬ ਲਾਹੌਰ)।

(ਇਸ ਮਗਰੋਂ ਗੁੰਥੀ ਨੇ 4 ਨਵੰਬਰ ਨੂੰ ਦਫ਼ਾ 107 ਹੇਠ ਇਕ ਦੀਵਾਨੀ ਦਾਅਵਾ ਦਾਇਰ ਕਰ ਦਿੱਤਾ। ਸਿੱਖਾਂ ਨੇ ਇਸ ਦੇ ਖਿਲਾਫ਼ ਪੈਰਵੀ ਨਾ ਕਰਨ ਦਾ ਫੈਸਲਾ ਕੀਤਾ। 6 ਜਨਵਰੀ 1921 ਨੂੰ ਅਦਾਲਤ ਨੇ ਗੁੰਥੀ ਨੂੰ ਇਕ ਤਰਫ਼ਾ 'ਡਿਕਰੀ' ਦੇ ਦਿੱਤੀ। ਫਿਰ ਉਸ ਨੇ ਦਫ਼ਾ 145 ਹੇਠ ਕੇਸ ਦਾਇਰ ਕੀਤਾ ਪਰ ਡੀ.ਸੀ. ਨੇ ਇਸ ਕੇਸ ਨੂੰ ਖ਼ਾਰਿਜ ਕਰ ਦਿੱਤਾ। ਇੰਞ ਗੁਰਦੁਆਰੇ ਦਾ ਇੰਤਜ਼ਾਮ ਹਮੇਸ਼ਾ ਵਾਸਤੇ ਸਿੱਖਾਂ ਦੇ ਹੱਥ ਵਿਚ ਆ ਗਿਆ)। ਪੰਜਾਬ ਦੇ ਖ਼ੁਫ਼ੀਆ ਮਹਿਕਮੇ ਦੇ ਇਕ ਮੁਖੀ ਅਫ਼ਸਰ ਵੀ.ਡਬਲਯੂ. ਸਮਿੱਥ (ਐਸ.ਪੀ., ਸੀ.ਆਈ.ਡੀ.) ਵੱਲੋਂ 22 ਫਰਵਰੀ 1922 ਦੇ ਦਿਨ ਬਰਤਾਨਵੀ ਸਰਕਾਰ ਨੂੰ ਭੇਜੀ ਇਕ ਖ਼ੁਫ਼ੀਆ ਰਿਪੋਰਟ ਵਿਚ ਵੀ ਇਸ ਦਾ ਜ਼ਿਕਰ ਹੈ ਕਿ ਗੁਰਦੁਆਰਾ ਸੁਧਾਰ ਲਹਿਰ ਦੌਰਾਨ ਸਿੱਖਾਂ ਨੇ ਸਭ ਤੋਂ ਪਹਿਲਾ ਕਬਜ਼ਾ ਗੁਰਦੁਆਰਾ ਚੁਮਾਲਾ ਸਾਹਿਬ 'ਤੇ ਹੀ ਕੀਤਾ ਸੀ।

## ਗੁਰਦੁਆਰਾ ਬਾਬੇ ਦੀ ਬੇਰ

ਇਨ੍ਹੀਂ ਦਿਨੀਂ ਹੀ ਗੁਰਦੁਆਰਾ 'ਬਾਬੇ ਦੀ ਬੇਰ' (ਸਿਆਲਕੋਟ) ਦਾ ਮਸਲਾ ਵੀ ਆ ਗਿਆ। ਚੁਮਾਲਾ ਸਾਹਿਬ ਦੀ ਜਿੱਤ ਤੋਂ ਬਾਅਦ ਸਾਰੇ ਸਿੱਖ ਇਸ ਮੋਰਚੇ 'ਤੇ ਆ ਡਟੇ।

ਗੁਰਦੁਆਰਾ ਬਾਬੇ ਦੀ ਬੇਰ ਦਾ ਮਹੰਤ ਹਰਨਾਮ ਸਿੰਘ 26 ਸਤੰਬਰ 1918 ਦੇ ਦਿਨ ਮਰ ਚੁੱਕਾ ਸੀ। ਉਸ ਦਾ ਜਾਂਨਸ਼ੀਨ ਥਾਪਣ ਬਾਰੇ ਝਗੜਾ ਚਲ ਰਿਹਾ ਸੀ। ਮਹੰਤ ਦੀ ਮੌਤ ਪਿੱਛੋਂ ਉਸ ਦੇ ਬਾਪ ਪ੍ਰੇਮ ਸਿੰਘ ਨੇ ਆਪਣਾ ਨਾਬਾਲਗ ਪੋਤਾ ਗੁਰਚਰਨ ਸਿੰਘ ''ਗੱਦੀਦਾਰ'' ਬਣਾ ਦਿੱਤਾ ਤੇ 8 ਨਵੰਬਰ 1918 ਦੇ ਦਿਨ ਗੱਦੀ-ਨਸ਼ੀਨੀ ਦਾ ਸਮਾਗਮ ਰੱਖ ਲਿਆ।

ਮੁਕਾਮੀ ਸਿੱਖਾਂ ਨੇ ਇਸ ਦੀ ਮੁਖ਼ਾਲਫ਼ਤ ਕੀਤੀ ਤੇ ਡੀ.ਸੀ. ਤੱਕ ਪਹੁੰਚ ਕੀਤੀ। ਡੀ.ਸੀ. ਨੇ ਪਹਿਲਾਂ ਤਾਂ ਸਿੱਖਾਂ ਦਾ ਸਾਥ ਦਿੱਤਾ ਪਰ ਮਗਰੋਂ ਚੁਪ-ਚਾਪ ਗੁਰਚਰਨ ਸਿੰਘ ਦੇ ਨਾਂ ਤੇ ਜਮ੍ਹਾਂਬੰਦੀ ਕਰ ਦਿੱਤੀ। ਜਮ੍ਹਾਂਬੰਦੀ ਦੀ ਇਹ ਕਾਰਵਾਈ 6 ਮਈ 1919 ਦੇ ਦਿਨ ਹੋਈ ਸੀ। ਇਸ ਦੌਰਾਨ ਪ੍ਰੇਮ ਸਿੰਘ ਵੀ ਮਰ ਚੁੱਕਾ ਸੀ। ਗੁਰਚਰਨ ਸਿੰਘ ਅਜੇ ਨਾਬਾਲਗ ਸੀ। ਇਸ ਤੇ ਸਿੰਘ ਸਭਾ (ਮਗਰੋਂ ਖਾਲਸਾ ਦੀਵਾਨ) ਸਿਆਲਕੋਟ ਨੇ ਡੀ.ਸੀ. ਨੂੰ ਮਿਲ ਕੇ ਕਿਹਾ ਕਿ ਗੁਰਦੁਆਰੇ ਦਾ ਇੰਤਜ਼ਾਮ ਸੰਗਤਾਂ ਨੂੰ ਸੌਂਪ ਦਿੱਤਾ ਜਾਵੇ। ਇਸ ਬਾਰੇ ਇਕ 15 ਮੈਂਬਰੀ ਕਮੇਟੀ ਬਣਾਈ ਜਾਏ, ਜਿਸ ਵਿਚ ਪੰਜ ਮੈਂਬਰ ਖਾਲਸਾ ਦੀਵਾਨ ਦੇ, ਪੰਜ ਸਿੰਘ ਸਭਾਵਾਂ ਦੇ (ਹਰ ਤਹਿਸੀਲ ਚੋਂ

ਇਕ), ਦੋ ਮੈਂਬਰ ਸਿਆਲਕੋਟ ਦੀ ਮੁਕਾਮੀ ਸੰਗਤ ਦੇ, ਦੋ ਸਿੱਖ ਜਾਗੀਰਦਾਰਾਂ ਦੇ ਨੁਮਾਇੰਦੇ ਤੇ ਇਕ ਨੁਮਾਇੰਦਾ ਮਹੰਤਾਂ ਦਾ ਹੋਵੇ। ਇਹ ਕਮੇਟੀ ਹੀ ਮਹੰਤ ਨੂੰ ਨਾਮਜ਼ਦ ਕਰੇ ਅਤੇ ਗੁਰਦੁਆਰੇ ਦਾ ਇੰਤਜ਼ਾਮ ਵੀ ਕਰੇ। ਅਜੇ ਇਹ ਗੱਲਬਾਤ ਚਲ ਰਹੀ ਸੀ ਕਿ ਇਕ ਦਿਨ ਸਾਬਕ ਮਹੰਤ ਦੀ ਵਿਧਵਾ ਨੇ ਇਕ ਪਤਿਤ ਗੰਡਾ ਸਿੰਘ ਉਬਰਾਏ ਨੂੰ ਆਪਣੇ ਨਾਬਾਲਗ ਪੁੱਤਰ ਦਾ ਗਾਰਡੀਅਨ ਅਤੇ ਗੁਰਦੁਆਰੇ ਦਾ ਮੈਨੇਜਰ ਲਾ ਦਿੱਤਾ। ਸਿੱਖਾਂ ਵਿਚ ਇਸ ਦੇ ਖ਼ਿਲਾਫ਼ ਸਖ਼ਤ ਰੋਹ ਪੈਦਾ ਹੋਇਆ। ਬਹੁਤ ਸਾਰੇ ਸਿੱਖਾਂ ਨੇ ਗਵਰਨਰ, ਕਮਿਸ਼ਨਰ ਤੇ ਡੀ.ਸੀ. ਨੂੰ ਖ਼ਤ ਅਤੇ ਤਾਰਾਂ ਭੇਜ ਕੇ ਆਪਣਾ ਰੋਹ ਜ਼ਾਹਿਰ ਕੀਤਾ। ਸਿੱਖਾਂ ਨੇ ਮਹੰਤ ਦੀਆਂ ਨਾਚੀਆਂ ਨਾਲ ਖਿਚਵਾਈਆਂ ਫ਼ੋਟੋਆਂ ਵੀ ਅਫ਼ਸਰਾਂ ਨੂੰ ਪੇਸ਼ ਕੀਤੀਆਂ।

ਸਰਕਾਰ ਨੇ ਅੱਖਾਂ ਪੂੰਝਣ ਵਾਸਤੇ ਪੜਤਾਲੀਆ ਅਫ਼ਸਰ ਤਾਇਨਾਤ ਕਰ ਦਿੱਤਾ। ਕਮਿਸ਼ਨ ਦੀ ਰਸਮੀ ਰਿਪੋਰਟ ਮਗਰੋਂ ਸਰਕਾਰ ਨੇ ਪ੍ਰੇਮ ਸਿੰਘ ਦੀ ਮਹੰਤੀ ਮੰਨ ਲਈ ਤੇ ਪ੍ਰੋਟੈਸਟ ਦੇ ਬਾਵਜੂਦ ਗੰਡਾ ਸਿੰਹ ਉਬਰਾਏ ਨੂੰ ਜਾਇਦਾਦ ਦਾ ਮੈਨੇਜਰ ਬਣਾ ਦਿੱਤਾ। ਸਿੱਖਾਂ ਨੇ ਗੰਡਾ ਸਿੰਹ ਦੇ ਖ਼ਿਲਾਫ਼ ਮੁਹਿਮ ਸ਼ੁਰੂ ਕਰ ਦਿੱਤੀ। ਕੁਝ ਦਿਨ ਦੇ ਠੰਡੇ ਝਗੜੇ ਮਗਰੋਂ 23 ਜੁਲਾਈ ਨੂੰ ਸਿੱਖਾਂ ਨੇ ਇਕ 11-ਮੈਂਬਰੀ ਕਮੇਟੀ ਬਣਾ ਕੇ ਗੁਰਦੁਆਰੇ ਦੀ ਸੇਵਾ ਸ਼ੁਰੂ ਕਰ ਦਿੱਤੀ। ਇਸ ਕਰ ਕੇ ਕੁਝ ਚਿਰ ਗ਼ੈਰ-ਯਕੀਨੀ ਹਾਲਤ ਚਲਦੀ ਰਹੀ। 20 ਅਗਸਤ 1920 ਦੇ ਦਿਨ ਅਦਾਲਤ ਨੇ ਫੈਸਲਾ ਦਿੱਤਾ ਕਿ ਸਿੱਖ 50 ਹਜ਼ਾਰ ਰੁਪਏ ਕੋਰਟ ਫ਼ੀਸ ਲਾ ਕੇ 10 ਦਿਨ ਦੇ ਅੰਦਰ-ਅੰਦਰ ਦਾਅਵਾ ਦਾਇਰ ਕਰਨ। ਸਿੱਖ ਆਗੂਆਂ ਨੇ ਇਹ ਫ਼ੀਸ ਭਰਨ ਦੀ ਥਾਂ ਐਜੀਟੇਸ਼ਨ ਕਰਨ ਦਾ ਫ਼ੈਸਲਾ ਕਰ ਲਿਆ। ਇਸ ਦੌਰਾਨ ਗੁਰਦੁਆਰੇ ਦੀ ਸੇਵਾ-ਸੰਭਾਲ ਸਿੱਖ ਜਥੇ ਕੋਲ ਹੀ ਰਹੀ।

ਸਤੰਬਰ ਦੇ ਦੂਜੇ ਅੱਧ ਵਿਚ ਬਾਬੇ ਦੀ ਬੇਰ ਦਾ ਮਸਲਾ ਫੇਰ ਭਖ ਪਿਆ। 21 ਸਤੰਬਰ ਦੇ ਦਿਨ ਮੋਚੀ ਦਰਵਾਜ਼ਾ ਲਾਹੌਰ ਵਿਚ ਸਿੱਖਾਂ ਦਾ ਇਕ ਇਕੱਠ ਹੋਇਆ। ਪੰਜ ਹਜ਼ਾਰ ਸਿੱਖਾਂ ਦੇ ਇਸ ਇਕੱਠ ਵਿਚ ਪ੍ਰੇਮ ਸਿੰਘ ਸੋਢੀ, ਸਰਦੂਲ ਸਿੰਘ ਕਵੀਸ਼ਰ, ਮਾ: ਮੋਤਾ ਸਿੰਘ, ਗਿ: ਸ਼ੇਰ ਸਿੰਘ ਵਗ਼ੈਰਾ ਪੁੱਜੇ। ਇਕੱਠ ਨੇ ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਦੇ ਪਤਿਤ ਮਹੰਤ ਗੰਡਾ ਸਿੰਹ ਦੇ ਖ਼ਿਲਾਫ਼ ਮਤਾ ਪਾਸ ਕੀਤਾ। ਇਸ ਬਾਰੇ ਖ਼ਬਰਾਂ ਵਾਇਸਰਾਏ ਤੱਕ ਵੀ ਪਹੁੰਚੀਆਂ। ਵਾਇਸਰਾਏ ਨੇ ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਦੇ ਹਵਾਲੇ ਕਰਨ ਬਾਰੇ ਹਾਂ ਪੱਖੀ ਰਵੱਈਆ ਦਰਸਾਇਆ। ਇਸ ਮਾਹੌਲ ਵਿਚ ਸਿੱਖਾਂ ਦਾ ਇਕ ਇਕੱਠ ਸਿਆਲਕੋਟ ਵਿਚ 5 ਅਕਤੂਬਰ ਨੂੰ ਬੁਲਾਇਆ ਗਿਆ।

ਸਤੰਬਰ ਦੇ ਅਖ਼ੀਰ 'ਚ ਅਮਰ ਸਿੰਘ ਝਬਾਲ ਸਿਆਲਕੋਟ ਪੁੱਜੇ। ਉਨ੍ਹਾਂ ਨੇ ਹੋਰ ਸਿੱਖ ਆਗੂਆਂ ਦੀ ਮਦਦ ਨਾਲ ਇਕ ਪੰਜ ਮੈਂਬਰੀ ਕਮੇਟੀ ਬਣਾ ਦਿੱਤੀ ਤੇ ਉਸ ਨੂੰ ਗੁਰਦੁਆਰੇ ਦਾ ਇੰਤਜ਼ਾਮ ਸੰਭਾਲਣ ਵਾਸਤੇ ਆਖਿਆ। ਇਹ ਪੰਜ ਸਿੰਘ ਸਨ: ਭਾਗ ਸਿੰਘ, ਜਵਾਹਰ ਸਿੰਘ, ਨਾਨਕ ਸਿੰਘ, ਰਾਮ ਸਿੰਘ ਤੇ ਮਹਾਂ ਸਿੰਘ। ਇਨ੍ਹਾਂ

ਦਿਨ੍ਹਾਂ ਵਿਚ ਹੀ ਵਾਇਸਰਾਇ ਨੇ ਵੀ ਇਹ ਸਲਾਹ ਦਿੱਤੀ ਕਿ ਗੰਡਾ ਸਿੰਘ ਪਤਿਤ ਮੈਨੇਜਰ ਨੂੰ ਹਟਾ ਕੇ ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਨੂੰ ਦੇ ਦਿੱਤਾ ਜਾਵੇ ਪਰ ਮਗਰੋਂ ਸਰਕਾਰ ਨੇ ਫ਼ੈਸਲਾ ਬਦਲ ਲਿਆ। ਇਸ ਕਰ ਕੇ ਡਿਪਟੀ ਕਮਿਸ਼ਨਰ ਨੇ ਇਸ ਕਮੇਟੀ ਨੂੰ ਕਬੂਲ ਕਰਨ ਦੀ ਜਗਹ ਇਨ੍ਹਾਂ ਪੰਜਾਂ ਦੇ ਵਾਰੰਟ ਜਾਰੀ ਕਰ ਦਿੱਤੇ। ਇਸੇ ਰਾਤ ਗੁਰਦੁਆਰੇ ’ਚ ਭਾਰੀ ਦੀਵਾਨ ਹੋਇਆ। ਦੀਵਾਨ ਨੇ ਮਤਾ ਪਾਸ ਕੀਤਾ ਕਿ ਸਿੱਖ ਗ੍ਰਿਫ਼ਤਾਰੀ ਦੇਣ, ਪਰ ਜ਼ਮਾਨਤ ਨਾ ਕਰਵਾਉਣ। ਅਗਲੇ ਦਿਨ ਸਿੰਘਾਂ ਨੇ ਗ੍ਰਿਫ਼ਤਾਰੀ ਦੇ ਦਿੱਤੀ। ਅਖ਼ੀਰ ਉਨ੍ਹਾਂ ਨੂੰ 4 ਅਕਤੂਬਰ ਨੂੰ ਬਿਨਾਂ ਸ਼ਰਤ ਰਿਹਾ ਕਰ ਦਿੱਤਾ ਗਿਆ। ਰਾਤ ਨੂੰ ਗੁਰਦੁਆਰੇ ’ਚ ਭਾਰੀ ਦੀਵਾਨ ਹੋਇਆ। ਇਸ ਦੀਵਾਨ ’ਚ ਖੜਕ ਸਿੰਘ ਰਈਸ (ਮਗਰੋਂ ਬਾਬਾ) ਦੀ ਸਦਾਰਤ ਹੇਠ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ 13 ਸਿੱਖਾਂ ਦੀ ਇਕ ਕਮੇਟੀ ਬਣਾ ਦਿੱਤੀ ਗਈ। ਭਾਵੇਂ ਹੋਰ ਕੁੱਝ ਚਿਰ ਬੇਯਕੀਨੀ ਦਾ ਮਾਹੌਲ ਚਲਦਾ ਰਿਹਾ ਪਰ ਅਖ਼ੀਰ ਇੱਥੇ ਵੀ ਸਿੱਖਾਂ ਦਾ ਪੱਕਾ ਕਬਜ਼ਾ ਹੋ ਹੀ ਗਿਆ। (*ਰੋਜ਼ਾਨਾ ਅਕਾਲੀ*, 24 ਤੇ 29 ਸਤੰਬਰ, ਅਤੇ 9 ਅਕਤੂਬਰ 1920)।

## ਗੁਰਦੁਆਰਾ ਚੁਮਾਲਾ ਸਾਹਿਬ ’ਤੇ ਸਿੱਖਾਂ ਦਾ ਕਬਜ਼ਾ

ਉਧਰ 27 ਸਤੰਬਰ ਨੂੰ ਚੁਮਾਲਾ ਸਾਹਿਬ ਲਾਹੌਰ ’ਤੇ ਕਬਜ਼ਾ ਹੋ ਗਿਆ ਸੀ ਤੇ 6 ਅਕਤੂਬਰ ਦੇ ਦਿਨ ਗੁਰਦੁਆਰਾ ਬਾਬੇ ਦੀ ਬੇਰ (ਸਿਆਲਕੋਟ) ਵੀ ਸਿੱਖਾਂ ਦੇ ਪੱਕੇ ਇੰਤਜ਼ਾਮ ਹੇਠ ਆ ਗਏ ਸਨ। ਇਨ੍ਹੀਂ ਦਿਨੀਂ ਹੀ ਧਾਰੋਵਾਲੀ ਦੇ ਦੀਵਾਨ (1 ਤੋਂ 3 ਅਕਤੂਬਰ) ਵਿਚ ਭਾਈ ਲਛਮਣ ਸਿੰਘ ਨੇ ਨਾਨਕਾਣਾ ਸਾਹਿਬ ਨੂੰ ਆਜ਼ਾਦ ਕਰਵਾਉਣ ਵਾਸਤੇ ਮੋਰਚੇ ਦਾ ਐਲਾਨ ਕਰ ਦਿੱਤਾ। ਦੋ ਗੁਰਦੁਆਰਿਆਂ ਦੀ ਆਜ਼ਾਦੀ ਨੇ ਸਿੱਖਾਂ ਦੇ ਹੌਸਲੇ ਬੁਲੰਦ ਕਰ ਦਿੱਤੇ ਸਨ ਪਰ ਗੁਰਦੁਆਰਾ ਸੁਧਾਰ ਲਹਿਰ ਦਾ ਤੂਫ਼ਾਨੀ ਆਗਾਜ਼ ਇਕ ਚਿੰਗਾੜੀ ਨੇ, 12 ਅਕਤੂਬਰ ਨੂੰ, ਭਾਂਬੜ ਬਣ ਕੇ ਕੀਤਾ।

## ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ’ਤੇ ਕਬਜ਼ਾ

10 ਤੋਂ 12 ਅਕਤੂਬਰ 1920 ਨੂੰ ‘‘ਖਾਲਸਾ ਬਰਾਦਰੀ ਕਾਰਜ ਸਾਧਕ ਦਲ’’ ਜਥੇਬੰਦੀ ਵੱਲੋਂ ਜਲ੍ਹਿਆਂ ਵਾਲਾ ਬਾਗ ਵਿਚ ਇਕ ਦੀਵਾਨ ਸਜਾਇਆ ਗਿਆ। ਇਸ ਜਥੇਬੰਦੀ ਦੇ ਮੁਖੀ ਭਾਈ ਮਹਿਤਾਬ ਸਿੰਘ ਬੀਰ ਸਨ। (ਭਾਈ ਮਹਿਤਾਬ ਸਿੰਘ ਦਾ ਪਹਿਲਾ ਨਾਂ ਰੁਕਨਦੀਨ ਸੀ। ਆਪ ਮੌਲਵੀ ਕਰੀਮ ਬਖ਼ਸ਼, ਜੋ ਬਕਾਪੁਰ, ਜਲੰਧਰ, ਵਿਚ 14 ਜੂਨ 1903 ਦੇ ਦਿਨ ਖੰਡੇ ਦੀ ਪਾਹੁਲ ਲੈ ਕੇ ਭਾਈ ਲਖਬੀਰ ਸਿੰਘ ਬਣ ਗਏ ਸਨ, ਦੇ ਬੇਟੇ ਸਨ)। ਭਾਈ ਮਹਿਤਾਬ ਸਿੰਘ ਨੇ ਸਿੱਖੀ ਪ੍ਰਚਾਰ ਵਾਸਤੇ ਸੰਜੀਦਾ ਤੇ ਅਹਿਮ ਰੋਲ ਅਦਾ ਕੀਤਾ। ਉਨ੍ਹਾਂ ਦੀ ਜਥੇਬੰਦੀ ਵਲੋਂ 10 ਤੋਂ 12 ਅਕਤੂਬਰ ਤਕ ਅਖੌਤੀ-ਪਛੜੀਆਂ ਜ਼ਾਤਾਂ ਦਾ ਇਕੱਠ ਜਲ੍ਹਿਆਂ ਵਾਲਾ ਬਾਗ, ਅੰਮ੍ਰਿਤਸਰ ਵਿਚ

ਬੁਲਾਇਆ ਗਿਆ ਸੀ। ਉਨ੍ਹਾਂ ਨੇ ਇਸ ਦੀਵਾਨ ਵਾਸਤੇ ਇਕ ਇਸ਼ਤਿਹਾਰ ਛਾਪਿਆ ਜਿਸ ਵਿਚ ਇਹ ਨਜ਼ਮ ਵੀ ਲਿਖੀ ਹੋਈ ਸੀ:

*ਚੀਫ਼ ਖਾਲਸਾ ਦੀਵਾਨ, ਹੋਰ ਜਥੇ ਵੀ ਤਮਾਮ, ਗੁਣੀ ਗਿਆਨੀ ਮਿਲ ਆਇ ਦਰਸ ਸਿਖੌਣਗੇ।*
*ਜ਼ਾਤ ਦਾ ਜੋ ਭੂਤ ਜਮਦੂਤ ਦੁਖਦਾਈ ਭਾਰਾ, ਏਕਤਾ ਦਾ ਮੰਤਰ ਫੂਕ ਝਟ ਹੀ ਉਡੌਣਗੇ।*
*ਖਾਲਸਾ ਜੀ ਪੰਥ ਗੁਰੂ ਦਸਵੇਂ ਦਾ ਸਾਜਿਆ ਜੋ, ਇਸ ਦੇ ਅਕਾਲੀ ਝੰਡੇ ਹਠਾਂ ਸਭ ਨੂੰ ਲਿਔਣਗੇ।*
*ਰਹਿਤੀਏ, ਰਮਦਾਸੀਏ ਤੇ ਮਜ਼ਬੀ ਜੋ ਹੋਰ ਜਾਤਾਂ, ਉਨ੍ਹਾਂ ਤਾਈਂ ਮੇਟ ਇਕੋ ਖਾਲਸਾ ਸਜੌਣਗੇ।*

ਇਸ ਵਿਚ ਪਹਿਲੇ ਦਿਨ ਤਾਂ ਕੋਈ ਸਿੱਖ ਆਗੂ ਸ਼ਾਮਿਲ ਨਾ ਹੋਇਆ। ਹੋਰ ਤਾਂ ਹੋਰ ਉਨ੍ਹਾਂ ਨੂੰ ਲੰਗਰ ਵਾਸਤੇ ਭਾਂਡੇ ਵੀ ਨਾ ਮਿਲੇ। ਦੂਜੇ ਦਿਨ ਸੁੰਦਰ ਸਿੰਘ ਮਜੀਠਾ, ਕਰਤਾਰ ਸਿੰਘ ਝੱਬਰ, ਤੇਜਾ ਸਿੰਘ ਭੁੱਚਰ, ਮੰਗਲ ਸਿੰਘ ਮਾਨ, ਬਹਾਦਰ ਸਿੰਘ ਹਕੀਮ ਵਗੈਰਾ ਦੀਵਾਨ ਵਿਚ ਹਾਜ਼ਰ ਹੋਏ।

ਉਨ੍ਹੀਂ ਦਿਨੀਂ ਦਰਬਾਰ ਸਾਹਿਬ ਦੇ ਪੁਜਾਰੀ ਅਖੌਤੀ-ਪਛੜੀਆਂ ਜ਼ਾਤਾਂ ਦੇ ਸਿੱਖਾਂ ਦਾ ਪ੍ਰਸ਼ਾਦ ਕਬੂਲ ਨਹੀਂ ਕਰਦੇ ਸੀ। 11 ਅਕਤੂਬਰ ਰਾਤ ਵੇਲੇ ਮਤਾ ਪਾਸ ਹੋਇਆ ਕਿ ਅਗਲੀ ਸਵੇਰ ਨੂੰ ਅਖੌਤੀ-ਪਛੜੀਆਂ ਜ਼ਾਤਾਂ ਦੇ ਸਿੱਖ ਪ੍ਰਸ਼ਾਦ ਲੈ ਕੇ ਦਰਬਾਰ ਸਾਹਿਬ ਜਾਣ। ਉਨ੍ਹਾਂ ਦੇ ਨਾਲ ਕਈ ਸਿੱਖ ਆਗੂ ਜਾਣ ਵਾਸਤੇ ਤਿਆਰ ਹੋ ਗਏ। ਅਗਲੇ ਦਿਨ ਅਖੌਤੀ-ਪਛੜੀਆਂ ਜ਼ਾਤਾਂ ਦੇ ਕਈ ਸਿੰਘਾਂ ਨੇ ਅੰਮ੍ਰਿਤ ਛਕਿਆ। ਦੀਵਾਨ ਦੇ ਖ਼ਤਮ ਹੋਣ ਤੋਂ ਬਾਅਦ ਇਹ ਸਾਰੇ ਸਿੰਘ ਇਕੱਠੇ ਹੋ ਕੇ ਸੁੰਦਰ ਸਿੰਘ ਮਜੀਠੀਆ ਦੀ ਅਗਵਾਈ ਵਿਚ ਦਰਬਾਰ ਸਾਹਿਬ ਗਏ। ਜਿਹਾ ਕਿ ਉਮੀਦ ਸੀ ਪੁਜਾਰੀਆਂ ਨੇ ਪ੍ਰਸ਼ਾਦ ਕਬੂਲ ਨਾ ਕੀਤਾ। ਪ੍ਰੋ: ਹਰਕਿਸ਼ਨ ਸਿੰਘ ਬਾਵਾ ਨੇ ਗਲ ਵਿਚ ਪੱਲਾ ਪਾ ਕੇ ਤਿੰਨ ਵਾਰ ਪੁਜਾਰੀਆਂ ਨੂੰ ਅਰਜ਼ ਕੀਤੀ ਕਿ ਉਹ ਪ੍ਰਸ਼ਾਦ ਕਬੂਲ ਕਰ ਲੈਣ। ਪਰ ਪੁਜਾਰੀਆ ਨੇ ''ਨੰਨਾ'' ਹੀ ਫੜੀ ਰੱਖਿਆ। ਏਨੇ ਚਿਰ ਵਿਚ ਜਥੇਦਾਰ ਕਰਤਾਰ ਸਿੰਘ ਝੱਬਰ ਅਤੇ ਜਥੇਦਾਰ ਤੇਜਾ ਸਿੰਘ ਭੁੱਚਰ ਵੀ ਪੁੱਜ ਗਏ। ਹੁਣ ਸੰਗਤਾਂ ਦੀ ਗਿਣਤੀ ਬਹੁਤ ਹੋ ਚੁੱਕੀ ਸੀ। ਅਖ਼ੀਰ ਫੈਸਲਾ ਹੋਇਆ ਕਿ ਗੁਰੂ ਗ੍ਰੰਥ ਸਾਹਿਬ ਦਾ ਵਾਕ ਲਿਆ ਜਾਏ। ਗੁਰੂ ਗ੍ਰੰਥ ਸਾਹਿਬ ਦਾ ਹੁਕਮ ਸੀ :

*ਨਿਰਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ।।*
*ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ।।...*

ਗੁਰੂ ਗ੍ਰੰਥ ਸਾਹਿਬ ਦਾ ਹੁਕਮ ਸੁਣ ਕੇ ਸੰਗਤਾਂ ਵਿਸਮਾਦ ਵਿਚ ਆ ਗਈਆਂ। ਅਖ਼ੀਰ ਪੁਜਾਰੀਆਂ ਨੂੰ ਅਰਦਾਸ ਕਰਨੀ ਪਈ ਤੇ ਪ੍ਰਸ਼ਾਦ ਵਰਤਾਇਆ ਗਿਆ। (ਹਰਜਿੰਦਰ ਸਿੰਘ ਦਿਲਗੀਰ, *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਵੇਂ ਬਣੀ,* ਸਫ਼ੇ 16-17)।

ਇਸ ਤੋਂ ਬਾਅਦ ਸੰਗਤਾਂ ਅਕਾਲ ਤਖ਼ਤ ਸਾਹਿਬ ਵਲ ਗਈਆਂ। ਸੰਗਤਾਂ ਨੂੰ ਆਉਂਦਿਆਂ ਵੇਖ ਕੇ ਪੁਜਾਰੀ ਤਖ਼ਤ ਸਾਹਿਬ ਨੂੰ ਸੁੰਞਾ ਛੱਡ ਕੇ ਚਲੇ ਗਏ। ਉਨ੍ਹਾਂ ਦੇ ਜਾਣ ਮਗਰੋਂ ਸੰਗਤਾਂ ਨੇ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਲਈ। ਅਕਾਲ ਤਖ਼ਤ ਸਾਹਿਬ 'ਤੇ ਸਿੱਖ ਆਗੂਆਂ ਦੇ ਲੈਕਚਰ ਹੋਏ। ਬਾਅਦ ਵਿਚ ਹਾਜ਼ਰ ਸੰਗਤਾਂ ਨੇ

ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਵਾਸਤੇ 25 ਸਿੰਘਾਂ ਦੀ ਇਕ ਜਥਾ ਬਨਾਉਣ ਦਾ ਫ਼ੈਸਲਾ ਕੀਤਾ। 17 ਮੈਂਬਰਾਂ ਨੇ ਉਸੇ ਵੇਲੇ ਆਪਣੇ ਆਪ ਨੂੰ ਸੇਵਾ ਵਾਸਤੇ ਪੇਸ਼ ਕੀਤਾ। (ਇਸ ਕਮੇਟੀ ਦੇ ਜਥੇਦਾਰ ਤੇਜਾ ਸਿੰਘ ਭੁੱਚਰ ਬਣਾਏ ਗਏ)। ਇਸ ਜਥੇ ਦੀ ਡਿਊਟੀ ਅਕਾਲ ਤਖ਼ਤ ਸਾਹਿਬ 'ਤੇ ਪਹਿਰਾ ਦੇਣਾ ਤੇ ਸੇਵਾ-ਸੰਭਾਲ ਕਰਨਾ ਸੀ (ਰੋਜ਼ਾਨਾ *ਅਕਾਲੀ*, 18 ਅਕਤੂਬਰ 1920)। *ਮਗਰੋਂ ਅਕਾਲ ਤਖ਼ਤ ਸਾਹਿਬ ਦੇ "ਜਥੇਦਾਰ" ਦਾ ਇਕ ਨਵਾਂ ਅਹੁਦਾ ਖੜਾ ਹੋ ਗਿਆ। ਇਸ ਤੋਂ ਪਹਿਲਾਂ ਸਿੱਖ ਤਾਰੀਖ਼ ਅਤੇ ਸਿੱਖ ਫ਼ਲਸਫੇ ਵਿਚ "ਜਥੇਦਾਰ" ਦੇ ਅਹੁਦੇ ਦਾ ਕੋਈ ਵਜੂਦ ਨਹੀਂ ਸੀ।* ਉਂਵ ਭਾਈ ਤੇਜਾ ਸਿੰਘ ਦੇ ਜਥੇ ਨੇ ਦੋ ਮਹੀਨੇ ਬਾਅਦ ਛੁੱਟੀਆਂ ਮੰਗ ਲਈਆਂ ਸਨ ਤੇ ਕਿਹਾ ਸੀ "ਹੁਣ ਸਾਨੂੰ ਦੋ ਮਹੀਨੇ ਸੇਵਾ ਕਰਦੇ ਨੂੰ ਹੋ ਗਏ ਹਨ। ਸਾਨੂੰ ਛੁੱਟੀਆਂ ਬਖ਼ਸ਼ੋ।" ਇਸ 'ਤੇ ਉਨ੍ਹਾਂ ਦੀ ਥਾਂ ਦੀਦਾਰ ਸਿੰਘ ਮੱਟੂ ਭਾਈਕੇ ਤੇ ਉਨ੍ਹਾਂ ਦੇ ਜਥੇ ਨੂੰ ਇਹ ਸੇਵਾ ਸੌਂਪੀ ਗਈ ਸੀ। (ਰੋਜ਼ਾਨਾ *ਅਕਾਲੀ*, 26 ਦਸੰਬਰ 1920)।

13 ਅਕਤੂਬਰ ਦੇ ਦਿਨ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਸਿੱਖ ਆਗੂਆਂ, ਸਰਬਰਾਹ ਅਤੇ ਪੁਜਾਰੀਆਂ ਦੀ ਇਕ ਮੀਟਿੰਗ ਬੁਲਾਈ। ਮੀਟਿੰਗ ਵਿਚ ਸਿਰਫ਼ ਸਿੱਖ ਆਗੂ ਹੀ ਪਹੁੰਚੇ। ਇਸ 'ਤੇ ਡਿਪਟੀ ਕਮਿਸ਼ਨਰ ਨੇ ਦਰਬਾਰ ਸਾਹਿਬ ਦੇ ਇੰਤਜ਼ਾਮ ਵਾਸਤੇ ਇਕ 9 ਮੈਂਬਰੀ ਆਰਜ਼ੀ ਕਮੇਟੀ ਬਣਾ ਦਿੱਤੀ। ਇਸ ਕਮੇਟੀ ਵਿਚ ਸੁੰਦਰ ਸਿੰਘ ਰਾਮਗੜ੍ਹੀਆ, ਪ੍ਰੋ: ਤੇਜਾ ਸਿੰਘ, ਪ੍ਰੋ: ਬਾਵਾ ਹਰਕਿਸ਼ਨ ਸਿੰਘ, ਤੇਜਾ ਸਿੰਘ ਭੁੱਚਰ, ਕਰਤਾਰ ਸਿੰਘ ਝੱਬਰ, ਡਾ: ਗੁਰਬਖਸ਼ ਸਿੰਘ, ਭਾਈ ਚੰਦਾ ਸਿੰਘ ਐਡੀਟਰ, ਭਾਈ ਦੇਵਾ ਸਿੰਘ ਤੇ ਹਕੀਮ ਬਹਾਦਰ ਸਿੰਘ ਸਨ।

ਇਸ ਮਗਰੋਂ ਪੁਜਾਰੀਆਂ ਨੇ ਬੁੱਢਾ ਦਲ ਦੇ ਆਗੂਆਂ ਨੂੰ ਸ਼ਹਿ ਦਿਤੀ ਕਿ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਮਿਸਲ ਸ਼ਹੀਦਾਂ (ਨਿਹੰਗਾਂ) ਕੋਲ ਹੋਇਆ ਕਰਦੀ ਸੀ, ਇਸ ਕਰ ਕੇ ਉਹ ਅਕਾਲੀਆਂ ਤੋਂ ਇਹ ਸੇਵਾ ਖੋਹਣ ਵਾਸਤੇ, ਅਕਾਲੀਆਂ ਦੇ ਖ਼ਿਲਾਫ਼ ਲੜਨ। ਉਨ੍ਹਾਂ ਨੇ ਨਿਹੰਗਾਂ ਨੂੰ ਅਕਾਲ ਤਖ਼ਤ ਸਾਹਿਬ 'ਤੇ ਕਬਜ਼ਾ ਕਰਨ ਵਾਸਤੇ ਭੜਕਾਇਆ। ਉਹ 10 ਨਵੰਬਰ ਦੀਵਾਲੀ ਵਾਲੇ ਦਿਨ ਆਏ ਵੀ, ਪਰ ਕਿਹਰ ਸਿੰਘ ਪੱਟੀ ਨੇ ਨਿਹੰਗਾਂ ਨੂੰ ਸਮਝਾ ਕੇ ਇਸ ਗੱਲ 'ਤੇ ਰਜ਼ਾਮੰਦ ਕਰ ਲਿਆ ਕਿ ਜਦੋਂ ਤਕ ਸਾਰੇ ਸਿੱਖਾਂ ਦਾ ਸਾਂਝਾ ਇਕੱਠ ਕੋਈ ਫ਼ੈਸਲਾ ਨਹੀਂ ਕਰਦਾ, ਉਦੋਂ ਤਕ ਅਕਾਲੀਆਂ ਦਾ ਜਥਾ ਸੇਵਾ ਕਰਦਾ ਰਹੇ। *(ਇਹ ਨਿਹੰਗ ਪੰਜਾਬ 'ਤੇ ਅੰਗਰੇਜ਼ਾਂ ਦੇ ਕਬਜ਼ੇ ਵੇਲੇ ਨਜ਼ਰ ਨਹੀਂ ਆਏ ਸਨ। ਜਦ ਮਹੰਤਾਂ ਨੇ ਅਕਾਲ ਤਖ਼ਤ ਸਾਹਿਬ 'ਤੇ ਕਬਜ਼ਾ ਕੀਤਾ ਹੋਇਆ ਸੀ ਉਦੋਂ ਇਹ ਕਿਤੇ ਨਹੀਂ ਦਿੱਸੇ ਪਰ ਜਦ ਸਿੱਖਾਂ ਦੇ ਇਕ ਜਥੇ ਨੇ ਸੁੰਵੇ ਪਏ ਹੋਏ ਤਖ਼ਤ ਸਾਹਿਬ ਦੀ ਸੇਵਾ ਸੰਭਾਲੀ ਤਾਂ ਇਨ੍ਹਾਂ ਨੂੰ ਵੀ ਕਬਜ਼ਾ ਲੈਣ ਦਾ ਖ਼ੁਆਬ ਆ ਗਿਆ)।*

ਮਗਰੋਂ 6 ਦਸੰਬਰ 120 ਨੂੰ ਮਹੰਤਾਂ ਨੇ ਹਿੰਦੂ ਸਾਧੂਆਂ ਦੇ ਇਕ ਟੋਲੇ ਤੋਂ ਵੀ ਹਮਲਾ ਕਰਵਾਇਆ। ਉਹ ਚਿਮਟੇ ਅਤੇ ਸੀਖਾਂ ਲੈ ਕੇ ਆਏ ਹੋਏ ਸਨ। ਉਨ੍ਹਾਂ ਨੇ ਤਖ਼ਤ ਸਾਹਿਬ ਦੇ ਸੇਵਾਦਾਰਾਂ 'ਤੇ ਹਮਲਾ ਕਰ ਦਿੱਤਾ। ਉਸ ਵੇਲੇ ਸਿਰਫ਼ 5-6

ਸੇਵਾਦਾਰ ਹੀ ਸਨ ਤੇ ਕੁਝ ਬੀਬੀਆਂ ਹਾਜ਼ਰ ਸਨ। ਏਨੇ ਚਿਰ ਵਿਚ ਹੋਰ ਸਿੱਖ ਆ ਗਏ ਤੇ ਉਨ੍ਹਾਂ ਨੇ ਇਨ੍ਹਾਂ ਸਾਧਾਂ ਦੇ ਹਮਲੇ ਦਾ ਜਵਾਬ ਦਿੱਤਾ ਤੇ ਇਨ੍ਹਾਂ ਸਾਧਾਂ ਨੂੰ ਵੀ ਛਿਤਰੌਲ ਫੇਰਿਆ। ਕੁਝ ਚਿਰ ਮਗਰੋਂ ਪੁਲੀਸ ਵੀ ਆ ਗਈ ਤੇ ਇਨ੍ਹਾਂ ਸਾਧਾਂ ਨੂੰ ਬਾਹਰ ਕੱਢ ਦਿੱਤਾ (ਪਰ ਗ੍ਰਿਫ਼ਤਾਰ ਨਹੀਂ ਕੀਤਾ)। ਮਗਰੋਂ ਇਨ੍ਹਾਂ ਵਿਚੋਂ ਇਕ ਸਾਧ ਦੀ ਮੌਤ ਵੀ ਹੋ ਗਈ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕਾਇਮ ਹੋਣਾ

ਕੁਝ ਦਿਨ ਮਗਰੋਂ ਮਾਸਟਰ ਮੋਤਾ ਸਿੰਘ ਅੰਮ੍ਰਿਤਸਰ ਆਏ। ਉਨ੍ਹਾਂ ਨੇ ਸਲਾਹ ਦਿੱਤੀ ਕਿ ਸਿੱਖ ਪੰਥ ਦਾ ਇਕ ਸਰਬੱਤ ਖਾਲਸਾ ਇਕੱਠ ਬੁਲਾਇਆ ਜਾਏ ਅਤੇ ਉਸ ਵਿਚ ਗੁਰਦੁਆਰਾ ਸਾਹਿਬ ਦੇ ਇੰਤਜ਼ਾਮ ਵਾਸਤੇ ਇਕ ਪੰਥਕ ਕਮੇਟੀ ਚੁਣੀ ਜਾਏ। ਇਸ 'ਤੇ ਡਾ: ਗੁਰਬਖ਼ਸ਼ ਸਿੰਘ (ਜੋ ਡਿਪਟੀ ਕਮਿਸ਼ਨਰ ਵੱਲੋਂ ਨਾਮਜ਼ਦ ਹੋਈ 9 ਮੈਂਬਰੀ ਕਮੇਟੀ ਦੇ ਮੈਂਬਰ ਸਨ) ਨੇ ''ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ'' ਸਿੱਖ ਕੌਮ ਦੇ ਨਾਂ ਜਾਰੀ ਕੀਤਾ (*ਰੋਜ਼ਾਨਾ ਅਕਾਲੀ*, 4 ਨਵੰਬਰ 1920)। ਇਸ ਹੁਕਮਨਾਮੇ ਦੇ ਹੇਠਾਂ ਡਾ: ਗੁਰਬਖ਼ਸ਼ ਸਿੰਘ ਨੇ, **''ਸੇਵਕ, ਅਕਾਲ ਤਖ਼ਤ ਸਾਹਿਬ''** ਵਜੋਂ ਦਸਤਖ਼ਤ ਕੀਤੇ ਸਨ। (ਨੋਟ: ''ਸੇਵਕ'' ਲਫ਼ਜ਼ ''ਸਕੱਤਰ'' ਵਾਸਤੇ ਵਰਤਿਆ ਜਾਇਆ ਕਰਦਾ ਸੀ)।

ਹੁਕਮਨਾਮਾ ਇੰਞ ਸੀ:

*''ਸਮੂੰਹ ਖਾਲਸਾ ਜੀ ਪ੍ਰਤੀ ਵਿਦਤ ਹੋਵੇ ਕਿ 1 ਮੱਘਰ 1977, ਸੰਮਤ ਨਾਨਕਸ਼ਾਹੀ 451, ਮੁਤਾਬਿਕ 15 ਨਵੰਬਰ 1920 ਨੂੰ, ਦਿਨ ਦੇ 9 ਵਜੇ, ਇਕ ਮਹਾਨ ਪੰਥਕ ਇਕੱਠ ਅਕਾਲ ਤਖ਼ਤ ਸਾਹਿਬ ਸਾਹਮਣੇ ਹੋਵੇਗਾ, ਜਿਸ ਵਿਚ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸਮੂੰਹ ਗੁਰਦੁਆਰਿਆਂ ਅਦਿਕ ਦੇ ਇੰਤਜ਼ਾਮ ਵਾਸਤੇ, ਡੂੰਘੀ ਵਿਚਾਰ ਕਰ ਕੇ, ਇਕ ਨੁਮਾਇੰਦਾ ਪੰਥਕ ਕਮੇਟੀ ਚੁਣੀ ਜਾਵੇਗੀ। ਇਸ ਲਈ ਸਰਬੱਤ ਗੁਰੂ ਤਖ਼ਤਾਂ, ਗੁਰਦੁਆਰਿਆਂ, ਖਾਲਸਾ ਜਥਿਆਂ, ਸਿੱਖ ਪਲਟਣਾਂ, ਰਿਆਸਤੀ ਸਿੱਖ ਫ਼ੌਜਾਂ ਹੇਠ ਲਿਖੀ ਧਾਰਨਾ ਵਾਲੇ ਸਿੰਘ, ਹੇਠ ਲਿਖੀ ਵਿਊਂਤ ਮੁਤਾਬਿਕ, ਚੁਣ ਕੇ ਭੇਜਣ:*

*ਨੁਮਾਇੰਦੇ ਦੀ ਧਾਰਨਾ*

*1. ਅੰਮ੍ਰਿਤਧਾਰੀ ਹੋਵੇ, 2. ਪੰਜ ਬਾਣੀਆਂ ਦਾ ਨੇਮੀ ਹੋਵੇ, 3. ਪੰਜ-ਕਰਾਰ ਦਾ ਰਹਿਤਵਾਨ ਹੋਵੇ, 4 ਅੰਮ੍ਰਿਤ ਵੇਲੇ (ਪਹਿਰ ਰਾਤ) ਉਠਣ ਵਾਲਾ ਹੋਵੇ, 5. ਦਸਵੰਧ ਦੇਣ ਵਾਲਾ ਹੋਵੇ।*

*ਨੁਮਾਇੰਦਿਆਂ ਦੀ ਚੋਣ ਦੀ ਵਿਊਂਤ*

*ਹਰ ਤਖ਼ਤ ਵੱਲੋਂ 5-5, ਗੁਰਦੁਆਰਿਆਂ ਵੱਲੋਂ 1-1, ਖਾਲਸਾ ਜਥਿਆਂ ਵੱਲੋਂ ਸੌ ਪਿੱਛੇ 5 ਦੇ ਹਿਸਾਬ ਨਾਲ, ਸਕੂਲਾਂ ਕਾਲਜਾਂ ਵੱਲੋਂ 6, ਪ੍ਰਬੰਧਕ ਕਮੇਟੀਆਂ ਵਿਚੋਂ 6, ਉਸਤਾਦਾਂ ਵਿਚੋਂ 8, ਵਿਦਿਆਰਥੀਆ ਵਿਚੋਂ 7, ਸਿੱਖ ਰਿਆਸਤਾਂ ਵੱਲੋਂ 5-5, ਸਿੱਖ ਰਿਸਾਲਿਆਂ ਵੱਲੋਂ 2-2, ਸਿੱਖ ਪਲਟਨਾਂ ਵੱਲੋਂ 2-2, ਪੂਰੀ ਸਿੱਖ ਪਲਟਨ ਹੋਵੇ ਤਾਂ 5-5, ਨਿਹੰਗ ਸਿੰਘਾਂ ਦੇ ਜੱਥਿਆਂ ਵਲੋਂ 100 ਪਿੱਛੇ 5 ਦੇ ਹਿਸਾਬ ਨਾਲ।*

*ਇਸ ਕਮੇਟੀ ਦਾ ਫ਼ੈਸਲਾ ਸਮੂੰਹ ਸਿੱਖ ਸੰਗਤ ਵਿਚ ਸੁਣਾਇਆ ਜਾਏਗਾ, ਜਿਸ ਵਿਚ*

*ਗੁਰੂ-ਘਰ ਦੇ ਸਰਬੱਤ ਸ਼ਰਧਾਲੂ ਸ਼ਾਮਿਲ ਹੋ ਸਕਦੇ ਹਨ। ਸੋ ਸਾਰੇ ਪ੍ਰੇਮੀ ਕਿਰਪਾ ਕਰ ਕੇ ਦਰਸ਼ਨ ਦੇਣ।*

***ਨੋਟ :*** *ਇਸ ਦੀਵਾਨ ਸਬੰਧੀ ਲਿਖਤ ਪੜ੍ਹਤ ਸੇਵਕ ਨਾਲ ਕੀਤਾ ਜਾਵੇ। ਇਹ ਇਸ਼ਤਿਹਾਰ ਜਿੱਥੇ ਗੁਰੂ ਖਾਲਸਾ ਟਾਪੂਆਂ ਆਦਿ ਤਕ ਪਹੁੰਚਾਣ ਦੀ ਕੋਸ਼ਿਸ਼ ਕੀਤੀ ਹੈ। ਹਰੇਕ ਸ਼ਾਮਿਲ ਹੋਣ ਵਾਲੇ ਨੁਮਾਇੰਦੇ ਪਾਸ ਆਪਣੇ ਜਥੇਦਾਰ ਤੋਂ ਸਰਟੀਫ਼ਿਕੇਟ ਚੋਣਾ ਚਾਹੀਦਾ ਹੈ।*

ਪ੍ਰਾਰਥਕ, ਡਾਕਟਰ ਗੁਰਬਖਸ਼ ਸਿੰਘ, ਸੇਵਕ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ।

## ਗੁਰਦੁਆਰਾ ਕਮੇਟੀ ਬਣਾਉਣ ਬਾਰੇ ਵਿਚਾਰਾਂ ਕਰਨ ਵਾਸਤੇ ਕਮੇਟੀ

ਅਕਤੂਬਰ ਦੇ ਆਖ਼ਰੀ ਹਫ਼ਤੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਬਹੁਤ ਸਾਰੇ ਸਿੱਖ ਆਗੂ, ਪ੍ਰੋਫ਼ੈਸਰ ਅਤੇ ਸਟੂਡੈਂਟ ਇਕੱਠੇ ਹੋਏ। ਇਸ ਵਿਚ ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ 'ਜਥੇਬੰਦੀ' ਬਣਾਉਣ ਬਾਰੇ ਵਿਚਾਰਾਂ ਹੋਈਆਂ। ਹਾਜ਼ਰੀਨ ਵਿੱਚੋਂ ਕੁਝ ਚਾਹੁੰਦੇ ਸਨ ਕਿ ਚੀਫ਼ ਖਾਲਸਾ ਦੀਵਾਨ ਦੇ ਆਈਨ 'ਚ ਸੁਧਾਰ ਕਰ ਕੇ ਇਸੇ ਨੂੰ ਹੀ ਗੁਰਦੁਆਰਿਆਂ ਦੀ ਸੇਵਾ-ਸੰਭਾਲ ਸੌਂਪ ਦਿੱਤੀ ਜਾਏ। ਮੀਟਿੰਗ ਨੇ ਬਾਵਾ ਹਰਕਿਸ਼ਨ ਸਿੰਘ ਵੱਲੋਂ ਪੇਸ਼ ਕੀਤਾ ਮਤਾ ਪਾਸ ਕੀਤਾ ਕਿ ਚੀਫ਼ ਖਾਲਸਾ ਦੀਵਾਨ ਦੇ ਆਗੂਆਂ ਨਾਲ ਗੱਲਬਾਤ ਕੀਤੀ ਜਾਏ, ਤਾਂ ਜੋ ਗੁਰਦੁਆਰਾ ਇੰਤਜ਼ਾਮ ਵਾਸਤੇ ''ਜਥੇਬੰਦੀ'' ਬਣਾਈ ਜਾ ਸਕੇ। ਇਸ ਸਬੰਧ ਵਿਚ ਇਕ ਕਮੇਟੀ ਬਣਾਈ ਗਈ, ਜਿਸ ਵਿਚ ਹੇਠ ਲਿਖੇ ਮੈਂਬਰ ਸ਼ਾਮਿਲ ਕੀਤੇ ਗਏ:

1. ਖੜਕ ਸਿੰਘ ਰਈਸ ਸਿਆਲਕੋਟ 2. ਹਰਚੰਦ ਸਿੰਘ ਲਾਇਲਪੁਰੀ 3. ਗੁਰਦਿਆਲ ਸਿੰਘ ਭੈਣੀ 4. ਮਾਸਟਰ ਤਾਰਾ ਸਿੰਘ 5. ਭਾਈ ਜੋਧ ਸਿੰਘ 6. ਪ੍ਰੋ: ਤੇਜਾ ਸਿੰਘ ਮਸਤੂਆਣਾ 7. ਬਾਵਾ ਹਰਕਿਸ਼ਨ ਸਿੰਘ 8. ਪ੍ਰੋ: ਨਿਰੰਜਨ ਸਿੰਘ 9. ਲਾਲ ਸਿੰਘ ਲੁਧਿਆਣਾ 10. ਉੱਜਲ ਸਿੰਘ ਮੀਆਂ ਚੰਨੂ 11. ਅਮਰ ਸਿੰਘ ਦਿਆਲ ਭੜੰਗ (ਝਬਾਲ) 12. ਸੁੰਦਰ ਸਿੰਘ ਚਾਵਲਾ ਲਾਹੌਰ 13. ਤੇਜਾ ਸਿੰਘ ਸਮੁੰਦਰੀ 14. ਸਰਦੂਲ ਸਿੰਘ ਕਵੀਸ਼ਰ 15. ਮਾਸਟਰ ਸੁੰਦਰ ਸਿੰਘ ਲਾਇਲਪੁਰੀ 16. ਗਿਆਨੀ ਸ਼ੇਰ ਸਿੰਘ 17. ਕਰਤਾਰ ਸਿੰਘ ਝੱਬਰ 18. ਅਮਰ ਸਿੰਘ ਲਾਇਲ ਗਜ਼ਟ 19. ਬਖ਼ਸ਼ੀਸ਼ ਸਿੰਘ ਸਮੁੰਦਰੀ 20. ਤੇਜਾ ਸਿੰਘ ਭੁੱਚਰ 21. ਚਰਨ ਸਿੰਘ ਨਾਭਾ 22. ਜੋਗਿੰਦਰ ਸਿੰਘ ਪਟਿਆਲਾ 23. ਸ਼ਮਸ਼ੇਰ ਸਿੰਘ ਐਡੀਟਰ ਇੰਡੀਆ 28. ਅਵਤਾਰ ਸਿੰਘ ਬੈਰਿਸਟਰ ਗੁਜਰਾਂਵਾਲਾ 29. ਹਰਨਾਮ ਸਿੰਘ ਚਵਿੰਡਾ 30. ਅਰਜਨ ਸਿੰਘ ਧੀਰਕਾ 31. ਰਾਮ ਸਿੰਘ ਐਡੀਟਰ ਪੰਚ 32. ਮਾਸਟਰ ਚੰਦਾ ਸਿੰਘ ਐਡੀਟਰ 33. ਦਾਨ ਸਿੰਘ ਵਛੋਆ 34. ਮਾਸਟਰ ਮੋਤਾ ਸਿੰਘ 35. ਅਕਾਲੀ ਮੰਗਲ ਸਿੰਘ । ਇਹ ਵੀ ਫ਼ੈਸਲਾ ਹੋਇਆ ਕਿ ਇਹ ਕਮੇਟੀ ਚੀਫ਼ ਖਾਲਸਾ ਦੀਵਾਨ ਦੇ ਆਗੂਆਂ ਨੂੰ ਮਿਲ ਕੇ ਗੱਲਬਾਤ ਕਰੇ ਅਤੇ 15 ਨਵੰਬਰ ਦੇ ਇਕੱਠ ਵਿਚ ਰਿਪੋਰਟ ਪੇਸ਼ ਕਰੇ। (*ਰੋਜ਼ਾਨਾ ਅਕਾਲੀ*, 27 ਅਕਤੂਬਰ 1920)।

(ਇਸ ਤੋਂ ਪਹਿਲਾਂ ਵੀ ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ ਇਕ 'ਜਥੇਬੰਦੀ' ਕਾਇਮ ਕਰਨ ਬਾਰੇ ਚਰਚਾ ਚਲਦਾ ਰਿਹਾ ਸੀ। ਰੋਜ਼ਾਨਾ 'ਅਕਾਲੀ' ਅਖ਼ਬਾਰ ਵਿਚ

ਜੁਲਾਈ-ਅਕਤੂਬਰ 1920 ਵਿਚ ਇਸ ਬਾਰੇ ਬਹੁਤ ਸਾਰੀਆਂ ਚਿੱਠੀਆਂ ਛਪਦੀਆਂ ਰਹੀਆਂ ਸਨ। ਇਹ ਚਿੱਠੀਆਂ ਸਿੱਖ ਆਗੂਆਂ ਤੇ ਵਿਦਵਾਨਾਂ ਅਤੇ ਆਮ ਸਿੱਖਾਂ ਵਲੋਂ ਵੀ ਲਿਖੀਆਂ ਗਈਆਂ ਸਨ।) (ਵੇਖੋ ਕਿਤਾਬ: *ਸ਼੍ਰੋ. ਗੁ. ਪ੍ਰ. ਕਮੇਟੀ ਕਿਵੇਂ ਬਣੀ*, ਸਫ਼ੇ 331-400, *ਰੋਜ਼ਾਨਾ ਅਕਾਲੀ*, 15 ਜੁਲਾਈ ਤੋਂ ਨਵੰਬਰ 1920 ਤਕ)।

ਉੱਪਰ ਜ਼ਿਕਰ-ਕੀਤੀ 35-ਮੈਂਬਰੀ ਕਮੇਟੀ ਨੇ ਚੀਫ਼ ਖਾਲਸਾ ਦੀਵਾਨ ਦੇ ਆਗੂਆਂ ਨਾਲ ਗੱਲਬਾਤ ਕੀਤੀ ਪਰ ਕੋਈ ਨਤੀਜਾ ਨਾ ਨਿਕਲਿਆ। ਇਸ 'ਤੇ ਵਿਚਾਰ ਕਰਨ ਵਾਸਤੇ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ 7 ਨਵੰਬਰ ਦੇ ਦਿਨ ਕੀਤਾ ਗਿਆ। ਇਸ ਇਕੱਠ ਵਿਚ ਫ਼ੈਸਲਾ ਕੀਤਾ ਗਿਆ ਕਿ ਸਿੱਖਾਂ ਕੋਲ ਇਸ ਤੋਂ ਸਿਵਾ ਕੋਈ ਹੋਰ ਚਾਰਾ ਨਹੀਂ ਰਿਹਾ ਕਿ 15 ਨਵੰਬਰ ਦੇ ਸਰਬੱਤ ਖਾਲਸਾ ਇਕੱਠ ਵਿਚ ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ ਇਕ ਕਮੇਟੀ ਚੁਣੀ ਜਾਏ।

## ਸ਼੍ਰੋਮਣੀ ਕਮੇਟੀ ਕਾਇਮ ਹੋਣੋਂ ਰੋਕਣ ਵਾਸਤੇ ਸਰਕਾਰੀ ਕਮੇਟੀ

ਸਰਬੱਤ ਖਾਲਸਾ ਇਕੱਠ 15 ਨਵੰਬਰ ਨੂੰ ਹੋਣਾ ਸੀ। ਇਸ ਤੋਂ 2 ਦਿਨ ਪਹਿਲਾਂ, 13 ਨਵੰਬਰ ਦੇ ਦਿਨ, ਮਹਾਰਾਜਾ ਭੁਪਿੰਦਰਾ ਸਿੰਘ (ਪਟਿਆਲਾ), ਸੁੰਦਰ ਸਿੰਘ ਮਜੀਠਾ, ਨਿਹਾਲ ਸਿੰਘ ਪਟਿਆਲਾ, ਬਚਿਤਰ ਸਿੰਘ ਜੀਂਦ, ਰਘਬੀਰ ਸਿੰਘ ਸੰਧਾਂਵਾਲੀਆ, ਸੋਹਣ ਸਿੰਘ ਰਾਵਲਪਿੰਡੀ, ਤਖ਼ਤ ਸਿੰਘ ਫਿਰੋਜ਼ਪੁਰ, ਸੁੰਦਰ ਸਿੰਘ ਰਾਮਗੜ੍ਹੀਆ, ਫਤਹਿ ਸਿੰਘ ਗੁੰਥੀ, ਸ਼ਿਵਦੇਵ ਸਿੰਘ ਸਿਆਲਕੋਟ, ਮਿਹਰ ਸਿੰਘ ਲਾਹੌਰ, ਮਾਨ ਸਿੰਘ ਅੰਬਾਲਾ ਅਤੇ ਪ੍ਰੋ: ਜੋਧ ਸਿੰਘ ਪੰਜਾਬ ਦੇ ਗਵਰਨਰ ਨੂੰ ਮਿਲੇ। ਉਨ੍ਹਾਂ ਸਾਰਿਆਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ ਨੂੰ ਰੋਕਣ ਦੀ ਸਕੀਮ ਬਣਾਈ। ਇਸ ਦੇ ਪਹਿਲੇ ਕਦਮ ਵਜੋਂ ਗਵਰਨਰ ਪੰਜਾਬ ਨੇ ਗੁਰਦੁਆਰਾ ਇੰਤਜ਼ਾਮ ਵਾਸਤੇ ਇਕ 36 ਮੈਂਬਰੀ ਕਮੇਟੀ ਦਾ ਐਲਾਨ ਕਰ ਦਿੱਤਾ। (*ਰੋਜ਼ਾਨਾ ਅਕਾਲੀ*, 19 ਨਵੰਬਰ 1920)। ਇਸ ਕਮੇਟੀ ਵਿਚ ਹੇਠ ਲਿਖੇ ਸ਼ਾਮਿਲ ਸਨ:

1. ਮਹਾਰਾਜਾ ਭੁਪਿੰਦਰਾ ਸਿੰਘ 2. ਨਿਹਾਲ ਸਿੰਘ ਜੱਜ ਪਟਿਆਲਾ 3. ਬਚਿਤਰ ਸਿੰਘ ਜੱਜ ਜੀਂਦ 4. ਬਿਅੰਤ ਸਿੰਘ ਜੱਜ ਨਾਭਾ 5. ਪੂਰਨ ਸਿੰਘ ਕਪੂਰਥਲਾ 6. ਇੰਦਰ ਸਿੰਘ ਫ਼ਰੀਦਕੋਟ 7. ਭਾਗ ਸਿੰਘ ਕਲਸੀਆ 8. ਫ਼ਤਹਿ ਸਿੰਘ ਗੁੰਥੀ ਅੰਮ੍ਰਿਤਸਰ 9. ਮਿਹਰ ਸਿੰਘ ਲਾਹੌਰ 10. ਸੁੰਦਰ ਸਿੰਘ ਮਜੀਠਾ 11. ਹਰਬੰਸ ਸਿੰਘ ਅਟਾਰੀ 12. ਬਘੇਲ ਸਿੰਘ ਭੱਲਾ 13. ਬਖ਼ਤਾਵਰ ਸਿੰਘ ਕਾਲਗੜ੍ਹ 14. ਸੁੰਦਰ ਸਿੰਘ ਰਾਮਗੜ੍ਹੀਆ 15. ਤਖ਼ਤ ਸਿੰਘ ਫ਼ੀਰੋਜ਼ਪੁਰ 16. ਗੁਰਬਖ਼ਸ਼ ਸਿੰਘ ਪਟਿਆਲਾ 17. ਕੈਪਟਨ ਰਾਮ ਸਿੰਘ ਲੁਧਿਆਣਾ 18. ਭਾਈ ਜੋਧ ਸਿੰਘ 19. ਸ਼ਿਵਦੇਵ ਸਿੰਘ 20. ਰਾਜਾ ਸਿੰਘ ਪਿਸ਼ਾਵਰ 21. ਮਾਨ ਸਿੰਘ ਅੰਬਾਲਾ 22. ਉੱਜਲ ਸਿੰਘ 23. ਦੀਦਾਰ ਸਿੰਘ ਅੰਮ੍ਰਿਤਸਰ 24. ਬਾਬਾ ਖੜਕ ਸਿੰਘ 25. ਕਿਹਰ ਸਿੰਘ ਪੱਟੀ 26. ਡਾਕਟਰ ਗੁਰਬਖਸ਼ ਸਿੰਘ ਅੰਮ੍ਰਿਤਸਰ 27. ਬਹਾਦਰ ਸਿੰਘ ਘਵਿੰਡ 28. ਹਰਚੰਦ ਸਿੰਘ ਲਾਇਲਪੁਰੀ 29. ਤੇਜਾ ਸਿੰਘ ਬੁਰਜ 30.

ਤੀਰਥ ਸਿੰਘ ਘਰਜਾਖ 31. ਟਿੱਕਾ ਰਾਮ ਨਾਰਾਇਣ ਸਿੰਘ। ਇਨ੍ਹਾਂ 31 ਤੋਂ ਇਲਾਵਾ ਨਿਹੰਗਾਂ ਦੇ ਮੁਖੀ ਵੀ ਸ਼ਾਮਿਲ ਹੋਣੇ ਸਨ। ਇਸ 36 ਮੈਂਬਰੀ ਕਮੇਟੀ ਦੇ ਪ੍ਰਧਾਨ ਹਰਬੰਸ ਸਿੰਘ ਅਟਾਰੀ ਹੋਣੇ ਸਨ। ਸਰਕਾਰ ਵਲੋਂ ਨਾਮਜ਼ਦ ਕੀਤੇ 36 ਮੈਂਬਰਾਂ ਵਿਚੋਂ ਦੋ-ਤਿਹਾਈ ਤੋਂ ਵੱਧ ਸਰਕਾਰ ਦੇ ਖੁਸ਼ਾਮਦੀ ਸਨ। ਇਨ੍ਹਾਂ ਵਿਚੋਂ ਘਟੋ-ਘਟ 25 ਮੈਂਬਰ ਤਾਂ ਅੰਮ੍ਰਿਤਧਾਰੀ ਵੀ ਨਹੀਂ ਸਨ। ਪਰ 14-15 ਨਵੰਬਰ ਦੀ ਰਾਤ ਨੂੰ ਇਸ ਕਮੇਟੀ ਦੇ ਬਹੁਤ ਸਾਰੇ ਮੈਂਬਰ ਅੰਮ੍ਰਿਤਸਰ ਪੁਜ ਗਏ ਤੇ ਉਨ੍ਹਾਂ ਨੇ ਅਗਲੇ ਦਿਨ ਹੋਣ ਵਾਲੀ ਮੁਕੰਮਲ ਕਮੇਟੀ ਦੀ ਚੋਣ ਵਾਸਤੇ ਰਜ਼ਾਮੰਦੀ ਜ਼ਾਹਿਰ ਕੀਤੀ।

ਸਰਕਾਰ, ਮਹਾਰਾਜਾ ਪਟਿਆਲਾ ਅਤੇ ਸਰਕਾਰ ਦੇ ਹੋਰ ਖੈਰ-ਖ੍ਵਾਹ ਭਾਵੇਂ ਇਕੱਠੇ ਤਾਂ ਹੋ ਗਏ ਤੇ ਇਕ ਕਮੇਟੀ ਦਾ ਐਲਾਨ ਵੀ ਕਰ ਦਿੱਤਾ ਪਰ ਇਸ ਦੇ ਬਾਵਜੂਦ 15 ਨਵੰਬਰ 1920 ਦੇ ਦਿਨ ਸਰਬੱਤ ਖਾਲਸਾ ਇਕੱਠ ਹੋਇਆ। ਇਸ ਇਕੱਠ ਵਿਚ ਦਾਖ਼ਲਾ ਟਿਕਟਾਂ (ਐਂਟਰੀ ਪਾਸ) ਰਾਹੀਂ ਸੀ। ਦੁਪਹਿਰ 12 ਵਜੇ ਤਕ 742 ਟਿਕਟਾਂ ਜਾਰੀ ਕੀਤੀਆਂ ਗਈਆਂ ਸਨ। ਇਸ ਮਗਰੋਂ 8000 ਤੋਂ ਵਧ ਸੰਗਤਾਂ ਦੇ ਸਹਮਣੇ ਕਾਰਵਾਈ ਸ਼ੁਰੂ ਕੀਤੀ ਗਈ। ਅਰਦਾਸ ਕਰਨ ਮਗਰੋਂ ਪ੍ਰਿੰਸੀਪਲ ਤੇਜਾ ਸਿੰਘ ਮੀਟਿੰਗ ਦੇ ਪ੍ਰਧਾਨ ਚੁਣੇ ਗਏ। ਚਰਨ ਸਿੰਘ ਸ਼ਹੀਦ ਨੇ "ਇਕ ਜਾਨ ਤੇ ਤੀਹ ਲੱਖ" ਵਾਲੀ ਨਜ਼ਮ ਪੜ੍ਹੀ। ਇਸ ਮਗਰੋਂ ਭਾਈ ਜੋਧ ਸਿੰਘ ਤੇ ਨਿਹਾਲ ਸਿੰਘ ਨੇ ਗਵਰਨਰ ਵੱਲੋਂ 36 ਮੈਂਬਰੀ ਕਮੇਟੀ ਬਣਾਉਣ ਦੇ ਹਾਲਾਤ ਦੱਸੇ।

ਇਸ ਮਗਰੋਂ ਭਾਈ ਚੰਦਾ ਸਿੰਘ ਨੇ ਕਿਹਾ ਕਿ ਸਰਕਾਰ ਨੇ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੀ ਜ਼ਿੰਮੇਦਾਰੀ ਇਸ 36 ਮੈਂਬਰੀ ਕਮੇਟੀ ਦੇ ਗਲੇ ਮੜ੍ਹ ਦਿੱਤੀ ਹੈ। ਇਸ ਦੇ ਨਾਲ ਹੀ ਉਨ੍ਹਾਂ ਨੇ ਕਿਹਾ ਕਿ 36 ਮੈਂਬਰੀ ਕਮੇਟੀ ਆਰਜ਼ੀ ਸੀ ਤੇ ਪੰਥ ਦੀ ਮਰਜ਼ੀ ਤੋਂ ਬਿਨਾਂ ਬਣਾਈ ਗਈ ਹੈ ਇਸ ਕਰ ਕੇ ਇਹ ਮਨਜ਼ੂਰ ਨਹੀਂ। ਇਸ ਦੀ ਥਾਂ 'ਤੇ ਇਕ ਮੁਕੰਮਲ ਕਮੇਟੀ ਬਣਨੀ ਚਾਹੀਦੀ ਹੈ। ਇਸ ਕਮੇਟੀ ਵਾਸਤੇ ਹੇਠ ਲਿਖੇ ਮੁਤਾਬਿਕ ਨੁੰਮਾਇੰਦੇ ਚੁਣਨ ਦਾ ਮਤਾ ਪੇਸ਼ ਹੈ: ਤਖ਼ਤ ਸਾਹਿਬ 4, ਦਰਬਾਰ ਸਾਹਿਬ 1, ਅੰਮ੍ਰਿਤਸਰ 13 (5 ਸ਼ਹਿਰੀ, 8 ਦਿਹਾਤੀ), ਲਾਹੌਰ 4, ਫ਼ੀਰੋਜ਼ਪੁਰ 4, ਲੁਧਿਆਣਾ 6, ਗੁਰਦਾਸਪੁਰ 4, ਸਿਆਲਕੋਟ 4, ਮਿੰਟਗੁਮਰੀ 2, ਮੁਲਤਾਨ 1, ਗੁਜਰਾਂਵਾਲਾ 4, ਗੁਜਰਾਤ 2, ਜਲੰਧਰ 4, ਹੁਸ਼ਿਆਰਪੁਰ 2, ਜਿਹਲਮ 2, ਰਾਵਲਪਿੰਡੀ 4, ਅਟਕ 1, ਸ਼ੇਖ਼ੂਪੁਰਾ 4, ਲਾਇਲਪੁਰ 6, ਡੇਰਾ ਗ਼ਾਜ਼ੀ ਖ਼ਾਨ 1, ਸਰਹੱਦੀ ਸੂਬਾ 10 (ਕੋਹਾਟ 2, ਪਿਸ਼ਾਵਰ 4, ਐਬਟਾਬਾਦ 2, ਬੰਨੂ 2), ਅੰਬਾਲਾ 2, ਦਿੱਲੀ 2, ਰੋਹਤਕ, ਗੁੜਗਾਓਂ, ਹਿਸਾਰ, ਕਰਨਾਲ ਇਕ-ਇਕ, ਪਟਿਆਲਾ ਨਾਭਾ 5-5, ਜੀਂਦ 4, ਫ਼ਰੀਦਕੋਟ 2, ਕਲਸੀਆ 2, ਮਲੇਰਕੋਟਲਾ 2, ਕਪੂਰਥਲਾ 2, ਕਸ਼ਮੀਰ 2, ਮੁਜ਼ੱਫ਼ਰਗੜ੍ਹ 1, ਝੰਗ 1, ਡੇਰਾ ਇਮਾਈਲ ਖ਼ਾਨ 1, ਸ਼ਾਹਪੁਰ 2, ਮੀਆਂਵਾਲੀ 1, ਨਿਹੰਗ 5, ਨਾਮਧਾਰੀ 5 ਨੁੰਮਾਇੰਦੇ। (ਹਫ਼ਤਾਵਾਰ *ਸਿੱਖ ਸਿਪਾਹੀ* ਫ਼ੀਰੋਜ਼ਪੁਰ, 3-10 ਦਸੰਬਰ 1920, ਸਫ਼ਾ 5)।

ਸ਼ਿਵਦੇਵ ਸਿੰਘ ਰਈਸ ਸਿਆਲਕੋਟ ਨੇ ਤਰਮੀਮ ਪੇਸ਼ ਕੀਤੀ ਕਿ ਇਸ ਹਿਸਾਬ ਨਾਲ ਵੀ ਕਮੇਟੀ ਚੁਣ ਲਈ ਜਾਵੇ ਅਤੇ ਇਸ ਦੇ ਨਾਲ ਹੀ ਗਵਰਨਰ ਵਾਲੀ 36

## ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ

ਉਕਤ ਪ੍ਰਬੰਧ ਵਾਸਤੇ ਜੋ ਜੋ ਕਾਰਰਵਾਈ ਹੋਈ ਉਸਦਾ ਸਾਰ ਅਸੀਂ ਹੇਠਾਂ ਪੰਥ ਸੇਵਕ ਵਿਚੋਂ ਦਰਜ ਕਰਦੇ ਹਾਂ।

੧੪ ਤ੍ਰੀਕ ਨੂੰ ਪਤਾ ਲਗਾ ਕਿ ਪੰਥਕ ਚੋਣ ਤੋਂ ਅਗੋਂ ਹੀ ੧੩ ਤ੍ਰੀਕ ਨੂੰ ਸਰਕਾਰ ਨੇ ਇਕ ਸਿਖ ਕਮੇਟੀ ਬਣਾ ਦਿਤੀ ਹੈ। ਇਸ ਗਲ ਨੂੰ ਦੇਖ ਕੇ ੧੪ ਤਰੀਕ ਰਾਤ ਨੂੰ ਸ੍ਰੀ ਅਕਾਲ ਤਖਤ ਦੇ ਉਪਰ ਪੈਹਲੀ ਕਮੇਟੀ ਦੇ ਨੌਂ ਸਜਣ, ਸਰਕਾਰ ਵਲੋਂ ਨਾਮਜ਼ਦ ਕਮੇਟੀ ਦੇ ਮੁਖੀਏ ਤੇ ਕੁਝ ਹੋਰ ਪਤਵੰਤੇ ਇਕਠੇ ਹੋਏ ਤਾਂਕਿ ਮਿਲ ਕੇ ਵਿਚਾਰ ਹੋਵੇ। ਇਕਤ੍ਰਤਾ ਵਿਚ ਕੁਝਕੁ ਸਜਣਾਂ ਦੇ ਨਾਮ ਏਹ ਹਨ:—

ਸਰਦਾਰ ਹਰਬੰਸ ਸਿੰਘ, ਸਰਦਾਰ ਨਿਹਾਲ ਸਿੰਘ ਚੀਫ ਜਜ ਪਟਿਆਲਾ, ਭਾਈ ਜੋਧ ਸਿੰਘ, ਸਰਦਾਰ ਸੁੰਦਰ ਸਿੰਘ ਰਾਮ ਗੜ੍ਹੀਏ, ਸਰਦਾਰ ਬਹਾਦਰ ਸਿੰਘ ਕਪਤਾਨ, ਭਾਈ ਮੇਤਾ ਸਿੰਘ, ਭਾਈ ਹਰਕਿਸ਼ਨ ਸਿੰਘ ਐਮ. ਏ. ਭਾਈ ਚੰਦਾ ਸਿੰਘ ਐਡੀਟਰ ਪੰਥ ਸੇਵਕ, ਭਾਈ ਦੇਵਾ ਸਿੰਘ ਸਕਤਰ ਸਿੰਘ ਸਭਾ, ਭਾਈ ਤੇਜਾ ਸਿੰਘ ਐਮ-ਏ ਪ੍ਰਿੰਸੀਪਲ, ਭਾਈ ਤੇਜਾ ਸਿੰਘ ਐਮ-ਏ ਖਾਲਸਾ ਕਾਲਜ, ਭਾਈ ਹੀਰਾ ਸਿੰਘ ਰਾਗੀ, ਗਿਆਨੀ ਸ਼ੇਰ ਸਿੰਘ, ਭਾਈ ਤੇਜਾ ਸਿੰਘ ਸਕਤਰ ਮਾਝਾ ਦੀਵਾਨ, ਡਾਕਟਰ ਗੁਰਬਖਸ਼ ਸਿੰਘ, ਭਾਈ ਹਰਨਾਮ ਸਿੰਘ ਐਮ-ਏ ਮੁਨਸਫ, ਭਾਈ ਬਹਾਦਰ ਸਿੰਘ ਹਕੀਮ, ਭਾਈ ਸਰਮੁਖ ਸਿੰਘ ਝਬਾਲ, ਸਰਦਾਰ ਚਰਨ ਸਿੰਘ ਨਾਭਾ, ਆਦਿ।

ਸਰਬ ਸੰਮਤੀ ਨਾਲ ਸਰੇਦਾਰ ਸਰਦਾਰ ਸੁੰਦਰ ਸਿੰਘ ਜੀ ਰਾਮਗੜ੍ਹੀਏ ਥਾਪੇ ਗਏ। ਉਸ ਇਕੱਤ੍ਰਤਾ ਵਿਚ ਭਾਈ ਜੋਧ ਸਿੰਘ ਜੀ ਨੇ ਦਸਿਆ ਕਿ ਮਹਾਰਾਜਾ ਸਾਹਿਬ ਪਟਿਆਲਾ ਤੇ ਕੁਝ ਹੋਰ ਸਜਣਾਂ ਨੇ ਲਾਟ ਸਾਹਿਬ ਪੰਜਾਬ ਦੇ ਮਸ਼ਵਰੇ ਨਾਲ ਸ੍ਰੀ ਦਰਬਾਰ ਸਾਹਿਬ ਦੇ ਪਰਬੰਧ ਲਈ ਇਕ ਆਰਜ਼ੀ ਕਮੇਟੀ ਥਾਪ ਦਿਤੀ ਹੈ ਜੋ ਨਿਯਮ ਬਣਾਏਗੀ।

ਇਸ ਰਚਨਾ ਦਾ ਕਾਰਨ ਇਉਂ ਦਸਿਆ ਕਿ ਕੁਝ ਪ੍ਰੋਫੈਸਰ ਖਾਲਸਾ ਕਾਲਜ ਦੇ ਤੇ ਮੈਂ ਕਾਲਜ ਸੰਬੰਧੀ ਪਟਿਆਲੇ ਗਏ ਸੀ। ਓਥੇ ਏਹ ਜ਼ਿਕਰ ਭੀ ਆ ਗਿਆ। ਮਹਾਰਾਜਾ ਸਾਹਿਬ ਨੇ ਫੁਰਮਾਯਾ ਕਿ ਅੱਛਾ ਅਸੀਂ ਇਸ ਬਾਤ ਦਾ ਜ਼ਿਕਰ ਭੀ ਲਾਟ ਸਾਹਿਬ ਨਾਲ ਕਰਾਂਗੇ। ਚੁਨਾਂਚਿ ਆਪ ਲਾਹੌਰ ਆਏ ਅਰ ਏਥੇ ਇਹ ੩੬ ਨਾਮ ਆਰਜ਼ੀ ਤੌਰ ਤੇ ਨਾਮ ਜ਼ਦ ਕੀਤੇ ਗਏ। ਨਾਮ ਇਹ ਹਨ:-

ਸਰਦਾਰ ਸੁੰਦਰ ਸਿੰਘ ਮਜੀਠੀਏ, ਸਰਦਾਰ ਨਿਹਾਲ ਸਿੰਘ ਚੀਫ ਜਜ, ਸਰਦਾਰ ਬਚਿੱਤ੍ਰਸਿੰਘ ਪਟਿਆਲਾ, ਸਰਦਾਰ ਰਘਬੀਰ ਸਿੰਘ ਸੰਧਾ ਵਾਲੀਏ, ਸਰਦਾਰ ਮੋਹਨ ਸਿੰਘ ਰਾਵਲਪਿੰਡੀ, ਭਾਈ ਤਖਤ ਸਿੰਘ ਫੀਰੋਜ਼ਪੁਰ, ਸਰਦਾਰ ਸੁੰਦਰ ਸਿੰਘ ਰਾਮ ਗੜ੍ਹੀਏ, ਭਾਈ ਵਡੇ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸਰਦਾਰ ਸ਼ਿਵਦੇਵ ਸਿੰਘ, ਸ੍ਰ: ਖੜਕ ਸਿੰਘ, ਸਰਦਾਰ ਇੰਦਰ ਫਰੀਦਕੋਟ, ਸ੍ਰ: ਭਾਗ ਸਿੰਘ ਕਲਸੀਆ, ਸਰਦਾਰ ਬਹਾਦਰ ਸਿੰਘ ਕਪਤਾਨ, ਟਿਕਾ ਰਾਮ ਨਰੈਣ ਸਿੰਘ, ਸਰਦਾਰ ਮੋਹਰ ਸਿੰਘ ਲਾਹੌਰ, ਸ੍ਰਦਾਰ ਮਾਨ ਸਿੰਘ ਵਕੀਲ ਅੰਬਾਲਾ ਭਾਈ ਜੋਧ ਸਿੰਘ, ਸ੍ਰਦਾਰ ਹਰਬੰਸ ਸਿੰਘ ਅਟਾਰੀ ਸਰਦਾਰ ਪੂਰਨ ਸਿੰਘ ਕਪੂਰਥਲਾ, ਸਰਦਾਰ ਬਘੇਲ ਸਿੰਘ, ਸਰਦਾਰ ਬਖਤਾਵਰ ਸਿੰਘ ਕਾਠਗੜ੍ਹ, ਸਰਦਾਰ ਤੀਰਥ ਸਿੰਘ ਘਰਜਾਖ, ਬਾਬਾ ਕੇਹਰ ਸਿੰਘ, ਕਪਤਾਨ ਰਾਮ ਸਿੰਘ, ਡਾਕਟਰ ਗੁਰਬਖਸ਼ ਸਿੰਘ, ਸਰਦਾਰ ਰਾਜਾ ਸਿੰਘ ਪਸ਼ੌਰ, ਸਰਦਾਰ ਤੇਜਾ ਸਿੰਘ ਭੁਚਰ, ਸਰਦਾਰ ਉਜਲ ਸਿੰਘ ਐਮ.ਏ. ਸਰਦਾਰ ਤੇਜਾ ਸਿੰਘ ਚੂਹੜ, ਸ੍ਰ: ਹਰਚੰਦ ਸਿੰਘ, ਸਰਦਾਰ ਦੀਦਾਰ ਸਿੰਘ, ਦੋ ਨਿਹੰਗਾਂ ਵਲੋਂ, ਜੀਂਦ ਤੇ ਨਾਭਾ ਵਲੋਂ ਇਕ ਇਕ

ਇਨਾਂ ਦੇ ਮਗਰੋਂ ਸਰਦਾਰ ਨਿਹਾਲ ਸਿੰਘ ਜੀ ਨੇ ਮੁਫੱਸਲ ਬ੍ਰਿਤਾਂਤ ਸੁਣਾਇਆ ਕਿ ਮੈਂ ਖਾਲਸਾ ਕਾਲਜ ਦੇ ਮਾਮਲੇ ਸੰਬੰਧੀ ਆਇਆ ਸੀ ਤੇ ਜਿਸ ਪ੍ਰਕਾਰ ਭਾਈ ਜੋਧ ਸਿੰਘ ਜੀ ਨੇ ਦਸਿਆ ਹੈ ਇਹ ਆਰਜ਼ੀ ਕਮੇਟੀ ਨਿਯਮ ਆਦਿ ਬਨਾਣ ਵਾਸਤੇ ਨਾਮ ਜ਼ਦ ਕੀਤੀ ਗਈ ਹੈ।

ਇਸ ਪਰ ਬਹੁਤ ਬੈਹਸ ਹੋਈ ਕਿ ਇਹ ਕਮੇਟੀ ਪੰਥ ਦੀ ਆਪਣੀ ਚੁਣੀ ਹੋਈ ਨਹੀਂ ਐਵੇਂ ਅੰਦਰ ਆਪੇ ਘੜੀ ਗਈ ਹੈ ਜਿਸ ਲਈ ਪਰਵਾਨ ਨਹੀਂ ਹੋ ਸਕਦੀ। ਲੋੜ ਇਸ ਬਾਤ ਦੀ ਹੈ ਕਿ ਕਲ ੧੫ ਨਵੰਬਰ ਨੂੰ ਭਰੇ ਦੀਵਾਨ ਵਿਚ ਚੋਣ ਹੋਵੇ ਅਰ ਜੋ ਜੋ ਗੁਰਮਤਾ ਪੰਥ ਕਰੇ ਪਰਵਾਨ ਕੀਤਾ ਜਾਏ। ਜੇ ਸ੍ਰੀ ਹਜ਼ੂਰ ਮਹਾਰਾਜਾ ਸਾਹਿਬ ਪਟਿਆਲਾ ਨੂੰ ਸਚ ਮੁਚ ਦਰਦ ਹੈ ਤਦ ਪੰਥ ਦੀ ਭਲਾਈ ਅਰ ਅਸੂਲ ਦੀ ਖਾਤ੍ਰ ਇਕ ਬਾਰ ਫੇਰ ਖੇਚਲ ਕਰਕੇ ਲਾਟ ਸਾਹਿਬ ਪਾਸ ਪਹੁੰਚਣ ਕਿ ਜੋ ਗੁਰਮਤਾ ਕਲ ਸੋਧਿਆ ਜਾਵੇ ਉਸਦੇ ਮੁਤਾਬਕ ਜੋ ਚੋਣ ਹੋਵੇ ਓਹ ਕਮੇਟੀ ਸਰਕਾਰ ਪਾਸੋਂ ਪਰਵਾਨ ਕਰਾ ਦੇਣ। ਇਸ ਰਾਇ ਪਰ ਸਭ ਧਿਰਾਂ ਦੀ ਸੰਮਤੀ ਹੋ ਗਈ ਜਿਸ ਪਰ ਹੇਠ ਲਿਖਿਆ ਗੁਰਮਤਾ ਪਾਸ ਹੋਯਾ:—

ਅਜ ਸ੍ਰੀ ਅਕਾਲ ਤਖਤ ਜੀ ਵਿਖੇ ਤ੍ਰਕਾਲਾਂ ਦੇ ਸਮੇ ਚੋਣਵੇਂ ਸਿਖ ਸਜਣਾਂ ਦੀ ਕਮੇਟੀ ਸ੍ਰ: ਸੁੰਦਰ ਸਿੰਘ ਜੀ ਰਾਮ ਗੜ੍ਹੀਏ ਦੀ ਪਰਧਾਨਗੀ ਹੇਠ ਹੋਈ। ਭਾਈ ਜੋਧ ਸਿੰਘ ਐਮ-ਏ ਨੇ ਉਹਨਾਂ ੩੬ ਸਜਣਾਂ ਦੇ ਨਾਮ ਸੁਣਾਏ ਜੋ ਸ੍ਰੀ ਹਜ਼ੂਰ ਮਹਾਰਾਜਾ ਪਟਿਆਲਾ ਨੇ ਗਵਰਮੈਂਟ ਵਲੋਂ ਨਾਮ ਜ਼ਦ ਕੀਤੇ ਹਨ ਪਰ ਚੂੰਕਿ ਇਹ ਕਮੇਟੀ ਆਰਜ਼ੀ ਹੈ ਇਸ ਲਈ ਕਲ ੧੫ ਮਘਰ ਨੂੰ ਪੰਥ ਦੀ ਰਾਏ ਨਾਲ ਜੋ ਫੈਸਲਾ ਹੋਵੇ ਸੋ ਪਰਵਾਨ ਕੀਤਾ ਜਾਵੇ।

## ੧੫ ਨਵੰਬਰ

੧੫ ਨਵੰਬਰ ਨੂੰ ਸਵੇਰ ਵੇਲੇ ਜੋ ੨ ਪ੍ਰਤਨਿਧ ਆਏ ਹੋਏ ਸਨ ਉਨਾਂ ਨੂੰ ਟਿਕਟ ਦਿਤੇ ਗਏ ਜਿਨਾਂ ਦੀ ਗਿਣਤੀ ੭੪੨ ਸੀ।

੧੨ ਬਜੇ ਸ੍ਰੀ ਅਕਾਲ ਤਖਤ ਦੇ ਸਾਹਮਣੇ ਕੁਲ ਦੇਸ ਦੇਸ਼ਾਂਤ੍ਰਾਂ ਦੀ ਸਿਖ ਸੰਗਤ ਇਕੱਤ੍ਰ ਹੋਈ। ਦਰਸ਼ਕਾਂ ਦੀ ਗਿਣਤੀ ੮ ਹਜ਼ਾਰ ਦੇ ਲਗ ਭਗ ਹੋਸੀ। ਅਰਦਾਸਾ ਹੋ ਕੇ ਪਰਧਾਨ ਦੀ ਚੋਣ ਹੋਈ। ਪਰਧਾਨ ਭਾਈ ਤੇਜਾ ਸਿੰਘ ਐਮ. ਏ. ਪ੍ਰੰਸੀਪਲ ਥਾਪੇ ਗਏ। ਮਗਰੋਂ ਸਰਦਾਰ ਚਰਨ ਸਿੰਘ ਜੀ ਨਾਭਾ ਨੇ ਇਕ ਸ਼ਾਨ ਤੇ ੩੦ ਲਖ ਵਾਲੀ ਕਵਿਤਾ ਪੜ੍ਹੀ ਜੋ ਏਸੇ ਪਰਚੇ ਵਿਚ ਹੋਰ ਥੇ ਦਰਜ ਹੈ।

ਮਗਰੋਂ ਭਾਈ ਜੋਧ ਸਿੰਘ ਤੇ ਸਰਦਾਰ ਨਿਹਾਲ ਸਿੰਘ ਜੀ ਨੇ ਪ੍ਰੋਫੈਸਰਾਂ ਦੇ ਪਟਿਆਲੇ ਜਾਣ, ਓਥੇ ਦਰਬਾਰ ਸਾਹਿਬ ਦਾ ਜ਼ਿਕਰ ਆਣ, ਮਹਾਰਾਜ ਦੇ ਲਾਟ ਸਾਹਿਬ ਪਾਸ ਪਹੁੰਚਣ, ਅਰ ੩੬ ਸਿੰਘਾਂ ਦੇ ਨਾਮ ਜ਼ਦ ਕਰਨ ਦਾ ਬ੍ਰਿਤਾਂਤ ਸੁਣਾਯਾ। ਉਪਰੰਤ ਭਾਈ ਚੰਦਾ ਸਿੰਘ ਐਡੀਟਰ ਪੰਥ ਸੇਵਕ ਨੇ ਰਾਤ ਦੀ ਕਾਰਵਾਈ ਸੁਣਾਈ ਨਾਲੇ ਦਸਿਆ ਕਿ ਅਗੇ ਜੋ ਅਖਤਿਆਰਾਤ ਡੀ. ਸੀ. ਅੰਮ੍ਰਿਤਸਰ ਨੂੰ ਹੁੰਦੇ ਸਨ ਹੁਣ ਉਹ ਅਖਤਿਆਰਾਤ ਸਰਕਾਰ ਨੇ ਆਪਣੇ ਨਾਮਜ਼ਦ ਕੀਤੇ ੩੬ ਸਜਣਾਂ ਨੂੰ ਦੇ ਦਿਤੇ ਹਨ ਜਿਸਤੋਂ ਸਾਬਤ ਹੋਯਾ ਕਿ ਅਗੇ ਜੋ ਸਾਡਾ ਤਨਾਜ਼ਾ ਸਰਕਾਰ ਨਾਲ ਸੀ ਹੁਣ ਸਰਕਾਰ ਨੇ ਆਪ ਲਾਂਭ ਹੋ ਕੇ ਇਨਾਂ ਦੇ ਗਲ ਪਾ ਦਿਤਾ ਹੈ। ਜੇ ਏਹ ਕਮੇਟੀ ਪੰਥ ਆਪ ਚੁਣ ਲੈਂਦਾ ਤਦ ਸਾਡਾ ਕੰਮ ਰਾਸ ਸੀ। ਅਗੇ ਜਦ ਅਸੀਂ ਐਜੀਟੇਸ਼ਨ ਕੀਤੀ ਸੀ ਤਦ ਸਰਕਾਰ ਨੇ ਅਰੂੜ ਸਿੰਘ ਨੂੰ ਹਟਾ ਕੇ ਸਰਦਾਰ ਸੁੰਦਰ ਸਿੰਘ ਰਾਮ ਗੜ੍ਹੀਏ ਨੂੰ ਸਰਬਰਾਹ ਥਾਪ ਦਿਤਾ ਸੀ ਪਰ ਡੀ. ਸੀ. ਅਖਤਿਆਰਾਤ ਬਦਸਤੂਰ ਕਾਇਮ ਰਹੇ ਸੀ ਪਰ ਹੁਣ ਦੀ ਐਜੀਟੇਸ਼ਨ ਦਾ ਇਹ ਨਤੀਜਾ ਨਿਕਲਿਆ ਹੈ ਕਿ ਡੀ. ਸੀ. ਵਾਲੇ ਅਖਤਿਆਰਾਤ ਆਪਣੇ ਵਲੋਂ ਨਾਮਜ਼ਦ ਕੀਤੀ ਕਮੇਟੀ ਨੂੰ ਮੁੰਤਕਿਲ ਕਰ ਦਿਤੇ ਹਨ ਚੂੰਕਿ ਇਹ ਚੋਣ ਪੰਥਕ ਅਸੂਲ ਦੇ ਵਿਰੁਧ ਹੈ ਜਿਸ ਲਈ ਦਾਸ ਇਹ ਗੁਰਮਤਾ ਪੇਸ਼ ਕਰਦਾ ਹੈ।

## ਗੁਰਮਤਾ ਨੰਬਰ ੧

ਚੂੰਕਿ ਜੋ ਕਮੇਟੀ ੩੬ ਸਿੰਘਾਂ ਦੀ ਦਸੀ ਗਈ ਹੈ ਇਹ ਆਰਜ਼ੀ ਹੈ, ਨਾਮਜ਼ਦ ਹੂਈ ਹੈ, ਪੰਥ ਪਾਸੋਂ ਬਿਨਾ ਰਾਏ ਲਏ ਅਤੇ ਪੰਥਕ ਇਕੱਤ੍ਰਤਾ ਤੋਂ ਕੁਲ ਦੋ ਦਿਨ ਪੈਹਲੇ ਚੁਪਚਾਪ ਥਾਪੀ ਗਈ ਹੈ ਜਿਸ ਲਈ ਪਰਵਾਨਗੀ ਯੋਗ ਨਹੀਂ ਜਾਤੇ, ਗੁਰੂ ਪੰਥ ਇਹ ਪਾਸ ਕਰਦਾ ਹੈ ਕਿ ਅਜ ਦੇ ਮਹਾਨ ਇਕੱਠ ਵਿਚ ਕੁਲ ਗੁਰਦੁਆਰਿਆਂ ਵਾਸਤੇ ਕੌਮ ਦੀ ਇਕ ਮੁਕੰਮਲ ਪਰਬੰਧਕ ਕਮੇਟੀ ਚੁਣੀ ਜਾਵੇ ਜਿਸ ਦੀ ਚੋਣ ਇਸ ਪ੍ਰਕਾਰ ਕੀਤੀ ਜਾਵੇ:—

ਤਖਤ ਸਾਹਿਬ ੪, ਹਰਮੰਦਰ ਸਾਹਿਬ ੧, ਅੰਮ੍ਰਿਤਸਰ ੧੩ (੫ ਸ਼ੈਹਰ—੮ ਜ਼ਿਲਾ) ਲਾਹੌਰ, ਫੀਰੋਜ਼ਪੁਰ ੪, ਲੁਦਿਆਣਾ ੬, ਗੁਰਦਾਸ ਪੁਰ ੪, ਸਿਆਲਕੋਟ ੪, ਮਿੰਟਗੁਮਰੀ ੨, ਮੁਲਤਾਨ ੧, ਗੁਜਰਾਂਵਾਲਾ ੪, ਗੁਜਰਾਤ ੨, ਜਾਲੰਧਰ ੪, ਹੁਸ਼ਿਆਰਪੁਰ ੨ ਜੇਹਲਮ ੨, ਰਾਵਲਪਿੰਡੀ ੪, ਅਟਕ ੧, ਸ਼ੇਖੂਪੁਰਾ ੭, ਲੈਲਪੁਰ ੬, ਡੇਰਾ ਗਾਜ਼ੀ ਖਾਂ ੧, ਸਰਹਦੀ ਸੂਬਾ ੧੦, (ਕੋਹਾਟ ੨—ਪਸ਼ੌਰ ੪, ਐਬਟਾਬਾਦ ੨, ਬੰਨੂੰ ੨) ਅੰਬਾਲਾ ੨, ਦਿਲੀ ੨, ਰੋਹਤਕ, ਗੁੜਗਾਉਂ, ਹਿਸਾਰ, ਕਰਨਾਲ ਇਕ ਇਕ, ਪਟਿਆਲਾ ਨਾਭਾ ੫, ਜੀਂਦ ੪, ਫਰੀਦਕੋਟ ੨, ਕਲਸੀਆ ੨, ਮਲੇਰਕੋਟਲਾ ੨, ਕਪੂਰਥਲਾ ੨, ਕਸ਼ਮੀਰ ੨, ਮੁਜ਼ਫਰਗੜ੍ਹ ੧, ਝੰਗ ੧, ਡੇਰਾ ਇਸਮਾਈਲ ਖਾਂ ੧, ਸ਼ਾਹਪੁਰ ੨, ਮੀਆਂਵਾਲੀ ੧, ਨਿਹੰਗ ੫, ਨਾਮਧਾਰੀ ੫,।

ਅਤੇ ਚੂੰਕਿ ਸਰਦਾਰ ਨਿਹਾਲ ਸਿੰਘ ਜੀ ਐਮ. ਏ. ਨੇ ਪੰਥ ਨੂੰ ਯਕੀਨ ਦਲਾਯਾ ਹੈ ਕਿ ਮਹਾਰਾਜਾ ਸਾਹਿਬ ਪਟਿਆਲਾ ਪੰਥ ਦੀ ਸੇਵਾ ਲਈ ਤਿਆਰ ਹਨ ਏਸ ਵਾਸਤੇ ਪੰਥ ਦੀ ਬੇਹਤਰੀ ਲਈ ਸੰਗਤ ਵਲੋਂ ਬੇਨਤੀ ਕੀਤੀ ਜਾਂਦੀ ਹੈ ਕਿ ਸ੍ਰੀ ਜੀ ਪੰਥ ਦੇ ਇਸ ਕਾਰਜ ਨੂੰ ਸਿਰੇ ਚਾੜ੍ਹ ਦੇਣ ਅਰਥਾਤ ਅਜ ਵਾਲੀ ਪੰਥਕ ਕਮੇਟੀ ਨੂੰ ਹੀ ਸਰਕਾਰ ਪਾਸੋਂ ਮਨਜ਼ੂਰ ਕਰਾ ਦੇਣ।

ਸਰਦਾਰ ਚਰਨ ਸਿੰਘ ਜੀ ਨਾਭਾ, ਭਾਈ ਮੇਤਾ ਸਿੰਘ ਜੀ, ਤੇ ਭਾਈ ਤੇਜਾ ਸਿੰਘ ਜੀ ਨੇ ਤਾਈਦ ਕੀਤੀ ਨਾਲੇ ਦਸਿਆ ਕਿ ਚੂੰਕਿ ਰਾਤ ੩੬ ਸਜਣਾਂ ਦੇ ਪ੍ਰਤਿਨਧਾਂ ਨੇ ਭੀ ਇਹ ਸਮਝੌਤਾ ਕਰ ਲਿਆ ਸੀ ਤੇ ਭਲਾਈ ਭੀ ਪੰਥ ਦੀ ਏਸੇ ਵਿਚ ਹੈ ਜਿਸ ਵਾਸਤੇ ਇਹ ਗੁਰਮਤਾ ਜ਼ਰੂਰ ਪਰਵਾਨ ਕੀਤਾ ਜਾਵੇ।

## ਤਰਮੀਮ ਨੰ: (ੳ)

ਇਨ੍ਹਾਂ ਦੇ ਮਗਰੋਂ ਸਰਦਾਰ ਸ਼ਿਵਦੇਵ ਸਿੰਘ ਜੀ ਰਈਸ ਸਿਆਲਕੋਟ ਨੇ ਇਹ ਤਰਮੀਮ ਪੇਸ਼ ਕੀਤੀ:—

ਪੰਥ ਵਲੋਂ ਅਜ ਜੋ ਕਮੇਟੀ ਭਾਈ ਚੰਦਾ ਸਿੰਘ ਜੀ ਐਡੀਟਰ ਪੰਥਸੇਵਕ ਦੀ ਤਜਵੀਜ਼ ਅਨੁਸਾਰ ਚੁਣੀ ਜਾਣ ਲਗੀ ਹੈ ਬੇਸ਼ਕ ਇਸੀ ਤਰਾਂ ਚੁਣੀ ਜਾਵੇ ਲੇਕਨ ਜੋ ਕਮੇਟੀ ਸਰਕਾਰ ਦੇ ਮਸ਼ਵਰੇ ਨਾਲ ਮਹਾਰਾਜਾ ਪਟਿਆਲਾ ਤੇ ਕੁਝ ਸਜਣਾਂ ਨੇ ੩੬ ਸਿੰਘਾਂ ਦੀ ਨਾਮਜ਼ਦ ਕੀਤੀ ਹੈ ਉਹ ਭੀ ਵਖਰੀ ਕੈਮ ਰਹੇ ਤੇ ਅਜ ਵਾਲੀ ਕਮੇਟੀ ਵਿਚੋਂ ਖਾਰਜ ਸਾਧਕ ਕਮੇਟੀ ਚੁਣਕੇ ਉਸਦੇ ਨਾਲ ਕੰਮ ਕਰੇ।

ਸ੍ਰ: ਹਰਬੰਸ ਸਿੰਘ ਜੀ ਅਟਾਰੀ ਨੇ ਇਸ ਦੀ ਤਾਈਦ ਕੀਤੀ ਜਿਸ ਕਰਕੇ ਇਸ ਪਰ ਬਹੁਤ ਲੰਮੀ ਚੌੜੀ ਬੈਹਸ ਹੋਈ ਜਿਸ ਵਿਚ ਸ਼ਾਮਹੋ ਪੈ ਗਈ ਅਰ ਮੀਟਿੰਗ ੯ ਵਜੇ ਰਾਤ ਤਕ ਮੁਲਤਵੀ ਕੀਤੀ ਗਈ। ਰਾਤ ਨੂੰ ੯ ਵਜੇ ਗੁਰੂ ਕੇ ਬਾਗ ਵੁਹਾਇਆਂ ਦੇ ਕੋਲ ਪ੍ਰਤਿਨਿਧਾਂ ਦੀ ਖਿਦਮਤ ਹੋਈ। ਇਸ ਵਕਤ ਸਰਦਾਰ ਸ਼ਿਵਦੇਵ ਸਿੰਘ ਜੀ ਨੇ ਆਪਣੀ ਤਰਮੀਮ ਵਾਪਸ ਲੈ ਲਈ ਜਿਸ ਕਰਕੇ ਇਹ ਫਿਰ ਗਈ ਅਰ ਪਹਿਲਾ ਗੁਰਮਤਾ ਬਹਾਲ ਰਿਹਾ।

## ਤਰਮੀਮ (ਅ)

ਭਾਈ ਮੰਗਲ ਸਿੰਘ ਜੀ ਨਾਮਧਾਰੀ ਨੇ ਪੇਸ਼ ਕੀਤਾ ਕਿ ਇਸ ਕਮੇਟੀ ਵਿਚ ਕੁਲ ਨਾਨਕ ਪੰਥੀਆਂ (ਉਦਾਸੀਆਂ) ਨਿਰਮਲਿਆਂ ਦੇ ਨਾਮ ਧਾਰੀਆਂ, ਸੁਥਰਿਆਂ, ਦੇ ਦਸ ਦਸ ਪ੍ਰਤਿਨਿਧ ਲਏ ਜਾਵਨ। ਇਸ ਦੀ ਤਾਈਦ ਭਾਈ ਹਰਨਾਮ ਸਿੰਘ ਜੀ ਨਾਮਧਾਰੀ ਤੇ ਭਾਈ ਪੂਰਨ ਸਿੰਘ ਜੀ ਨੇ ਕੀਤੀ। ਭਾਈ ਸੁਧ ਸਿੰਘ ਜੀ ਭਾਈ ਮੋਤਾ ਸਿੰਘ ਜੀ ਭਾਈ ਤੇਜਾ ਸਿੰਘ ਜੀ ਗਿਆਨੀ ਸ਼ੇਰ ਸਿੰਘ ਜੀ ਭਾਈ ਕਰਤਾਰ ਸਿੰਘ ਝਬਰ ਨੇ ਵਿਰੋਧਤਾ ਕੀਤੀ ਕਿ ਇਹ ਸਿੱਖਿਆ ਅੰਤ ਨੂੰ ਹਾਨੀ ਕਾਰਕ ਸਾਬਤ ਹੋਵੇਗਾ। ਜੋ ਸਿਖ ਹੁਕਮ ਨਾਮੇ ਵਿਚ ਦਸੇ ਪੰਜਾਂ ਕਕਿਆਂ ਦਾ ਧਾਰਨੀ ਹੋਵੇ ਓਹੀ ਜ਼ਿਲੇਵਾਰ ਵੋਟ ਅਨੁਸਾਰ ਆਉਣਾ ਚਾਹੀਦਾ ਹੈ ਜਿਸ ਲਈ ਨਾਮਧਾਰੀ ਨਿਰਮਲਿਆਂ ਦੇ ਕਿਉਂਕਿ ਇਨਾਂ ਦਾ ਖਾਸ ਜਗਾ ਕਿਤੇ ਨਹੀਂ ਬਾਕੀ ਜ਼ਿਲੇਵਾਰ ਚੁਣੇ ਜਾਣੇ ਨਾਮਧਾਰੀ ਭੀ ਜ਼ਿਲੇਵਾਰ ਆਵਨ।

ਏਹ ਤਰਮੀਮ ਭੀ ਭਾਈ ਮੰਗਲ ਸਿੰਘ ਜੀ ਨੇ ਵਾਪਸ ਲੈ ਲਈ ਜਿਸ ਕਾਰਨ ਗਿਰ ਗਈ।

## ਤਰਮੀਮ (ੲ)

ਤੀਜੀ ਤਰਮੀਮ ਭਾਈ ਤੇਜਾ ਸਿੰਘ ਜੀ ਐਮ. ਏ. ਨੇ ਪੇਸ਼ ਕੀਤੀ ਕਿ ਜੋ ਨਾਮ ਭਾਈ ਤੇਜਾ ਸਿੰਘ ਜੀ ਨੇ ਜ਼ਿਲੇਵਾਰ ਪੰਥ ਦੇ ਪੇਸ਼ ਕੀਤੇ ਹਨ ਉਨਾਂ ਵਿਚ ਇਹ ਵਧਾਏ ਜਾਣੇ ਚਾਹੀਦੇ ਹਨ:—

ਸਿੰਧ ੯, ਯੂ. ਪੀ. ੨, ਬੀਕਾਨੇਰ ੨, ਰਿਆਸਤਾਂ ੧੫, ਬੰਗਾਲ ੪, ਆਸਾਮ ੧, ਸਿੰਘਈ ੧, ਚੀਨਾਂ ੧, ਕੈਨੇਡਾ ੧, ਕੈਲੀਫੋਰਨੀਆ ੧, ਬਰਮਾ ੧, ਸੀਸਤਾਨ, ਬਲੋਚਸਤਾਨ ੧, ਸ਼ਿਮਲਾ ੧, ਪੁੰਛ ੧, ਕਾਬਲ ੧, ਚੂੰਕਿ ਇਨਾਂ ਵਿਚੋਂ ਕਈ ਇਲਾਕੇ ਦੁਰਾਡੇ ਹਨ ਇਸ ਲਈ ਉਨਾਂ ਦੇ ਉਤਰ ਆਵਣੇ ਤਕ ਬਾਕੀ ਕਮੇਟੀ ਆਪਣਾ ਕੰਮ ਆਰੰਭ ਲਵੇ। ਦੂਰਦਰਾਜ਼ ਦਾ ਖਾਲਸਾ ਆਪਣੇ ਵਲੋਂ ਛੇਤੀ ਤੋਂ ਛੇਤੀ ਪੰਜਾਬ ਵਿਚੋਂ ਅਪਣੇ ੨, ਪ੍ਰਤਿਨਿਧ ਥਾਪ ਦੇਣ। ਤਾਂ ਕਿ ਉਨਾਂ ਦੀ ਰਾਏ ਪੰਥ ਦੇ ਨਾਲ ਨਾਲ ਰਹੇ।

ਇਹ ਤਜਵੀਜ਼ ਸਰਬ ਸੰਮਤੀ ਨਾਲ ਹੋ ਗਈ ਜਿਸ ਕਰਕੇ ਕੁਲ ੧੭੯ ਸਜਣਾਂ ਦੀ ਗਿਣਤੀ ਹੋ ਗਈ ਤੇ ਗੁਰਮਤਾ ਸਰਬ ਸੰਮਤੀ ਨਾਲ ਪਾਸ ਹੋਗਿਆ ਦੀਵਾਨ ੨ ਵਜੇ ਰਾਤ ਦੇ ਸਮਾਪਤ ਹੋਇਆ।

## ੧੬ ਤਰੀਕ

ਰਾਤ ਦੇ ਗੁਰਮਤੇ ਅਨੁਸਾਰ ੧੬ ਤਰੀਕ ਨੂੰ ੯ ਵਜੇ ਕੁਲ ਜ਼ਿਲਿਆਂ ਦੇ ਪ੍ਰਤਿਨਿਧਾਂ ਨੇ ਆਪਣੇ ੨ ਮੈਂਬਰ ਚੁਣੇ ਜਿਨਾਂ ਦਾ ਅਗੇ ਵੇਰਵਾ ਦਿਤਾ ਗਿਆ ਹੈ।

੧ ਵਜੇ ਦੁਪੈਹਰ ਨੂੰ ਸ੍ਰੀ ਅਕਾਲ ਤਖਤ ਦੇ ਹਜ਼ੂਰ ਫਰ ਸਮੂਹ ਖਾਲਸਾ ਇਕਠਾ ਹੋਯਾ ਭਾਈ ਤੇਜਾ ਸਿੰਘ ਨੇ ਰਾਤ ਦੀ ਸਾਰੀ ਕਾਰਵਾਈ ਸੁਣਾਈ ਅਰ ਕੁਲ ਖਾਲਸਾ ਜੀ ਨੇ ਪਰਵਾਨ ਕੀਤੀ।

## ਗੁਰਮਤਾ ਨੰ: ੨

ਮਗਰੋਂ ਦੂਜਾ ਗੁਰਮਤਾ ਸ੍ਰ: ਚਰਨ ਸਿੰਘ ਜੀ ਨਾਭਾ ਨੇ ਪੇਸ਼ ਕੀਤਾ ਕਿ:—

ਪਰਵਾਨ ਹੋਯਾ ਕਿ ਇਸ ਵਡੀ ਕਮੇਟੀ ਨੂੰ ਅਧਿਕਾਰ ਹੈ ਕਿ ਆਪਣੇ ਵਿਚੋਂ ਅਤੇ ਹੋਰ ਯੋਗ ਸਜਣਾਂ ਦੀ ੭੨ ਮੈਂਬਰਾਂ ਦੀ ਇਕ ਕਮੇਟੀ ਚੁਣੇ ਜਿਸ ਦੇ ਹਥ ਸ੍ਰੀ ਦਰਬਾਰ ਸਾਹਿਬ ਅਤੇ ਸੰਬੰਧਤ ਗੁਰਦੁਆਰਿਆਂ ਦਾ ਹਰ ਪ੍ਰਕਾਰ ਦਾ ਪਰਬੰਧ ਹੋਵੇ।

ਇਸ ਦੀ ਤਾਈਦ ਬਾਵਾ ਹਰ ਕਿਸ਼ਨ ਸਿੰਘ ਜੀ ਐਮ. ਏ. ਨੇ ਕੀਤੀ। ਗੁਰਮਤਾ ਸਰਬ ਸੰਮਤੀ ਨਾਲ ਪਾਸ ਹੋਯਾ।

## ਗੁਰਮਤਾ ਨੰ: ੩

ਭਾਈ ਕਰਤਾਰ ਸਿੰਘ ਝਬਰ ਨੇ ਪੇਸ਼ ਕੀਤਾ ਕਿ ਇਹ ਦੀਵਾਨ ਸ੍ਰੀ ਹਜ਼ੂਰ ਮਹਾਰਾਜਾ ਸਾਹਿਬ ਬਹਾਦਰ ਪਟਿਆਲਾ ਪਰ ਪੂਰਨ ਭਰੋਸਾ ਤੇ ਵਿਸ਼ਵਾਸ ਪ੍ਰਗਟ ਕਰਦਾ ਹੋਯਾ ਉਸ ਕਮੇਟੀ ਦੇ ਮੈਂਬਰਾਂ ਨੂੰ ਭੀ ਆਪਣੀ ਕਮੇਟੀ ਵਿਚ ਚੁਣਕੇ ਲੈਂਦਾ ਹੈ ਜੋ ਸ੍ਰੀ ਹਜ਼ੂਰ ਜੀ ਨੇ ਸ੍ਰੀ ਦਰਬਾਰ ਸਾਹਿਬ ਤੇ ਸੰਬੰਧਤ ਗੁਰਦੁਆਰਿਆਂ ਦਾ ਸਰਕਾਰ ਤੋਂ ਪ੍ਰਬੰਧ ਲੈਣ ਲਈ ਨੀਯਤ ਹੈ ਇਹ ੭੨ ਮੈਂਬਰਾਂ ਦੀ ਕਮੇਟੀ ਵਿਚ ਸ਼ਾਮਲ ਸਮਝੀ ਜਾਵੇ।

## ਗੁਰਮਤਾ ਨੰ: ੪

ਭਾਈ ਮੋਤਾ ਸਿੰਘ ਜੀ ਨੇ ਇਸਦੀ ਤਾਈਦ ਕੀਤੀ ਅਰ ਸਰਬ ਸੰਮਤੀ ਨਾਲ ਪਾਸ ਹੋਯਾ।

ਪਰਧਾਨ ਜੀ ਨੇ ਪੇਸ਼ ਕੀਤਾ ਕਿ ਪੰਜਾਂ ਪਿਆਰਿਆਂ ਦੀ ਇਕ ਕਮੇਟੀ ਚੁਣੀ ਜਾਵੇ ਜੋ ਕਮੇਟੀ ਦੇ ਪਹਿਲੇ ਸਮਾਗਮ ਪਰ ਮੈਂਬਰਾਂ ਦੀ ਪੜਤਾਲ ਕਰੇ ਕਿ ਆਯਾ ਹੁਕਮ ਨਾਮੇ ਵਿਚ ਦਸੇ ਪੰਜੇ ਧਾਰਨਾ ਦੇ ਮੈਂਬਰ ਧਾਰਨੀ ਹਨ ਕਿ ਨਹੀਂ। ਜਿਸ ਮੈਂਬਰ ਵਿਚ ਕੋਈ ਉਣਤਾਈ ਦੇਖਣ ਤਨਖਾਹ ਲਾਣ ਓਹ ਬਖਸ਼ਾਲਵੇ ਜੋ ਨਾ ਬਖਸ਼ਾਵੇ ਉਹ ਮੈਂਬਰ ਨਾ ਲਿਆ ਜਾਵੇ ਸਰਬ ਸੰਮਤੀ ਨਾਲ ਪਾਸ ਹੋ ਗਿਆ।

## ਪੜਤਾਲੀਆ ਕਮੇਟੀ

ਇਹ ਸਜਣ ਪੜਤਾਲੀਆ ਕਮੇਟੀ ਦੇ ਮੈਂਬਰ ਚੁਣੇ ਗਏ:—

ਭਾਈ ਮੋਤਾ ਸਿੰਘ ਜੀ, ਭਾਈ ਤੇਜਾ ਸਿੰਘ ਸਕੱਤਰ ਮਾਝਾ ਦੀਵਾਨ, ਭਾਈ ਹਰਕਿਸ਼ਨ ਸਿੰਘ ਜੀ ਐਮ. ਏ., ਭਾਈ ਤੇਜਾ ਸਿੰਘ ਜੀ ਐਮ. ਏ. ਭਾਈ ਬਲਵੰਤ ਸਿੰਘ ਜੀ ਕੁਲਾ, ਭਾਈ ਬਖਸ਼ੀਸ਼ ਸਿੰਘ ਜੀ ਉਸ ਵਕਤ ਗ੍ਰੰਥੀ ਦੀ ਸੇਵਾ ਲਈ।

ਅੰਤ ਵਿਚ ਫੈਸਲਾ ਕੀਤਾ ਗਿਆ ਕਿ ਅਜ ਵਾਲੀ ਚੁਣੀ ਪ੍ਰਬੰਧਕ ਕਮੇਟੀ ਦੇ ਕੁਲ ਮੈਂਬਰ ੧੨ ਦਸੰਬਰ ਨੂੰ ਸ੍ਰੀ ਅਕਾਲ ਤਖਤ ਸਾਹਿਬ ਇਕੱਠੇ ਹੋਣ। ਉਤਨੀ ਦੇਰ ਤਕ ਸਕੱਤਰ ਸਰਦਾਰ ਸੁੰਦਰ ਸਿੰਘ ਜੀ ਰਾਮਗੜੀਏ ਤੇ ਮੀਤ ਸੇਵਕ ਬਾਵਾ ਹਰ ਕਿਸ਼ਨ ਸਿੰਘ ਜੀ ਨੀਯਤ ਕੀਤੇ ਗਏ। ਅਰਦਾਸਾ ਸੋਧਕੇ ਬੜੇ ਪ੍ਰੇਮ ਤੇ ਸ਼ਾਂਤੀ ਨਾਲ ਦੀਵਾਨ ਸਮਾਪਤ ਕੀਤਾ ਗਿਆ।

## ਮੈਂਬਰਾਂ ਦੇ ਨਾਮ

ਅੰਮ੍ਰਿਤਸਰ

ਸਰਦਾਰ ਸੁੰਦਰ ਸਿੰਘ ਜੀ ਮਜੀਠੀਏ ਸ੍ਰ: ਸੁੰਦਰ ਸਿੰਘ ਜੀ ਰਾਮਗੜੀਏ ਸ੍ਰ: ਦੇਵਾ ਸਿੰਘ ਜੀ ਸਕੱਤਰ ਭਾਈ ਤੇਜਾ ਸਿੰਘ ਜੀ ਐਡੀਟਰ ਪੰਥ ਸੇਵਕ ਸਰਦਾਰ ਗੁਰਬਖਸ਼ ਸਿੰਘ ਗਯਾਨੀ

ਜੇਹਲਮ

ਭਾਈ ਤੇਜਾ ਸਿੰਘ ਜੀ ਹਜ਼ੂਰੀਆ ਭਾਈ ਮਤਾਬ ਸਿੰਘ ਜੀ ਜੇਹਲਮ

ਸਿਆਲਕੋਟ

ਸਰਦਾਰ ਖੜਕ ਸਿੰਘ ਜੀ ਰਈਸ ਸਰਦਾਰ ਸ਼ਿਵਦੇਵ ਸਿੰਘ ਜੀ ਸਰਦਾਰ ਜਵਾਹਰ ਸਿੰਘ ਜੀ ਸਰਦਾਰ ਗੰਗਾ ਸਿੰਘ ਜੀ।

ਸਿੰਧ ਵਲੋਂ

ਦੀਵਾਨ ਲੀਲਾਰਾਮ ਸਿੰਘ ਜੀ ਦੀਵਾਨ ਚੂਹੜ ਸਿੰਘ ਜੀ ਭਾਈ ਹੋਤੂ ਸਿੰਘ ਜੀ ਭਾਈ ਭਗਤ ਸਿੰਘ ਜੀ ਹਾਲਾ ਨਵਾਂ ਭਾਈ ਅਤਰ ਸਿੰਘ ਜੀ ਕਰਾਚੀ ਭਾਈ ਗੋਕਲ ਸਿੰਘ ਜੀ ਗੜ੍ਹੀ ਯਾਸੀਨ ਭਾਈ ਬਾਵਾ ਸਿੰਘ ਜੀ ਸ਼ਿਕਾਰਪੁਰ ਦੀਵਾਨ ਰਤਨ ਸਿੰਘ ਜੀ ਤੈਬ।

ਕੈਂਬਲ

ਭਾਈ ਸੰਤੋਖ ਸਿੰਘ ਜੀ ਸੈਕਟਰੀ

ਦਿੱਲੀ

ਸਰਦਾਰ ਸੂਰਤ ਸਿੰਘ ਜੀ ਠੇਕੇਦਾਰ।

ਜਾਲੰਧਰ

ਭਾਈ ਮੋਤਾ ਸਿੰਘ ਜੀ ਪਾਤਾਰਾ ਗਿਆਨੀ ਇੰਦਰ ਸਿੰਘ ਜੀ ਜੰਡੇ ਸਰਾਏ ਸਰਦਾਰ ਬਾਲ ਸਿੰਘ ਜੀ ਥੋਰ ਪਿੰਡ ਸਰਦਾਰ ਜੋਗਿੰਦਰ ਜੀ ਖੁਰਦ ਪੁਰ।

ਨੋਟ—ਜੇ ਉਕਤ ਸਾਹਿਬਾਂ ਵਿਚੋਂ ਕੋਈ ਸ਼ਾਮਲ ਨਾ ਹੋਏ ਤਦ ਸਰਦਾਰ ਬੰਮਨ ਸਿੰਘ ਜੀ ਥਾਪੇ ਜਾਨ।

ਅਟਕ—

ਸਰਦਾਰ ਅਮਰ ਸਿੰਘ ਜੀ ਐਡੀਟਰ ਲਾਇਲ ਗਜ਼ਟ।

ਐਬਟਾਬਾਦ—ਸਰਦਾਰ ਲਖਮੀ ਸਿੰਘ ਜੀ ਸਰਦਾਰ ਗੁਲਾਬ ਸਿੰਘ ਜੀ।

ਲਾਇਲਪੁਰ

ਸਰਦਾਰ ਹਰਚੰਦ ਸਿੰਘ ਜੀ ਸਰਦਾਰ ਬਖਸ਼ੀਸ਼ ਸਿੰਘ ਜੀ ਸਰਦਾਰ ਤੇਜਾ ਸਿੰਘ ਜੀ ਸਮੁੰਦਰੀ ਸਰਦਾਰ ਸਾਧੂ ਸਿੰਘ ਜੀ ਜਮਾਦਾਰ ਸਰਦਾਰ ਬੂਟਾ ਜੀ ਉਪਦੇਸ਼ਕ ਸਰਦਾਰ ਸਾਵਨ ਸਿੰਘ ਜੀ ਜ਼ੈਲਦਾਰ।

ਰਾਵਲਪਿੰਡੀ

ਸਰਦਾਰ ਸੋਹਨ ਸਿੰਘ ਜੀ ਗਿਆਨੀ ਸ਼ੇਰ ਸਿੰਘ ਜੀ ਸਰਦਾਰ ਤੇਜਾ ਸਿੰਘ ਜੀ ਵਕੀਲ ਸਰਦਾਰ ਜੋਧ ਸਿੰਘ ਜੀ ਐਮ. ਏ.।

ਪਟਿਆਲਾ

ਭਾਈ ਸੇਵਾ ਸਿੰਘ ਜੀ ਠੀਕਰੀ ਵਾਲਾ ਭਾਈ ਹਰਬੰਸ ਸਿੰਘ ਜੀ ਐਮ. ਏ. ਭਾਈ ਹਰਨਾਮ ਸਿੰਘ ਜੀ ਮੀਰਹੇੜੀ ਭਾਈ ਤੇਜਾ ਸਿੰਘ ਭਸੌੜ।

ਨੋਟ—ਜੇ ਬਾਬੂ ਤੇਜਾ ਸਿੰਘ ਜੀ ਨਾ ਮੰਨਣ ਤਦ ਭਾਈ ਮੰਗਾ ਸਿੰਘ ਜੀ ਪਿੰਡ ਕਲੌੜ ਵਾਲੇ ਜਾਵਨ

ਲਾਹੌਰ

ਸਰਦਾਰ ਬਚਨ ਸਿੰਘ ਜੀ ਹੁਸ਼ਿਆਰ ਸਰਦਾਰ ਸੁਰੈਣ ਸਿੰਘ ਜੀ ਗਿਲ ਸਰਦਾਰ ਸੁੰਦਰ ਸਿੰਘ ਜੀ ਲਾਇਲਪੁਰੀ ਸਰਦਾਰ ਗੁਰਬਖਸ਼ ਸਿੰਘ ਜੀ ਸਰਦਾਰ ਸਾਧੂ ਸਿੰਘ ਜੀ ਨਾਮਧਾਰੀ ਭਾਈ ਧਿਆਨ ਸਿੰਘ ਜੀ।

ਗੁਰਦਾਸਪੁਰ

ਸਰਦਾਰ ਜਗਜੀਤ ਸਿੰਘ ਜੀ ਹਰਸੀਆ ਸਰਦਾਰ ਲਾਲ ਸਿੰਘ ਜੀ ਅਲਾਵਲਪੁਰ ਸ੍ਰ: ਕੇਹਰ ਸਿੰਘ ਜੀ ਸ਼ੇਖੂਪੁਰਾ ਸਰਦਾਰ ਲਾਲ ਸਿੰਘ ਜੀ ਕਾਂਨ।

ਮੈਂਬਰੀ ਕਮੇਟੀ ਵੀ ਕਾਇਮ ਰਹੇ ਤੇ ਅੱਜ ਵਾਲੀ ਕਮੇਟੀ ਚੋਂ ਐਗਜ਼ੈਕਟਿਵ ਚੁਣੀ ਜਾਵੇ ਜਿਹੜੀ 36 ਮੈਂਬਰੀ ਨਾਲ ਮਿਲ ਕੇ ਕੰਮ ਕਰੇ। ਇਸ ਮਤੇ 'ਤੇ ਬਹੁਤ ਬਹਿਸ ਹੋਈ। ਅਖ਼ੀਰ ਜਦ ਰਾਤ ਦੇ 9 ਵਜ ਗਏ ਤਾਂ ਮੀਟਿੰਗ ਕੁਝ ਚਿਰ ਵਾਸਤੇ ਮੁਲਤਵੀ ਕਰ ਦਿੱਤੀ ਗਈ। ਮਗਰੋਂ ਸ਼ਿਵਦੇਵ ਸਿੰਘ ਨੇ ਆਪਣੀ ਤਰਮੀਮ ਵਾਪਿਸ ਲੈ ਲਈ।

ਰਾਤ ਦਸ ਵਜੇ ਫਿਰ ਮੀਟਿੰਗ ਸ਼ੁਰੂ ਹੋਈ ਤਾਂ ਮੰਗਲ ਸਿੰਘ ਨਾਮਧਾਰੀ ਨੇ ਤਰਮੀਮ ਪੇਸ਼ ਕੀਤੀ ਕਿ ਉਦਾਸੀਆਂ, ਨਿਰਮਲਿਆਂ, ਨਾਮਧਾਰੀਆਂ, ਸੁਥਰਿਆਂ ਦੇ ਵੱਖ-ਵੱਖ ਨੁਮਾਇੰਦੇ ਲਏ ਜਾਣ। ਭਾਈ ਕਰਤਾਰ ਸਿੰਘ ਝੱਬਰ, ਮਾ: ਮੋਤਾ ਸਿੰਘ ਤੇ ਗੰਗਾ ਸਿੰਘ ਨੇ ਇਸ ਦੀ ਵਿਰੋਧਤਾ ਕੀਤੀ ਤੇ ਕਿਹਾ ਕਿ ਇਸ ਨਾਲ ਪੰਥ ਵਿਚ ਵੰਡੀਆਂ ਪੈ ਜਾਣਗੀਆਂ। ਸਹੀ ਇਹੀ ਹੈ ਕਿ ਇਨ੍ਹਾਂ ਵਿਚੋਂ ਵੀ ਜੇ ਕੋਈ ਅੰਮ੍ਰਿਤਧਾਰੀ ਹੈ ਤਾਂ ਉਹ ਆਪਣੇ ਇਲਾਕੇ ਵਿਚੋਂ ਚੁਣ ਕੇ ਆ ਸਕਦਾ ਹੈ। ਇਸ 'ਤੇ ਮੰਗਲ ਸਿੰਘ ਨੇ ਤਰਮੀਮ ਵਾਪਿਸ ਲੈ ਲਈ। (ਹਫ਼ਤਾਵਾਰ *ਸਿੱਖ ਸਿਪਾਹੀ* ਫ਼ੀਰੋਜ਼ਪੁਰ, 3-10 ਦਸੰਬਰ 1920, ਸਫ਼ਾ 6)।

ਤੀਜੀ ਤਰਮੀਮ ਪ੍ਰਿੰਸੀਪਲ ਤੇਜਾ ਸਿੰਘ ਨੇ ਪੇਸ਼ ਕੀਤੀ ਤੇ ਹੋਰ ਇਲਾਕਿਆਂ ਵਾਸਤੇ ਨੁਮਾਇੰਦਗੀ ਰਖਣ ਵਾਸਤੇ ਕਿਹਾ: ਸਿੰਧ 8, ਯੂ.ਪੀ. 2, ਬੀਕਾਨੇਰ 2, ਬੰਗਾਲ 5, ਹਾਂਗਕਾਂਗ, ਸ਼ਿੰਘਾਈ, ਕਨੇਡਾ, ਕੈਲੀਫ਼ੋਰਨੀਆ, ਬਰਮਾ, ਸੀਸਤਾਨ, ਬਲੋਚਿਸਤਾਨ, ਸ਼ਿਮਲਾ, ਪੁਣਛ, ਕਾਬਲ ਇਕ-ਇਕ। ਇੰਵ ਇਹ 179 ਮੈਂਬਰੀ ਬਣ ਜਾਵੇਗੀ। ਇਹ ਤਰਮੀਮ ਇਕ-ਰਾਏ ਨਾਲ ਮਨਜ਼ੂਰ ਹੋ ਗਈ।

16 ਨਵੰਬਰ ਨੂੰ ਸਵੇਰੇ 9 ਵਜੇ ਚੰਦਾ ਸਿੰਘ ਨੇ ਕਾਰਵਾਈ ਸ਼ੁਰੂ ਕੀਤੀ ਤੇ ਰਾਤ ਦੀ ਕਾਰਵਾਈ ਸੁਣਾ ਕੇ ਸੰਗਤ ਦੀ ਮਨਜ਼ੂਰੀ ਲਈ। ਇਸ ਵਿਚ ਗੁਰਮਤਾ ਪਾਸ ਹੋਇਆ ਕਿ ਮੁਕੰਮਲ ਕਮੇਟੀ ਵਿਚੋਂ ਇਕ 72 ਮੈਂਬਰੀ ਕਮੇਟੀ ਚੁਣੀ ਜਾਵੇ। ਕਰਤਾਰ ਸਿੰਘ ਝੱਬਰ ਨੇ ਗੁਰਮਤਾ ਪਾਸ ਕਰਵਾਇਆ ਕਿ ਇਸ 72 ਮੈਂਬਰੀ ਕਮੇਟੀ ਵਿਚ ਸਰਕਾਰ ਦੀ 36 ਮੈਂਬਰੀ ਕਮੇਟੀ ਨੂੰ ਵੀ ਸ਼ਾਮਿਲ ਕਰ ਲਿਆ ਜਾਵੇ। ਇਸ ਮਗਰੋਂ 5 ਮੈਂਬਰੀ ਪੜਤਾਲੀਆ ਕਮੇਟੀ ਚੁਣੀ ਗਈ ਜੋ ਮੈਂਬਰਾਂ ਦੀ ਸੁਧਾਈ ਕਰੇ। (ਹਫ਼ਤਾਵਾਰ *ਸਿੱਖ ਸਿਪਾਹੀ* ਫ਼ੀਰੋਜ਼ਪੁਰ, 3-10 ਦਸੰਬਰ 1920, ਸਫ਼ਾ 6)।

ਕੁਝ ਦਿਨ ਮਗਰੋਂ ਪੰਜ ਪਿਆਰਿਆਂ ਨੇ ਇਨ੍ਹਾਂ ਮੈਂਬਰਾਂ ਦੀ ਸੁਧਾਈ ਸ਼ੁਰੂ ਕੀਤੀ। ਸੁਧਾਈ ਵਾਸਤੇ ਚੁਣੇ ਗਏ ਪੰਜ ਪਿਆਰੇ ਇਹ ਸਨ: ਬਲਵੰਤ ਸਿੰਘ ਕੁਲ੍ਹਾ, ਪ੍ਰੋ: ਬਾਵਾ ਹਰਕਿਸ਼ਨ ਸਿੰਘ, ਮਾ: ਮੋਤਾ ਸਿੰਘ, ਤੇਜਾ ਸਿੰਘ ਭੁੱਚਰ ਤੇ ਪ੍ਰੋ: ਤੇਜਾ ਸਿੰਘ ਮਸਤੂਆਣਾ। **ਇਸ ਮੌਕੇ 'ਤੇ ਪ੍ਰੋ: ਤੇਜਾ ਸਿੰਘ ਬਾਰੇ ਇਹ ਇਤਰਾਜ਼ ਉਠਾਇਆ ਗਿਆ ਕਿ ਉਹ ਆਪਣੇ ਆਪ ਨੂੰ 'ਸੰਤ' ਅਖਵਾਉਂਦੇ ਹਨ ਅਤੇ ਮੱਥਾ ਵੀ ਟਿਕਾਉਂਦੇ ਹਨ। ਪ੍ਰੋ: ਤੇਜਾ ਸਿੰਘ ਨੇ ਅਕਾਲ ਤਖ਼ਤ ਸਾਹਿਬ 'ਤੇ ਐਲਾਨ ਕੀਤਾ ਕਿ ਉਹ ਅੱਗੇ ਤੋਂ ਆਪਣੇ ਆਪ ਨੂੰ 'ਸੰਤ' ਨਹੀਂ ਅਖਵਾਉਣਗੇ ਅਤੇ ਕਿਸੇ ਨੂੰ ਆਪਣੇ ਅੱਗੇ ਮੱਥਾ ਨਹੀਂ ਟੇਕਣ ਦੇਣਗੇ** (ਹਫ਼ਤਾਵਾਰ *ਪੰਚ*, 8 ਦਸੰਬਰ 1920)। ਮਾ: ਮੋਤਾ ਸਿੰਘ ਦੇ ਗ਼ੈਰ-ਹਾਜ਼ਿਰ ਹੋਣ ਕਰ ਕੇ ਭਾਈ ਜੋਧ ਸਿੰਘ

ਨੂੰ ਪੰਜਵਾਂ ਮੈਂਬਰ ਲਿਆ ਗਿਆ। ਭਾਈ ਬਲਵੰਤ ਸਿੰਘ ਕੇਸਗੜ੍ਹ ਸਾਹਿਬ ਵਾਲਿਆਂ ਨੇ ਗ੍ਰੰਥੀ ਵਜੋਂ ਸੇਵਾ ਨਿਭਾਈ।

## ਪਹਿਲੀ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੇ ਨਾਂ

ਇਸ ਪਹਿਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਕੋਈ ਲਿਸਟ ਨਹੀਂ ਮਿਲਦੀ ਪਰੇ ਮੈਂ 137 ਤੋਂ ਵੱਧ ਮੈਂਬਰਾਂ ਦੇ ਨਾਂ ਖੋਜ ਕਰ ਕੇ ਲੱਭੇ ਹਨ। ਉਹ ਇਹ ਹਨ:

*1. ਭਾਈ ਬਖਸ਼ੀਸ਼ ਸਿੰਘ ਗ੍ਰੰਥੀ ਕੇਸਗੜ੍ਹ ਸਾਹਿਬ 2. ਪ੍ਰਿੰਸੀਪਲ ਤੇਜਾ ਸਿੰਘ 3. ਤੇਜਾ ਸਿੰਘ ਭੁੱਚਰ 4. ਭਾਈ ਜੋਧ ਸਿੰਘ 5. ਭਾਈ ਬਲਵੰਤ ਸਿੰਘ ਲਾਹੌਰ 6. ਬਾਵਾ ਹਰਕਿਸ਼ਨ ਸਿੰਘ 7. ਭਾਈ ਸੇਵਾ ਸਿੰਘ ਠੀਕਰੀਵਾਲਾ 8. ਪ੍ਰੋ: ਹਰਬੰਸ ਸਿੰਘ ਕੁਰਾਨੀ 9. ਭਾਈ ਹਰਜਸ ਸਿੰਘ ਮੀਰਹੇੜੀ 10. ਭਾਈ ਬਦਨ ਸਿੰਘ ਹੁਡਿਆਰਾ 11. ਭਾਈ ਮਿਹਰ ਸਿੰਘ ਚਾਵਲਾ ਸੌਦਾਗਰ 12. ਭਾਈ ਸਾਧੂ ਸਿੰਘ ਖਾਲਸਾ ਇਲੈਕਟ੍ਰਿਕ ਕੰਪਨੀ ਲਾਹੌਰ 13. ਭਾਈ ਗੁਰਬਖਸ਼ ਸਿੰਘ, ਲਾਹੌਰ ਪ੍ਰਚਾਰਕ ਜਥਾ 15. ਭਾਈ ਲਾਲ ਸਿੰਘ ਅਲਾਵਲਪੁਰ ਕਾਹਨੂੰਵਾਨ 16. ਭਾਈ ਕਿਹਰ ਸਿੰਘ ਵਿਦਿਆਰਥੀ ਸ਼ੇਖੂਪੁਰਾ 17. ਭਾਈ ਲਾਲ ਸਿੰਘ ਗੁਰਦਾਸਪੁਰ (ਸਟੂਡੈਂਟ) 18. ਭਾਈ ਅਮਰੀਕ ਸਿੰਘ ਚੂਨੇਵਾਲਾ ਗੁਜਰਾਂਵਾਲਾ। 19. ਭਾਈ ਮੋਤੀ ਸਿੰਘ ਛਾਫ਼ੀ ਵਜ਼ੀਰਾਬਾਦ 20. ਭਾਈ ਹਰਨਾਰਾਇਣ ਸਿੰਘ ਦਮਦਮਾ ਸਾਹਿਬ 21. ਬਾਬਾ ਮਹਿਤਾਬ ਸਿੰਘ ਮਠਾਵਰ, ਅਕਾਲਗੜ੍ਹ, ਗੁਜਰਾਂਵਾਲਾ 22. ਭਾਈ ਬੂਟਾ ਸਿੰਘ ਵਕੀਲ ਸ਼ੇਖੂਪੁਰਾ 23. ਜ: ਕਰਤਾਰ ਸਿੰਘ ਝੱਬਰ 24. ਭਾਈ ਸਾਧੂ ਸਿੰਘ ਜਮਾਂਦਾਰ, ਬਾਹਮਣੀਵਾਲਾ, ਲਾਇਲਪੁਰ 25. ਭਾਈ ਬੂਟਾ ਸਿੰਘ ਚੱਕ 204, ਰੱਖ ਬਰਾਂਚ, ਲਾਇਲਪੁਰ 26. ਟਿੱਕਾ ਰਾਮ ਨਾਰਾਇਣ ਸਿੰਘ ਅਨੰਦਪੁਰ ਸਾਹਿਬ 27. ਭਾਈ ਕਰਮ ਸਿੰਘ 28. ਭਾਈ ਪਿਆਰਾ ਸਿੰਘ ਲਗੇਰੀ 29. ਭਾਈ ਗੁਰਬਖਸ਼ ਸਿੰਘ ਉਪਦੇਸ਼ਕ ਖਾਲਸਾ ਦਸਵੰਧ ਕਮੇਟੀ, ਪਟਿਆਲਾ 30. ਭਾਈ ਗੁਰਬਚਨ ਸਿੰਘ ਗ੍ਰੰਥੀ ਦਰਬਾਰ ਸਾਹਿਬ 31. ਭਾਈ ਫ਼ਤਹਿ ਸਿੰਘ ਗ੍ਰੰਥੀ ਦਰਬਾਰ ਸਾਹਿਬ 32. ਜ਼ੈਲਦਾਰ ਅਰਜਨ ਸਿੰਘ ਮਲੇਰਕੋਟਲਾ 33. ਭਾਈ ਅਮਰ ਸਿੰਘ ਐਡੀਟਰ 'ਸ਼ੇਰੇ ਪੰਜਾਬ' 34. ਗਿ: ਇੰਦਰ ਸਿੰਘ ਜੰਡੇ ਸਰਾਇ, ਕਰਤਾਰਪੁਰ (ਜਲੰਧਰ) 35. ਨੰਬਰਦਾਰ ਬੀਰ ਸਿੰਘ ਨੂਰਮਹਿਲ (ਜਲੰਧਰ) 36. ਭਾਈ ਜੁਗਿੰਦਰ ਸਿੰਘ ਮੈਨੇਜਰ ਭੁਝੰਗਣ ਸਕੂਲ, ਖੁਰਦਪੁਰ (ਜਲੰਧਰ) 37. ਭਾਈ ਖੇਮ ਸਿੰਘ ਮੈਨੇਜਰ, ਦਿੱਲੀ ਪੌਟਰੀ ਵਰਕਸ 38. ਭਾਈ ਸੂਰਤ ਸਿੰਘ ਠੇਕੇਦਾਰ ਫ਼ਤਹਿਪੁਰ, ਦਿੱਲੀ 39. ਭਾਈ ਬੰਤਾ ਸਿੰਘ ਉਪਦੇਸ਼ਕ ਕੜਾਹਲ, ਲੁਧਿਆਣਾ 40. ਭਾਈ ਹੇਤੂ ਸਿੰਘ, ਹੈਦਰਾਬਾਦ, ਸਿੰਧ 41. ਜ: ਗੰਗਾ ਸਿੰਘ, ਕਾਲਰ ਦੀਵਾਨ, ਰਇਆ, ਸਿਆਲਕੋਟ 42. ਭਾਈ ਸੁੰਦਰ ਸਿੰਘ ਮਜੀਠਾ 43. ਭਾਈ ਹਰਬੰਸ ਸਿੰਘ ਅਟਾਰੀ 44. ਭਾਈ ਸੇਵਾ ਸਿੰਘ ਸੈਕਟਰੀ ਸਿੰਘ ਸਭਾ, ਅੰਮ੍ਰਿਤਸਰ 45. ਭਾਈ ਚੰਦਾ ਸਿੰਘ ਐਡੀਟਰ 'ਅੰਮ੍ਰਿਤਸਰ' 46. ਭਾਈ ਗੁਰਬਖਸ਼ ਸਿੰਘ ਬੈਰਿਸਟਰ ਅੰਮ੍ਰਿਤਸਰ 47. ਭਾਈ ਸੁੰਦਰ ਸਿੰਘ ਰਾਮਗੜ੍ਹੀਆ ਸਰਬਰਾਹ 48. ਭਾਈ ਅਰੂੜ ਸਿੰਘ ਅਲੋਵਾਲ (ਅੰਮ੍ਰਿਤਸਰ) 49. ਭਾਈ ਦੇਵਾ ਸਿੰਘ ਛੱਜਲਵੱਢੀ (ਅੰਮ੍ਰਿਤਸਰ) 50. ਭਾਈ ਭਾਗ ਸਿੰਘ (ਕਲਸੀਆ) 51.ਭਾਈ ਹਾਕਮ ਸਿੰਘ ਓਵਰਸੀਅਰ (ਕਲਸੀਆ) 52. ਕੈਪਟਨ ਬਹਾਦਰ ਸਿੰਘ ਲਾਹੌਰ 53. ਡਾਕਟਰ ਗੁਰਬਖ਼ਸ਼ ਸਿੰਘ ਅੰਮ੍ਰਿਤਸਰ 54. ਭਾਈ ਦੀਦਾਰ ਸਿੰਘ, ਦਰਬਾਰ ਸਾਹਿਬ ਅੰਮ੍ਰਿਤਸਰ 55. ਭਾਈ ਲੱਧਾ ਸਿੰਘ ਸੈਕਟਰੀ ਸਿੰਘ ਸਭਾ, 56. ਭਾਈ ਦਲੀਪ ਸਿੰਘ ਮੈਨੇਜਰ ਖਾਲਸਾ ਸਕੂਲ, ਸਾਂਗਲਾ 57. ਪ੍ਰੋ: ਅਰਬੇਲ ਸਿੰਘ ਕਪੂਰਥਲਾ 58. ਭਾਈ ਹਿੰਮਤ ਸਿੰਘ ਬਜ਼ਾਰ ਭਾਈਆਂ*

ਵਾਲਾ, ਡੇਰਾ ਇਸਮਾਈਲ ਖ਼ਾਨ 59. ਭਾਈ ਦਾਨ ਸਿੰਘ ਵਛੋਆ 60. ਭਾਈ ਤੀਰਥ ਸਿੰਘ ਘਰਜਾਖ, ਕਠੂਆ (ਕਸ਼ਮੀਰ) 61. ਕੈਪਟਨ ਰਾਮ ਸਿੰਘ, ਚੱਕ 128 ਜਨੂਬੀ, ਸਰਗੋਧਾ 62. ਭਾਈ ਬਿਸ਼ਨ ਸਿੰਘ ਕਪੂਰਥਲਾ (ਇਨ੍ਹਾਂ 62 ਮੈਂਬਰਾਂ ਦੀ ਸੁਧਾਈ 12 ਦਸੰਬਰ ਦੇ ਦਿਨ ਕੀਤੀ ਗਈ ਸੀ)। (ਹਫ਼ਤਾਵਾਰ ਸਿੱਖ ਸਿਪਾਹੀ ਫ਼ੀਰੋਜ਼ਪੁਰ, 12 ਦਸੰਬਰ 1920, ਸਫ਼ਾ 7)।

ਇਨ੍ਹਾਂ ਤੋਂ ਇਲਾਵਾ ਕੁਝ ਹੋਰ ਨਾਂ ਹੇਠ ਲਿਖੇ ਸਨ:

1. ਬਾਬਾ ਖੜਕ ਸਿੰਘ 2. ਭਾਈ ਮੋਹਨ ਸਿੰਘ ਵੈਦ 3. ਅਕਾਲੀ ਮੰਗਲ ਸਿੰਘ 4. ਭਾਈ ਮਹਿਤਾਬ ਸਿੰਘ ਬੀਰ, ਬਕਾਪੁਰ (ਜਲੰਧਰ) 5. ਭਾਈ ਸਰਮੁਖ ਸਿੰਘ ਝਬਾਲ 6. ਭਾਈ ਅਮਰ ਸਿੰਘ ਝਬਾਲ 7. ਭਾਈ ਤੇਜਾ ਸਿੰਘ ਸਮੁੰਦਰੀ 8. ਭਾਈ ਸੋਹਣ ਸਿੰਘ ਜੋਸ਼ 9. ਬਾਬਾ ਕੇਹਰ ਸਿੰਘ ਪੱਟੀ 10. ਜ: ਤਾਰਾ ਸਿੰਘ ਠੇਠਰ 11. ਹੈੱਡ ਮਾਸਟਰ ਮਹਿਤਾਬ ਸਿੰਘ 12. ਜ: ਤੇਜਾ ਸਿੰਘ ਅਕਰਪੁਰੀ 13. ਗਿਆਨੀ ਸ਼ੇਰ ਸਿੰਘ 14. ਭਾਈ ਤੇਜਾ ਸਿੰਘ ਚੂਹੜਕਾਣਾ 15. ਭਾਈ ਗਿਆਨ ਸਿੰਘ ਐਬਟਾਬਾਦ 16. ਭਾਈ ਹਰਚੰਦ ਸਿੰਘ ਲਾਇਲਪੁਰੀ 17. ਬਾਬਾ ਕਰਮ ਸਿੰਘ ਚੀਮਾ 18. ਭਾਈ ਪਿਆਰਾ ਸਿੰਘ ਕਨੇਡੀਅਨ 19. ਮਾਸਟਰ ਮੋਤਾ ਸਿੰਘ 20. ਭਗਤ ਜਸਵੰਤ ਸਿੰਘ 21. ਮਾਸਟਰ ਤਾਰਾ ਸਿੰਘ 22. ਭਾਈ ਹਰੀ ਸਿੰਘ ਜਲੰਧਰੀ 23. ਪ੍ਰੋ: ਸਾਹਿਬ ਸਿੰਘ 24. ਭਾਈ ਭਾਗ ਸਿੰਘ ਕਨੇਡੀਅਨ 25. ਮਾਸਟਰ ਸੁੰਦਰ ਸਿੰਘ ਲਾਇਲਪੁਰ 26. ਭਾਈ ਅਰਜਨ ਸਿੰਘ ਧੀਰਕੇ 27. ਭਾਈ ਲਛਮਣ ਸਿੰਘ ਧਾਰੋਵਾਲੀ 28. ਭਾਈ ਭਾਗ ਸਿੰਘ ਵਕੀਲ 29. ਭਾਈ ਗੁਰਦਿੱਤ ਸਿੰਘ ਬਹਿਲੋਲਪੁਰੀ 30. ਭਾਈ ਨਰੈਣ ਸਿੰਘ ਬੈਰਿਸਟਰ 31. ਭਾਈ ਰਾਏ ਸਿੰਘ ਕਾਉਣੀ (ਉਰਫ਼ ਦਲਜੀਤ ਸਿੰਘ) 32. ਭਾਈ ਗੋਪਾਲ ਸਿੰਘ ਕੌਮੀ 33. ਪ੍ਰੋ: ਨਿਰੰਜਨ ਸਿੰਘ 34. ਭਾਈ ਤੇਜਾ ਸਿੰਘ ਘਵਿੰਡ 35. ਬਾਬੂ ਤ੍ਰਿਪਤ ਸਿੰਘ 36. ਭਾਈ ਗੁਰਚਰਨ ਸਿੰਘ ਸਾਗਰੀ 37. ਭਾਈ ਸੰਤਾ ਸਿੰਘ ਸੁਲਤਾਨਵਿੰਡ 38. ਭਾਈ ਗੋਪਾਲ ਸਿੰਘ ਸਾਗਰੀ 39. ਭਾਈ ਗੁਰਦਿੱਤ ਸਿੰਘ ਐਡੀਟਰ ਨੇਸ਼ਨ 40. ਭਾਈ ਬਾਲ ਸਿੰਘ ਕਨੇਡੀਅਨ 41. ਭਾਈ ਮਿਤ ਸਿੰਘ ਕਨੇਡੀਅਨ 42. ਭਾਈ ਸਰਦੂਲ ਸਿੰਘ ਕਵੀਸ਼ਰ 43. ਭਾਈ ਜਸਵੰਤ ਸਿੰਘ ਝਬਾਲ 44. ਭਾਈ ਪ੍ਰੀਤਮ ਸਿੰਘ ਅਨੰਦਪੁਰ ਸਾਹਿਬ 45. ਭਾਈ ਦਲੀਪ ਸਿੰਘ 46. ਭਾਈ ਕਿਰਪਾਲ ਸਿੰਘ ਅੰਮ੍ਰਿਤਸਰ 47. ਭਾਈ ਗੁਰਬਖ਼ਸ਼ ਸਿੰਘ ਦਿੱਲੀ 48. ਭਾਈ ਕਿਸ਼ਨ ਸਿੰਘ ਅੰਮ੍ਰਿਤਸਰ 49. ਭਾਈ ਬਖ਼ਸ਼ੀਸ਼ ਸਿੰਘ ਭੁਮੱਦੀ 50. ਭਾਈ ਹਰੀ ਸਿੰਘ ਐਡੀਟਰ ਅਕਾਲੀ 51. ਰਸਾਲਦਾਰ ਸੁੰਦਰ ਸਿੰਘ 52. ਰਸਾਲਦਾਰ ਜੋਧ ਸਿੰਘ 53. ਸ.ਬ. ਮਹਿਤਾਬ ਸਿੰਘ 54. ਭਾਈ ਹੀਰਾ ਸਿੰਘ ਨਾਰਲੀ 55. ਤੇਜਾ ਸਿੰਘ ਹਜ਼ੂਰੀਆ 56. ਮਹਿਤਾਬ ਸਿੰਘ ਜਿਹਲਮ 57. ਸ਼ਿਵਦੇਵ ਸਿੰਘ ਸਿਆਲਕੋਟ। ਸਿੰਧ ਦੇ: 58.ਦੀਵਾਨ ਲੀਲਾਰਾਮ ਸਿੰਘ 59. ਜਵਾਹਰ ਸਿੰਘ 60. ਭਗਤ ਸਿੰਘ ਹਾਲਾ 61. ਅਤਰ ਸਿੰਘ ਕਰਾਚੀ 62. ਗੋਕਲ ਸਿੰਘ 63. ਬਾਵਰ ਸਿੰਘ 64. ਦੀਵਾਨ ਰਤਨ ਸਿੰਘ 65. ਸੰਤੋਖ ਸਿੰਘ ਕੈਥਲ 66. ਜੋਗਿੰਦਰ ਸਿੰਘ ਖੁਰਦਪੁਰ 67. ਲਖਮੀ ਸਿੰਘ ਐਬਟਾਬਾਦ 68. ਗੁਲਾਬ ਸਿੰਘ ਐਬਟਾਬਾਦ 70. ਜਗਜੀਤ ਸਿੰਘ ਹਰਸੀਆ ਗੁਰਦਾਸਪੁਰ 71. ਲਾਲ ਸਿੰਘ ਅਲਾਵਲਪੁਰ ਗੁਰਦਾਸਪੁਰ 72. ਧਿਆਨ ਸਿੰਘ ਲਾਹੌਰ 73. ਸਾਧੂ ਸਿੰਘ ਨਾਮਧਾਰੀ ਲਾਹੌਰ 74. ਸੁਰੈਣ ਸਿੰਘ ਗਿੱਲ ਲਾਹੌਰ 75.ਹਰਬੰਸ ਸਿੰਘ ਐਮ.ਏ. ਪਟਿਆਲਾ

(ਇਹ ਨਾਂ ਅਖ਼ਬਾਰਾਂ ਵਿੱਚੋਂ ਅਤੇ ਸਰਕਾਰ ਦੀਆਂ ਖ਼ਫ਼ੀਆ ਫਾਇਲਾਂ ਵਿੱਚੋਂ ਮਿਲੇ ਹਨ)। ਇਨ੍ਹਾਂ 137 ਨਾਂਵਾਂ ਤੋਂ ਸਿਵਾ 38 ਹੋਰ ਮੈਂਬਰਾਂ ਦੇ ਨਾਂ ਅਜੇ ਤਕ ਨਹੀਂ ਮਿਲ ਸਕੇ।

ਇਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਥੇਦਾਰ (ਪ੍ਰਧਾਨ) ਦੀ ਚੋਣ ਵਾਸਤੇ ਮੀਟਿੰਗ ਅਗਲੇ ਦਿਨ ਹੋਈ। ਇਸ ਇਕੱਠ ਵਿਚ ਸਿਰਫ਼ 61 ਮੈਂਬਰ ਹਾਜ਼ਰ

ਸਨ। ਹੋਰ ਤਾਂ ਹੋਰ ਮਾਸਟਰ ਮੋਤਾ ਸਿੰਘ ਅਤੇ ਹੋਰ ਕਈ ਮੁਖੀ ਆਗੂ ਵੀ ਹਾਜ਼ਿਰ ਨਹੀਂ ਸਨ। ਮੀਟਿੰਗ ਵਿਚ ਮੈਂਬਰਾਂ ਦੀ ਪੜਤਾਲ ਕੀਤੀ ਗਈ। ਜਿਨ੍ਹਾਂ ਨੇ ਅੰਮ੍ਰਿਤ ਨਹੀਂ ਛਕਿਆ ਸੀ ਉਨ੍ਹਾਂ ਨੂੰ ਅੰਮ੍ਰਿਤ ਛਕਣ ਵਾਸਤੇ ਕਿਹਾ ਗਿਆ। ਸੁੰਦਰ ਸਿੰਘ ਮਜੀਠਾ ਨੇ ਕਕਾਰ ਵਿਖਾ ਕੇ ਹੀ ਛੁਟਕਾਰਾ ਕਰਵਾ ਲਿਆ। ਜਿਨ੍ਹਾਂ ਨੇ ਕੁਰਹਿਤ ਮੰਨੀ ਜਾਂ ਅੰਮ੍ਰਿਤਧਾਰੀ ਨਹੀਂ ਸਨ ਉਨ੍ਹਾਂ ਵਿਚ ਸੂਰਤ ਸਿੰਘ ਦਿੱਲੀ, ਸਾਧੂ ਸਿੰਘ ਲਾਹੌਰ, ਸੁੰਦਰ ਸਿੰਘ ਲਾਹੌਰ, ਬੂਟਾ ਸਿੰਘ ਸ਼ੇਖੂਪੁਰਾ, ਸੁੰਦਰ ਸਿੰਘ ਸਰਬਰਾਹ, ਭਾਗ ਸਿੰਘ ਕਲਸੀਆ, ਰਾਮ ਸਿੰਘ ਸਰਗੋਧਾ, ਡਾ. ਗੁਰਬਖ਼ਸ਼ ਸਿੰਘ, ਦਾਨ ਸਿੰਘ ਵਛੋਆ, ਕੈਪਟਨ ਬਹਾਦਰ ਸਿੰਘ ਵੀ ਸਨ। ਮੀਟਿੰਗ ਵਿਚ ਸੁੰਦਰ ਸਿੰਘ ਮਜੀਠਾ, ਹਰਬੰਸ ਸਿੰਘ ਅਟਾਰੀ, ਡਾ. ਗੁਰਬਖ਼ਸ਼ ਸਿੰਘ ਦੇ ਕਿਰਦਾਰ ਅਤੇ ਅ-ਪੰਥਕ ਰੋਲ ਸਬੰਧੀ ਵੀ ਇਤਰਾਜ਼ ਉਠਾਏ ਗਏ। ਸੁੰਦਰ ਸਿੰਘ ਮਜੀਠੀਆ ਨੇ ਇਸ ਦਾ ਗੋਲ-ਮੋਲ ਜਵਾਬ ਦੇਂਦਿਆਂ ਆਖਿਆ, ''ਮੈਂ ਆਪਣੀ ਤੁੱਛ ਬੁੱਧੀ ਮੁਤਾਬਿਕ ਪੰਥ ਭਲੇ ਲਈ ਕੰਮ ਕਰਦਾ ਰਿਹਾ ਹਾਂ।'' ਗੁਰਬਖ਼ਸ਼ ਸਿੰਘ, ਜੋ ਜਨਰਲ ਡਾਇਰ ਸਨਮਾਨ ਕਮੇਟੀ ਦਾ ਮੈਂਬਰ ਸੀ, ਨੇ ਕਿਹਾ, ''ਮੈਂ ਭੁਲਣਹਾਰ ਹਾਂ ਸੰਗਤ ਬਖ਼ਸ਼ਦੀ ਹੈ, ਕੀਤਾ ਨਾ ਕੀਤਾ ਵਿਚਾਰ ਕੇ ਬਖ਼ਸ਼ੋ।'' ਮੈਂਬਰਾਂ ਦੀ ਸੁਧਾਈ ਮਗਰੋਂ ਅਕਾਲ ਤਖ਼ਤ ਸਾਹਿਬ 'ਤੇ ਅਰਦਾਸਾ ਸੋਧਿਆ ਗਿਆ। ਉਸੇ ਰਾਤ ਸਤ ਵਜੇ, ਜਦੋਂ ਸਿਰਫ਼ 40-50 ਮੈਂਬਰ ਰਹਿ ਗਏ ਤਾਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ ਕਰ ਲਈ ਗਈ। ਪ੍ਰਧਾਨਗੀ ਵਾਸਤੇ ਸੁੰਦਰ ਸਿੰਘ ਮਜੀਠੀਆ, ਹਰਬੰਸ ਸਿੰਘ ਅਟਾਰੀ ਤੇ ਭਾਈ ਜੋਧ ਸਿੰਘ ਦੇ ਨਾਂ ਪੇਸ਼ ਕੀਤੇ ਗਏ। ਹਾਜ਼ਿਰ ਮੈਂਬਰਾਂ ਵਿਚ ਬਹੁਤੇ ਮਜੀਠੀਏ ਦੇ ਹਿਮਾਇਤੀ ਸਨ। ਉਨ੍ਹਾਂ ਨੇ ਇਹ ਬਹਾਨਾ ਲਾਇਆ ਕਿ ਸੁੰਦਰ ਸਿੰਘ ਮਜੀਠਾ ਨੇ ਛੇਤੀ ਹੀ ਵਾਇਸਰਾਏ ਦੀ ਐਗਜ਼ੈਕਟਿਵ ਕੌਂਸਲ ਦੇ ਮੈਂਬਰ ਬਣ ਜਾਣਾ ਹੈ ਤੇ ਸਿਰਫ਼ ਉਦੋਂ ਤੱਕ ਉਨ੍ਹਾਂ ਨੂੰ ਪ੍ਰਧਾਨ ਚੁਣ ਲਿਆ ਜਾਵੇ। (ਹਫ਼ਤਾਵਾਰ *ਸਿੱਖ ਸਿਪਾਹੀ* ਫ਼ੀਰੋਜ਼ਪੁਰ, 28 ਦਸੰਬਰ 1920, ਸਫ਼ਾ 8)। ਇਹ ਹਥਿਆਰ ਕਾਮਯਾਬ ਹੋਇਆ ਤੇ ਮਜੀਠਾ ਪ੍ਰਧਾਨ, ਹਰਬੰਸ ਸਿੰਘ ਅਟਾਰੀ ਮੀਤ ਪ੍ਰਧਾਨ, ਸੁੰਦਰ ਸਿੰਘ ਰਾਮਗੜੀਆ ਸਕੱਤਰ ਤੇ ਬਾਵਾ ਹਰਕਿਸ਼ਨ ਸਿੰਘ ਮੀਤ ਸਕੱਤਰ ਚੁਣੇ ਗਏ। ਐਗਜ਼ੈਕਟਿਵ ਵਿਚ ਜੋਧ ਸਿੰਘ, ਤੇਜਾ ਸਿੰਘ, ਬੂਟਾ ਸਿੰਘ ਵਕੀਲ, ਹਰਬੰਸ ਸਿੰਘ, ਚਰਨ ਸਿੰਘ, ਅਮਰ ਸਿੰਘ ਲਾਇਲ ਗ਼ਜ਼ਟ ਤੇ ਬਾਬਾ ਕੇਹਰ ਸਿੰਘ ਪੱਟੀ ਚੁਣੇ ਗਏ। ਅਹੁਦੇਦਾਰਾਂ ਵਿਚੋਂ ਪਹਿਲੇ ਤਿੰਨੇ ਮੁੱਖ ਅਹੁਦੇਦਾਰ ਸਰਕਾਰੇ-ਦਰਬਾਰੇ ਨੇੜਤਾ ਰੱਖਣ ਵਾਲੇ ਸਨ। ਜਿਸ ਤਰੀਕੇ ਨਾਲ ਚੋਣ ਕੀਤੀ ਗਈ, ਉਹ ਇਕ ਸੋਚੀ ਸਮਝੀ ਸਾਜ਼ਿਸ਼ ਸੀ। ਜਿਸ ਵੇਲੇ ਸਰਕਾਰ ਨੂੰ ਇਸ ਦੀ ਇਤਲਾਹ ਮਿਲੀ ਤਾਂ ਗਵਰਨਰ ਨੇ ਸੁਖ ਦਾ ਸਾਹ ਲਿਆ ਅਤੇ ਉਮੀਦ ਕੀਤੀ ਕਿ ਹੁਣ ਸ਼੍ਰੋਮਣੀ ਕਮੇਟੀ ਉਨ੍ਹਾਂ ਦੇ ਕੰਟਰੋਲ ਤੋਂ ਬਾਹਰ ਨਹੀਂ ਜਾ ਸਕੇਗੀ। ਪਰ, ਇਹ ਉਸ ਦਾ ਭੁਲੇਖਾ ਹੀ ਸੀ। ਕੁਝ ਹਫ਼ਤਿਆਂ ਮਗਰੋਂ ਸੁੰਦਰ ਸਿੰਘ ਮਜੀਠਾ ਐਗਜ਼ੈਕਟਿਵ ਕੌਂਸਲ ਦੇ ਮੈਂਬਰ ਬਣ ਗਏ। ਉਨ੍ਹਾਂ ਦੀ ਥਾਂ ਹਰਬੰਸ ਸਿੰਘ ਅਟਾਰੀ ਪ੍ਰਧਾਨ ਬਣੇ। 30 ਅਪ੍ਰੈਲ 1921 ਨੂੰ ਸ਼੍ਰੋਮਣੀ ਕਮੇਟੀ ਰਜਿਸਟਰ ਕਰਵਾਈ ਗਈ। 14 ਅਗਸਤ 1921 ਦੇ ਦਿਨ ਫਿਰ ਨਵੀਂ ਚੋਣ ਹੋਈ। ਇਸ ਵਿਚ ਬਾਬਾ ਖੜਕ ਸਿੰਘ ਪ੍ਰਧਾਨ, ਸ.ਬ. ਮਹਿਤਾਬ ਸਿੰਘ ਮੀਤ ਪ੍ਰਧਾਨ ਤੇ ਸੁੰਦਰ ਸਿੰਘ ਰਾਮਗੜ੍ਹੀਆ ਸੈਕਟਰੀ ਚੁਣੇ ਗਏ।

ਸਤੰਬਰ 1921 ਵਿਚ ਦਰਬਾਰ ਸਾਹਿਬ ਦੀ ਵਖਰੀ ਲੋਕਲ ਕਮੇਟੀ ਬਣਾ ਦਿੱਤੀ ਗਈ। ਇਸ ਦਾ ਪ੍ਰਧਾਨ ਸੁੰਦਰ ਸਿੰਘ ਰਾਮਗੜ੍ਹੀਆ ਨੂੰ ਬਣਾਇਆ ਗਿਆ। ਇਸ ਕਮੇਟੀ ਦੇ 12 ਮੈਂਬਰ (5 ਸ਼ਹਿਰ ਦੇ ਤੇ 7 ਹੋਰ) ਸਨ। ਉਸ ਵੇਲੇ ਦਫ਼ਤਰ ਅਤੇ ਪੁਜਾਰੀਆਂ ਦਾ ਖ਼ਰਚ 3000 ਰੁਪੈ ਮਹੀਨਾ ਸੀ। ਭਾਈ ਫ਼ਤਹਿ ਸਿੰਘ ਗ੍ਰੰਥੀ ਨੂੰ 300 ਤੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਮੀਤ ਗ੍ਰੰਥੀ ਨੂੰ 120 ਰੁਪੈ ਮਹੀਨਾ ਮਿਲਦੇ ਸਨ। ਇਨ੍ਹੀਂ ਦਿਨੀਂ ਹੀ ਝੰਡੇ ਬੁੰਗੇ ਦੀ ਈਮਾਰਤ ਢਾਹ ਕੇ ਅਕਾਲ ਤਖ਼ਤ ਸਾਹਿਬ ਦਾ ਚੁਗਾਣ ਖੁਲ੍ਹਾ ਕੀਤਾ ਗਿਆ।

## ਗੁਰਦੁਆਰਾ ਰਕਾਬ ਗੰਜ ਦੀ ਦੀਵਾਰ

ਉਧਰ ਜੁਲਾਈ-ਅਗਸਤ 1920 ਵਿਚ ਗੁਰਦੁਆਰਾ ਰਕਾਬ ਗੰਜ ਦਾ ਮਸਲਾ ਫੇਰ ਖੜਾ ਹੋ ਗਿਆ ਸੀ। ਅਗਸਤ 1920 ਦੇ ਆਖ਼ਰੀ ਹਫ਼ਤੇ 'ਚ ਸਰਕਾਰ ਨੇ ਢੱਠੀ ਦੀਵਾਰ ਦੇ ਬਾਹਰ ਇਕ ਨਿੱਕੀ ਦੀਵਾਰ ਬਣਾਉਣ ਦੀ ਸਾਜ਼ਿਸ਼ ਰਚੀ ਸੀ। ਸਰਦੂਲ ਸਿੰਘ ਕਵੀਸ਼ਰ ਨੇ 2 ਸਤੰਬਰ 1920 ਦੇ ਅਕਾਲੀ ਅਖ਼ਬਾਰ ਵਿਚ ਇਕ ਲੇਖ ਵਿਚ ਸਿੱਖਾਂ ਨੂੰ ਗੁਰਦੁਆਰਾ ਰਕਾਬ ਗੰਜ ਦੀ ਢੱਠੀ ਹੋਈ ਕੰਧ ਨੂੰ ਉਸਾਰਨ ਵਾਸਤੇ 100 ਸਿੱਖਾਂ ਦਾ ਇਕ ਸ਼ਹੀਦੀ ਜਥਾ ਬਣਾਉਣ ਦੀ ਅਪੀਲ ਕਰ ਕੇ ਸਿੱਖਾਂ ਨੂੰ ਆਪਣੇ ਨਾਂ ਲਿਖਾਉਣ ਵਾਸਤੇ ਆਖਿਆ ਸੀ। ਇਹ ਚਿੱਠੀ ਇੰਞ ਸੀ:

***ਸਿੱਖ ਗੁਰਦੁਆਰਿਆਂ ਨੂੰ ਬਚਾਵਣ ਵਾਸਤੇ ਸੌ ਸ਼ਹੀਦਾਂ ਦੀ ਲੋੜ***

***ਗੁਰਦੁਆਰਾ ਰਕਾਬ ਗੰਜ ਨੂੰ ਕਹੀ***

*(ਵੱਲੋਂ ਸਰਦੂਲ ਸਿੰਘ ਜੀ ਕਵੀਸ਼ਰ)*

*ਖਾਲਸਾ ਜੀ ਕੀ ਆਪ ਭੁੱਲ ਗਏ ਹੋ ਕਿ ਗੁਰਦੁਆਰਾ ਰਕਾਬ ਗੰਜ ਨੂੰ, ਜਿਥੇ ਸਤਿਗੁਰੂ ਤੇਗ਼ ਬਹਾਦਰ ਜੀ ਦਾ ਸਸਕਾਰ ਇਕ ਗ਼ਰੀਬ ਸਿੱਖ ਨੇ ਆਪਣਾ ਘਰ ਬਾਰ ਸਾੜ ਕੇ ਕੀਤਾ ਸੀ, ਕਹੀ ਲਗ ਚੁਕੀ ਹੈ ਅਤੇ ਉਸ ਨੂੰ ਢਾਹ ਦੇਣ ਦੀਆਂ ਗੁਨਤੀਆਂ ਗੁੰਦੀਆਂ ਜਾ ਰਹੀਆਂ ਹਨ। ਕੀ ਹੁਣ ਤੁਸੀਂ ਇਹ ਸੁਣਨ ਤੇ ਦੇਖਣ ਨੂੰ ਤਿਆਰ ਹੋ ਕਿ ਆਪ ਦੇ ਸਤਿਗੁਰਾਂ ਦੇ ਲਹੂ ਨਾਲ ਸਿੰਜੇ ਹੋਏ ਪਵਿੱਤਰ ਅਸਥਾਨ ਮੁਕਾਮੀ ਹਾਕਮਾਂ ਦੀ ਮਰਜ਼ੀ ਅਨੁਸਾਰ, ਅਜ ਬਾਗ਼ ਬਗੀਚੇ ਅਤੇ ਕਲ੍ਹ ਅਸਤਬਲ ਬਣਾਨ ਦੀ ਖ਼ਾਤਿਰ, ਭੰਨ ਤੋੜ ਕੀਤੇ ਜਾਨ।*

*ਤੁਹਾਡੇ ਵਿਚ ਇਹ ਗੱਲ ਸਮਝਣ ਦੀ ਸ਼ਕਤੀ ਨਹੀਂ ਰਹੀ ਕਿ ਇਹ ਜੋ ਪੁਰਾਣਾ ਗੁਰਦੁਆਰਾ ਸਾਹਿਬ ਰਕਾਬ ਗੰਜ ਨੂੰ ਕਹੀ ਲੱਗੀ ਹੈ ਇਸ ਕਹੀ ਨੇ ਇਸ ਜਗਾਹ ਹੀ ਬੰਦ ਨਹੀਂ ਹੋਣਾ ਬਲਕਿ ਇਹ ਇਕ ਇਕ ਕਰ ਕੇ ਸਭ ਗੁਰ ਅਸਥਾਨਾਂ ਦੀ ਨੀਂਹ ਖੋਖਲੀ ਕਰ ਦੇਵੇਗੀ; ਨਹੀਂ ਨਹੀਂ ਖਾਲਸੇ ਧਰਮ ਨੂੰ ਹੌਲੀ ਹੌਲੀ ਇਟ ਇਟ ਪੁੱਟ ਕੇ ਜ਼ਮੀਨ ਨਾਲ ਮਿਲਾ ਦੇਵੇਗੀ, ਅਤੇ ਮਿਲਾ ਵੀ ਐਸਾ ਦੇਵੇਗੀ ਕਿ ਫਿਰ ਖਾਲਸੇ ਦਾ ਨਾਮ ਸ਼ੈਦ ਕਿਤੇ ਇਤਿਹਾਸ ਦੀਆਂ ਕਿਤਾਬਾਂ ਵਿਚ ਨਜ਼ਰ ਆਵੇ ਤਾਂ ਪਰ ਜ਼ਿੰਦਗੀ ਦੇ ਤਖ਼ਤੇ ਤੇ ਕੋਈ ਨਾਮ ਜਾਂ ਨਿਸ਼ਾਨ ਨਾ ਰਹੇਗਾ ਅਤੇ ਆਪ ਹੀ "ਕੇਤੀ ਗਈ ਦੇਖ ਵਾਜੇ ਵਜਾ" ਦੀ ਗਿਣਤੀ ਵਿਚ ਸ਼ਾਮਿਲ ਹੋ ਜਾਵੇਗਾ।*

*ਦਿੱਲੀ ਦੇ ਅਫ਼ਸਰਾਂ ਨੇ ਗੁਰਦੁਆਰਾ ਸਾਹਿਬ ਦੀ ਅਮੋਲਕ ਧਰਤੀ ਨੂੰ ਬਗ਼ੈਰ ਸਿੱਖਾਂ ਦੀ ਮਰਜ਼ੀ ਦੇ ਦਰਯਾਫ਼ਤ ਕਰਨ ਦੇ, ਕੌਡਾਂ ਦੇ ਮੁੱਲ ਆਪਣੇ ਘਰੋਗੀ ਬਣਾਏ ਹੋਏ ਕਾਨੂੰਨ ਦੇ ਜ਼ਰੀਏ ਖੋਹ ਲਿਆ ਹੈ ਅਤੇ ਖੋਹਨ ਤੋਂ ਬਾਅਦ ਗੁਰਦੁਆਰਾ ਸਾਹਿਬ ਨੂੰ ਢਾਨ੍ਹਾ ਸ਼ੁਰੂ ਕਰ ਦਿੱਤਾ ਹੈ।*

ਖਾਲਸਾ ਜੀ ਨੂੰ ਪਤਾ ਲਗਾ ਤੇ ਸਰਕਾਰ ਪਾਸ ਫ਼ਰਯਾਦ ਕੀਤੀ, ਜਿਸ ਪਰ ਗੁਰਦੁਆਰੇ ਦਾ ਢਾਹਿਆ ਜਾਣਾ ਵਿਚੇ ਹੀ ਛੱਡ ਦਿੱਤਾ ਗਿਆ। ਇਨ੍ਹਾਂ ਦਿਨਾਂ ਵਿਚ ਹੀ ਲੜਾਈ ਸ਼ੁਰੂ ਹੋ ਗਈ ਸੀ ਅਤੇ ਸਰਕਾਰ ਨੂੰ ਸਿੱਖਾਂ ਦੀ ਬੜੀ ਲੋੜ ਸੀ। ਸਰਕਾਰ ਨੂੰ ਭਾਵੇਂ ਧਰਮਹੀਣੇ ਸੱਜਣਾਂ ਨੇ ਉਲਟ ਪੁਲਟ ਹੀ ਦਸਿਆ ਸੀ, ਪਰ ਸਰਕਾਰ ਨੂੰ ਇਹ ਪਤਾ ਜ਼ਰੂਰ ਹੋ ਗਿਆ ਕਿ ਗੁਰਦੁਆਰਾ ਰਕਾਬ ਗੰਜ ਦੇ ਮੁਆਮਲ਼ੇ ਵਿਚ ਛੇੜਛਾੜ ਸ਼ੁਰੂ ਰਹੀ ਤਾਂ ਫ਼ੌਜੀ ਭਰਤੀ ਵਿਚ ਫ਼ਰਕ ਆ ਜਾਵੇਗਾ। ਇਸ ਵਾਸਤੇ ਉਨ੍ਹਾਂ ਨੇ ਉਸ ਵੇਲੇ ਗੁਰਦੁਆਰਾ ਸਾਹਿਬ ਨੂੰ ਢਾਹੁਣਾ ਬੰਦ ਕਰਵਾ ਦਿੱਤਾ।

ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਅਤੇ ਇਸ ਦੇ ਕਰਤਿਆਂ ਹਰਤਿਆਂ ਨੇ ਸਰਕਾਰ ਨੂੰ ਇਹ ਉੱਕਾ ਹੀ ਝੂਠ ਦਸ ਦਿੱਤਾ ਕਿ ਬੇਸ਼ਕ ਜੇ ਸਰਕਾਰ ਨੂੰ ਜ਼ਰੂਰਤ ਹੋਵੇ ਤਾਂ ਸਿੱਖਾਂ ਵੱਲੋਂ ਗੁਰਦੁਆਰੇ ਨੂੰ ਢਾਹ ਦੇਵੇ, ਸਿੱਖ ਇਸ ਨੂੰ ਬੁਰਾ ਨਾ ਮੰਨਣਗੇ। ਪਰ ਇਨ੍ਹਾਂ ਧਰਮਹੀਨੇ ਪੁਰਸ਼ਾਂ ਦੀ ਉਸ ਵੇਲੇ ਪੂਰੀ ਪੇਸ਼ ਨਾ ਚੱਲੀ ਅਤੇ ਗੁਰਦੁਆਰਾ ਸਹਿਬ ਦਾ ਢਾਹੁਣਾ ਵਿਚੇ ਹੀ ਰਹਿ ਗਿਆ। ਜੋ ਸੁਨੈਹਰੀ ਤੇ ਰੁਪੈਹਰੀ ਗਰਜ਼ਾਂ ਇਨ੍ਹਾਂ ਢਾਨ ਦੀ ਇਜਾਜ਼ਤ ਦੇਣ ਵਾਲਿਆਂ ਸਿੱਖਾਂ ਦੀਆਂ ਸਨ ਉਨ੍ਹਾਂ ਨੂੰ ਖੋਲ੍ਹ ਕੇ ਦੱਸਣ ਦੀ ਕੋਈ ਲੋੜ ਨਹੀਂ। ਪੰਥ ਇਨ੍ਹਾਂ ਵਿਸ਼ਵਾਸਘਾਤੀਆਂ ਦੀਆਂ ਚ੍ਹਾਲਾਂ ਤੋਂ ਹੁਣ ਖ਼ੂਬ ਵਾਕਫ਼ ਹੋ ਗਿਆ ਹੈ ਅਤੇ ਇਨ੍ਹਾਂ ਨੂੰ ਤਲਾਂਜਲੀ ਦੇ ਚੁਕਾ ਹੈ। ਇਸ ਵਾਸਤੇ ਅਸੀਂ ਆਪਣੇ ਵੀਰਾਂ ਅਤੇ ਸੇਵਾ ਦੇ ਦਾਵੇਦਾਰਾਂ ਦੀ ਮਨਲੋਚਨੀ ਸੁੰਦਰ ਕਥਾ ਨੂੰ ਕੁਝ ਵਿਸਥਾਰ ਨਾਲ ਦਸਣਾ ਜ਼ਰੂਰੀ ਨਹੀਂ ਸਮਝਦੇ।

ਗੱਲ ਕੀ ਕਿ ਗੁਰਦੁਆਰੇ ਦਾ ਤੋੜਨਾ ਫੋੜਨਾ ਕੁਝ ਚਿਰ ਵਾਸਤੇ ਬੰਦ ਹੋ ਗਿਆ ਪਰ ਟੁੱਟੀ ਦੀਵਾਰ ਨੂੰ ਮੁੜ ਬਨਾਇਆ ਵੀ ਨਾ ਗਿਆ। ਚੀਫ਼ ਖਾਲਸਾ ਦੀਵਾਨ ਵੱਲੋਂ ਜਿਹੜੀ ਸਰਕਾਰ ਨੂੰ ਹੱਲਾ ਸ਼ੇਰੀ ਮਿਲ ਗਈ ਉਸ ਨੇ ਸਰਕਾਰ ਨੂੰ ਪੂਰਾ ਨਿਯਾਉਂ ਨਾ ਕਰਨ ਦਿੱਤਾ ਅਤੇ ਜਦ ਹੁਣ ਲੜਾਈ ਬੰਦ ਹੋ ਗਈ ਹੈ ਅਤੇ ਨਾ ਸਿੱਖਾਂ ਦੀ ਮਦਦ ਦੀ ਜ਼ਿਆਦਾ ਲੋੜ ਰਹੀ ਹੈ ਅਤੇ ਨਾਲ ਹੀ ਜਦ ਸਿੱਖਾਂ ਦਾ ਪਿਛਲਾ ਜੋਸ਼ ਭਾਈ ਰਣਧੀਰ ਸਿੰਘ ਜੀ ਵਰਗਿਆਂ ਗੁਰ ਸਿੱਖਾਂ ਦੇ ਕੈਦ ਹੋ ਜਾਣ ਕਰ ਕੇ ਠੰਡਾ ਪੈ ਗਿਆ, ਤਾਂ ਗੁਰਦੁਆਰਾ ਢਾਨ ਵਾਲਿਆਂ ਅਫ਼ਸਰਾਂ ਤੇ ਸੱਜਣਾਂ ਨੇ ਨਵੀਆਂ ਵਿਉਂਤਾਂ ਸ਼ੁਰੂ ਕਰ ਦਿੱਤੀਆਂ।

ਇਸ ਦੀ ਥਾਂ ਕਿ ਗੁਰਦੁਆਰਾ ਸਾਹਿਬ ਵਿਚ ਕਾਂਟ ਛਾਂਟ ਕਰਨ ਤੋਂ ਪਹਿਲਾਂ ਦਿੱਲੀ ਦੇ ਸਰਕਾਰੀ ਅਫ਼ਸਰ ਐਸੇ ਜ਼ਰੂਰੀ ਮਾਮਲੇ ਵਿਚ ਸਿੱਖਾਂ ਦੀ ਆਗਿਆ ਲੈ ਕੇ ਹੱਥ ਵਧਾਉਂਦੇ, ਇਨ੍ਹਾਂ ਅਫ਼ਸਰਾਂ ਨੇ ਇਕ ਦਿੱਲੀ ਦੀ ਹੀ ਬਰਾਏ ਨਾਮ ਕਮੇਟੀ ਜਹੀ ਨੂੰ ਹੇਠਾਂ ਉੱਤੇ ਕਰ ਕੇ ਕੁਝ ਗੋਂਦ ਗੁੰਦਨੀ ਸ਼ੁਰੂ ਕਰ ਦਿੱਤੀ ਹੈ। ਚੀਫ਼ ਕਮਿਸ਼ਨਰ ਦਿੱਲੀ ਦੇ ਪਰਸਨਲ ਅਸਿਸਟੈਂਟ ਦੀ ਚਿੱਠੀ ਜੋ ਅਕਾਲੀ ਵਿਚ 18-8-20 ਤਰੀਕ ਨੂੰ ਛਪੀ ਹੈ ਉਸ ਨੂੰ ਗੌਹ ਨਾਲ ਪੜ੍ਹਨ ਤੋਂ ਸ਼ਾਫ਼ ਪ੍ਰਗਟ ਹੋ ਜਾਵੇਗਾ ਕਿ ਗੁਰਦੁਆਰਾ ਸਹਿਬ ਨੂੰ ਢਾਨ ਦੀ ਖ਼ਾਤਿਰ ਚੀਫ਼ ਇੰਜਨੀਅਰ ਆਦਿ ਅਫ਼ਸਰਾਂ ਨੇ ਕਿੱਡੀ ਚਾਲਾਕੀ ਕੀਤੀ ਹੈ। ਇਸ ਚਿੱਠੀ ਵਿਚ ਕਿਤੇ ਤਾਂ ਖਾਲਸਾ ਦੀਵਾਨ ਦਿੱਲੀ ਦਾ ਜ਼ਿਕਰ ਕਰ ਕੇ ਸਿੱਖਾਂ ਨੂੰ ਟਪਲਾ ਲਾਇਆ ਹੈ ਅਤੇ ਕਿਤੇ ਨੈਹਰੀ ਜ਼ਮੀਨਾਂ ਦੇ ਸਬਜ਼ ਬਾਗ ਦਿਖਾ ਕੇ ਸਿੱਖਾਂ ਦਾ ਲਾਲਚ ਨਾਲ ਮੂੰਹ ਬੰਦ ਕਰਨ ਦੀ ਕੋਸ਼ਿਸ਼ ਕੀਤੀ ਹੈ।

ਇਸ ਭਲੇ ਪੁਰਸ਼ ਨੂੰ ਇਹ ਪਤਾ ਨਹੀਂ ਕਿ ਸਿੱਖਾਂ ਨੇ ਅਸੂਲ ਖ਼ਾਤਰ ਤਾਂ ਬਾਦਸ਼ਾਹਤਾਂ ਤੇ ਲੱਤਾਂ ਮਾਰੀਆਂ ਹੋਈਆਂ ਹਨ, ਉਨ੍ਹਾਂ ਨੂੰ ਮੁਰੱਬਿਆਂ ਦਾ ਲਾਲਚ ਕਦੇ ਵੀ ਗੁਰਦੁਆਰਾ ਸਾਹਿਬ ਦੀ ਬੇਅਦਬੀ ਕਰਨ ਵਾਸਤੇ ਕਾਰਗਰ ਨਹੀਂ ਹੋ ਸਕਦਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਬਾਜੇ ਨਾਮਧਰੀਕ ਬਹੁਰੂਪੀਏ ਸਿੱਖ ਲਾਲਚ ਦੇ ਗ਼ੁਲਾਮ ਹੋ ਕੇ ਆਪਣੀ ਕੌਮ ਨੂੰ ਵੇਚ ਚੁਕੇ ਹਨ। ਅਗੇ ਨੂੰ ਫੇਰ ਵੇਚਣ ਵਾਸਤੇ ਤਿਆਰ ਹਨ, ਪਰ ਸਿੱਖ ਕੌਮ ਇਸ ਗਿਰੀ ਹੋਈ ਹਾਲਤ ਵਿਚ ਵੀ ਆਪਣੇ ਗੁਰਦੁਆਰਿਆਂ ਦੀ ਨਿਰਾਦਰੀ ਵੇਖਣ ਨੂੰ ਤਿਆਰ ਨਹੀਂ। ਜਿਸ ਕਮੇਟੀ ਦਾ ਜ਼ਿਕਰ ਉਕਤ ਚਿੱਠੀ

ਵਿਚ ਕੀਤਾ ਗਿਆ ਹੈ, ਉਹ ਕਮੇਟੀ ਕਦੀ ਸਿੱਖਾਂ ਦੇ ਸੱਚੇ ਖਿਆਲ ਪ੍ਰਗਟ ਨਹੀਂ ਕਰ ਸਕਦੀ। ਇਹ ਵੀ ਸੁਣਿਆ ਜਾਂਦਾ ਹੈ ਕਿ ਇਸ ਕਮੇਟੀ ਨੇ ਵੀ ਗੁਰਦੁਆਰਾ ਸਾਹਿਬ ਦੀ ਦੀਵਾਰ ਨੂੰ ਢਾਨ ਤੋਂ ਸਾਫ਼ ਇਨਕਾਰ ਕਰ ਦਿੱਤਾ ਹੈ, ਜੇ ਇਹ ਸੱਚ ਹੈ ਤਾਂ ਸ਼ਾਬਾਸ ਐਸੇ ਸਿੱਖਾਂ ਦੇ। ਪੰਥ ਐਸੇ ਸੱਜਣਾਂ ਦਾ ਸਦਾ ਹੀ ਧੰਨਵਾਦੀ ਹੈ। ਇਨ੍ਹਾਂ ਵਿੱਚੋਂ ਥੋਹੜੇ ਸਾਰੇ ਸੱਜਣ ਉਹ ਹਨ ਜਿਹੜੇ ਕਿ ਠੇਕੇਦਾਰ ਹਨ ਅਤੇ ਆਪਣੇ ਪੇਟ ਦਾ ਤੰਦੂਰ ਤਪਾਨ ਵਾਸਤੇ ਇੰਜਨੀਅਰ ਅਤੇ ਦੂਸਰੇ ਦਿੱਲੀ ਦੇ ਅਫ਼ਸਰਾਂ ਦੀ ਖ਼ੁਸ਼ੀ ਦੇ ਮੋਹਤਾਜ ਹਨ। ਨਾਲ ਹੀ ਇਨ੍ਹਾਂ ਵਿਚੋਂ ਅਕਸਰ ਕਰ ਕੇ ਚੀਫ਼ ਖਾਲਸਾ ਦੀਵਾਨ ਦੇ, ਜਿਹੜਾ ਕਿ ਗੁਰਦੁਆਰੇ ਨੂੰ ਢਾ ਦੇਣ ਦਾ ਪਹਿਲਾਂ ਹੀ ਫ਼ਤਵਾ ਦੇ ਚੁਕਾ ਹੈ, ਅਸਰ ਹੇਠਾਂ ਆਏ ਹੋਏ ਭੱਦਰ ਪੁਰਸ਼ ਸਨ। ਦਾਸ ਦਿੱਲੀ ਦੀਵਾਨ ਦੀ ਕਮੇਟੀ ਦਾ ਪੂਰਾ ਜਾਣੂੰ ਹੈ ਅਤੇ ਇਨ੍ਹਾਂ ਵਿਚ ਬਹੁਤ ਸਾਰੇ ਦਾਸ ਦੇ ਮਿੱਤਰ ਵੀ ਹਨ ਅਤੇ ਦਾਸ ਚੰਗੀ ਤਰ੍ਹਾਂ ਜਾਣਦਾ ਹੈ ਕਿ ਇਨ੍ਹਾਂ ਸੱਜਣਾਂ ਦੇ ਦਿਲ ਵਿਚ ਪੰਥ ਦਾ ਦਰਦ ਕਾਫ਼ੀ ਮੌਜੂਦ ਹੈ, ਪਰ ਦਾਸ ਇਹ ਵੀ ਜਾਣਦਾ ਹੈ ਕਿ ਇਸ ਕਮੇਟੀ ਦੇ ਅਫ਼ਸਰ ਮੈਂਬਰਾਂ ਨੂੰ ਆਪਣੇ ਖਾਨ ਪੀਣ ਵਾਸਤੇ ਚੀਫ਼ ਇੰਜਨੀਅਰ ਅਤੇ ਦੂਸਰੇ ਦਿੱਲੀ ਦੇ ਅਫ਼ਸਰਾਂ ਦੇ ਹੱਥਾਂ ਵਲ ਤੱਕਨਾ ਪੈਂਦਾ ਹੈ, ਅਤੇ ਉਨ੍ਹਾਂ ਵਾਸਤੇ ਇਹ ਤਕਰੀਬਨ ਨਾ ਮੁਮਕਿਨ ਹੀ ਹੈ ਕਿ ਉਹ ਕੋਈ ਰਾਏ ਪੰਥਕ ਮੁਆਮਲਿਆਂ ਵਿਚ ਸਰਕਾਰੀ ਅਫ਼ਸਰਾਂ ਦੀ ਮਰਜ਼ੀ ਦੇ ਬਰਖ਼ਿਲਾਫ਼ ਸੁਤੰਤਰ ਤੌਰ 'ਤੇ ਪ੍ਰਗਟ ਕਰ ਸਕਣ। ਇਸ ਵਾਸਤੇ ਸਿੱਖ ਕੌਮ ਖਾਲਸਾ ਦੀਵਾਨ ਦਿੱਲੀ ਦੇ ਮੈਂਬਰਾਂ ਦੀ ਰਾਇ ਨੂੰ ਗੁਰਦੁਆਰਾ ਸਾਹਿਬ ਰਕਾਬ ਗੰਜ ਦੇ ਮਾਮਲੇ ਵਿਚ ਕਦੇ ਵੀ ਨਹੀਂ ਮੰਨ ਸਕਦੀ ਤੇ ਨਾ ਹੀ ਇਸ ਗੱਲ ਨੂੰ ਕਬੂਲ ਕਰਨ ਵਾਸਤੇ ਤਿਆਰ ਹੈ ਕਿ ਦਿੱਲੀ ਦੇ ਇਨ੍ਹਾਂ ਚੰਦ ਪੁਰਸ਼ਾਂ ਨੂੰ ਇਹ ਹੱਕ ਹੈ ਕਿ ਉਹ ਸਿੱਖੀ ਅਸੂਲਾਂ ਨੂੰ ਜ਼ਮੀਨ ਜਾਂ ਰੁਪਏ ਦੇ ਬਦਲੇ ਵੇਚ ਦੇਣ।

ਅਸਲ ਗੱਲ ਇਹ ਹੈ ਕਿ ਗੁਰਦੁਆਰਾ ਰਕਾਬ ਗੰਜ ਨੂੰ ਹੁਣ ਮੌਜੂਦਾ ਹਾਲਤ ਵਿਚ ਸਵਾਏ ਇਕ ਸਿੱਖਾਂ ਦੀ ਪੰਚਾਇਤੀ ਕਮੇਟੀ ਦੀ ਆਗਿਆ ਬਿਨਾਂ ਕਿਸੇ ਨੂੰ ਛੇੜਛਾੜ ਕਰਨ ਦਾ ਕੋਈ ਹੱਕ ਨਹੀਂ। ਅਤੇ ਸਿੱਖਾਂ ਨੂੰ ਕਦੇ ਵੀ ਚੈਨ ਨਹੀਂ ਹੋ ਸਕਦਾ ਲਦ ਤਕ ਜ਼ਿੰਮੇਵਾਰ ਅਫ਼ਸਰ ਗ਼ਲਤੀ ਨਾਲ ਢਾਹੀ ਹੋਈ ਦੀਵਾਰ ਨੂੰ ਫੇਰ ਨਾ ਬਣਾ ਦੇਣ ਅਤੇ ਆਪਣੀ ਅਯੋਗ ਅਤੇ ਕਾਨੂੰਨ ਵਿਰੁਧ ਗ਼ਲਤੀ ਦੀ ਮਾਫ਼ੀ ਨਾ ਮੰਗ ਲੈਣ। ਇਨ੍ਹਾਂ ਅਫ਼ਸਰਾਂ ਨੇ ਬਾਦਸ਼ਾਹ ਦੇ ਉਸ ਮਨਸ਼ਾ ਦੇ ਵਿਰੁਧ ਕਿ ਹਿੰਦੀ ਧਾਰਮਿਕ ਮਾਮਲਿਆਂ ਵਿਚ ਸਰਕਾਰੀ ਨੌਕਰ ਹਰਗਿਜ਼ ਦਖ਼ਲ ਨਾ ਦੇਣਗੇ, ਸਿੱਖਾਂ ਦਾ ਦਿਲ ਦੁਖਾਇਆ ਹੈ, ਅਤੇ ਸਿੱਖਾਂ ਦੇ ਦਿਲਾਂ ਨੂੰ ਕਦੀ ਠੰਡ ਨਹੀਂ ਪੈ ਸਕਦੀ ਜਦ ਤਕ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਢਠੀ ਹੋਈ ਦੀਵਾਰ ਦਾ ਭਿਆਨਕ ਦ੍ਰਿਸ਼ ਕਾਇਮ ਹੈ।

ਚੀਫ਼ ਖਾਲਸਾ ਦੀਵਾਨ ਵਲੋਂ ਅਤੇ ਇਕ ਦੋ ਹੋਰ ਸੱਜਣਾਂ ਵੱਲੋਂ ਜਿਨ੍ਹਾਂ ਨੂੰ ਹਿੰਦ ਦੀ ਸਾਦਗੀ ਨਾਲੋਂ ਯੂਰਪ ਦੀ ਭੜਕੀਲੀ ਸ਼ਾਨ ਸੋਹਨੀ ਲਗਦੀ ਹੈ, ਇਹ ਕਿਹਾ ਗਿਆ ਸੀ ਕਿ ਜਦ ਸਰਕਾਰ ਗੁਰਦੁਆਰਾ ਸਾਹਿਬ ਨੂੰ ਅਗੇ ਨਾਲੋਂ ਸੁਹਣਾ ਬਨਾਂਵਦੀ ਹੈ ਅਤੇ ਜ਼ਮੀਨ ਵੀ ਦਿੰਦੀ ਹੈ ਤਾਂ ਸਿੱਖਾਂ ਦਾ ਕੀ ਹਰਜ ਹੈ ਕਿ ਗੁਰਦੁਆਰਾ ਸਾਹਿਬ ਨੂੰ ਗਿਰਾਨ ਨਾ ਦੇਣ। ਇਹ ਦਲੀਲ ਬਿਲਕੁਲ ਬੋਦੀ ਹੈ ਅਤੇ ਅਸਲ ਗੱਲ ਨੂੰ ਜਿਸ ਪਰ ਸਿੱਖਾਂ ਨੂੰ ਨਰਾਜ਼ਗੀ ਹੈ ਉਸ ਨੂੰ ਗਹੁ ਵਿਚ ਨਹੀਂ ਲਿਆਉਂਦੀ। ਸਿੱਖ ਜ਼ਮੀਨ ਦੇ ਤੇ ਸੋਨੀਆਂ ਕੰਧਾਂ ਦੇ ਆਸ਼ਕ ਨਹੀਂ ਹਨ। ਸਿੱਖ ਆਪਣੇ ਧਾਰਮਿਕ ਅਸੂਲਾਂ ਦੇ ਆਸ਼ਕ ਹਨ। ਜੇ ਦੀਵਾਰ ਚੰਗੀ ਹੈ ਤਾਂ ਉਨ੍ਹਾਂ ਦੀ ਆਪਣੀ ਹੈ, ਜੇ ਮੰਦੀ ਹੈ ਤਾਂ ਆਪਣੀ ਹੈ, ਪਰ ਕਿਸੇ ਹੋਰ ਨੂੰ ਹੱਕ ਨਹੀਂ ਕਿ ਉਨ੍ਹਾਂ ਦੇ ਧਾਰਮਿਕ ਮੰਦਰ ਨੂੰ ਉਨ੍ਹਾਂ ਦੀ ਆਗਿਆ ਤੋਂ ਬਿਨਾਂ ਘੱਟ ਵਧ ਕਰ ਸਕੇ। ਇਹ ਸਵਾਲ ਨਿਰੀ ਦੀਵਾਰ ਦੀਆਂ ਇੱਟਾਂ ਦਾ ਨਹੀਂ ਬਲ ਕਿ ਕੌਮੀ ਆਨ ਤੇ ਮਾਣ ਦਾ ਹੈ। ਜੇ ਕਰ ਕੌਮ ਦੇ ਹੱਕਾਂ ਤੇ ਹਮਲਾ ਕੀਤਾ ਜਾਵੇ, ਤਾਂ ਭਾਵੇਂ ਮੰਦਰ ਸੋਨੇ ਦਾ ਭੀ ਬਨਾਣ ਦਾ ਇਕਰਾਰ ਕੀਤਾ ਜਾਵੇ, ਸਿੱਖ ਇਸ ਨੂੰ ਮੰਨਣ ਵਾਸਤੇ ਕਦੀ ਤਿਆਰ ਨਹੀਂ ਹੋ ਸਕਦੇ। ਦਸਮੇਸ਼ ਜੀ ਜੈਸਾ ਦਾਨੀ ਕੋਈ ਪੁਰਸ਼ ਇਸ ਪ੍ਰਿਥਵੀ ਤੇ ਨਹੀਂ ਹੋਇਆ, ਉਨ੍ਹਾਂ ਤੇ ਜੋ ਭੀ ਕਿਸੇ

ਨੇ ਮੰਗਿਆ ਖੁਸ਼ੀ ਨਾਲ ਉਸ ਨੂੰ ਸਤਿਗੁਰਾਂ ਨੇ ਭਰਪੂਰ ਕੀਤਾ। ਪਰ ਜਦ ਸਤਿਗੁਰਾਂ ਪਾਸੋਂ ਇਕ ਜਾਬਰ ਪਹਾੜੀ ਰਾਜੇ ਨੇ ਜ਼ਬਰਦਸਤੀ ਹਾਥੀ ਲੈਣਾ ਚਾਹਿਆ ਤਾਂ ਦਸਮੇਸ਼ ਜੀ ਨੇ ਸਾਫ਼ ਇਨਕਾਰ ਕਰ ਦਿੱਤਾ ਅਤੇ ਜੁਧ ਤਕ ਨੌਬਤ ਆ ਪਹੁੰਚੀ। ਗੱਲ ਕੀ ਕਿ ਧਾਰਮਿਕ ਮਾਮਲਿਆਂ ਵਿਚ ਸਿੱਖ ਕਿਸੇ ਦੀ ਈਨ ਮੰਨਣ ਵਾਸਤੇ ਤਿਆਰ ਨਹੀਂ ਹਨ ਭਾਵੇਂ ਕਿੰਨਾ ਹੀ ਲੋਭ ਉਨ੍ਹਾਂ ਨੂੰ ਦਿੱਤਾ ਜਾਵੇ।

ਚੀਫ਼ ਖਾਲਸਾ ਦੀਵਾਨ ਦੇ ਹਮੈਤੀਆਂ ਅਤੇ ਦੂਸਰੇ ਗੁਰਦੁਆਰਾ ਸ੍ਰਹਿਬ ਦੀ ਨਿਰਾਦਰੀ ਕਰਨ ਵਾਲਿਆਂ ਨੇ ਇਹ ਵੀ ਦਲੀਲ ਦਿਤੀ ਸੀ ਕਿ ਜ਼ਮੀਨ ਖੋਹੂ ਕਾਨੂੰਨ (ਲ਼ਓਨਦ ਅਚਤੁਸਿ-ਟੋਨਿ ਅਚਟ) ਦੇ ਰਾਹੀਂ ਸਰਕਾਰ ਜ਼ਮੀਨ ਅਤੇ ਗੁਰਦੁਆਰਾ ਸਾਹਿਬ ਨੂੰ ਲੈ ਚੁਕੀ ਹੈ ਇਸ ਵਾਸਤੇ ਹੁਣ ਸਿੱਖਾਂ ਦਾ ਰੋਸਾ ਨਿਸਫ਼ਲ ਹੈ। ਇਹ ਦਲੀਲ ਭੀ ਮੂਰਖਤਾ ਭਰੀ ਹੋਈ ਹੈ। ਅੱਵਲ ਤਾਂ ਕੋਈ ਕਾਨੂੰਨ ਜਿਹੜਾ ਬਾਦਸ਼ਾਹ ਦੇ ਇਸ ਹੁਕਮ ਦੇ ਬਰਖ਼ਿਲਾਫ਼ ਹੋਵੇ ਕਿ ਧਾਰਮਿਕ ਮਾਮਲਿਆਂ ਵਿਚ ਸਰਕਾਰ ਦਖ਼ਲ ਨਾ ਦੇਵੇਗੀ ਉਹ ਕਾਨੂੰਨ ਨਾਜਾਇਜ਼ ਹੈ। ਉਸ ਦਾ ਮੰਨਣਾ ਹਿੰਦ ਵਾਸੀਆਂ ਦਾ ਕੋਈ ਫ਼ਰਜ਼ ਨਹੀਂ ਹੈ। ਮੈਨੂੰ ਪੂਰਾ ਵਿਸ਼ਵਾਸ ਹੈ ਕਿ ਜੋ ਗੁਰਦੁਆਰਾ ਸਾਹਿਬ ਦੀ ਜ਼ਮੀਨ ਦਿੱਲੀ ਦੇ ਅਸਥਾਨੀਕ ਅਫ਼ਸਰਾਂ ਨੇ ਲਈ ਹੈ ਕਿ ਜੇ ਇਸ ਦੇ ਮੁਤੱਲਕ ਮੁਕੱਦਮਾ ਕੀਤਾ ਜਾਵੇ ਤਾਂ ਉਹ ਜ਼ਮੀਨ ਸਿੱਖਾਂ ਨੂੰ ਵਾਪਿਸ ਮਿਲ ਸਕਦੀ ਹੈ। ਕਿਉਂ ਕਿ ਹਿੰਦ ਕੋਈ ਕਾਨੂੰਨ ਉਸ ਸ਼ਾਹੀ ਐਲਾਨ ਦੇ ਬਰਖ਼ਿਆਲਫ਼ ਜਿਹੜਾ ਕਿ ਹਿੰਦੀ ਧਰਮਾਂ ਦੀ ਰਕਸ਼ਾ ਦੇ ਮੁਤਲਕ ਉਨ੍ਹਾਂ ਦੇ ਹਿੰਦ ਦਾ ਰਾਜ ਸੰਭਾਲਨ ਵੇਲੇ ਗ਼ਦਰ ਦੇ ਪਿੱਛੋਂ ਕੀਤਾ ਸੀ, ਪਾਸ ਕਰਨ ਦਾ ਹੱਕ ਨਹੀਂ ਰਖਦੀ। ਅਤੇ ਜੇ ਇਹ ਗੱਲ ਮੰਨ ਵੀ ਲਈ ਜਾਵੇ ਕਿ ਕੋਈ ਐਸਾ ਕਾਨੂੰਨ ਹੈ, ਜਿਹੜਾ ਸਿੱਖ ਧਰਮ ਦੇ ਵਿਰੁੱਧ ਹੈ ਤਾਂ ਮੈਂ ਜ਼ੋਰ ਨਾਲ ਕੈਹਨ ਵਾਸਤੇ ਤਿਆਰ ਹਾਂ ਕਿ ਐਸੇ ਕਾਨੂੰਨ ਮੰਨਣਾ, ਜਦ ਤਕ ਸਿੱਖ ਕਹਿਲਾਣਾ ਚਾਹੁੰਦੇ ਹਨ, ਸਿੱਖਾਂ ਦਾ ਧਰਮ ਨਹੀਂ ਹੈ, ਅਤੇ ਸਿੱਖ ਇਸ ਕਾਨੂੰਨ ਨੂੰ ਸਰਕਾਰ ਤੋਂ ਤੁੜਵਾਨ ਦਾ ਪੂਰਾ ਹੱਕ ਰਖਦੇ ਹਨ।

ਚੀਫ਼ ਖਾਲਸਾ ਦੀਵਾਨ ਦੇ ਇਕ ਹਮੈਤੀ ਨੇ ਇਹ ਭੀ ਲਿਖਿਆ ਸੀ ਕਿ ਗੁਰਦੁਆਰਾ ਸਾਹਿਬ ਦੀ ਕੰਧ ਗੁਰਦੁਆਰਾ ਨਹੀਂ ਹੈ। ਇਸ ਹੁਜਤ ਦਾ ਸਿਰਫ਼ ਇਤਨਾ ਹੀ ਜਵਾਬ ਕਾਫ਼ੀ ਹੈ ਕਿ ਜੋ ਕੰਧ ਛੱਤਾਂ ਥੜ੍ਹਾ ਆਦਿ ਗੁਰਦੁਆਰਾ ਨਹੀਂ ਹੈ ਤਾਂ ਕੀ ਗੁਰਦੁਆਰਾ ਉਸ ਹਵਾ ਦੇ ਪੋਲ ਦਾ ਨਾਮ ਹੈ ਜਿਹੜਾ ਕਿ ਇਨ੍ਹਾਂ ਦੀਵਾਰਾਂ ਦੇ ਅੰਦਰ ਹੈ? ਉਹ ਸਾਰਾ ਅਸਥਾਨ ਜਿਸ ਨਾਲ ਗੁਰਦੁਆਰਾ ਦੀ ਭੂਮੀ ਦਾ ਸਬੰਧ ਹੈ ਗੁਰਦੁਆਰਾ ਹੈ, ਭਾਵੇਂ ਕੰਧ ਹੋਵੇ ਜਾਂ ਛੱਤ, ਭਾਵੇਂ ਥੜ੍ਹਾ ਹੋਵੇ ਜਾਂ ਦਰਵਾਜ਼ਾ।

ਖਾਲਸਾ ਜੀ ਆਪ ਇਨ੍ਹਾਂ ਹੁਜਤੀਆਂ ਦੀਆਂ ਹੁਜਤਾਂ ਨਾ ਸੁਨੋ, ਅਤੇ ਤਿਆਰ ਬਰ ਤਿਆਰ ਹੋ ਕੇ ਆਪਣੇ ਧਰਮ ਦੀ ਆਨ ਰਖਣ ਵਾਸਤੇ ਕਮਰ ਕਸੇ ਕਰ ਲਵੋ ਤੇ ਸਤਿਗੁਰੂ ਦੀਆਂ ਖ਼ੁਸ਼ੀਆਂ ਲਵੋ। ਗੁਰਦੁਆਰਾ ਸਾਹਿਬ ਰਕਾਬ ਗੰਜ ਉਸ ਪਰਮ-ਜੋਧੇ ਦੀ ਅਮਲੀ ਯਾਦਗਾਰ ਹੈ ਜਿਸ ਨੇ ਹਿੰਦੂ, ਮੁਸਲਮਾਨ, ਈਸਾਈ ਆਦਿ ਸਭ ਧਰਮਾਂ ਦੀ ਆਨ ਖ਼ਾਤਰ ਆਪਣੀ ਜਾਨ ਦੀ ਆਹੂਤੀ, ਅਧਰਮ ਨੂੰ ਹਟਾਣ ਦੀ ਖ਼ਾਤਰ ਜ਼ੁਲਮ ਦੇ ਕੁੰਭ ਵਿਚ ਪਾ ਕੇ, ਸਰਿਸ਼ਟੀ ਧਰਮ ਦੀ ਲਾਜ ਰੱਖ ਦਿਖਾਈ ਸੀ। ਇਸ ਗੁਰਦੁਆਰਾ ਸਹਿਬ ਦੀ ਸੇਵਾ ਕਰਨੀ, ਸਭ ਜਗਤ ਦੀ ਸੇਵਾ ਕਰਨੀ ਹੈ ਅਤੇ ਜੇ ਸਿੱਖ ਇਸ ਗੁਰਦੁਆਰਾ ਸਾਹਿਬ ਦੇ ਮਾਮਲੇ ਨੂੰ ਸੁਤੰਤਰਤਾ ਅਤੇ ਸ਼ਾਂਤੀ ਨਾਲ ਨਜਿਠ ਲੈਣਗੇ ਤਾਂ ਬਾਕੀ ਸਭ ਗੁਰਦੁਆਰਿਆਂ ਦੇ ਝਗੜੇ ਫ਼ਸਾਦ ਜਾਂ ਪੁਜਾਰੀਆਂ ਦੀਆਂ ਕੁਰੀਤੀਆਂ ਸੁਤੇ ਸਿਧ ਹੀ ਦੂਰ ਹੋ ਜਾਣਗੀਆਂ।

ਤਾਂ ਤੇ ਚਾਹੀਏ ਕਿ ਸਭ ਸਿੱਖ ਜਥੇ ਥਾਂ-ਥਾਂ ਤੋਂ ਲਾਟ ਸਾਹਿਬ ਪੰਜਾਬ, ਵਾਇਸਰਾਏ ਹਿੰਦ ਅਤੇ ਚੀਫ਼ ਕਮਿਸ਼ਨਰ ਦਿੱਲੀ ਨੂੰ ਇਹ ਗੁਰਮਤਾ ਲਿਖ ਭੇਜਣ:

"ਕਿ ਗੁਰਦੁਆਰਾ ਸਾਹਿਬ ਰਕਾਬ ਗੰਜ ਦੀ ਕੰਧ ਨੂੰ ਢਾ ਕੇ ਦਿੱਲੀ ਦੇ ਅਫ਼ਸਰਾਂ ਨੇ ਜੋ

ਅਪਰਾਧ ਕੀਤਾ ਸੀ, ਉਸ ਨਾਲ ਸਿੱਖਾਂ ਦੇ ਧਾਰਮਿਕ ਦਿਲਾਂ ਨੂੰ ਅਤੀ ਸੱਟ ਵਜੀ ਹੈ ਅਤੇ ਜਦ ਤਕ ਸਰਕਾਰ ਇਸ ਕੰਧ ਨੂੰ ਫੇਰ ਨਾ ਬਣਾ ਦੇਵੇ ਸਿੱਖਾਂ ਨੂੰ ਕਦੀ ਸ਼ਾਂਤੀ ਨਹੀਂ ਹੋ ਸਕਦੀ।"

ਪਰ ਖਾਲਸਾ ਜੀ ਐਤਕੀ ਅਸੀਂ ਇਹ ਗੁਰਮਤਾ ਪਾਸ ਕਰ ਕੇ ਬਸ ਨਹੀਂ ਹੋ ਜਾਨਾ। ਇਹ ਗੁਰਮਤੇ ਅਗੇ ਭੀ ਪਾਸ ਹੋਏ ਹਨ, ਪਰ ਗੱਲ ਵਿਚੇ ਹੀ ਰਹਿ ਗਈ। ਹੁਣ ਖਾਲਸੇ ਦਾ ਧਰਮ ਹੈ ਕਿ ਮਾਮਲੇ ਨੂੰ ਸਿਰਤੋੜ ਪੁਚਾ ਕੇ ਹਟੇ। ਸਰਕਾਰੀ ਅਫ਼ਸਰਾਂ ਦਾ ਵਤੀਰਾ ਭਾਵੇਂ ਕੁਝ ਹੀ ਹੋਵੇ ਪਰ ਸਰਕਾਰ ਹਿੰਦ ਦੀ ਬੁਨਿਆਦ ਇਨਸਾਫ਼ ਅਤੇ ਰਯਤ ਤੇ ਧਾਰਮਿਕ ਹੱਕਾਂ ਦੀ ਰਾਖੀ ਕਰਨ ਪਰ ਹੈ। ਜੇ ਅਸੀਂ ਸਰਕਾਰੀ ਅਫ਼ਸਰਾਂ ਨੂੰ ਪੂਰੇ ਤੌਰ ਤੇ ਦਸ ਦਿਆਂਗੇ ਕਿ ਉਨ੍ਹਾਂ ਨੇ ਗੁਰਦੁਆਰਾ ਸਾਹਿਬ ਰਕਾਬਗੰਜ ਦੇ ਮਾਮਲੇ ਵਿਚ ਗ਼ਲਤੀ ਕੀਤੀ ਹੈ ਅਤੇ ਉਸ ਗ਼ਲਤੀ ਨਾਲ ਸਿੱਖਾਂ ਦੇ ਹਿਰਦਿਆਂ ਨੂੰ ਬਹੁਤ ਦੁੱਖ ਪਹੁੰਚਾਇਆ ਹੈ, ਤਾਂ ਉਹ ਜ਼ਰੂਰ ਸਾਡੀ ਅਰਜ਼ੋਈ ਨੂੰ ਮੰਨ ਲੈਣਗੇ। ਪਰ ਜੇ ਉਹ ਸਿੱਧੇ ਰਸਤੇ ਨਾ ਪੈਣ ਤਾਂ ਖਾਲਸਾ ਆਪਣਾ ਕਾਰਜ ਆਪ ਸਾਧਨ ਵਾਸਤੇ ਤਿਆਰ ਹੋ ਜਾਵੇ।

ਉਹ ਇਸ ਤਰ੍ਹਾਂ ਕਿ ਕਾਫ਼ੀ ਥਾਂਵਾਂ ਤੋਂ ਗੁਰਮਤੇ ਭੇਜਣ ਬਾਅਦ ਦਿੱਲੀ ਦੇ ਅਫ਼ਸਰਾਂ ਨੂੰ ਇਕ ਨੋਟਿਸ ਦਿੱਤਾ ਜਾਵੇਗਾ ਕਿ ਉਹ ਦੋ ਮਹੀਨੇ ਦੇ ਅੰਦਰ ਅੰਦਰ ਢਾਹੀ ਹੋਈ ਕੰਧ ਨੂੰ ਕਿਰਪਾ ਕਰ ਕੇ ਬਣਾ ਦੇਣ। ਜੇ ਕੰਧ ਨਾ ਬਨਾਉਣ ਤਾਂ ਘਟੋ ਘਟ 100 ਖਾਲਸਾ ਜੀ ਫਿਰ ਆਪ ਦਿੱਲੀ ਜਾ ਕੇ ਗੁਰੂ ਪੰਥ ਦੀ ਆਗਿਆ ਅਨੁਸਾਰ ਕੰਧ ਦੀ ਸੇਵਾ ਆਪਣੇ ਹੱਥੀਂ ਕਰੇਗਾ ਅਤੇ ਗੁਰੂ ਦੀਆਂ ਖ਼ੁਸ਼ੀਆਂ ਲਵੇਗਾ।

ਤਾਂ ਤੇ ਖਾਲਸਾ ਜੀ ਉਠੋ ਅਤੇ ਆਪਣੇ ਧਰਮ ਦੀ ਰੱਖਿਆ ਖ਼ਾਤਰ ਸਾਵਧਾਨ ਹੋ ਜਾਵੋ। ਹੁਣ ਆਪ ਵਿਚ ਭਾਈ ਮਨੀ ਸਿੰਘ ਅਤੇ ਭਾਈ ਤਾਰੂ ਸਿੰਘ ਜੀ* ਦੇ ਸਿਦਕ ਦੀ ਲੋੜ ਹੈ। ਜੇ ਕੋਈ ਅਧਰਮੀ ਆਪ ਨੂੰ ਆਪ ਦੇ ਧਰਮ ਅਸਥਾਨ ਦੀ ਸੇਵਾ ਤੋਂ ਰੋਕੇ ਤਾਂ ਭਾਵੇਂ ਆਪ ਦਾ ਪੁਰਜ਼ਾ ਪੁਰਜ਼ਾ ਕਟਿਆ ਜਾਵੇ ਪਰ ਆਪ ਨੇ ਗੁਰੂ ਸੇਵਾ ਤੋਂ ਨਹੀਂ ਮੁੜਨਾ। ਆਪ ਨੇ ਕਿਸੇ ਤੇ ਨਾਜਾਇਜ਼ ਤੌਰ ਤੇ ਹੱਥ ਨਹੀਂ ਉਠਾਣਾ। ਪਰ ਜੇ ਕੋਈ ਆਪ ਨੂੰ ਆਪਣੇ ਪਿਆਰੇ ਦੇ ਮੰਦਰਾਂ ਦੀ ਸੇਵਾ ਤੋਂ ਜ਼ਬਰਦਸਤੀ ਰੋਕੇ ਤਾਂ ਆਪ ਨੇ ਪਿੱਠ ਨਹੀਂ ਦਿਖਾਣੀ। ਜੇ ਸਾਨੂੰ ਕੋਈ ਗੋਲੀ ਮਾਰੇਗਾ ਤਾਂ ਅਸੀਂ ਹੱਥ ਬੰਨ੍ਹ ਕੇ ਆਖਾਂਗੇ ਕਿ ਸਭ ਦੇ ਧਰਮ ਦੀ ਲਾਜ ਰੱਖਣ ਵਾਲੇ ਹਾਂ, ਹਿੰਦ ਦੀ ਚਾਦਰ ਕਹਿਲਾਉਣ ਵਾਲੇ ਦੇ ਮੰਦਰ ਦੇ ਰਖਵਾਲੇ ਹਾਂ, ਸਾਨੂੰ ਉਸ ਦੇ ਮੰਦਰ ਬਚਾਣ ਤੋਂ ਨਾ ਰੋਕੋ। ਜੇ ਸਾਡੇ ਸੀਨਿਆਂ ਤੇ ਕੋਈ ਬੇਸਮਝ ਕਾਲਾ ਯਾਂ ਗੋਰਾ ਭਰਾ ਸੰਗੀਨ ਮਾਰੇਗਾ ਤੇ ਅਸੀਂ ਉਸ ਦੇ ਅਗੇ ਛਾਤੀਆਂ ਨੰਗੀਆਂ ਕਰ ਕੇ ਅਰਜੋਈ ਕਰਾਂਗੇ ਕਿ ਬਾਬਾ ਜੀ ਮਾਰ ਸਾਨੂੰ, ਜ਼ਰੂਰ ਮਾਰ, ਪਰ ਰਬ ਦੇ ਵਾਸਤੇ ਸਾਨੂੰ ਆਪਣੇ ਦੁਲਾਰੇ ਦੇ ਢਾਏ ਹੋਏ ਮੰਦਰ ਨੂੰ ਬਨਾਣ ਵਾਸਤੇ ਇਕ ਇੱਟ ਮਰਨ ਤੋਂ ਪਹਿਲਾਂ ਜ਼ਰੂਰ ਰੱਖ ਲੈਣ ਦੇਵੋ।

ਖਾਲਸਾ ਜੀ ਭੁੱਲੇ ਹੋਏ ਅਫ਼ਸਰ ਭਰਾਵਾਂ ਨੂੰ ਸਿੱਧੇ ਰਸਤੇ ਪਾਣ ਦਾ ਅੱਜ ਸਾਡੇ ਪਾਸ ਇਕੋ ਹੀ ਰਸਤਾ ਰਹਿ ਗਿਆ ਹੈ, ਉਹ ਹੈ ਕਿ ਗੁਰੂ ਅਰਜਨ ਸਾਹਿਬ ਵਾਂਗਰ ਦੁਖ ਜਰੀਏ ਅਤੇ ਗ਼ਲਤੀ ਕਰਨ ਵਾਲਿਆਂ ਨੂੰ ਉਨ੍ਹਾਂ ਦੀ ਗ਼ਲਤੀ ਦਾ ਯਕੀਨ ਆਪਣੀ ਕੁਰਬਾਨੀ ਨਾਲ ਕਰਵਾ ਦੇਈਏ। ਅਜ ਜਦ ਗੁਰਦੁਆਰਾ ਸਾਹਿਬ ਰਕਾਬ ਗੰਜ ਦੀ ਕੰਧ ਨਹੀਂ, ਗੁਰੂ ਨਾਨਕ ਸਾਹਿਬ ਤੋਂ ਲੈ ਕੇ ਦਸਮੇਸ਼ ਜੀ ਤਕ ਸਭੇ ਪਾਤਸ਼ਾਹ ਇਸ ਕੰਧ ਰਾਹੀਂ, ਆਪ ਨੂੰ ਆਪਣੇ ਧਰਮ ਦੀ ਲਾਜ ਅਤੇ ਆਨ ਰਖਣ ਦੀ ਖ਼ਾਤਰ ਲਲਕਾਰੇ ਮਾਰ ਰਿਹੇ ਹਨ। ਜੇ ਆਪ ਸਿੱਖ ਹੋ ਅਤੇ ਸਿੱਖ ਧਰਮ ਅਤੇ ਸਿੱਖ ਗੁਰਦੁਆਰਿਆਂ ਦਾ ਪਿਆਰ ਅਤੇ ਦਰਦ ਆਪਣੇ ਦਿਲ ਵਿਚ ਰਖਦੇ ਹੋ ਤਾਂ ਤਿਆਰ ਬਰ ਤਿਆਰ ਹੋ ਜਾਵੋ ਅਤੇ ਜਿਸ ਤਰ੍ਹਾਂ ਭਾਈ ਮਹਾਂ ਸਿੰਘ ਜੀ ਨੇ ਟੁੱਟੀ ਗੰਢ ਵਿਖਾਈ ਸੀ ਆਪ ਡਿਗੀ ਨੂੰ ਉਸਾਰ ਦਿਖਾਵੋ।

ਜੋ ਸੱਜਣ ਧਰਮ ਦੀ ਖ਼ਾਤਰ ਕਿਸੇ ਦੂਸਰੇ ਨੂੰ ਦੁਖ ਨਾ ਦੇਣ ਦਾ ਇਕਰਾਰ ਕਰਦੇ ਹੋਏ

*ਸਤਿਗੁਰਾਂ ਦੇ ਮੰਦਰ ਅਤੇ ਧਰਮ ਦੀ ਆਨ ਰੱਖਣ ਦੀ ਖ਼ਾਤਰ ਕਿਸੇ ਦੂਸਰੇ ਨੂੰ ਦੁਖ ਨਾ ਦੇਣ ਦਾ ਇਕਰਾਰ ਕਰਦੇ ਹੋਏ ਸਤਿਗੁਰਾਂ ਦੇ ਮੰਦਰ ਅਤੇ ਧਰਮ ਦੀ ਆਨ ਰੱਖਣ ਦੀ ਖ਼ਾਤਰ ਸੀਸ ਭੇਟਾ ਕਰਨ ਵਾਸਤੇ ਤਿਆਰ ਹੋਣ, ਉਹ ਛੇਤੀ ਹੀ ਹੰਬਲਾ ਮਾਰ ਕੇ ਆਪਣੇ ਨਾਮ "ਅਕਾਲੀ" ਦੇ ਦਫ਼ਤਰ ਵਿਚ ਭੇਜ ਦੇਣ॥ ਕਾਫ਼ੀ ਨਾਂ ਇਕੱਠੇ ਹੋ ਜਾਣ ਦੇ ਬਾਅਦ, ਅਤੇ ਜੇ ਦਿੱਲੀ ਦੇ ਅਫ਼ਸਰਾਂ ਨੇ ਛੇਤੀ ਹੀ ਸਾਡੇ ਢੱਠੇ ਮੰਦਰ ਨੂੰ ਨਾ ਉਸਾਰ ਦਿੱਤਾ ਤਾਂ ਪੰਥ ਦੀ ਕਮੇਟੀ ਕਰ ਕੇ ਮਹੀਨੇ ਦਾ ਨੋਟਿਸ ਦਿਤਾ ਜਾਵੇਗਾ ਅਤੇ ਗੁਰਦੁਆਰਾ ਸਾਹਿਬ ਦੀ ਸੇਵਾ ਦਾ ਪੂਰਾ ਪੂਰਾ ਇੰਤਜ਼ਾਮ ਕਰ ਦਿੱਤਾ ਜਾਵੇਗਾ। ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹਿ।। (ਰੋਜ਼ਾਨਾ ਅਕਾਲੀ, 2 ਸਤੰਬਰ 1920)।*

***(*ਨੋਟ: ਇਸ ਚਿੱਠੀ ਵਿਚ ਭਾਈ ਮਨੀ ਸਿੰਘ ਤੇ ਭਾਈ ਤਾਰੂ ਸਿੰਘ ਦਾ ਵਾਸਤਾ ਪਾਇਆ ਹੈ ਦੀਪ ਸਿੰਘ (ਬਾਬਾ) ਦਾ ਨਹੀਂ। ਦੀਪ ਸਿੰਘ ਦੇ ਨਾਂ ਨੂੰ ਮਸ਼ਹੂਰੀ 1970ਵਿਆਂ ਵਿਚ ਭਿੰਡਰਾਂ-ਮਹਿਤਾ ਜਥੇ ਨੇ ਦੇਣੀ ਸ਼ੁਰੂ ਕੀਤੀ ਸੀ)।***

ਇਹ ਚਿੱਠੀ ਛਪਣ ਮਗਰੋਂ ਕੁਝ ਹੀ ਦਿਨਾਂ ਵਿਚ 800 ਤੋਂ ਵੱਧ ਨਾਂ ਆ ਗਏ ਸਨ। ਇਸ ਨੇ ਭਾਰਤ ਦੀ ਬਰਤਾਨਵੀ ਸਰਕਾਰ ਨੂੰ ਵਖ਼ਤ ਪਾ ਦਿੱਤਾ ਸੀ। (*ਰੋਜ਼ਾਨਾ ਅਕਾਲੀ*, 18,20,27 ਸਤੰਬਰ 1920 ਵਿਚ ਇਹ ਨਾਂ ਛਪੇ ਸਨ, ਵੇਖੋ: *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਵੇਂ ਬਣੀ*, ਸਫ਼ੇ 405-09)।

ਸ਼ਹੀਦੀ ਜਥੇ ਵਿਚ ਸ਼ਾਮਿਲ ਹੋਣ ਵਾਸਤੇ ਏਨੇ ਜ਼ਿਆਦਾ ਸਿੰਘਾਂ ਦੇ ਨਾਂ ਆਉਣ ਕਰ ਕੇ ਸਰਕਾਰ ਵੀ ਘਬਰਾਈ ਹੋਈ ਸੀ। ਜਿਨ੍ਹੀਂ ਦਿਨੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਨ ਦੀ ਤਿਆਰੀ ਹੋ ਰਹੀ ਸੀ, ਉਨ੍ਹੀਂ ਦਿਨੀਂ ਹੀ ਦਿੱਲੀ ਸਰਕਾਰ ਨੇ ਐਲਾਨ ਜਾਰੀ ਕੀਤਾ ਕਿ ਸਰਕਾਰ ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ਬਣਾਉਣ ਦੀ ਇਜਾਜ਼ਤ ਦੇਣ ਵਾਸਤੇ ਤਿਆਰ ਹੈ। ਇਹ ਸਾਜ਼ਿਸ਼ ਦਰਅਸਲ ਪੁਰਾਣੀ ਦੀਵਾਰ ਤੋਂ ਵੱਖਰੀ ਥਾਂ 'ਤੇ ਨਵੀਂ ਤੇ ਛੋਟੀ ਦੀਵਾਰ ਬਣਾਉਣ ਦੀ ਸੀ। ਇਸ ਦੇ ਨਾਲ ਹੀ ਸਰਕਾਰ ਨੇ ਸਿੱਖ ਲੀਗ ਜਾਂ ਕਿਸੇ ਹੋਰ ਜਥੇਬੰਦੀ ਨੂੰ ਕਬੂਲ ਕਰਨ ਦੀ ਬਜਾਇ ਚੀਫ਼ ਖਾਲਸਾ ਦੀਵਾਨ ਨੂੰ ਹੀ ਨੁਮਾਇੰਦਾ ਮੰਨਿਆ ਸੀ। ਸਿੱਖ ਆਗੂਆਂ ਨੇ ਇਸ ਨੂੰ ਨਾ ਮਨਜ਼ੂਰ ਕਰਦਿਆਂ ਆਪਣੇ ਨੁਮਾਇੰਦੇ ਦਿੱਲੀ ਭੇਜਣ ਦਾ ਐਲਾਨ ਕਰ ਦਿੱਤਾ। ਕੁਝ ਸਿੱਖ ਆਗੂ ਦਿੱਲੀ ਗਏ ਤੇ ਉਨ੍ਹਾਂ ਨੇ ਇਸ ਬਾਰੇ ਆਪਣੀ ਰਿਪੋਰਟ ਜਾਰੀ ਕੀਤੀ। ਇਸ ਦੌਰਾਨ ਸਰਕਾਰ ਨੇ ਇਕ ਵਾਰ ਫੇਰ ਐਲਾਨ ਕੀਤਾ ਕਿ ਉਹ ਪੁਰਾਣੀ ਦੀਵਾਰ ਦੇ ਬਾਹਰ ਇਕ ਨਵੀਂ ਦੀਵਾਰ ਉਸਾਰ ਕੇ ਦੇਣ ਵਾਸਤੇ ਤਿਆਰ ਹੈ। ਇਹ ਦੀਵਾਰ ਵੱਡੀ ਹੋਣੀ ਸੀ ਅਤੇ ਇਸ ਦਾ ਮਤਲਬ ਗੁਰਦੁਆਰੇ ਦੀ ਪੁਰਾਣੀ ਦੀਵਾਰ ਨੂੰ ਉਸਾਰਨ ਤੋਂ ਰੋਕਣਾ ਅਤੇ ਬਾਹਰੋਂ ਗੁਰਦੁਆਰੇ ਦੀ ਅੰਦਰਲੀ ਕਾਰਵਾਈ ਨਜ਼ਰ ਆਉਣੋਂ ਰੋਕਣਾ ਸੀ। ਸਿੱਖ ਆਗੂਆਂ ਨੇ ਸਰਕਾਰ ਦੀ ਸਾਜਿਸ਼ ਨੂੰ ਤਾੜ ਲਿਆ ਅਤੇ ਅੰਮ੍ਰਿਤਸਰ ਆ ਕੇ ਬਾਕੀ ਆਗੂਆਂ ਨਾਲ ਵਿਚਾਰ ਕੀਤੀ। 20 ਅਤੇ 21 ਅਕਤੂਬਰ ਨੂੰ ਸਿੱਖ ਲੀਗ ਦਾ ਸਮਾਗਮ ਸੀ। ''ਸ਼ਹੀਦੀ ਜਥੇ'' 'ਚ ਨਾਂ ਲਿਖਾਉਣ ਵਾਲਿਆਂ ਨੂੰ ਇਸ ਸਮਾਗਮ 'ਤੇ ਪੁੱਜਣ ਵਾਸਤੇ ਆਖਿਆ ਗਿਆ। ਇਸ ਮੌਕੇ ਤੇ ਹੋਏ ਇਕੱਠ ਵਿਚ ਸਰਕਾਰੀ ਸਾਜ਼ਿਸ਼ ਨੂੰ ਬੇਨਕਾਬ ਕਰਦਿਆਂ ਸਿੱਖ ਆਗੂਆਂ ਨੇ ਸੰਗਤਾਂ ਨੂੰ 'ਦਿੱਲੀ ਮਾਰਚ' ਦਾ ਸੱਦਾ ਦਿੱਤਾ। ਇਨ੍ਹੀਂ ਦਿਨੀਂ ਹੀ ਮਹਾਰਾਜਾ ਰਿਪੁਦਮਨ ਸਿੰਘ

ਨਾਭਾ ਨੇ ਬਰਤਾਨਵੀ ਸਰਕਾਰ ਨਾਲ ਗੱਲਬਾਤ ਸ਼ੁਰੂ ਕਰ ਦਿੱਤੀ। ਮਹਾਰਾਜਾ ਨਾਭਾ ਵੱਲੋਂ ਰੋਲ ਅਦਾ ਕਰਨ ਨਾਲ ਸਰਕਾਰ 'ਚ ਵਧੇਰੇ ਹਿਲਜੁਲ ਹੋਈ। ਇਸ ਦੌਰਾਨ ਹਰਚੰਦ ਸਿੰਘ ਲਾਇਲਪੁਰੀ ਜਥੇ ਦੀ ਤਿਆਰੀ ਵਾਸਤੇ ਦਿੱਲੀ ਗਏ ਹੋਏ ਸਨ। ਹਾਲਾਤ ਦੀ ਸੰਜੀਦਗੀ ਨੂੰ ਮਹਿਸੂਸ ਕਰਦੇ ਹੋਏ ਸਰਕਾਰ ਨੇ ਗੋਡੇ ਟੇਕ ਦਿੱਤੇ। ਇਸ 'ਤੇ ਹਰਚੰਦ ਸਿੰਘ ਲਾਇਲਪੁਰੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤਾਰ ਭੇਜੀ ਕਿ ਇਕ ਹਫ਼ਤੇ ਤੱਕ ਦੀਵਾਰ ਬਣ ਕੇ ਤਿਆਰ ਹੋ ਜਾਵੇਗੀ ਇਸ ਕਰ ਕੇ ਜਥਾ ਨਾ ਭੇਜਿਆ ਜਾਵੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣ ਜਾਣ, ਦਰਬਾਰ ਸਾਹਿਬ, ਅਕਾਲ ਤਖ਼ਤ ਸਾਹਿਬ, ਬਾਬੇ ਦੀ ਬੇਰ, ਚੁਮਾਲਾ ਸਾਹਿਬ 'ਤੇ ਪੰਥ ਦਾ ਕਬਜ਼ਾ ਹੋਣ ਅਤੇ ਗੁਰਦੁਆਰਾ ਰਕਾਬ ਗੰਜ ਦੀ ਢੱਠੀ ਦੀਵਾਰ ਮੁੜ ਉਸਰਨ ਨਾਲ ਸਿੱਖਾਂ ਦੇ ਹੌਸਲੇ ਬੜੇ ਬੁਲੰਦ ਹੋ ਗਏ।

## ਖਾਲਸਾ ਕਾਲਜ ਅੰਮ੍ਰਿਤਸਰ ਦਾ ਕੰਟਰੋਲ

ਇਨ੍ਹਾਂ ਦਿਨਾਂ ਵਿਚ ਹੀ ਖਾਲਸਾ ਕਾਲਜ ਅੰਮ੍ਰਿਤਸਰ ਦੇ ਇਤਜ਼ਾਮ ਦਾ ਮਸਲਾ ਵੀ ਫਿਰ ਨਵੇਂ ਸਿਰਿਓਂ ਭਖ ਪਿਆ। ਖਾਲਸਾ ਕਾਲਜ ਸਿੱਖ ਰਿਆਸਤਾਂ ਅਤੇ ਆਮ ਸੰਗਤਾਂ ਦੇ ਪੈਸੇ ਲਾਲ 1892 ਵਿਚ ਸ਼ੁਰੂ ਕੀਤਾ ਗਿਆ ਸੀ। ਹੌਲੀ-ਹੌਲੀ ਅੰਗਰੇਜ਼ੀ ਹਕੂਮਤ ਨੇ ਇਸ 'ਤੇ ਮੁਕੰਮਲ ਕਬਜ਼ਾ ਕਰ ਲਿਆ। 1907 ਵਿਚ ਜ਼ਮੀਨੀ ਬੰਦੋਬਸਤ ਦੇ ਕਾਨੂੰਨ ਦੇ ਖ਼ਿਲਾਫ਼ ਹੋਈ ਐਜੀਟੇਸ਼ਨ ਮਗਰੋਂ ਸਰਕਾਰ ਨੇ ਇਸ 'ਤੇ ਪੂਰਾ ਹੀ ਕਬਜ਼ਾ ਕਰ ਲਿਆ। ਛੇਤੀ ਹੀ ਸਿੱਖ ਆਗੂਆਂ ਨੇ ਇਸ ਬਾਰੇ ਵੀ ਆਵਾਜ਼ ਉਠਾਉਣੀ ਸ਼ੂਰੂ ਕਰ ਦਿੱਤੀ । 1909 ਵਿਚ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੇ ***ਕੀ ਖਾਲਸਾ ਕਾਲਜ ਸਿੱਖਾਂ ਦਾ ਹੈ?*** ਪੈਂਫਲਟ ਲਿਖ ਕੇ ਸਿੱਖ ਆਗੂਆਂ ਨੂੰ ਚੌਕਸ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਉਦੋਂ ਇਹ ਮਸਲਾ ਵਧੇਰੇ ਹਿਮਾਇਤ ਹਾਸਿਲ ਨਾ ਕਰ ਸਕਿਆ। ਬਰਤਾਨਵੀ ਸਰਕਾਰ ਦੇ ਝੋਲੀ-ਚੁਕ ਹੋਣ ਕਰ ਕੇ ਚੀਫ਼ ਖਾਲਸਾ ਦੀਵਾਨ ਦੇ ਆਗੂ ਅਤੇ ਜਗੀਰਦਾਰ ਤੇ ਰਈਸ ਸਿੱਖ ਇਸ ਬਾਰੇ ਚੁੱਪ ਰਹੇ। ਜਦੋਂ ਮਈ 1920 ਵਿਚ ਅਕਾਲੀ ਅਖ਼ਬਾਰ ਛਪਣੀ ਸ਼ੁਰੂ ਹੋਈ ਤਾਂ ਇਸ ਅਖ਼ਬਾਰ ਦੇ ਮੋਢੀਆਂ (ਮਾ: ਸੁੰਦਰ ਸਿੰਘ ਤੇ ਹਰਚੰਦ ਸਿੰਘ ਲਾਇਲਪੁਰੀ ਵਗੈਰਾ) ਨੇ ਖਾਲਸਾ ਕਾਲਜ ਦੇ ਇੰਤਜ਼ਾਮ ਦੇ ਮਸਲੇ ਨੂੰ ਵੀ ਫੇਰ ਉਠਾਉਣਾ ਸ਼ੁਰੂ ਕਰ ਦਿੱਤਾ। ਜੁਲਾਈ 1920 ਵਿਚ ਖਾਲਸਾ ਕਾਲਜ ਦੇ ਲੈਕਚਰਾਰ ਭਾਈ ਜੋਧ ਸਿੰਘ ਨੂੰ ਖ਼ਿਲਾਫ਼ਤ ਲਹਿਰ ਦੇ ਹਿਮਾਇਤੀ ਹੋਣ ਕਰ ਕੇ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਗਿਆ। ਇਸ ਦੇ ਜਵਾਬੇ-ਅਮਲ ਵਜੋਂ ਸਿੱਖ ਹਲਕਿਆਂ ਨੇ ਖਾਲਸਾ ਕਾਲਜ ਦੇ ਇੰਤਜ਼ਾਮ ਦਾ ਮਸਲਾ ਫੇਰ ਚੁੱਕ ਲਿਆ। ਅਗਸਤ ਦੇ ਦੂਜੇ ਹਫ਼ਤੇ ਰੋਜ਼ਾਨਾ ਅਕਾਲੀ ਅਖ਼ਬਾਰ ਵਿਚ ਖਾਲਸਾ ਕਾਲਜ ਦੇ ਸਬੰਧ ਵਿਚ ਥੋੜ੍ਹਾ-ਥੋੜ੍ਹਾ ਚਰਚਾ ਸ਼ੁਰੂ ਹੋ ਗਿਆ। ਉਧਰ ਪ੍ਰੋ: ਜੋਧ ਸਿੰਘ ਨਾਲ ਅੰਗਰੇਜ਼ ਅਫ਼ਸਰਾਂ ਨੇ ਦੋਬਾਰਾ ਸਬੰਧ ਤਾਂ ਬਣਾ ਲਏ ਪਰ ਉਸ ਨੂੰ ਨੌਕਰੀ 'ਤੇ

ਵਾਪਿਸ ਨਾ ਲਿਆ। ਸਤੰਬਰ 1920 ਦੇ ਅਖ਼ੀਰ ਵਿਚ ਚੁਮਾਲਾ ਸਾਹਿਬ ਅਤੇ ਅਕਤੂਬਰ ਦੇ ਸ਼ੁਰੂ ਵਿੱਚ ਬਾਬੇ ਦੀ ਬੇਰ ਸਿਆਲਕੋਟ ਦੇ ਮਸਲੇ ਨੇ ਖਾਲਸਾ ਕਾਲਜ ਦੇ ਨੁਕਤੇ ਪਿੱਛੇ ਪਾ ਦਿੱਤਾ ਪਰ 12 ਅਕਤੂਬਰ ਨੂੰ ਅਕਾਲ ਤਖ਼ਤ ਸਾਹਿਬ 'ਤੇ ਕਬਜ਼ਾ ਹੋਣ ਮਗਰੋਂ ਗੁਰਦੁਆਰਿਆਂ ਵਾਸਤੇ ਸਾਂਝੀ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਬਣਾਉਣ ਵਾਸਤੇ ਹੁਕਮਨਾਮਾ ਜਾਰੀ ਹੋਣ ਨਾਲ ਖਾਲਸਾ ਕਾਲਜ ਅੰਮ੍ਰਿਤਸਰ ਅਤੇ ਦਰਬਾਰ ਸਾਹਿਬ ਪੰਥਕ ਮਸਲਿਆਂ ਦੇ ਵਿਚਾਰਨ ਵਾਸਤੇ ਸਭ ਤੋਂ ਵੱਡੇ ਪਲੇਟਫ਼ਾਰਮ ਬਣ ਗਏ। ਹੁਣ ਖਾਲਸਾ ਕਾਲਜ ਦੇ ਇੰਤਜ਼ਾਮ ਨੂੰ ਪੰਥਕ ਹੱਥਾਂ ਵਿਚ ਲੈਣ ਵਾਸਤੇ ਵੀ ਮੁਹਿੰਮ ਨਵੇਂ ਸਿਰਿਓਂ ਸ਼ੁਰੂ ਹੋ ਗਈ।

26 ਅਕਤੂਬਰ 1920 ਦੇ ਦਿਨ ਖਾਲਸਾ ਕਾਲਜ ਦੇ 13 ਪ੍ਰੋਫ਼ੈਸਰਾਂ ਨੇ ਲਾਰਡ ਵਾਇਸਰਾਏ ਨੂੰ ਚਿੱਠੀ ਲਿਖ ਕੇ ਖਾਲਸਾ ਕਾਲਜ ਦਾ ਇੰਤਜ਼ਾਮ ਪੰਥਕ ਕਮੇਟੀ ਨੂੰ ਸੌਂਪਣ ਵਾਸਤੇ ਆਖਿਆ। ਇਹ 13 ਪ੍ਰੋਫੈਸਰ ਸਨ: ਸ਼ਿਵਚਰਨ ਸਿੰਘ, ਚਰਨ ਸਿੰਘ, ਤਾਰਾ ਸਿੰਘ, ਤੇਜਾ ਸਿੰਘ, ਜੋਗਿੰਦਰ ਸਿੰਘ, ਬਾਵਾ ਹਰਕਿਸ਼ਨ ਸਿੰਘ, ਰਾਜਿੰਦਰ ਸਿੰਘ, ਕਸ਼ਮੀਰਾ ਸਿੰਘ, ਨਿਰਜੰਨ ਸਿੰਘ, ਊਧਮ ਸਿੰਘ, ਬੀ.ਆਰ. ਚੈਟਰਜੀ ਤੇ ਕੁੰਦਨ ਲਾਲ। ਇਨ੍ਹਾਂ ਨੇ ਵਾਇਸਰਾਇ ਨੂੰ ਨੋਟਿਸ ਦਿੱਤਾ ਕਿ ਜੇ 5 ਨਵੰਬਰ ਤਕ ਸਰਕਾਰ ਨੇ ਖਾਲਸਾ ਕਾਲਜ ਦੇ ਇੰਤਜ਼ਾਮ ਨੂੰ ਸਿੱਖਾਂ ਦੇ ਹਵਾਲੇ ਨਾ ਕੀਤਾ ਤਾਂ ਉਹ ਮੌਜੂਦਾ ਕਮੇਟੀ ਹੇਠਾਂ ਕੰਮ ਨਹੀਂ ਕਰਨਗੇ। ਇਨ੍ਹਾਂ ਪ੍ਰੋਫ਼ੈਸਰਾਂ ਨੇ ਤਜਵੀਜ਼ ਕੀਤੀ ਕਿ ਨਵੇਂ ਇੰਤਜ਼ਾਮ ਦਾ ਖਰੜਾ ਤਿਆਰ ਕਰਨ ਤੇ ਉਸ ਦੀ ਪੰਥ ਤੋਂ ਮਨਜ਼ੂਰੀ ਲੈਣ ਤੱਕ ਦੇ ਸਮੇਂ ਦੌਰਾਨ ਇਕ ਆਰਜ਼ੀ ਕਮੇਟੀ ਬਣਾ ਦਿੱਤੀ ਜਾਵੇ, ਜਿਸ ਵਿਚ ਅਰਜਨ ਸਿੰਘ ਬਾਗੜੀਆਂ, ਬਚਿੱਤਰ ਸਿੰਘ ਪਟਿਆਲਾ, ਇੰਦਰ ਸਿੰਘ ਫਰੀਦਕੋਟ, ਖੜਕ ਸਿੰਘ ਸਿਆਲਕੋਟ; ਸ਼ਿਵਦੇਵ ਸਿੰਘ ਰਈਸ, ਹਰਚੰਦ ਸਿੰਘ ਲਾਇਲਪੁਰੀ ਅਤੇ ਤੇਜਾ ਸਿੰਘ ਮਸਤੂਆਣਾ ਮੈਂਬਰ ਹੋਣ। ਸਰਕਾਰ ਨੇ ਪ੍ਰੋਫ਼ੈਸਰਾਂ ਦੀ ਧਮਕੀ ਦੀ ਪ੍ਰਵਾਹ ਕਰਨ ਦੀ ਬਜਾਇ ਉਲਟਾ ਧਮਕੀ ਦਿੱਤੀ ਕਿ ਸਰਕਾਰ ਖਾਲਸਾ ਕਾਲਜ ਦੀ ਮਾਲੀ ਮਦਦ ਬੰਦ ਕਰ ਦੇਵੇਗੀ। ਇਸ ਦੇ ਜਵਾਬ ਵਿਚ ਹਰਚੰਦ ਸਿੰਘ ਲਾਇਲਪੁਰੀ ਨੇ ਐਲਾਨ ਕੀਤਾ ਕਿ "ਜੇ ਸਰਕਾਰ ਖਾਲਸਾ ਕਾਲਜ ਦੀ ਮਦਦ ਬੰਦ ਕਰ ਦੇਵੇ ਤਾਂ ਮੈਂ ਆਪਣੇ ਕੋਲੋਂ ਸਾਰੀ ਮਦਦ ਦੇਵਾਂਗਾ।" 31 ਅਕਤੂਬਰ 1920 ਦੇ ਦਿਨ ਹਰਚੰਦ ਸਿੰਘ ਤੇ ਮਾਸਟਰ ਸੁੰਦਰ ਸਿੰਘ ਦੋਵੇਂ ਖਾਲਸਾ ਕਾਲਜ ਪਹੁੰਚ ਗਏ। ਇਸ ਦਿਨ ਤੋਂ ਹੀ ਖਾਲਸਾ ਕਾਲਜ ਬਾਰੇ ਐਜੀਟੇਸ਼ਨ ਬੜੀ ਤੇਜ਼ੀ ਨਾਲ ਸ਼ੁਰੂ ਹੋ ਗਈ ਜੋ ਮਗਰੋਂ ਪੜਾਅ-ਵਾਰ ਕਾਮਯਾਬ ਹੋਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਣਨਾ, ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ਉਸਰਨਾ ਅਤੇ ਖਾਲਸਾ ਕਾਲਜ ਦੇ ਪੰਥਕ ਕੰਟਰੋਲ ਦੀ ਲਹਿਰ 12 ਅਕਤੂਬਰ 1920 ਤੋਂ 16 ਨਵੰਬਰ 1920 ਤਕ ਅਹਿਮ ਕਾਮਯਾਬੀ ਹਾਸਿਲ ਕਰ ਚੁਕੀ ਸੀ। (*ਰੋਜ਼ਾਨਾ ਅਕਾਲੀ*, 3,4,10 ਤੇ 11 ਨਵੰਬਰ 1920; ਵਧੇਰੀ ਤਫ਼ਸੀਲ ਵਾਸਤੇ ਵੇਖੋ: *ਸ਼੍ਰੋਮਣੀ ਗੁਰਦੁਆਰਾ ਪਬੰਧਕ ਕਮੇਟੀ ਕਿਵੇਂ ਬਣੀ*))।

## ਗੁਰਦੁਆਰਾ ਪੰਜਾ ਸਾਹਿਬ 'ਤੇ ਕਬਜ਼ਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ ਹੋਣ ਤਕ ਸਿੱਖਾਂ ਨੇ ਗੁਰਦੁਆਰਾ ਚੁਮਾਲਾ ਸਾਹਿਬ ਲਾਹੌਰ, ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ, ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਕਬਜ਼ਾ ਕਰ ਲਿਆ ਸੀ। 15-16 ਨਵੰਬਰ 1920 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਇਮ ਹੋ ਗਈ। ਸ਼੍ਰੋਮਣੀ ਕਮੇਟੀ ਕਾਇਮ ਹੋਣ ਦੇ ਅਗਲੇ ਦਿਨ ਹੀ ਖ਼ਬਰ ਪੁੱਜੀ ਕਿ ਗੁਰਦੁਆਰਾ ਪੰਜਾ ਸਾਹਿਬ ਦਾ ਮਹੰਤ ਮਿੱਠਾ ਸਿੰਘ ਮਰ ਗਿਆ ਹੈ। ਇਸ 'ਤੇ ਕਰਤਾਰ ਸਿੰਘ ਝੱਬਰ ਨੇ 18 ਨਵੰਬਰ ਦੇ ਦਿਨ ਕੁਝ ਸਿੰਘਾਂ ਨੂੰ ਨਾਲ ਲਿਆ ਅਤੇ ਪਿੰਡ ਹਸਨ ਅਬਦਾਲ ਵੱਲ ਚਾਲੇ ਪਾ ਦਿੱਤੇ।

ਜਦੋਂ ਇਸ ਦੀ ਖ਼ਬਰ ਪੰਜਾਬ ਦੇ ਕੁਝ ਕਾਂਗਰਸੀਆਂ ਨੂੰ ਮਿਲੀ ਤਾਂ ਉਹ ਸਰਦੂਲ ਸਿੰਘ ਕਵੀਸ਼ਰ ਦੀ ਕੋਠੀ 'ਤੇ ਇਕੱਠੇ ਹੋਏ। ਉਨ੍ਹਾਂ ਆਪਸ ਵਿਚ ਮਸ਼ਵਰਾ ਕਰ ਕੇ ਅਮਰ ਸਿੰਘ ਝਬਾਲ ਦੀ ਡਿਊਟੀ ਲਾਈ ਕਿ ਉਹ ਜਥੇ ਨੂੰ ਪੰਜਾ ਸਾਹਿਬ ਜਾ ਕੇ ਕਬਜ਼ਾ ਤੋਂ ਰੋਕਣ। ਉਸ ਵੇਲੇ ਜਥਾ ਲਾਹੌਰ ਪਹੁੰਚ ਚੁੱਕਾ ਸੀ। ਅਮਰ ਸਿਘ ਝਬਾਲ ਜਥੇ ਨੂੰ ਰੋਕਣ ਵਾਸਤੇ ਸ਼ਹੀਦ ਗੰਜ ਲਾਹੌਰ ਪੁੱਜੇ। ਉਨ੍ਹਾਂ ਝੱਬਰ ਨੂੰ ਆਖਿਆ ਕਿ "ਤੁਸੀਂ ਜਥਾ ਲੈ ਕੇ ਨਾ ਜਾਓ। ਗਾਂਧੀ ਜੀ ਆਖਦੇ ਹਨ ਕਿ 31 ਦਸੰਬਰ ਨੂੰ ਸਵਰਾਜ ਹੋ ਜਾਣਾ ਹੈ।" ਗੁਰਦੁਆਰਿਆਂ 'ਤੇ ਕਬਜ਼ੇ ਕਰਨਾ ਕੋਈ ਕੰਮ ਨਹੀਂ। ਅਸੀਂ ਸਾਰੇ ਕਾਂਗਰਸ ਦਾ ਕੰਮ ਕਰੀਏ।" ਇਸ 'ਤੇ ਜਥੇਦਾਰ ਝੱਬਰ ਨੇ ਜਵਾਬ ਦਿੱਤਾ, "ਮੈਨੂੰ ਗਾਂਧੀ ਦੇ ਪ੍ਰੋਗਰਾਮ ਤੇ ਫ਼ਿਲਹਾਲ ਕੋਈ ਯਕੀਨ ਨਹੀਂ ਕਿ ਐਡੀ ਛੇਤੀ ਅੰਗਰੇਜ਼ ਹਿੰਦੁਸਤਾਨ ਛੱਡ ਕੇ ਟੁਰ ਜਾਣਗੇ। ਪਰ, ਜੇ ਇਹ ਗੱਲ ਮੰਨ ਵੀ ਲਈ ਜਾਵੇ ਅਤੇ ਸਵਰਾਜ ਹੋ ਵੀ ਜਾਵੇ ਤਾਂ ਸਾਡੇ ਗੁਰਦੁਆਰੇ ਹੋਰ ਖ਼ਤਰੇ ਵਿਚ ਹੋ ਜਾਣਗੇ। ਅਜ਼ਾਦ ਹਿੰਦੁਸਤਾਨ ਵਿਚ ਹਿੰਦੂ ਹਕੂਮਤ ਹੋਵੇਗੀ। ਇਸ ਵੇਲੇ ਹਕੂਮਤ ਅੰਗਰੇਜ਼ ਦੀ ਹੈ। ਅਸੀਂ ਗੁਰਦੁਆਰਿਆਂ 'ਤੇ ਕਬਜ਼ੇ ਕਰਦੇ ਹਾਂ। ਹਕੂਮਤ ਚੁੱਪ ਹੈ ਕਿਉਂ ਕਿ ਅੰਗਰੇਜ਼ ਦੀ ਸਾਡੇ ਨਾਲ ਕੋਈ ਮਜ਼ਹਬੀ ਮੁਖ਼ਾਲਫ਼ਤ ਨਹੀਂ। ਜੇ ਕਰ ਗਾਂਧੀ ਦੇ ਕਹੇ ਮੁਤਾਬਿਕ ਸੱਚਮੁਚ ਹਿੰਦੂ ਰਾਜ ਹੋ ਜਾਵੇ ਤਾਂ ਫਿਰ ਸਾਨੂੰ ਗੁਰਦੁਆਰਿਆਂ ਦੇ ਨੇੜੇ ਕਿਸੇ ਨਹੀਂ ਆਉਣ ਦੇਣਾ। ਹਿੰਦੂ ਸਾਡੇ ਨਾਲ ਮਜ਼ਹਬੀ ਇਖ਼ਤਲਾਫ਼ ਰੱਖਦਾ ਹੈ।" ਸੋ, ਕਾਂਗਰਸੀਆਂ ਦੇ ਆਖੇ 'ਤੇ ਝੱਬਰ ਨੇ ਰੁਕਣ ਤੋਂ ਨਾਂਹ ਕੀਤੀ ਤੇ ਹਸਨ ਅਬਦਾਲ ਨੂੰ ਜੱਥਾ ਲੈ ਕੇ ਚਲੇ ਗਏ। (ਨਰੈਣ ਸਿੰਘ, *ਅਕਾਲੀ ਮੋਰਚੇ ਤੇ ਝੱਬਰ*, ਸਫ਼ੇ 75-76)।

***(ਗਾਂਧੀ ਨੇ ਇਹੋ ਜਿਹੀ ਸਲਾਹ ਇਸ ਮਗਰੋਂ ਜੈਤੋ ਦੇ ਮੋਰਚੇ ਸਮੇਂ 1924 ਵਿਚ ਤੇ ਫਿਰ ਫ਼ਰਵਰੀ 1925 ਵਿਚ ਵੀ ਦਿੱਤੀ ਸੀ। ਫ਼ਰਵਰੀ 1925 ਵਿਚ ਗਾਂਧੀ ਨੇ ਅਕਾਲ ਤਖ਼ਤ ਸਾਹਿਬ ਦੇ ਮੂਹਰੇ ਇਕ ਦੀਵਾਨ ਵਿਚ ਸਿੱਖਾਂ ਨੂੰ ਸਲਾਹ ਦਿੱਤੀ ਕਿ "ਗੁਰਦੁਆਰਾ ਸੁਧਾਰ ਨਾਲੋਂ ਪਹਿਲਾਂ ਹਿੰਦੋਸਤਾਨ ਦੇ ਵੱਡੇ ਗੁਰਦੁਆਰੇ ਦਾ ਸੁਧਾਰ ਜ਼ਰੂਰੀ ਹੈ (ਯਾਨਿ ਅੰਗਰੇਜ਼ਾਂ ਨੂੰ ਕੱਢਣਾ)।" ਗਾਂਧੀ ਦੀ ਸਲਾਹ ਦਾ ਸੂਝਵਾਨ ਸਿੱਖਾਂ ਨੇ ਸਖ਼ਤ ਜਵਾਬੇ-ਅਮਲ ਦਿੱਤਾ। ਖਾੜਕੂ ਪੰਜਾਬੀ ਅਖ਼ਬਾਰ***

*'ਬਬਰ ਸ਼ੇਰ' ਨੇ 4 ਮਾਰਚ 1925 ਦੀ ਅਖ਼ਬਾਰ ਵਿਚ ਜਵਾਬ ਦਿੱਤਾ ਸੀ ਤੇ ਇਸ ਦਾ ਸਿਰਲੇਖ* **'ਮਹਾਤਮਾ ਗਾਂਧੀ ਪਾਗਲ ਹੋ ਗਿਆ'** *ਲਿਖਿਆ ਸੀ)।* **(ਵੇਖੋ: ਅਖ਼ਬਾਰ ਦੀ ਕਾਪੀ, ਸਫ਼ਾ 898 'ਤੇ)।**

18 ਨਵੰਬਰ ਦੇ ਦਿਨ ਝੱਬਰ ਦਾ 'ਗੁਰਦੁਆਰਾ ਸੇਵਕ ਜਥਾ' ਪੰਜਾ ਸਾਹਿਬ ਪਹੁੰਚ ਗਿਆ। ਜਦੋਂ ਜਥਾ ਗੁਰਦੁਆਰੇ ਪੁੱਜਾ ਤਾਂ ਉੱਥੇ ਪੁਲੀਸ ਨਾਲ ਕੁਝ ਪਲ ਤਕਰਾਰ ਹੋਇਆ। ਉਧਰ ਮਹੰਤ ਮਿੱਠਾ ਸਿੰਹ ਦੇ ਭਰਾ ਸੰਤ ਸਿੰਹ ਨੇ 60-ਕੂ ਬਦਮਾਸ਼ ਇਕੱਠੇ ਕੀਤੇ ਅਤੇ ਉਨ੍ਹਾਂ ਨੂੰ ਹਮਲੇ ਵਾਸਤੇ ਤਿਆਰ ਕੀਤਾ। ਜਦੋਂ ਉਹ ਤਿਆਰੀ ਕਰ ਕੇ ਗੁਰਦੁਆਰੇ ਪਹੁੰਚੇ ਤਾਂ ਪੁਲੀਸ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ 'ਤੇ ਸੰਤ ਸਿੰਹ ਨੇ ਪੁਲੀਸ ਨੂੰ ਵਿਚ ਪਾ ਕੇ ਗੱਲਬਾਤ ਸ਼ੁਰੂ ਕੀਤੀ। ਇਸ ਦੌਰਾਨ ਗੁਜਰਖਾਨ ਤੋਂ ਵੀ ਕਾਫ਼ੀ ਸਿੰਘ ਹਸਨ ਅਬਦਾਲ ਪਹੁੰਚ ਗਏ। ਸਿੰਘਾਂ ਨੇ ਰਲ-ਮਿਲ ਕੇ ਗੁਰਦੁਆਰੇ ਦੀ ਸੇਵਾ ਸੰਭਾਲ ਲਈ। ਜਦੋਂ ਸਿੰਘਾਂ ਨੇ ਲੰਗਰ ਵਾਲਾ ਕਮਰਾ ਖੋਲ੍ਹਿਆ ਤਾਂ ਉਸ ਵਿਚੋਂ ਤਾਸ਼ਾਂ, ਕੁਕੜਾਂ ਦੇ ਖੰਭ, ਸਿਗਰਟਾਂ ਦੀਆਂ ਡੱਬੀਆਂ ਅਤੇ ਪੀਤੀਆਂ ਸਿਗਰਟਾਂ ਦੇ ਟੋਟੇ ਮਿਲੇ। ਦੋ ਥਾਂਈਂ ਉਲਟੀ ਕੀਤੀ ਹੋਈ ਸੀ ਤੇ ਉਸ 'ਤੇ ਸੁਆਹ ਪਾਈ ਹੋਈ ਸੀ।

ਸ਼ਾਮ ਵੇਲੇ ਸੰਤ ਸਿੰਹ ਨੇ ਕੁਝ ਹਿੰਦੂ ਤੇ ਮੁਸਲਮਾਨ ਇਕੱਠੇ ਕਰ ਲਏ ਪਰ ਸੰਗਤ ਨੇ ਉਨ੍ਹਾਂ ਨੂੰ ਸਮਝਾਇਆ ਕਿ ਤੁਸੀਂ ਧਾਰਮਿਕ ਕੰਮ 'ਚ ਦਖ਼ਲ ਨਾ ਦਿਓ। ਇਸ 'ਤੇ ਉਹ ਚਲੇ ਗਏ। ਅਗਲੇ ਦਿਨ 19 ਨਵੰਬਰ ਸਵੇਰ ਵੇਲੇ ਸਿੰਘਾਂ ਨੂੰ ਕੀਰਤਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ ਗਈ ਪਰ ਸਿੰਘ ਨਾ ਰੁਕੇ। ਇਸ ਮਗਰੋਂ ਪ੍ਰਸ਼ਾਦ ਬਣ ਕੇ ਆ ਗਿਆ ਜੋ ਇਕ ਹੁੱਕਾ ਪੀਣ ਵਾਲੇ ਨੇ ਬਣਾਇਆ ਸੀ। ਸਿੰਘਾਂ ਨੇ ਉਸ ਨੂੰ ਕਬੂਲਣ ਤੋਂ ਨਾਂਹ ਕਰ ਦਿੱਤੀ। ਸੰਤ ਸਿੰਹ ਨੇ ਜਥੇ ਦੇ ਸਿੱਖਾਂ ਨੂੰ ਹਿਦੂ-ਮੁਖਾਲਿਫ਼ ਆਖ ਕੇ ਮੁਕਾਮੀ ਹਿੰਦੂਆਂ ਨੂੰ ਸਿੱਖਾਂ ਦੇ ਗਲ ਪੁਆਉਣ ਦੀ ਕੋਸ਼ਿਸ਼ ਕੀਤੀ ਪਰ ਝੱਬਰ ਨੇ ਉਨ੍ਹਾਂ ਨੂੰ ਸਮਝਾ ਕੇ ਚੁੱਪ ਕਰਵਾ ਦਿੱਤਾ। ਸੰਤ ਸਿੰਹ ਦੁਪਹਿਰ ਵੇਲੇ ਫੇਰ ਕੈਂਬਲਪੁਰ ਦੀ ਪੁਲੀਸ ਲੈ ਆਇਆ। ਉਨ੍ਹਾਂ ਨੇ ਡਰਾ ਧਮਕਾ ਕੇ ਸਿੰਘਾਂ ਨੂੰ ਉੱਥੋਂ ਕੱਢਣ ਦੀ ਕੋਸ਼ਿਸ਼ ਕੀਤੀ ਪਰ ਸਿੰਘ ਡਟੇ ਰਹੇ। ਹਿੰਦੂ ਪੁਲਸੀਏ ਗੁਰਦੁਆਰੇ ਦੀ ਹਦੂਦ ਵਿਚ ਹੁੱਕਾ ਪੀਂਦੇ ਰਹੇ। ਇਹ ਵੇਖ ਕੇ ਸਿੰਘ ਰੋਹ ਵਿਚ ਆਏ ਪਰ ਝੱਬਰ ਨੇ ਉਨ੍ਹਾਂ ਨੂੰ ਪੁਰ-ਅਮਨ ਰਹਿਣ ਵਾਸਤੇ ਆਖਿਆ।

ਜਦੋਂ ਸੰਤ ਸਿੰਹ ਦੇ ਸਾਰੇ ਹਰਬੇ ਫੇਲ੍ਹ ਹੋ ਗਏ ਤਾਂ ਉਸ ਨੇ ਹਥਿਆਰ ਸੁੱਟ ਦਿੱਤੇ ਅਤੇ ਸਮਝੌਤਾ ਕਰਨਾ ਚਾਹਿਆ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਉਸ ਨਾਲ ਵਿਚਾਰਾਂ ਹੋਈਆਂ। ਉਹ ਇਕ ਕਮੇਟੀ ਦੇ ਇੰਤਜ਼ਾਮ ਹੇਠਾਂ ਗੁਰਦੁਆਰੇ 'ਚ 'ਮਹੰਤੀ' ਦੀ ਸੇਵਾ ਕਰਨੀ ਮੰਨ ਗਿਆ। ਇਸ 'ਤੇ ਗੁਰਦੁਆਰੇ ਦੀ ਕਮੇਟੀ ਚੁਣੀ ਗਈ। ਇਸ ਵਿਚ ਰਾਮ ਸਿੰਘ ਸਾਹਨੀ ਪ੍ਰਧਾਨ ਚੁਣੇ ਗਏ। ਬਾਕੀ ਮੈਂਬਰ ਸਨ: ਗਿਆਨੀ ਸ਼ੇਰ ਸਿੰਘ, ਤੇਜਾ ਸਿੰਘ ਵਕੀਲ, ਮਲਕ ਦੇਵਾ ਸਿੰਘ, ਜਸਵੰਤ ਸਿੰਘ ਬੀ.ਏ.। ਮਗਰੋਂ ਕਰਤਾਰ ਸਿੰਘ ਝੱਬਰ ਤੇ ਸੁੰਦਰ ਸਿੰਘ ਨੀਲਾ (ਜਿਹਲਮ) ਨੂੰ ਵੀ

ਮੈਂਬਰ ਪਾ ਲਿਆ ਗਿਆ। ਸ਼ਾਮ ਵੇਲੇ ਜਦੋਂ ਸੰਤ ਸਿੰਹ ਨੂੰ ਸਮਝੌਤੇ 'ਤੇ ਦਸਤਖ਼ਤ ਕਰਨ ਵਾਸਤੇ ਆਖਿਆ ਗਿਆ ਤਾਂ ਉਹ ਮੁੱਕਰ ਗਿਆ। ਉਸ ਨੇ ਆਪਣੇ ਹਿਮਾਇਤੀ ਇਕੱਠੇ ਕਰ ਲਏ। ਇਨ੍ਹਾਂ ਵਿਚ ਕੁਝ ਮੁਸਲਮਾਨ ਵੀ ਸਨ। ਮੁਸਲਮਾਨਾਂ ਨੂੰ ਕਾਜ਼ੀ ਮੁਜ਼ੱਫ਼ਰ ਦੀਨ ਅਤੇ ਮਿਰਜ਼ਾ ਕੁਤਬਦੀਨ ਵਕੀਲ ਨੇ ਸਮਝਾਇਆ ਤੇ ਉਹ ਚਲੇ ਗਏ। ਇਸ ਪਿੱਛੋਂ ਮਹੰਤ ਮਿੱਠਾ ਸਿੰਹ ਦੀ ਵਿਧਵਾ ਕੁਝ ਜ਼ਨਾਨੀਆਂ ਨੂੰ ਲੈ ਆਈ। ਜ਼ਨਾਨੀਆਂ ਦੇ ਧੱਕੇ ਦੇ ਬਾਵਜੂਦ ਸਿੰਘ ਪੁਰਅਮਨ ਰਹੇ। ਅਗਲੇ ਦਿਨ ਸੰਤ ਸਿੰਹ ਨੇ ਹਿੰਦੂਆਂ ਨੂੰ ਫੇਰ ਭੜਕਾਇਆ। ਏਨੇ ਵਿਚ ਕੈਂਬਲਪੁਰ ਦਾ ਡਿਪਟੀ ਕਮਿਸ਼ਨਰ ਆ ਗਿਆ। ਉਸ ਨੇ ਹਿੰਦੂਆਂ ਦੇ ਹਜੂਮ ਨੂੰ ਸਮਝਾਇਆ। ਜਦੋਂ ਹਿੰਦੂ ਫੇਰ ਵੀ ਨਾ ਹਟੇ ਤਾਂ ਝੱਬਰ ਨੇ ਡੀ.ਸੀ. ਨੂੰ ਆਖਿਆ ਕਿ ਇਹ ਹਿੰਦੂ ਕਿਸੇ ਦੇ ਆਖੇ 'ਤੇ ਰੌਲਾ ਪਾਉਣ ਵਾਲੇ ਹਨ ਅਸੀਂ ਇਨ੍ਹਾਂ ਨੂੰ ਚੰਦ ਪਲਾਂ ਵਿਚ ਹੀ ਸਹੀ ਕਰ ਸਕਦੇ ਹਾਂ। ਝੱਬਰ ਨੇ ਡੀ.ਸੀ. ਨੂੰ ਇਸ ਦਾ ਸਬੂਤ ਦਿਖਾਉਣ ਵਾਸਤੇ ਸਿਰਫ਼ ਦੋ ਸਿੱਖ ਅੱਗੇ ਕੀਤੇ। ਉਨ੍ਹਾਂ ਦੋਹਾਂ ਨੇ ਹਿੰਦੂਆਂ ਦੀ ਇਕ ਟੋਲੀ ਨੂੰ ਲਲਕਾਰਿਆ ਸਿਰਫ਼ ਲਲਕਾਰਾ ਸੁਣ ਕੇ ਹੀ ਅੱਧੇ ਤੋਂ ਵੱਧ ਹਿੰਦੂ, ਜੋ ਭਾੜੇ ਦੇ ਟੱਟੂ ਸਨ, ਪਲਾਂ ਵਿਚ ਹੀ ਹਿਰਨ ਹੋ ਗਏ। ਇਹ ਵੇਖ ਕੇ ਡਿਪਟੀ ਕਮਿਸ਼ਨਰ ਨੇ ਸੰਤ ਸਿੰਹ ਨੂੰ ਗੁਰਦੁਆਰੇ 'ਚੋਂ ਬਾਹਰ ਕੱਢ ਦਿੱਤਾ, ਉਸ ਦੇ ਦਾਖਲੇ 'ਤੇ ਪੱਕੀ ਪਾਬੰਦੀ ਲਾ ਦਿੱਤੀ ਤੇ ਉਸ ਨੂੰ ਕਾਨੂੰਨੀ ਚਾਰਾਜੋਈ ਵਾਸਤੇ ਆਖਿਆ। (ਮਗਰੋਂ ਸੰਤ ਸਿੰਹ ਨੇ 6 ਦਸੰਬਰ ਨੂੰ ਮੁਕੱਦਮਾ ਕੀਤਾ, ਜੋ 20 ਦਸੰਬਰ ਨੂੰ ਖਾਰਿਜ ਹੋ ਗਿਆ)।

26 ਨਵੰਬਰ 1920 ਦੇ ਦਿਨ ਗੁਰਦੁਆਰੇ ਵਿਚ ਭਾਰੀ ਦੀਵਾਨ ਸਜਿਆ। ਦੀਵਾਨ ਵਿਚ ਕਰਤਾਰ ਸਿੰਘ ਝੱਬਰ ਨੇ 'ਅਕਾਲੀ ਫੌਜ' ਦੀ ਭਰਤੀ ਵਾਸਤੇ ਅਪੀਲ ਕੀਤੀ। ਇਸੇ ਮੌਕੇ 'ਤੇ 50 ਸਿੱਖ ਨਿੱਤਰੇ (ਮਗਰੋਂ ਇਸੇ ਨੇ ਅਕਾਲੀ ਦਲ ਜਥੇਬੰਦੀ ਨੂੰ ਜਨਮ ਦਿੱਤਾ)। ਗਿਆਨੀ ਸ਼ੇਰ ਸਿੰਘ ਨੇ 'ਅਕਾਲੀ ਫ਼ੌਜ' ਫੰਡ ਵਾਸਤੇ ਅਪੀਲ ਕੀਤੀ। ਉਸੇ ਵੇਲੇ 1000 ਰੁਪੈ ਨਕਦ ਤੇ 4000 ਰੁਪੈ ਇਕਰਾਰੀ ਹੋ ਗਏ। ਇਸ ਤੋਂ ਮਗਰੋਂ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਕਮੇਟੀ ਚੁਣੀ ਗਈ। ਇਸ ਵਿਚ (ਪਿਸ਼ਾਵਰ ਤੋਂ:) ਮਲਿਕ ਦੇਵਾ ਸਿੰਘ, ਭਾਈ ਗੁਲਾਬ ਸਿੰਘ, ਦੂਲਾ ਸਿੰਘ ਐਬਟਾਬਾਦੀ, (ਰਾਵਲਪਿੰਡੀ ਤੋਂ:) ਰਾਜਾ ਸਿੰਘ, ਬਾਘ ਸਿੰਘ ਗਿਆਨੀ, ਅਤਰ ਸਿੰਘ; (ਕੈਂਬਲਪੁਰ ਤੋਂ:) ਅਮਰ ਸਿੰਘ ਲਾਇਲ ਗਜ਼ਟ, ਮੇਹਰ ਸਿੰਘ ਗੁੰਥੀ ਸਿੰਘ ਸਭਾ, ਗੁਪਾਲ ਸਿੰਘ ਸਾਗਰੀ, ਕਰਤਾਰ ਸਿੰਘ ਕੱਲਰ, (ਜਿਹਲਮ ਤੋਂ:) ਜੀਵਨ ਸਿੰਘ, ਸੁੰਦਰ ਸਿੰਘ ਨੀਲਾ, ਕਰਤਾਰ ਸਿੰਘ ਝੱਬਰ ਚੁਣੇ ਗਏ। ਇਨ੍ਹਾਂ ਤੋਂ ਇਲਾਵਾ ਮਾਸਟਰ ਤਾਰਾ ਸਿੰਘ, ਜਗਤ ਸਿੰਘ ਪ੍ਰਦੇਸੀ ਤੇ ਈਸ਼ਰ ਸਿੰਘ ਪੰਜਾ ਸਾਹਿਬ ਵੀ ਨਾਮਜ਼ਦ ਕੀਤੇ ਗਏ।

## ਸ਼੍ਰੋਮਣੀ ਅਕਾਲੀ ਦਲ ਦਾ ਜਨਮ

ਪੰਜਾ ਸਾਹਿਬ ਗੁਰਦੁਆਰੇ 'ਤੇ ਕਬਜ਼ਾ ਕਰਨ ਵੇਲੇ ਕਰਤਾਰ ਸਿੰਘ ਝੱਬਰ ਨੇ ਮਹਿਸੂਸ ਕੀਤਾ ਕਿ ਗੁਰਦੁਆਰਿਆਂ 'ਤੇ ਕਬਜ਼ਾ ਕਰਨ ਤੋਂ ਮਗਰੋਂ ਇਸ ਨੂੰ

ਕਾਇਮ ਰੱਖਣ ਵਾਸਤੇ ਇਕ ਪੱਕੇ ਜਥੇ ਦੀ ਜ਼ਰੂਰਤ ਹੈ। ਜਦੋਂ ਵੀ ਲੋੜ ਮਹਿਸੂਸ ਹੋਵੇ, ਇਸ ਜਥੇ ਨੂੰ ਬੁਲਾ ਲਿਆ ਜਾਵੇ (*ਅਕਾਲੀ ਮੋਰਚੇ ਤੇ ਝੱਬਰ*, ਸਫ਼ਾ 95)। ਕਿਉਂ ਕਿ ਪੰਜਾ ਸਾਹਿਬ 'ਚ ਮਹੰਤ ਦੀ ਵਿਧਵਾ ਨੇ ਔਰਤਾਂ ਤੋਂ ਵੀ ਹਮਲਾ ਕਰਵਾਉਣ ਦੀ ਕੋਸ਼ਿਸ਼ ਕੀਤੀ ਸੀ, ਇਸ ਕਰ ਕੇ ਇਸ 'ਅਕਾਲੀ ਫੌਜ' ਵਿਚ ਕੁਝ ਬੀਬੀਆਂ ਵੀ ਸ਼ਾਮਿਲ ਕੀਤੀਆਂ ਜਾਣ। ''*ਪੰਚ*'' ਅਖ਼ਬਾਰ ਮੁਤਾਬਿਕ ਮਾਸਟਰ ਮੋਤਾ ਸਿੰਘ ਨੇ ਇਹ ਸੁਝਾਅ ਦਿੱਤਾ ਸੀ ਕਿ ਅਖ਼ਬਾਰ 'ਚ ਅਪੀਲ ਛਾਪ ਕੇ ਇਕ 'ਗੁਰਦੁਆਰਾ ਸੇਵਕ ਦਲ' ਕਾਇਮ ਕੀਤਾ ਜਾਏ। ਇਹ ਅਪੀਲ ਇੰਵ ਸੀ:

***ਗੁਰਦੁਆਰਾ ਸੇਵਕ ਦਲ***

***ਪੰਜ ਸੌ ਸਿੰਘਾਂ ਦੀ ਲੋੜ***

*''175 ਮੈਂਬਰ ਬਣਨ ਤੋਂ ਬਾਅਦ ਮਾਸਟਰ ਮੋਤਾ ਸਿੰਘ ਨੇ ਇਹ ਤਜਵੀਜ਼ ਕੀਤੀ ਹੈ ਕਿ ਕਮੇਟੀ ਦੇ ਨਾਲ ਇਕ ਗੁਰਦੁਆਰਾ ਸੇਵਕ ਦਲ ਬਣਾਇਆ ਜਾਏ, ਜਿਹੜਾ ਮਹੰਤਾਂ ਤੋਂ ਇੰਤਜ਼ਾਮ ਲਵੇ। ਇਹ ਕੁਲ 500 ਸਿੰਘ ਹੋਣ। ਇਨ੍ਹਾਂ ਵਿੱਚੋਂ 100 ਤਿਆਰ-ਬਰ-ਤਿਆਰ ਤਨਖ਼ਾਹਦਾਰ ਹੋਣ ਅਤੇ 400 ਰੀਜ਼ਰਵ ਹੋਣ, ਬਗ਼ੈਰ ਤਨਖ਼ਾਹ ਤੋਂ। ਜਿੱਥੇ ਹਾਲਤ ਵਿਗੜਦੀ ਹੋਈ ਦਿਸਦੀ ਹੋਵੇ, ਉਸ ਗੁਰਦੁਆਰੇ ਲਈ ਅਕਾਲ ਤਖ਼ਤ ਸਾਹਿਬ 'ਤੇ ਸੱਦ ਕੇ ਜਥਾ ਟੋਰ ਦਿੱਤਾ ਜਾਵੇ। ਇਹ ਡਿਊਟੀ ਇਕ ਕਮੇਟੀ ਲਵੇ, ਜੋ 175 ਵਿੱਚੋਂ 25 ਮੈਂਬਰ ਚੁਣ ਕੇ ਬਣੇ। ਇਸ ਦਲ ਦੇ ਐਕਸ਼ਨ ਦੀ ਜ਼ਿੰਮੇਵਾਰੀ ਅਸੀਂ ਲੈਂਦੇ ਹਾਂ।'' (ਪੰਚ, 24 ਨਵੰਬਰ 1920)।*

26 ਨਵੰਬਰ ਦੇ ਦਿਨ ਪੰਜਾ ਸਾਹਿਬ ਦੇ ਇਕੱਠ ਵਿਚ ਇਸ ਦਾ ਮੁੱਢ ਵੀ ਬੰਨ੍ਹਿਆ ਗਿਆ ਸੀ। ਉਸੇ ਵੇਲੇ ਹੀ 50 ਸਿੰਘਾਂ ਨੇ ਆਪਣੇ ਆਪ ਨੂੰ ਪੇਸ਼ ਵੀ ਕੀਤਾ ਸੀ। ਇਸ ''ਗੁਰਦੁਆਰਾ ਸੇਵਕ ਦਲ'' ਜਾਂ ''ਅਕਾਲੀ ਦਲ'' ਦੀ ਸੈਂਟਰਲ ਬਾਡੀ ਦੀ ਕਾਇਮੀ ਵਾਸਤੇ ਇਕ ਇਕੱਠ 14 ਦਸੰਬਰ 1920 ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਬੁਲਾ ਲਿਆ ਗਿਆ। ਇਸ ਇਕੱਠ ਵਿਚ ਜਥੇਦਾਰ ਕਰਤਾਰ ਸਿੰਘ ਝੱਬਰ ਨੇ ਤਜਵੀਜ਼ ਕੀਤੀ: ''ਸਮਾਂ ਸਾਨੂੰ ਮਜਬੂਰ ਕਰ ਰਿਹਾ ਹੈ ਕਿ ਗੁਰਦੁਆਰਿਆਂ ਦਾ ਸੁਧਾਰ ਝੱਟ-ਪਟ ਕੀਤਾ ਜਾਵੇ ਅਤੇ ਇਸ ਲਈ ਹਰ ਇਕ ਦੀ ਕੁਰਬਾਨੀ ਦੀ ਲੋੜ ਹੈ। ਸੋ ਇਸ ਤਰ੍ਹਾਂ ਕੀਤਾ ਜਾਵੇ ਕਿ ਅਕਾਲੀ ਦਲ ਕਾਇਮ ਕੀਤਾ ਜਾਵੇ। ਇਸ ਦੇ ਸੇਵਕ ਘੱਟੋ-ਘੱਟ ਇਕ ਮਹੀਨਾ ਸਾਲ ਵਿਚ ਪੰਥ ਨੂੰ ਅਰਪਣ ਕਰਨ। ਕੇਂਦਰ ਅੰਮ੍ਰਿਤਸਰ ਹੋਵੇ, ਜਿਥੇ ਹਰ ਵੇਲੇ 100 ਸਿੰਘ ਹਾਜ਼ਰ ਰਹਿਣ ਅਤੇ ਜਿੱਥੇ ਜਿਤਨੇ ਸਿੰਘ ਲੋੜ ਪਵੇ ਭੇਜੇ ਜਾਣ। ਇਲਾਕਿਆਂ ਵਿਚ ਇਸ ਦੀਆਂ ਸ਼ਾਖਾ ਬਣਾਈਆਂ ਜਾਣ।'' ਇਸ 'ਤੇ ਇਕੱਠ ਨੇ ਇਕ-ਰਾਇ ਨਾਲ ਮਤਾ ਪਾਸ ਕੀਤਾ ਕਿ 23 ਜਨਵਰੀ ਨੂੰ ਸੰਗਤਾਂ ਤਖ਼ਤ ਅਕਾਲ ਬੁੰਗੇ ਹੁੰਮ-ਹੁੰਮਾ ਕੇ ਆਉਣ ਤੇ ਜਥਾ ਕਾਇਮ ਕੀਤਾ ਜਾਵੇ।

ਇਸੇ ਖ਼ਬਰ ਹੇਠਾਂ ਜ਼ਰੂਰੀ ਅਪੀਲ 'ਚ ਕਿਹਾ ਗਿਆ ਸੀ ਕਿ ''ਜਥੇ, ਸਭਾਵਾਂ ਤੇ ਦੀਵਾਨਾਂ ਦੇ ਸੇਵਕਾਂ ਅਤੇ ਜਥੇਦਾਰਾਂ ਅੱਗੇ ਜ਼ਰੂਰੀ ਅਰਜ਼ ਹੈ ਕਿ ਉਹ ਦਰਸ਼ਨ ਦੇਣ। ਇਕ ਦਿਨ ਪਹਿਲੋਂ ਆਵਣ ਤੇ ਹੁਣ ਤਨ-ਮਨ ਤੇ ਧਨ ਦੀ ਕੁਰਬਾਨੀ ਕਰ ਕੇ ਜਨਮ ਸਫ਼ਲ ਕਰਨ।'' ਇਹ ਅਪੀਲ ਤੇਜਾ ਸਿੰਘ (ਭੁੱਚਰ) ਦੇ ਨਾਂ ਹੇਠ ਜਾਰੀ ਕੀਤੀ ਗਈ ਸੀ। (ਰੋਜ਼ਾਨਾ *ਅਕਾਲੀ*, 7 ਜਨਵਰੀ 1921)।

14 ਦਸੰਬਰ 1920 ਦੇ ਇਕੱਠ ਤੋਂ ਪਹਿਲਾਂ ਅਤੇ ਮਗਰੋਂ ਵੀ ਕਈ ਅਕਾਲੀ ਜਥੇ ਕਾਇਮ ਹੋਏ। ਇਨ੍ਹਾਂ ਵਿੱਚੋਂ ''ਅਕਾਲੀ ਜਥਾ ਖਰਾ ਸੌਦਾ'' (ਜਥੇਦਾਰ ਕਰਤਾਰ ਸਿੰਘ ਝੱਬਰ), ''ਗੜਗਜ ਅਕਾਲੀ ਜਥਾ ਤਰਨ ਤਾਰਨ'' (ਜਥੇਦਾਰ ਤੇਜਾ ਸਿੰਘ ਭੁੱਚਰ), ''ਸ਼ਹੀਦੀ ਦੀਵਾਨ ਬਾਰ ਧਾਰੋਵਾਲੀ'' (ਜਥੇਦਾਰ ਸੰਗਤ ਸਿੰਘ) ਮੁਖ ਜਥੇ ਸਨ। ਹੋਰ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਵਿਚ ਵੀ ਅਕਾਲੀ ਜਥੇ ਕਾਇਮ ਹੋਏ ਸਨ।

16 ਪੋਹ (30 ਦਸੰਬਰ) ਨੂੰ ਖਰਾ ਸੌਦਾ 'ਚ ਵੀ ਇਕ ਇਕੱਠ ਹੋਇਆ ਇਸ ਵਿਚ ਜ: ਝੱਬਰ ਨੇ ਮਤਾ ਪੇਸ਼ ਕੀਤਾ ਕਿ ਗੁਰਦੁਆਰਿਆਂ ਦੇ ਸੁਧਾਰ ਵਾਸਤੇ ਅਕਾਲੀ ਦਲ (ਜ਼ਿਲ੍ਹਾ ਸ਼ੇਖੂਪੁਰਾ) ਕਾਇਮ ਕੀਤਾ ਜਾਏ। ਲੱਖਾ ਸਿੰਘ ਨੇ ਇਸ ਦਾ ਤਾਈਦ ਕੀਤੀ। ਉਸੇ ਵੇਲੇ 31 ਸੱਜਣ ਭਰਤੀ ਹੋ ਗਏ। ਇਸ ਦਲ ਦਾ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਚੁਣਿਆ ਗਿਆ। ਮੀਤ ਜਥੇਦਾਰ ਲੱਖਾ ਸਿੰਘ, ਸੇਵਕ (ਸਕੱਤਰ) ਸੁੱਚਾ ਸਿੰਘ ਤੇ ਮੀਤ ਸੇਵਕ ਤੇਜਾ ਸਿੰਘ ਚੂਹੜਕਾਨਾ ਚੁਣੇ ਗਏ।

## ਅਕਾਲੀ ਦਲ ਦੀ ਪਹਿਲੀ ਚੋਣ

14 ਦਸੰਬਰ ਦੇ ਇਕੱਠ ਵਿਚ ਇਸ ''ਗੁਰਦੁਆਰਾ ਸੇਵਕ ਦਲ'' ਦੀ ਕਾਇਮੀ ਕਰਨ ਦਾ ਫ਼ੈਸਲਾ ਕੀਤਾ ਗਿਆ ਸੀ। ਇਸ ਸਬੰਧ ਵਿਚ 23 ਜਨਵਰੀ 1921 ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਇਕੱਠ ਬੁਲਾਇਆ ਗਿਆ ਸੀ। ਇਸ ਵਿਚ ਜਥੇਬੰਦੀ ਦਾ ਨਾਂ ਮਨਜ਼ੂਰ ਕਰਨਾ ਸੀ ਅਤੇ ਸੇਵਕ (ਅਹੁਦੇਦਾਰ) ਚੁਣੇ ਜਾਣੇ ਸਨ। ਇਹ ਮੀਟਿੰਗ ਦੋ ਦਿਨ ਚੱਲੀ।

ਇਸ ਮੀਟਿੰਗ ਵਿਚ ਭਾਈ ਅਰਜਨ ਸਿੰਘ ਧੀਰਕੇ ਨੇ ਸੁਝਾਅ ਦਿੱਤਾ ਕਿ ਜਥੇਬੰਦੀ ਦਾ ਨਾਂ "ਗੁਰਦੁਆਰਾ ਸੇਵਕ ਦਲ" ਰੱਖਿਆ ਜਾਵੇ ਪਰ ਅਖ਼ੀਰ ਇਸ ਦਾ ਨਾਂ 'ਅਕਾਲੀ ਦਲ' ਹੀ ਸਭ ਨੇ ਮਨਜ਼ੂਰ ਕੀਤਾ। (*ਅਕਾਲੀ ਮੋਰਚੇ ਤੇ ਝੱਬਰ*, ਸਫ਼ਾ 95)। ਇਸ ਦਲ ਦੇ ਪਹਿਲੇ ਜਥੇਦਾਰ ਸਰਮੁਖ ਸਿੰਘ ਝਬਾਲ ਚੁਣੇ ਗਏ। (*ਮਗਰੋਂ 29 ਮਾਰਚ 1922 ਦੇ ਦਿਨ ਅਕਾਲੀ ਦਲ ਨੇ, ਆਪਣੇ ਛੇਵੇਂ ਮਤੇ ਮੁਤਾਬਿਕ, ਜਥੇਬੰਦੀ ਦਾ ਨਾਂ ''ਸ਼੍ਰੋਮਣੀ ਅਕਾਲੀ ਦਲ'' ਰੱਖ ਲਿਆ*)। ਅਕਾਲੀ ਦਲ ਨੇ ਦੋ ਨੁਕਾਤੀ ਪ੍ਰੋਗਰਾਮ ਐਲਾਨਿਆ: 1. ਸਾਰੇ ਅਕਾਲੀ ਜਥਿਆਂ ਨੂੰ ਇਕੱਠੇ ਕਰ ਕੇ ਪੰਥ ਦੀ ਸੇਵਾ ਕਰਨੀ। 2. ਗੁਰਦੁਆਰਿਆਂ ਦੀ ਸੇਵਾ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੁਕਮ ਉੱਤੇ ਅਮਲ ਕਰਨਾ। (ਰੋਜ਼ਾਨਾ *ਅਕਾਲੀ*, 28 ਦਸੰਬਰ 1921)।

25 ਜਨਵਰੀ 1921 ਦੇ ਦਿਨ ਤਰਨ ਤਾਰਨ ਅਤੇ 20 ਫਰਵਰੀ 1921 ਦੇ ਦਿਨ ਨਾਨਕਾਣਾ ਸਾਹਿਬ ਦੀਆਂ ਸ਼ਹੀਦੀਆਂ ਮਗਰੋਂ ਅਕਾਲੀ ਦਲ ਦਾ ਕੰਮ ਤੇਜ਼ੀ ਨਾਲ ਸ਼ੁਰੂ ਹੋ ਗਿਆ। ਹਰ ਪਾਸੇ ਜਥੇ ਕਾਇਮ ਹੋਣ ਲੱਗ ਪਏ। ਇਨ੍ਹੀਂ ਦਿਨੀਂ ਹੀ ਇਕ ਕਾਨਫ਼ਰੰਸ 4-5 ਅਪ੍ਰੈਲ 1921 ਦੇ ਦਿਨ ਨਾਨਕਾਣਾ ਸਾਹਿਬ ਵਿਖੇ ਹੋਈ।

ਇਸ ਕਾਨਫਰੰਸ ਵਿਚ ਸਿੱਖ ਪਹਿਲੀ ਵਾਰੀ ਕਾਲੇ ਦਸਤਾਰੇ ਸਜਾ ਕੇ ਪੁੱਜੇ। ਦੀਵਾਨ ਵਿਚ ਅਕਾਲੀ ਜਥੇ ਦੇ ਅਸੂਲ ਸੁਣਾ ਕੇ ਭਰਤੀ ਸ਼ੁਰੂ ਕੀਤੀ ਗਈ। ਬਾਬਾ ਖੜਕ ਸਿੰਘ ਨੇ ਸਭ ਤੋਂ ਪਹਿਲਾਂ ਆਪਣਾ ਨਾਂ ਲਿਖਵਾਇਆ। 22 ਫਰਵਰੀ 1922 ਦੇ ਦਿਨ ਵੀ. ਡਬਲਯੂ ਸਮਿੱਥ, ਬਰਤਾਨਵੀ ਸਰਕਾਰ ਦੇ ਪੰਜਾਬ ਦੇ ਕਰਿਮੀਨਲ ਇਨਵੈਸਟੀਗੇਸ਼ਨ ਡਿਪਾਰਟਮੈਂਟ (ਸੀ.ਆਈ.ਡੀ.) ਦੇ ਐਸ.ਪੀ. (ਸਿਆਸੀ), ਨੇ ਵਾਇਸਰਾਏ ਨੂੰ ਭੇਜੀ ਆਪਣੀ ਖੁਫ਼ੀਆ ਰਿਪੋਰਟ ਵਿਚ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰੇ ਇਕ ਲੰਬੀ-ਚੌੜੀ ਤਫ਼ਸੀਲ ਦਿੱਤੀ ਸੀ। ਇਸ ਵਿਚ ਕੁਝ ਅਹਿਮ ਨੁਕਤੇ ਹੇਠ ਲਿਖੇ ਸਨ :

*"1920 ਦੀਆਂ ਗਰਮੀਆਂ ਵਿਚ, ਵੱਡੀਆਂ ਕਿਰਪਾਨਾਂ ਚੁੱਕੀ, ਗੂੜ੍ਹੀਆਂ ਨੀਲੀਆਂ ਪੱਗਾਂ ਵਾਲੇ ਅਕਾਲੀ, ਪਹਿਲੀ ਵਾਰੀ ਅਵਾਮ ਵਿਚ ਆਏ। ਵੇਖਣ ਵਿਚ ਭਾਵੇਂ ਉਹ ਗਰਮ ਦਲੀਏ ਜਾਪਦੇ ਸਨ, ਪਰ ਉਹ ਨੁਕਸਾਨਹੀਣ ਸਨ। ਹੌਲੀ-ਹੌਲੀ ਉਨ੍ਹਾਂ ਦੀ ਗਿਣਤੀ ਵਧਣ ਲੱਗੀ। ਇਸ ਦੇ ਨਾਲ ਹੀ ਕਿਰਪਾਨਾਂ ਦਾ ਸਾਈਜ਼ ਵੀ ਵੱਧਣ ਲੱਗਾ। ਗੁਰਦੁਆਰਾ ਸੁਧਾਰ ਲਹਿਰ ਆਪਣੀ ਸਹੀ ਸ਼ਕਲ ਵਿਚ 1920 ਦੀਆਂ ਗਰਮੀਆਂ ਤੇ ਪੱਤਝੜ ਵਿਚ ਆਈ। ਪਹਿਲਾ ਝਗੜੇ ਵਾਲਾ ਥਾਂ ਲਾਹੌਰ ਸ਼ਹਿਰ ਵਿਚ ਚੁਮਾਲਾ ਸਾਹਿਬ ਗੁਰਦੁਆਰਾ ਤੇ ਸਿਆਲਕੋਟ ਵਿਚ ਬਾਬੇ ਦੀ ਬੇਰ ਸੀ। ਚੁਮਾਲਾ ਸਾਹਿਬ ਦੇ ਝਗੜੇ ਵਿਚ ਬੜੇ ਪ੍ਰਸਿੱਧ ਸਿੱਖਾਂ ਨੇ ਐਜੀਟੇਸ਼ਨ ਵਿਚ ਹਿੱਸਾ ਲਿਆ। ਉਨ੍ਹਾਂ ਨੇ ਕਾਲੀਆਂ ਪੱਗਾਂ ਬੰਨ੍ਹੀਆਂ ਹੋਈਆਂ ਹੋਈਆਂ ਸਨ, ਕਿਰਪਾਨਾਂ ਚੁੱਕੀਆਂ ਹੋਈਆਂ ਸਨ ਤੇ ਆਪਣੇ ਆਪ ਨੂੰ 'ਅਕਾਲੀ' ਕਹਿੰਦੇ ਸਨ। ਜਿਵੇਂ-ਜਿਵੇਂ ਗੁਰਦੁਆਰਾ ਲਹਿਰ ਦਾ ਮੂੰਹ-ਮੱਥਾ ਬਣਦਾ ਗਿਆ, ਚੰਗੇ ਸੁਚੱਜੇ ਢੰਗ ਨਾਲ ਲੋਕਲ ਜਥੇਬੰਦ ਯੂਨਿਟਾਂ ਬਣਦੀਆਂ ਗਈਆਂ। ਅੰਮ੍ਰਿਤਸਰ ਅਕਾਲੀਆਂ ਦੀ ਭਰਤੀ ਵਾਲਾ ਪਹਿਲਾ ਜ਼ਿਲ੍ਹਾ ਸੀ। ਤਰਨ ਤਾਰਨ ਵਿਚ ਮੱਸਿਆ ਦੇ ਮੌਕੇ 'ਤੇ ਭਾਦੋਂ (12 ਸਤੰਬਰ) ਵਿਚ ਇਕ ਸਿੱਖ ਲੀਗ ਦੇ ਦੀਵਾਨ ਵਿਚ ਅਮਰ ਸਿੰਘ ਝਬਾਲ ਨੇ ਗੁਰਦੁਆਰਾ ਰਕਾਬ ਗੰਜ ਦੀਵਾਰ ਨੂੰ ਮੁੜ ਉਸਾਰਨ ਵਾਸਤੇ ਸੰਗਤਾਂ ਨੂੰ ਸ਼ਹੀਦੀ ਪ੍ਰਾਪਤ ਕਰਨ ਲਈ ਤਿਆਰ ਹੋਣ ਨੂੰ ਕਿਹਾ। ਕੋਈ 70-80 ਸਿੱਖਾਂ ਨੇ ਆਪਣੇ ਨਾਂ ਪੇਸ਼ ਕੀਤੇ। ਆਪਣੇ ਭਰਾ ਜਸਵੰਤ ਸਿੰਘ ਝਬਾਲ, ਤੇਜਾ ਸਿੰਘ ਭੁੱਚਰ ਤੇ ਹੋਰ ਕੁਝ ਘੱਟ ਮਸ਼ਹੂਰ ਸਿੱਖ ਆਗੂਆਂ ਦੀ ਮਦਦ ਨਾਲ ਉਸ ਨੇ ਅਕਾਲੀਆਂ ਦੀ ਭਰਤੀ ਦਾ ਲਗਾਤਾਰ ਕੰਮ ਸ਼ੁਰੂ ਕੀਤਾ ਤਾਂ ਜੋ ਨਾਨਕਾਣਾ ਸਾਹਿਬ ਦੇ ਗੁਰਦੁਆਰਿਆਂ 'ਤੇ ਕਬਜ਼ਾ ਕੀਤਾ ਜਾ ਸਕੇ। ਤਰਨ ਤਾਰਨ ਦੇ ਮਾਮਲੇ ਵਿਚ ਤੇਜਾ ਸਿਘ ਭੁੱਚਰ ਦੀ ਗ੍ਰਿਫ਼ਤਾਰੀ 'ਤੇ ਇਕ ਦਮ ਜਾਂਨਸ਼ੀਨ ਨੀਯਤ ਕਰ ਦਿੱਤਾ ਗਿਆ। ਹੁਣ ਸ਼੍ਰੋਮਣੀ ਕਮੇਟੀ ਤੋਂ ਵੀ ਮਦਦ ਆ ਗਈ, ਜਿਸ ਦੇ ਹੱਥ ਇਸ ਲਹਿਰ ਦੀ ਵਾਗਡੋਰ ਸੀ।*

*ਅਕਾਲੀ ਹਲਕਿਆਂ ਵਿਚ ਅਪ੍ਰੈਲ, ਮਈ ਤੇ ਜੂਨ ਦੀ ਇਸ ਛੋਟੀ ਹਿਲਜੁਲ ਤੋਂ ਪਿਛੋਂ ਕੁਝ ਦੇਰ ਮਗਰੋਂ ਨਵਾਂ ਜੋਸ਼ ਪੈਦਾ ਹੋਇਆ। ਸ਼੍ਰੋਮਣੀ ਕਮੇਟੀ ਨੇ ਨਿਸਚੇ ਹੀ ਨਾ-ਮਿਲਵਰਤਣ ਦੀ ਪਾਲਸੀ ਅਪਣਾ ਕੇ ਹਰ ਹੀਲੇ ਆਪਣਾ ਉਦੇਸ਼ ਪੂਰਾ ਕਰਨ ਦਾ ਫ਼ੈਸਲਾ ਕੀਤਾ। ਇਸ 'ਹਰ ਹੀਲੇ' ਵਿਚ ਤਸ਼ੱਦਦ ਸ਼ਾਮਿਲ ਨਹੀਂ ਸੀ। ਇਸ ਨੇ ਹਰ ਪਾਸੇ ਅਕਾਲੀਆਂ ਵਿਚ ਨਵਾਂ ਜੋਸ਼ ਭਰਨ ਦੀ ਲਹਿਰ ਚਲਾਈ ਅਤੇ ਜ਼ਿਲ੍ਹਾ ਵਾਰ ਕੋਟਾ ਨੀਯਤ ਕਰ ਕੇ 5000 ਦਾ, ਉਨ੍ਹਾਂ (ਸਿੱਖਾਂ) ਦਾ, ਸ਼ਹੀਦੀ ਜੱਥਾ ਤਿਆਰ ਕਰਨ ਦਾ ਫੈਸਲਾ ਕੀਤਾ, ਜਿਹੜੇ ਗੁਰਦੁਆਰਾ ਸੁਧਾਰ ਵਾਸਤੇ ਜ਼ਿੰਦਗੀ ਦੇਣ ਲਈ ਤਿਆਰ ਹੋਣ। ਇਸ ਅਪੀਲ 'ਤੇ ਬਹੁਤ ਵੱਡੀ ਗਿਣਤੀ ਵਿਚ ਲੋਕਾਂ ਨੇ ਨਾਂ ਦਿੱਤੇ ਪਰ ਇਸ ਦੀ ਠੀਕ ਠਾਕ ਗਿਣਤੀ ਪਤਾ ਨਹੀਂ। ਸਰਕਾਰੀ ਰਿਪੋਰਟ ਅਨੁਸਾਰ ਇਹ ਗਿਣਤੀ*

5000 ਤੋਂ ਘੱਟ ਸੀ ਪਰ ਸ਼੍ਰੋਮਣੀ ਕਮੇਟੀ ਨੇ ਦਾਅਵਾ ਕੀਤਾ ਕਿ ਇਹ ਮਿਲਵਰਤਣ ਅਪੀਲ ਦੀ ਗਿਣਤੀ ਤੋਂ ਕਿਤੇ ਵਧੇਰੇ ਸੀ। ਨਵੰਬਰ ਦੀ ਪੂਰਨਮਾਸ਼ੀ ਦੇ ਦਿਨ ਨਾਨਕਾਣਾ ਸਾਹਿਬ ਵਿਖੇ ਅਕਾਲੀਆਂ ਦਾ ਨਜ਼ਾਰਾ ਇਹ ਸਾਬਤ ਕਰਦਾ ਹੈ ਕਿ ਸਰਕਾਰੀ ਰਿਪੋਰਟ ਗ਼ਲਤ ਸੀ।

ਪਟਿਆਲਾ, ਕਪੂਰਥਲਾ, ਨਾਭਾ ਵ.ਗੈਰਾ ਵਿਚ ਅਕਾਲੀਆਂ ਦੀ ਭਰਤੀ ਨੂੰ ਬੜੀ ਕਾਮਯਾਬੀ ਹਾਸਿਲ ਹੋਈ। ਅਕਾਲੀਆਂ ਨੂੰ ਫੂਲਕੀਆਂ ਰਿਆਸਤਾਂ ਵਿਚ ਵੀ ਬੜੀ ਕਾਮਯਾਬੀ ਹਾਸਿਲ ਹੋਈ। ਇਹ ਗ਼ਲਤ ਨਹੀਂ ਕਿ ਫੂਲਕੀਆਂ ਰਿਆਸਤਾਂ ਵਿਚ ਭਰਤੀ 3000 ਤੋਂ 4000 ਦੇ ਵਿਚਕਾਰ ਸੀ ਤੇ ਗਿਣਤੀ ਸ਼ਾਇਦ ਇਸ ਤੋਂ ਵੀ ਵਧੇਰੇ ਹੋਵੇ। ਹਰ ਅਕਾਲੀ ਕੋਲੋਂ ਹੇਠ ਲਿਖੀ ਸਹੁੰ ਚੁਕਵਾਈ ਜਾਂਦੀ ਸੀ:

"ਮੈਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਵਾਇਦਾ ਕਰਦਾ ਹਾਂ ਕਿ ਮੈਂ ਗੁਰਦੁਆਰਾ ਸੁਧਾਰ ਵਾਸਤੇ ਤਨ, ਮਨ ਕੁਰਬਾਨ ਕਰ ਦੇਵਾਂ। ਇਸ ਸਬੰਧੀ ਮੈਂ ਆਪ ਜਥੇਦਾਰ ਦੇ ਹੁਕਮ ਵਿਚ ਰਹਾਂਗਾ। ਵੱਡੀ ਤੋਂ ਵੱਡੀ ਮੁਸੀਬਤ ਵਿਚ ਵੀ ਮੈਂ ਕਿਸੇ ਨੂੰ ਕੁਬੋਲ ਨਹੀਂ ਕਰਾਂਗਾ ਤੇ ਨਾਂ ਹੀ ਤਸ਼ੱਦਦ ਕਰਾਂਗਾ।"

ਔਰਤਾਂ ਵੀ ਵੱਡੀ ਗਿਣਤੀ ਵਿਚ ਅਕਾਲਨਾਂ ਬਣ ਰਹੀਆਂ ਸਨ ਪਰ ਉਹਨਾਂ ਦਾ ਕੰਮ ਸਟੇਜ 'ਤੇ ਬੋਲਣ ਅਤੇ ਅਕਾਲੀ ਪ੍ਰਚਾਰ ਤਕ ਹੀ ਸੀਮਤ ਸੀ।

ਸ਼੍ਰੋਮਣੀ ਕਮੇਟੀ ਦੀ ਕੋਸ਼ਿਸ਼ ਕਿ ਅਕਾਲੀ ਦਲ ਇਕ ਡਿਸਿਪਲਿਨ ਵਾਲੀ ਤੇ ਜਥੇਬੰਦ ਜਮਾਤ ਬਣੇ, ਬਹੁਤ ਕਾਮਯਾਬ ਹੋਈ ਹੈ। ਜਿਸ ਫ਼ੁਰਤੀ ਨਾਲ ਚਾਬੀਆਂ ਦੇ ਮੋਰਚੇ ਵੇਲੇ, 'ਗੁਰਦੁਆਰਾ ਤੇਜਾ' ਵਿਚ, ਵੱਖ-ਵੱਖ ਥਾਵਾਂ ਦੇ ਜਥੇ ਇਕੱਠੇ ਹੋਏ ਤੇ ਅੰਮ੍ਰਿਤਸਰ ਵਿਚ ਆਏ, ਉਹ ਇਸ ਗੱਲ ਨੂੰ ਸਾਬਤ ਕਰਦਾ ਹੈ ਕਿ ਅਕਾਲੀਆਂ ਵਿਚ ਆਪਸੀ ਰਾਬਤੇ ਦਾ (ਡਾਕ ਵ.ਗੈਰਾ) ਢੰਗ ਕਿੰਨਾ ਅਸਰ ਭਰਿਆ ਤੇ ਕਾਮਯਾਬ ਸੀ ਅਤੇ ਇਹ ਵੀ ਕਿ ਸਾਰੇ ਅਕਾਲੀ ਦਲ ਵਿਚ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੋਂ ਇਕ ਦੂਰ ਪਿੰਡ ਵਿਚ ਬੈਠੇ ਅਕਾਲੀ ਤੱਕ, ਕਿੰਨੀ ਸੁਰਤਾ ਤੇ ਏਕਤਾ ਹੈ।

ਚੁਣੇ ਹੋਏ 5000 ਅਕਾਲੀਆਂ ਦਾ ਇਕ ਜਥਾ, ਜਿਸ ਵਿਚ ਵਧੇਰੇ ਸਾਬਕ ਫ਼ੌਜੀ ਸਨ, ਨੂੰ ਕਿਸੇ ਵੀ ਹੰਗਾਮੀ ਹਾਲਤ ਵੇਲੇ ਨਿਬੜਣ ਵਾਸਤੇ ਮਹਿਫ਼ੂਜ਼ ਰੱਖਿਆ ਹੋਇਆ ਸੀ। ਇਹ ਫੋਰਸ ਕੈਪਟਨ ਰਾਮ ਸਿੰਘ ਦੇ ਪ੍ਰਬੰਧ ਹੇਠ ਸੀ। ਇਸ ਦੀ ਕੋਈ ਨੇਮ ਬੱਧ ਪਰੇਡ ਜਾਂ ਟਰੇਨਿੰਗ ਦਾ ਤਾਂ ਕੋਈ ਸਬੂਤ ਨਹੀਂ ਪਰ ਬਾਬਾ ਗੁਰਦਿਤ ਸਿੰਘ ਕਾਮਾਗਾਟਾ ਮਾਰੂ ਦੀ ਗ੍ਰਿਫ਼ਤਾਰੀ ਵੇਲੇ ਇਸ ਅਕਾਲੀ ਫ਼ੋਰਸ ਨੇ, ਲਾਈਨਾਂ ਵਿਚ ਮਾਰਚ ਵੇਲੇ, ਸੀਟੀਆਂ ਅਤੇ ਹੱਥ ਦੇ ਇਸ਼ਾਰਿਆਂ ਨਾਲ ਸਾਰੇ ਫ਼ੌਜੀ ਇਸ਼ਾਰਿਆਂ ਦਾ ਇਜ਼ਹਾਰ ਕੀਤਾ।

ਸ਼੍ਰੋਮਣੀ ਕਮੇਟੀ ਨੇ ਹਮੇਸ਼ਾ ਹੀ ਜ਼ੋਰ ਦਿੱਤਾ ਹੈ ਕਿ ਅਕਾਲੀ ਲਹਿਰ ਧਾਰਮਿਕ ਤੇ ਗ਼ੈਰ-ਸਿਆਸੀ ਹੈ ਅਤੇ ਅਕਾਲੀ ਦਲ ਦਾ ਇਕੋ-ਇਕ ਨਿਸ਼ਾਨਾ ਸਾਰੇ ਸਿੱਖ ਗੁਰਦੁਆਰਿਆਂ ਦੇ ਪ੍ਰਬੰਧ ਦਾ ਸੁਧਾਰ ਕਰਨਾ ਹੈ ਪਰ ਇਹ ਸਪੱਸ਼ਟ ਹੈ ਕਿ ਕਮੇਟੀ ਦਾ ਕੰਟਰੋਲ ਉਨ੍ਹਾਂ ਗਰਮ ਦਲੀਆਂ ਕੋਲ ਹੈ ਜਿਹੜੇ ਸੈਂਟਰਲ ਸਿੱਖ ਲੀਗ ਉੱਤੇ ਕਾਬਜ਼ ਹਨ, ਜਿਹੜੀ ਕਿ ਸਭ ਤੋਂ ਵੱਧ ਅਗਾਂਹਵਧੂ ਜਥੇਬੰਦੀ ਹੈ। ਇਹ ਕਿਹਾ ਜਾ ਸਕਦਾ ਹੈ ਕਿ ਦੋਹਾਂ ਵਿੱਚੋਂ ਛੋਟੀ, ਸਿੱਖ ਲੀਗ ਉੱਤੇ, ਗੁਰਦੁਆਰਾ ਕਮੇਟੀ ਦੇ ਗਰਮ, ਖੱਬੇ-ਪੱਖੀ, ਅਕਾਲੀਆਂ ਦਾ ਕਬਜ਼ਾ ਹੈ ਅਤੇ ਮਾਡਰੇਟ ਅਕਾਲੀ, ਜੋ ਸਰਕਾਰ ਨਾਲ ਸਮਝੌਤੇ ਤੇ ਮਿਲਵਰਤਣ ਨਾਲ ਇਲਾਜ ਲੱਭਣਾ ਚਾਹੁੰਦੇ ਹਨ, ਉਹ ਏਨੇ ਤਾਕਤਵਰ ਨਹੀਂ ਕਿ ਉਹ ਗਰਮ-ਦਲੀਆਂ ਉਪਰ ਆਪਣਾ ਅਸਰ ਪਾ ਸਕਣ।

ਪਿਛਲੇ ਕੁਝ ਸਾਲਾਂ ਤੋਂ ਸਿੱਖ ਕੌਮ ਵਿਚ ਆਉਂਦੀ ਜਾਗੋ ਤੋਂ ਇਹ ਨਜ਼ਰ ਆਉਂਦਾ ਸੀ ਕਿ ਸਿੱਖ ਧਾਰਮਿਕ ਪੱਖ ਤੋਂ ਪ੍ਰਚਾਰ ਤੇ ਜੋਸ਼ ਦਿਖਾਉਣਗੇ। ਸਿੱਖ ਲੀਗ ਨੇ ਗੁਰਦੁਆਰਾ ਸੁਧਾਰ ਲਹਿਰ ਦੀ ਆਪ ਅਗਵਾਈ ਨਹੀਂ ਕੀਤੀ। ਇਸ ਵਿਚ ਸਿਰਫ਼ ਇਹੀ ਕਾਰਨ ਹੈ ਕਿ ਇਸ ਦੇ ਨਿਸ਼ਾਨੇ ਨਿਰੋਲ ਸਿਆਸੀ ਹਨ ਤੇ ਇਸ ਵੱਲੋਂ ਚਲਾਈ ਕੋਈ ਵੀ ਮੁਹਿਮ ਸਰਕਾਰ ਨੇ ਸ਼ੱਕ ਦੀ ਨਿਗਾਹ ਨਾਲ ਵੇਖਣੀ ਸੀ। ਤਦ ਇਸ ਲਹਿਰ ਨੂੰ ਸਰਕਾਰੀ ਰੁਕਾਵਟਾਂ ਵੀ ਆਉਣੀਆਂ ਸਨ ਤੇ ਸ਼ਾਇਦ ਇਹ ਪਹਿਲੀ ਸਟੇਜ 'ਤੇ ਹੀ ਦਬਾ ਲਈ ਜਾਂਦੀ। ਇਸ ਵਾਸਤੇ ਸਮਝਣਾ ਔਖਾ ਨਹੀਂ ਕਿ ਜਾਣ ਬੁੱਝ ਕੇ ਧਾਰਮਿਕ ਮਸਲਿਆਂ ਨੂੰ ਨਿਸ਼ਾਨਾ ਬਣਾਇਆ ਗਿਆ। ਇਸ ਦੀ ਪਲਾਨ ਤੇ ਮੁਹਿਮ ਦਾ ਢੰਗ ਸਾਫ਼ ਤੇ ਸਿੱਧਾ ਸੀ ਕਿ ਹਰ ਕੀਮਤ ਤੇ ਗੁਰਦੁਆਰਾ ਸੁਧਾਰ ਕੀਤਾ ਜਾਵੇ ਅਤੇ ਇਸ ਉੱਦਮ ਲਈ ਸੁਧਾਰਕਾਂ ਤੇ ਸ਼ਹੀਦਾਂ ਦੀ ਫ਼ੌਜ ਖੜੀ ਕੀਤੀ ਜਾਵੇ। ਇਹ ਸੱਦਾ, ਯਕੀਨੀ ਤੌਰ 'ਤੇ, ਧਾਰਮਿਕ ਸੀ ਤੇ ਕਿਸੇ ਵੀ ਸਿਆਸੀ ਆਜ਼ਾਦੀ ਦੀ ਲਹਿਰ ਦੇ ਮੁਕਾਬਲੇ ਵਿਚ ਕਿਤੇ ਵਧੇਰੇ ਪੁਰਅਸਰ ਸਾਬਿਤ ਹੋਇਆ। ਇਸ ਦੀ ਕਾਮਯਾਬੀ ਨੂੰ ਅਸੀਂ ਗੁਰਦੁਆਰਾ ਤੇਜਾ, ਨਨਕਾਣਾ ਤੇ ਅੰਮ੍ਰਿਤਸਰ ਵਿਚ ਪਿਛਲੇ ਚਾਰ ਮਹੀਨਿਆਂ ਦੀ ਕਾਰਗੁਜ਼ਾਰੀ ਤੋਂ ਮਾਪ ਸਕਦੇ ਹਾਂ। ਗੁਰਦੁਆਰਿਆਂ ਦਾ ਪੂਰਾ ਕੰਟਰੋਲ, ਕਿਰਪਾਨ ਦੇ ਮਸਲੇ ਦਾ ਹੱਲ, ਬੇਹਦ ਜ਼ਰੂਰੀ ਗੱਲਾਂ ਹਨ। ਜਿਨ੍ਹਾਂ ਨੂੰ ਬਿਨਾਂ ਕਿਸੇ ਦੇਰੀ ਦੇ ਸ਼ੁਰੂ ਕੀਤਾ ਜਾਣ ਵਾਲਾ ਹੈ। ਇਸ ਮੌਕੇ 'ਤੇ ਸਿੱਖ ਲੀਗ ਨੇ ਮੌਕੇ ਦਾ ਲਾਭ ਉਠਾ ਕੇ ਭਾਰਤੀ ਕੌਮੀ ਲਹਿਰ ਵਿਚ ਸ਼ਾਮਿਲ ਹੋਣ ਦਾ ਐਲਾਨ ਕਰ ਦਿੱਤਾ ਹੈ।

ਬਾਬਾ ਗੁਰਦਿੱਤ ਸਿੰਘ ਦਾ ਮੁੜ ਆਉਣ ਸਿੱਖਾਂ ਦੇ ਮਨਾਂ ਵਿਚ ਤਬਦੀਲੀ ਦਾ ਇਸ਼ਾਰਾ ਹੈ। ਇਸ ਤੋਂ ਬਿਨਾਂ 1907 ਦੇ ਜਲਾਵਤਨ ਅਜੀਤ ਸਿੰਘ ਦੀ ਭਾਰਤ ਵਾਪਸੀ ਵੀ ਨਜ਼ਰ ਆ ਰਹੀ ਹੈ ਅਤੇ **ਸਿੱਖ ਕਿਸਾਨਾਂ ਵਿਚ ਆਮ ਚਰਚਾ ਹੈ ਕਿ ਮੌਜੂਦਾ ਲਹਿਰ ਇਕ ਵੱਡੇ ਇਨਕਲਾਬ ਦਾ ਟਰੇਲਰ ਹੈ, ਜਿਸ ਦਾ ਨਤੀਜਾ ਸਿੱਖਾਂ ਦੇ ਰਾਜ ਦਾ ਮੁੜ ਆਉਣਾ ਹੋਵੇਗਾ।** ਇਹ ਖ਼ਿਆਲ ਜਾਂ ਤਾਂ ਸਿੱਖ ਆਗੂਆਂ ਨੇ ਪੈਦਾ ਕੀਤਾ ਹੈ ਜਾਂ ਆਪਣੇ-ਆਪ ਫੈਲਣਾ ਸ਼ੁਰੂ ਹੋ ਗਿਆ, ਇਸ ਦੇ ਜਨਮ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ, ਪਰ ਇਹ ਵਿਚਾਰ ਆਮ ਹੈ।

**'ਖਾਲਸਾ ਐਡਵੋਕੇਟ'** ਨੂੰ ਛੱਡ ਕੇ ਸਾਰੀਆਂ ਸਿੱਖ ਅਖ਼ਬਾਰਾਂ ਨੇ ਤਫ਼ਸੀਲ ਨਾਲ ਇਸ ਦੇ ਧਾਰਮਿਕ ਮਸਲਿਆਂ ਨੂੰ ਬੇਹੱਦ ਬ੍ਰਿਟਿਸ਼-ਮੁਖ਼ਾਲਿਫ਼ ਸੋਚ ਨਾਲ ਵਿਚਾਰਿਆ ਹੈ। ਸਿੱਖ ਅਖ਼ਬਾਰਾਂ ਦੇ ਸਰਕਾਰ ਦੀ ਪਾਲਸੀ 'ਤੇ ਲਗਾਤਾਰ ਹਮਲੇ ਸਪੱਸ਼ਟ ਰੂਪ ਵਿਚ ਸਰਕਾਰ ਨਾਲ ਸਮਝੌਤਾ ਹੋਣ ਦੀ ਆਸ ਦੇ ਰਾਹ ਵਿਚ ਰੁਕਾਵਟ ਹਨ, ਇਹੀ ਹਮਲੇ ਵਿਗੜੇ ਸਬੰਧਾਂ ਦਾ ਵੱਡਾ ਕਾਰਨ ਹਨ।

**ਅਕਾਲੀ ਲਹਿਰ, ਗਾਂਧੀ ਦੀ ਸਿਵਲ ਨਾਫ਼ੁਰਮਾਨੀ ਨਾਲੋਂ ਵੱਡੀ ਫਿਕਰ ਵਾਲੀ ਗੱਲ ਹੈ। ਗਾਂਧੀ ਦੇ ਪ੍ਰਚਾਰ ਦਾ ਅਸਰ ਮੁੱਖ ਤੌਰ 'ਤੇ ਸ਼ਹਿਰੀ ਜਨਤਾ 'ਤੇ ਹੈ ਜਦੋਂ ਕਿ ਸ਼ਹਿਰੀਆਂ ਕੋਲ (1) ਸਰੀਰਕ ਹੌਸਲਾ ਅਤੇ (2) ਪੁਲਿਸ ਦੇ ਇਕ ਛੋਟੇ ਜਿਹੇ ਦਸਤੇ ਦਾ ਵੀ ਕਾਮਯਾਬੀ ਨਾਲ ਮੁਕਾਬਲਾ ਕਰਨ ਦੀ ਘਾਟ ਹੈ। ਦੂਸਰੇ ਪਾਸੇ ਅਕਾਲੀ ਲਹਿਰ ਬਿਲਕੁਲ ਪੇਂਡੂ ਲਹਿਰ ਹੈ ਅਤੇ ਇਸ ਦੇ ਹਿੱਸੇਦਾਰ ਉਹ ਹਨ, ਜਿਨ੍ਹਾਂ ਦਾ ਤਕੜਾ ਜਿਸਮ ਅਤੇ ਇਕ ਕੌਮੀ ਤਵਾਰੀਖ਼ ਹੈ।** ਮੌਜੂਦਾ ਸਿੱਖ ਹਾਲਤ ਅਜਿਹੀ ਅਸਪੱਸ਼ਟ ਹੈ ਕਿ ਇਹ ਗੱਲ ਭਰੋਸੇ ਨਾਲ ਕਹਿਣੀ ਨਾ ਮੁਮਕਿਨ ਹੈ ਕਿ ਅਕਾਲੀ ਲਹਿਰ ਦਾ ਅਗਲਾ ਮੋੜ ਕੀ ਹੋਵੇਗਾ; ਪਰ ਅਕਾਲੀ ਦਲ ਦਾ ਸਿਆਸੀ

*ਕਾਰਜਾਂ ਵਾਸਤੇ ਇਸਤੇਮਾਲ ਆਉਂਦੇ ਦਿਨਾਂ ਦੀ ਆਸ ਹੈ।''* (ਵੀ.ਡਬਲਯੂ. ਸਮਿਥ, ਐਸ.ਪੀ. ਸੀ.ਆਈ.ਡੀ. ਪੋਲੀਟੀਕਲ, *"ਅਕਾਲੀ ਦਲ ਐਂਡ ਐਸ.ਜੀ.ਪੀ.ਸੀ."* ਸੀ.ਆਈ.ਡੀ. ਰਿਪੋਰਟ, ਤਾਰੀਖ਼ 22.2.1922, ਗਵਰਨਮੈਂਟ ਪ੍ਰੈਸ ਸ਼ਿਮਲਾ, 1922)।

(ਮੈਂ ਸਮਿਥ ਦੀ ਰਿਪੋਰਟ ਵਿੱਚੋਂ ਸਿਰਫ਼ ਕੁਝ ਹਿੱਸਿਆਂ ਦਾ ਤਰਜਮਾ ਹੀ ਦਿੱਤਾ ਹੈ। ਪੂਰੀ ਰਿਪੋਰਟ ਹੋਰ ਵੀ ਤਫ਼ਸੀਲ ਨਾਲ ਭਰੀ ਪਈ ਹੈ)।

ਵੀ. ਡਬਲਯੂ ਸਮਿਥ ਦੀ ਰਿਪੋਰਟ ਵਿਚ ਅਕਾਲੀ ਦਲ ਦੀ ਕਾਇਮੀ ਬਾਰੇ ਤਰਨਤਾਰਨ ਦੀ ਮੱਸਿਆ ਦੇ ਮੌਕੇ ਦਾ ਜ਼ਿਕਰ ਹੈ ਪਰ ਇਸ ਮੌਕੇ ਤੇ ਅਕਾਲੀ ਦਲ ਜਾਂ ਅਕਾਲੀ ਜਥੇ ਦੀ ਭਰਤੀ ਨਹੀਂ ਹੋਈ ਸੀ। ਇਸ ਮੌਕੇ 'ਤੇ ਗੁਰਦੁਆਰਾ ਸੁਧਾਰ ਵਾਸਤੇ ਜਥਾ ਕਾਇਮ ਕਰਨ ਦੀ ਗੱਲ ਚਲੀ ਸੀ।

## ਤਰਨਤਾਰਨ ਸਾਹਿਬ ਦਾ ਸ਼ਹੀਦੀ ਸਾਕਾ
## ਅਕਾਲੀ ਲਹਿਰ ਦੇ ਪਹਿਲੇ ਸ਼ਹੀਦ

ਉਨ੍ਹੀਂ ਦਿਨ੍ਹੀਂ ਦਰਬਾਰ ਸਾਹਿਬ, ਅਕਾਲ ਤਖ਼ਤ ਸਾਹਿਬ, ਗੁਰਦੁਆਰਾ ਬਾਬਾ ਅਟੱਲ ਅਤੇ ਦਰਬਾਰ ਸਾਹਿਬ ਤਰਨਤਾਰਨ ਦਾ ਸਰਬਰਾਹ ਇਕੋ ਸੀ ਜਿਸ ਕਰ ਕੇ ਇਨ੍ਹਾਂ ਸਾਰਿਆਂ ਦਾ ਇੰਤਜ਼ਾਮ ਇਕੋ ਜਗਹ ਤੋਂ ਹੁੰਦਾ ਸੀ ਪਰ ਇਨ੍ਹਾਂ ਚੌਹਾਂ ਦੇ ਪੁਜਾਰੀ ਵੱਖਰੇ-ਵੱਖਰੇ ਸਨ। 12 ਅਕੂਤਬਰ 1920 ਦੇ ਦਿਨ ਸਿੱਖਾਂ ਨੇ ਅਕਾਲ ਤਖ਼ਤ ਸਾਹਿਬ ਦਾ ਇੰਤਜ਼ਾਮ ਆਪਣੇ ਹੱਥ ਵਿੱਚ ਲੈ ਲਿਆ ਸੀ। ਇਸ ਦੇ ਨਾਲ ਹੀ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਵੀ ਸਿੱਖਾਂ ਨੇ ਕਬਜ਼ਾ ਕਰ ਲਿਆ ਪਰ ਤਰਨ ਤਾਰਨ ਦਾ ਇੰਤਜ਼ਾਮ ਅਜੇ ਵੀ ਇਕ ਕੁਰਪਟ ਮਹੰਤ ਦੇ ਹੱਥ ਵਿਚ ਸੀ ।

ਦਸੰਬਰ 1920 ਵਿਚ ਲਛਮਣ ਸਿੰਘ ਧਾਰੋਵਾਲੀ (ਜੋ ਮਗਰੋਂ ਨਾਨਕਾਣਾ ਸਾਹਿਬ 'ਚ ਸ਼ਹੀਦ ਹੋ ਗਏ) ਆਪਣੇ ਸਕੂਲਾਂ ਦੀਆਂ ਬੱਚੀਆਂ ਨੂੰ ਲੈ ਕੇ ਤਰਨ ਤਾਰਨ ਦੇ ਗੁਰਦੁਆਰੇ ਦੇ ਦਰਸ਼ਨ ਕਰਨ ਗਏ। ਪੁਜਾਰੀਆਂ ਨੇ ਉਨ੍ਹਾਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਨਾ ਦਿੱਤੀ ਅਤੇ ਉੱਥੋਂ ਬਾਹਰ ਕੱਢ ਦਿੱਤਾ। 11 ਜਨਵਰੀ 1921 ਦੇ ਦਿਨ ਮੁਕਾਮੀ ਸੇਵਕ ਜਥੇ ਨੂੰ ਵੀ ਕੀਰਤਨ ਕਰਨੋਂ ਰੋਕਿਆ ਗਿਆ। ਅਜਿਹਾ ਸਲੂਕ ਸਿੰਘ ਸਭਾ ਲਹਿਰ ਦੇ ਹਿਮਾਇਤੀਆਂ ਅਤੇ ਹੋਰ ਸਿੱਖਾਂ ਨਾਲ ਵੀ ਕੀਤਾ ਗਿਆ ਸੀ ਅਤੇ ਇਹ ਸਾਰਾ ਕੁਝ ਕਈ ਚਿਰ ਤੋਂ ਵਾਪਰਦਾ ਆ ਰਿਹਾ ਸੀ। ਇਸ ਸਾਰੀ ਹਾਲਤ ਦੀ ਖ਼ਬਰ ਕਮਿਸ਼ਨਰ ਮਿਸਟਰ ਕਿੰਗ ਨੂੰ ਵੀ ਸੀ। ਪਰ ਕਿੰਗ ਨੇ ਮਹੰਤਾਂ ਨੂੰ ਸ਼ਹਿ ਦਿੱਤੀ ਹੋਈ ਸੀ ਅਤੇ, ਮਹੰਤਾਂ ਮੁਤਾਬਿਕ, ਉਸ ਨੇ ਇਕ ਚਿੱਠੀ ਵੀ ਜਾਰੀ ਕੀਤੀ ਸੀ; ਜਿਸ ਵਿਚ ਉਨ੍ਹਾਂ ਦੇ "ਹੱਕਾਂ" ਦੀ ਹਮਾਇਤ ਕੀਤੀ ਹੋਈ ਸੀ। ਇਸ ਦੌਰਾਨ 3 ਜਨਵਰੀ 1921 ਦੇ ਦਿਨ ਤਰਨ ਤਾਰਨ ਦੇ ਭਾਈ ਮੋਹਨ ਸਿੰਘ ਵੈਦ ਨੇ ਕਿੰਗ ਨੂੰ ਚਿੱਠੀ ਲਿਖ ਕੇ ਮੰਗ ਕੀਤੀ ਸੀ ਕਿ ਉਹ ਤਰਨ ਤਾਰਨ 'ਚ ਫੈਲੀ ਹੋਈ ਇਸ ਅਫ਼ਵਾਹ ਦੀ ਤਰਦੀਦ ਕਰੇ ਕਿ ਉਸ ਨੇ ਮਹੰਤਾਂ ਨੂੰ ਅਜਿਹੀ ਕੋਈ ਚਿੱਠੀ ਵਿਚ ਜਾਰੀ ਕੀਤੀ ਹੈ। ਭਾਈ ਮੋਹਨ ਸਿੰਘ ਨੇ ਮਿਸਟਰ ਕਿੰਗ ਨੂੰ ਲਿਖੀ ਚਿੱਠੀ 'ਤੇ ਤੌਖ਼ਲਾ

ਜ਼ਾਹਿਰ ਕੀਤਾ ਸੀ ਕਿ ਕਿਸੇ ਵੇਲੇ ਵੀ ਕੋਈ ਹਾਦਸਾ ਵਾਪਰ ਸਕੇਗਾ ਪਰ ਕਿੰਗ ਨੇ ਇਸ ਚਿੱਠੀ ਦਾ ਕੋਈ ਜਵਾਬ ਨਾ ਦਿੱਤਾ। ਜਿਸ ਚੀਜ਼ ਦਾ ਤੌਖ਼ਲਾ ਭਾਈ ਮੋਹਨ ਸਿੰਘ ਵੈਦ ਨੇ ਜ਼ਾਹਿਰ ਕੀਤਾ ਸੀ, ਉਹ ਅਖ਼ੀਰ ਵਾਪਰ ਕੇ ਹੀ ਹਟਿਆ।

23-24 ਜਨਵਰੀ 1921 ਦੇ ਦਿਨ ਅਕਾਲੀ ਦਲ ਦੀ ਕਾਇਮੀ ਨੂੰ ਆਖ਼ਰੀ ਸ਼ਕਲ ਦੇਣ ਅਤੇ ਅਹੁਦੇਦਾਰਾਂ ਦੀ ਪਹਿਲੀ ਚੋਣ ਕਰਨ ਵਾਸਤੇ ਅਕਾਲ ਤਖ਼ਤ ਸਾਹਿਬ 'ਤੇ ਹੋਏ ਇਕੱਠ ਦੇ ਮੌਕੇ 'ਤੇ ਤਰਨ ਤਾਰਨ ਤੋਂ ਆਈ ਇਕ ਬੀਬੀ ਨੇ ਤਰਨ ਤਾਰਨ ਦੇ ਗੁਰਦੁਆਰੇ ਦੇ ਮਹੰਤਾਂ ਦੀਆਂ ਕਰਤੂਤਾਂ ਦਾ ਜ਼ਿਕਰ ਕੀਤਾ। ਉਸ ਨੇ ਦੱਸਿਆ ਕਿ ਇਕ ਦਿਨ ਜਦੋਂ ਉਹ ਆਪਣੀ ਜਵਾਨ ਧੀ ਨਾਲ ਗੁਰਦੁਆਰੇ 'ਚ ਗਈ ਤਾਂ ਮਹੰਤਾਂ ਨੇ ਉਸ ਨਾਲ ਛੇੜਖਾਨੀ ਕੀਤੀ। ਇਕ ਹਿੰਦੂ ਕੁੜੀ, ਜੋ ਉੱਥੇ ਇਕੱਲੀ ਗਈ ਸੀ, ਨੂੰ ਮਹੰਤ ਦੇ ਚਾਟੜਿਆਂ ਨੇ ਫੜ ਕੇ ਚੁੰਮਣ ਦੀ ਹਰਕਤ ਵੀ ਕੀਤੀ। ਇਹ ਸੁਣ ਕੇ ਸੰਗਤ ਰੋਹ ਵਿਚ ਆ ਗਈ। ਕੁਝ ਸਿੱਖ ਗੁੱਸੇ ਵਿਚ ਆ ਕੇ ਉਸੇ ਵੇਲੇ ਤਰਨ ਤਾਰਨ ਜਾਣ ਲਈ ਤਿਆਰ ਹੋ ਗਏ। ਇਸ 'ਤੇ ਜਥੇਦਾਰ ਤੇਜਾ ਸਿੰਘ ਭੁੱਚਰ ਨੇ ਉਨ੍ਹਾਂ ਨੂੰ ਸ਼ਾਂਤ ਕੀਤਾ। (ਸੋਹਨ ਸਿੰਘ ਜੋਸ਼, *ਅਕਾਲੀ ਮੋਰਚਿਆਂ ਦਾ ਇਤਿਹਾਸ*, ਸਫ਼ਾ 54, ਗਿਆਨੀ ਪ੍ਰਤਾਪ ਸਿੰਘ, *ਅਕਾਲੀ ਲਹਿਰ*, ਸਫ਼ਾ 107)।

ਅਗਲੇ ਦਿਨ 25 ਜਨਵਰੀ ਦੀ ਸਵੇਰ ਦੀ ਪਹਿਲੀ ਗੱਡੀ 'ਤੇ ਭੁੱਚਰ 40 ਸਿੱਖਾਂ ਨੂੰ ਲੈ ਕੇ ਤਰਨ ਤਾਰਨ ਚਲੇ ਗਏ। ਉਹ ਸਵੇਰੇ 8 ਵਜੇ ਗੁਰਦੁਆਰੇ ਵਿਚ ਦਾਖ਼ਿਲ ਹੋ ਗਏ। ਉਸ ਵੇਲੇ ਗੁਰਦੁਆਰੇ ਵਿਚ ਕੀਰਤਨ ਚਲ ਰਿਹਾ ਸੀ। ਉਹ ਦੋ ਘੰਟੇ ਕੀਰਤਨ ਸੁਣਦੇ ਰਹੇ। ਏਨੇ ਵਿਚ ਮਹੰਤ ਨੇ 70 ਦੇ ਕਰੀਬ ਬੰਦੇ ਇਕੱਠੇ ਕਰ ਲਏ, ਜਿਨ੍ਹਾਂ ਵਿਚੋਂ ਬਹੁਤੇ ਜਵਾਨ ਗੱਭਰੂ ਸਨ। ਮਾਹੌਲ ਵੇਖ ਕੇ ਭੁੱਚਰ ਨੇ ਮਹੰਤਾਂ ਨੂੰ ਆਖਿਆ ਕਿ ਅਸੀਂ ਤੁਹਾਡੇ ਤੋਂ ਕਬਜ਼ਾ ਲੈਣ ਨਹੀਂ ਆਏ ਬਲਕਿ ਸੰਗਤਾਂ ਦੀਆਂ ਸ਼ਿਕਾਇਤਾਂ ਦੱਸਣ ਆਏ ਹਾਂ। ਪਰ ਮਹੰਤਾਂ ਦੇ ਟੋਲੇ 'ਚੋਂ ਕੁਝ ਨੌਜਵਾਨ ਤੈਸ਼ ਵਿਚ ਆ ਕੇ ਭੜਕਾਊ ਹਰਕਤਾਂ ਕਰਨ ਲੱਗ ਪਏ ਤੇ ਅਕਾਲੀਆਂ ਨੂੰ ਗਾਲ੍ਹਾਂ ਵੀ ਕੱਢਣ ਲੱਗ ਪਏ। ਵਡੇਰੀ ਉਮਰ ਦੇ ਪੁਜਾਰੀਆਂ ਨੇ ਉਨ੍ਹਾਂ ਨੂੰ ਚੁੱਪ ਕਰਾ ਕੇ ਆਖਿਆ ਕਿ ਅਸੀਂ ਗੱਲਬਾਤ ਵਾਸਤੇ ਤਿਆਰ ਹਾਂ ਤੇ ਸ਼ਾਮ 4 ਵਜੇ ਮਿਲ ਕੇ ਗੱਲਬਾਤ ਕਰਾਂਗੇ। ਪੁਜਾਰੀਆਂ ਨੇ ਨਿਹਾਲ ਸਿੰਘ, ਗੁਰਬਖ਼ਸ਼ ਸਿੰਘ, ਗੁਰਦਿੱਤ ਸਿੰਘ, ਸੇਵਾ ਸਿੰਘ, ਸੁੰਦਰ ਸਿੰਘ ਤੇ ਤੇਜਾ ਸਿੰਘ ਨੂੰ ਆਪਣੇ ਵੱਲੋਂ ਗੱਲਬਾਤ ਵਾਸਤੇ ਨਾਮਜ਼ਦ ਕੀਤਾ। ਅਕਾਲੀਆਂ ਵੱਲੋਂ ਤੇਜਾ ਸਿੰਘ ਭੁੱਚਰ, ਬਲਵੰਤ ਸਿੰਘ ਕੁਲ੍ਹਾ, ਦਾਨ ਸਿੰਘ ਵਛੋਆ, ਕਰਤਾਰ ਸਿੰਘ ਝੱਬਰ ਤੇ ਹਕੀਮ ਬਹਾਦਰ ਸਿੰਘ ਨਾਮਜ਼ਦ ਹੋਏ। ਇਨ੍ਹਾਂ ਤੋਂ ਇਲਾਵਾ ਮੁਕਾਮੀ ਲੋਕਾਂ ਵਿਚ ਮੋਹਨ ਸਿੰਘ ਵੈਦ, ਸੰਤ ਸਿੰਘ ਲੰਬਰਦਾਰ, ਗਿਆਨ ਸਿੰਘ, ਧਰਮ ਸਿੰਘ ਉਸਮਾ ਨੂੰ ਵੀ ਗੱਲਬਾਤ ਵਾਸਤੇ ਬੁਲਾ ਲਿਆ ਗਿਆ। ਸ਼ਾਮ ਚਾਰ ਵਜੇ ਬੁੰਗਾ ਢੋਟੀਆਂ ਵਿਖੇ ਗੱਲਬਾਤ ਸ਼ੁਰੂ ਹੋ ਗਈ। ਗੱਲਬਾਤ ਵਿਚ ਇਕ ਪੰਜ-ਨੁਕਾਤੀ ਸਮਝੌਤਾ ਕੀਤਾ ਗਿਆ: (1) ਗੁਰਦੁਆਰੇ ਦਾ ਇੰਤਜ਼ਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੇਮਾਂ ਮੁਤਾਬਿਕ ਹੋਵੇਗਾ। (2) ਗੁਰਦੁਆਰੇ ਦੇ ਇੰਤਜ਼ਾਮ ਵਾਸਤੇ

ਇਕ ਲੋਕਲ ਕਮੇਟੀ ਬਣਾਈ ਜਾਵੇਗੀ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਬੰਧਤ ਹੋਵੇਗੀ। (3) ਗੁਰਦੁਆਰੇ ਵਿੱਚੋਂ ਅ-ਸਿੱਖ ਰਵਾਇਤਾਂ ਦਾ ਖ਼ਾਤਮਾ ਕੀਤਾ ਜਾਵੇ ਅਤੇ ਕੁਰੀਤੀਆਂ ਦੂਰ ਕੀਤੀਆਂ ਜਾਣ। (4) ਗੁਰਦੁਆਰੇ ਦੇ ਗ੍ਰੰਥੀ ਤੇ ਸੇਵਾਦਾਰ ਅੰਮ੍ਰਿਤਧਾਰੀ ਹੋਣ। (5) ਜਿਹੜਾ ਪੁਜਾਰੀ ਸਿੱਖ ਰਹਿਤ ਦੇ ਨੇਮ ਤੋੜੇ, ਉਸ ਨੂੰ ਸੰਗਤਾਂ ਡੰਨ ਲਾਉਣ। (ਗਿਆਨੀ ਪ੍ਰਤਾਪ ਸਿੰਘ, *ਅਕਾਲੀ ਲਹਿਰ*, ਸਫ਼ਾ 107)।

ਸ਼ਾਮ ਸਾਢੇ ਪੰਜ ਵਜੇ ਤਕ ਇਹ ਸਮਝੌਤਾ ਤੈਅ ਹੋ ਗਿਆ। ਪੁਜਾਰੀਆਂ ਨੇ ਆਖਿਆ ਕਿ ਉਹ ਆਪਣੇ ਸਾਥੀਆਂ ਨਾਲ ਗੱਲਬਾਤ ਕਰਨਾ ਚਾਹੁੰਦੇ ਸਨ। ਇਹ ਕਹਿ ਕੇ ਉਹ ਬਾਹਰ ਆ ਗਏ। ਉਧਰ ਪੁਜਾਰੀਆਂ ਦੇ ਬੰਦੇ ਗੁਰਦਿੱਤ ਸਿੰਘ ਦੇ ਮਕਾਨ ਅਤੇ ਝੰਡਾ ਬੁੰਗਾ ਵਿਚ ਸਿੱਖਾਂ 'ਤੇ ਹਮਲਾ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ। ਉਨ੍ਹਾਂ ਹਥਿਆਰ ਅਤੇ ਬਾਰੂਦ ਇਕੱਠਾ ਕੀਤਾ ਹੋਇਆ ਸੀ। ਰਾਤ ਸਾਢੇ ਅੱਠ ਵਜੇ ਦੋ ਪੁਜਾਰੀ ਉੱਥੇ ਆਏ ਅਤੇ ਉਨ੍ਹਾਂ ਨੇ ਸਿੱਖ ਆਗੂਆਂ ਨੂੰ ਸਮਝੌਤੇ ਦਾ ਕਾਗ਼ਜ਼ ਲਿਆਉਣ ਵਾਸਤੇ ਆਖਿਆ। ਸਿੱਖ ਆਗੂਆਂ ਨੂੰ ਉਨ੍ਹਾਂ ਦੀ ਨੀਅਤ 'ਤੇ ਸ਼ੱਕ ਹੋਇਆ ਪਰ ਮਹੰਤਾਂ ਨੇ ਹੱਸ ਕੇ ਆਖਿਆ ਕਿ ਇਸ ਵਿਚ ਕੋਈ ਸਾਜਿਸ਼ ਨਹੀਂ। ਸਿੱਖ ਆਗੂਆਂ ਨੇ ਮੋਹਨ ਸਿੰਘ ਵੈਦ ਨੂੰ ਸਮਝੌਤੇ ਨੂੰ ਚੰਗੇ ਕਾਗ਼ਜ਼ ਤੇ ਖ਼ੁਸ਼-ਖ਼ਤ ਕਰ ਕੇ ਲਿਖਣ ਵਾਸਤੇ ਭੇਜ ਦਿੱਤਾ। ਵੈਦ ਨੇ ਗੁਰਦੁਆਰੇ ਦੇ ਬਾਹਰ ਖੜੇ ਤਹਿਸੀਲਦਾਰ, ਸਰਕਲ ਇੰਸਪੈਕਟਰ ਅਤੇ ਦੂਜੇ ਸਰਕਾਰੀ ਅਹਿਲਕਾਰਾਂ ਨੂੰ ਇਸ ਦੀ ਇਤਲਾਹ ਵੀ ਦੇ ਦਿੱਤੀ। ਇਸ ਮਗਰੋਂ ਬਹਾਦਰ ਸਿੰਘ ਹਕੀਮ ਨੇ ਬਾਹਰ ਖੜ੍ਹੀਆਂ ਸਿੱਖ ਸੰਗਤਾਂ ਨੂੰ ਹਾਲਾਤ ਦੱਸਣੇ ਸ਼ੁਰੂ ਕਰ ਦਿੱਤੇ। ਏਨੇ ਵਿਚ ਹੀ ਇਕ ਦਸਤੀ ਬੰਬ ਉਨ੍ਹਾਂ ਕੋਲ ਆ ਡਿੱਗਾ। ਇਸ ਪਿੱਛੋਂ ਚਾਰ ਪੰਜ ਹੋਰ ਬੰਬ ਉੱਥੇ ਸੁੱਟੇ ਗਏ। ਇਸ ਨਾਲ ਕਈ ਬੰਦੇ ਜ਼ਖ਼ਮੀ ਹੋ ਗਏ। ਇਹ ਗੋਲੇ ਗੁਰਦਿੱਤ ਸਿੰਘ ਪੁਜਾਰੀ ਦੇ ਮਕਾਨ ਦੇ ਨਾਲ-ਨਾਲ ਦੂਜੇ ਬੁੰਗਿਆਂ ਤੋਂ ਵੀ ਸੁੱਟੇ ਗਏ ਸਨ।

ਅੰਦਰ ਬਲਵੰਤ ਸਿੰਘ ਕੁੱਲ੍ਹਾ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕ ਰਹੇ ਸਨ। ਮੱਥਾ ਟੇਕਦਿਆਂ ਹੀ ਉਨ੍ਹਾਂ ਦੇ ਮੋਢੇ 'ਤੇ ਤਲਵਾਰ ਦਾ ਇਕ ਵਾਰ ਹੋਇਆ ਤੇ ਉਨ੍ਹਾਂ ਦਾ ਮੋਢਾ ਬੁਰੀ ਤਰ੍ਹਾਂ ਚੀਰਿਆ ਗਿਆ। ਉਨ੍ਹਾਂ ਦੇ ਨਾਲ ਹੀ ਹਜ਼ਾਰਾ ਸਿੰਘ (ਅਲਾਦੀਨਪੁਰ) ਮੱਥਾ ਟੇਕ ਰਿਹਾ ਸੀ। ਮਹੰਤ ਦੇ ਬੰਦਿਆਂ ਨੇ ਉਸ ਦੇ ਢਿੱਡ ਵਿਚ ਤਲਵਾਰ ਮਾਰੀ। ਉਹ ਜ਼ਖ਼ਮੀ ਹੋ ਕੇ ਡਿੱਗ ਪਿਆ। ਇਸ ਮਗਰੋਂ ਹੁਕਮ ਸਿੰਘ (ਵਜਾਊ ਕੋਟ) ਦੇ ਸਿਰ 'ਤੇ ਛਵ੍ਹੀਆਂ ਦੇ ਚਾਰ-ਪੰਜ ਵਾਰ ਹੋਏ। ਉਹ ਵੀ ਜ਼ਖ਼ਮੀ ਹੋ ਕੇ ਡਿੱਗ ਪਿਆ। ਇਨ੍ਹਾਂ ਤਿੰਨਾਂ ਤੋਂ ਇਲਾਵਾ ਗੁਰਬਖਸ਼ ਸਿੰਘ, ਲਾਭ ਸਿੰਘ, ਈਸ਼ਰ ਸਿੰਘ ਵੀ ਜ਼ਖ਼ਮੀ ਹੋਏ। ਇਹ ਸਾਰਾ ਕੁਝ, ਕੁਝ ਪਲਾਂ ਵਿਚ ਹੀ, ਵਾਪਰ ਗਿਆ ਅਤੇ ਇਸ ਮਗਰੋਂ ਮਹੰਤ ਦੇ ਬੰਦੇ ਬੱਤੀਆਂ ਬੁਝਾ ਕੇ ਦੌੜ ਗਏ। ਜ਼ਖ਼ਮੀ ਸਿੱਖਾਂ ਨੇ ਗੁਰਦੁਆਰਾ ਹਾਲ ਚੋਂ ਬਾਹਰ ਆ ਕੇ ਹਾਲਾਤ ਦੱਸੇ ਤਾਂ ਸਾਰੇ ਸਿੰਘ ਅੰਦਰ ਨੂੰ ਭੱਜ ਪਏ। ਅੰਦਰ ਸਾਰੇ ਪਾਸੇ ਖ਼ੂਨ ਹੀ ਖ਼ੂਨ ਸੀ। ਸੰਗਤਾਂ ਨੇ ਜ਼ਖ਼ਮੀਆਂ ਨੂੰ ਸੰਭਾਲਿਆ। 10 ਵਜੇ ਪੁਲਿਸ ਪਹੁੰਚ ਗਈ ਅਤੇ ਵਾਕਿਆ ਵੇਖਿਆ। ਪੁਲੀਸ ਨੇ ਸ਼ਰਾਬੀ ਪੁਜਾਰੀ ਵੀ ਵੇਖੇ। ਅਗਲੀ ਸਵੇਰ ਪੁਜਾਰੀਆਂ ਨੇ ਨਕਲੀ, ਪਰ ਮਾਮੂਲੀ ਜ਼ਖ਼ਮਾਂ ਵਾਲੇ, 13 ਬੰਦੇ ਹਸਪਤਾਲ ਲਿਆਂਦੇ ਤਾਂ

ਜੋ ਸਿੱਖਾਂ 'ਤੇ ਬਰਾਬਰ ਦਾ ਮੁਕੱਦਮਾ ਬਣਾਇਆ ਜਾ ਸਕੇ। ਇਸ ਸਾਜ਼ਿਸ਼ ਵਿਚ ਪੁਲੀਸ ਵੀ ਭਾਈਵਾਲ ਸੀ। ਮਗਰੋਂ ਪੁਲੀਸ ਵੱਲੋਂ ਦੋਹਾਂ ਧਿਰਾਂ 'ਤੇ ਮੁਕਦਮਾ ਬਣਾਇਆ ਗਿਆ। (ਇਸ ਕੇਸ ਵਿਚ 9 ਜਨਵਰੀ 1922 ਦੇ ਦਿਨ ਅਦਾਲਤ ਨੇ 15 ਪੁਜਾਰੀਆਂ ਨੂੰ ਤਿੰਨ-ਤਿੰਨ ਸਾਲ ਕੈਦ ਅਤੇ 50-50 ਰੁਪੈ ਜੁਰਮਾਨਾ ਕੀਤਾ। ਅਕਾਲੀਆਂ ਵਿਚੋਂ 7 ਨੂੰ ਇਕ-ਇਕ ਸਾਲ ਕੈਦ ਤੇ 50-50 ਰੁਪੈ ਜੁਰਮਾਨਾ ਕੀਤਾ ਗਿਆ। ਮਗਰੋਂ ਸੈਸ਼ਨ ਜੱਜ ਨੇ ਮਹੰਤਾਂ ਦੀ ਕੈਦ 9-9 ਮਹੀਨੇ ਤੇ ਅਕਾਲੀਆਂ ਦੀ ਕੈਦ 6-6 ਮਹੀਨੇ ਕਰ ਦਿੱਤੀ) ਇਸ ਕੇਸ ਵਿਚ ਅਕਾਲੀਆਂ ਨੇ ਬੇਸਮਝੀ ਕਰ ਕੇ ਸਰਕਾਰ ਨਾਲ ਮਿਲਵਰਤਣ ਕਰਨ ਤੋਂ ਇਨਕਾਰ ਕਰ ਦਿੱਤਾ ਵਰਨਾ ਮਹੰਤਾਂ 'ਤੇ, ਦੋ ਕਤਲਾਂ ਕਾਰਨ, ਦਫਾ 302 ਹੇਠ ਕਤਲ ਦਾ ਕੇਸ ਬਣਦਾ ਸੀ। ਅਕਾਲੀ ਨਾ-ਮਿਲਵਰਤਣ ਕਰ ਕੇ ਮਹੰਤਾਂ ਨੂੰ ਸਿਰਫ਼ ਦਫ਼ਾ 148, 149 ਤੇ 304 ਹੇਠ ਸਜ਼ਾ ਹੋਈ ਸੀ।

26 ਜਨਵਰੀ 1921 ਦੇ ਦਿਨ ਐਸ.ਪੀ. ਅੰਮ੍ਰਿਤਸਰ ਆ ਗਿਆ। ਉਸ ਨੇ ਦੋਹਾਂ ਧਿਰਾਂ ਨਾਲ ਗੱਲਬਾਤ ਕੀਤੀ। ਜ਼ਿਲ੍ਹਾ ਮਜਿਸਟਰੇਟ ਨੇ ਮੌਕੇ ਦੀ ਨਜ਼ਾਕਤ ਸਮਝਦਿਆਂ ਮਹੰਤਾਂ ਨੂੰ ਗੁਰਦੁਆਰੇ ਵਿਚ ਦਾਖ਼ਲ ਹੋਣ ਤੋਂ ਰੋਕ ਦਿੱਤਾ। ਕੁਝ ਦਿਨਾਂ ਮਗਰੋਂ ਮਹੰਤਾਂ ਨੇ ਲਿਖਤੀ ਮੁਆਫ਼ੀ ਵੀ ਮੰਗ ਲਈ। ਮਹੰਤਾਂ ਦੇ ਹਮਲੇ ਵਿਚ ਜ਼ਖ਼ਮੀ ਹੋਣ ਵਾਲੇ (ਬਾਬਾ ਬਘੇਲ ਸਿੰਘ ਕਰੋੜਸਿੰਘੀਆ ਦੇ ਖ਼ਾਨਦਾਨ 'ਚੋਂ) ਹਜ਼ਾਰਾ ਸਿੰਘ ਅਲਾਦੀਨਪੁਰ, ਜ਼ਖ਼ਮਾਂ ਦੀ ਤਾਬ ਨਾ ਝਲਦੇ ਹੋਏ, 27 ਜਨਵਰੀ ਦੇ ਦਿਨ ਚੜ੍ਹਾਈ ਕਰ ਗਏ। 28 ਜਨਵਰੀ ਨੂੰ ਹਜ਼ਾਰਾ ਸਿੰਘ ਦੇ ਸਸਕਾਰ ਦੇ ਜਲੂਸ ਵਿਚ ਹਜ਼ਾਰਾਂ ਸਿੱਖ ਸ਼ਾਮਿਲ ਹੋਏ। ਉਸ ਜ਼ਮਾਨੇ ਦਾ ਇਹ ਸਭ ਤੋਂ ਵੱਡਾ ਜਲੂਸ ਸੀ। ਇਕ ਹੋਰ ਜ਼ਖ਼ਮੀ ਹੁਕਮ ਸਿੰਘ (ਵਜਾਊਕੋਟ) 4 ਫਰਵਰੀ ਦੇ ਦਿਨ ਚੜ੍ਹਾਈ ਕਰ ਗਏ। ਇਹ ਦੋ ਸਿੱਖ ਗੁਰਦੁਆਰਾ ਸੁਧਾਰ ਲਹਿਰ ਦੇ ਪਹਿਲੇ ਸ਼ਹੀਦ ਸਨ। (ਨਾਯਕ ਅੰਮ੍ਰਿਤਸਰ, 8 ਮਾਰਚ 1921, ਸਫ਼ਾ 3)।

ਤਰਨ ਤਾਰਨ ਦੇ ਸਾਕੇ ਵਿਚ ਭਾਵੇਂ ਦੋ ਸ਼ਹੀਦੀਆਂ ਹੋਇਆਂ ਅਤੇ ਦਰਜਨ ਸਿੱਖ ਜ਼ਖ਼ਮੀ ਵੀ ਹੋਏ ਪਰ ਇਸ ਨਾਲ ਇਸ ਦੇ ਨਾਲ ਹੀ ਗੁਰਦੁਆਰੇ ਦਾ ਕਬਜ਼ਾ ਵੀ ਪੰਥ ਕੋਲ ਆ ਗਿਆ। ਸਿੱਖਾਂ ਨੇ ਇੰਤਜ਼ਾਮ ਸੰਭਾਲਦਿਆਂ ਹੀ ਇਕ ਕਮੇਟੀ ਬਣਾ ਦਿੱਤੀ। ਇਸ ਕਮੇਟੀ ਦੇ ਜਥੇਦਾਰ ਬਲਵੰਤ ਸਿੰਘ ਕੁਲ੍ਹਾ ਬਣਾਏ ਗਏ। (25 ਜਨਵਰੀ ਰਾਤ ਨੂੰ ਮਹੰਤਾਂ ਦੇ ਹਮਲੇ ਵਿਚ ਬਲਵੰਤ ਸਿੰਘ ਦੀ ਬਾਂਹ ਵੀ ਬੁਰੀ ਤਰ੍ਹਾਂ ਵੱਢੀ ਗਈ ਸੀ)। ਧਰਮ ਸਿੰਘ ਉਸਮਾ ਮੀਤ ਜਥੇਦਾਰ ਬਣੇ। ਇਸ ਤੋਂ ਇਲਾਵਾ 13 ਮੈਂਬਰੀ ਕਮੇਟੀ ਵੀ ਬਣੀ ਜਿਸ ਵਿਚ ਹੇਠ ਲਿਖੇ ਸਿੰਘ ਸ਼ਾਮਿਲ ਸਨ : (1) ਮੋਹਣ ਸਿੰਘ ਵੈਦ (2) ਹੈੱਡਮਾਸਟਰ ਮਹਿਤਾਬ ਸਿੰਘ (3) ਬਿਸ਼ਨ ਸਿੰਘ ਨੰਬਰਦਾਰ (4) ਸੁੰਦਰ ਸਿੰਘ ਕਾਰਖਾਨੇਦਾਰ (5) ਸੰਤ ਸਿੰਘ ਸਕੱਤਰ ਸਿੰਘ ਸਭਾ ਤਰਨ ਤਾਰਨ (6) ਅਮਰ ਸਿੰਘ ਝਬਾਲ (7) ਤੇਜਾ ਸਿੰਘ ਭੁੱਚਰ (8) ਕਿਸ਼ਨ ਸਿੰਘ ਭੁੱਚਰ (9) ਹਜ਼ਾਰਾ ਸਿੰਘ ਜਾਮਾਰਾਏ (10) ਹਰਨਾਮ ਸਿੰਘ ਨੌਸ਼ਹਿਰਾ (11) ਤੇਜਾ ਸਿੰਘ ਪੰਡੋਰੀ (12) ਕਿਹਰ ਸਿੰਘ ਪੱਟੀ (13) ਤੇਜਾ ਸਿੰਘ ਬੁਰਜਵਾਲਾ। ਮਹੰਤਾਂ ਨੇ ਸਿੱਖਾਂ ਦੇ ਕਬਜ਼ੇ ਦੇ ਖ਼ਿਲਾਫ਼ ਕੇਸ ਦਾਇਰ ਕੀਤਾ ਪਰ ਜੱਜ ਨੇ 9 ਜੁਲਾਈ 1921 ਦੇ ਦਿਨ ਇਹ ਕੇਸ ਖਾਰਜ ਕਰ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਦਾਰੀ ਕਬੂਲ ਕਰ ਲਈ।

## ਕੇਰ ਸਾਹਿਬ, ਮਾਛੀ ਕੇ, ਸ਼ੇਖ਼ੂਪੁਰਾ ਤੇ ਖਡੂਰ ਸਾਹਿਬ

ਤਰਨ ਤਾਰਨ ਦੇ ਗੁਰਦੁਆਰੇ 'ਤੇ ਕਬਜ਼ੇ ਮਗਰੋਂ ਕੁਝ ਹੋਰ ਗੁਰਦੁਆਰੇ ਵੀ ਸਿੱਖਾਂ ਨੇ ਆਜ਼ਾਦ ਕਰਵਾਏ। ਸਭ ਤੋਂ ਪਹਿਲਾਂ ਗੁਰਦੁਆਰਾ ਖਰਾ ਸੌਦਾ ਦੇ ਦਰਸ਼ਨ ਕਰਨ ਆਈ ਸੰਗਤ ਨੇ, ਗੁਰਦੁਆਰਾ ਕੇਰ ਸਾਹਿਬ ਨੂੰ, 8 ਫਰਵਰੀ 1921 ਦੇ ਦਿਨ ਆਜ਼ਾਦ ਕਰਵਾਇਆ। 10 ਫਰਵਰੀ ਦੇ ਦਿਨ ਭਾਈ ਗੜ੍ਹੀਆ ਦੀ ਯਾਦ ਵਿਚ ਮਾਛੀ ਕੇ ਵਿਚ ਬਣੇ ਗੁਰਦੁਆਰੇ ਨੂੰ ਆਜ਼ਾਦ ਕਰਵਾਇਆ ਗਿਆ। 11 ਫਰਵਰੀ ਦੇ ਦਿਨ ਖਡੂਰ ਸਾਹਿਬ ਗੁਰਦੁਆਰਾ ਦੇ ਮਹੰਤ ਨੇ ਖਰਾ ਸੌਦਾ ਬਾਰ ਦੇ ਅਕਾਲੀ ਜਥੇ ਨਾਲ ਲਿਖਤੀ ਸਮਝੌਤਾ ਕੀਤਾ ਕਿ ਉਹ ਸ਼੍ਰੋਮਣੀ ਕਮੇਟੀ ਦੇ ਨੇਮਾਂ ਮੁਤਾਬਿਕ ਚਲੇਗਾ (ਪਰ ਨਾਨਕਾਣਾ ਸਾਹਿਬ ਦੇ ਸਾਕੇ ਮਗਰੋਂ ਉਹ ਫੇਰ ਵਿਟਰ ਗਿਆ। ਅਖ਼ੀਰ ਸਿੱਖਾਂ ਨੇ ਗੁਰਦੁਆਰਾ ਖਡੂਰ ਸਾਹਿਬ 'ਤੇ ਵੀ ਕਬਜ਼ਾ ਕਰ ਲਿਆ। ਤਹਿਸੀਲਦਾਰ ਨੇ ਮਹੰਤਾਂ ਦੀ ਮਦਦ ਕਰਨੀ ਚਾਹੀ ਪਰ ਬਾਵਾ ਪਰਦੁਮਨ ਸਿੰਘ ਮੁਲਤਾਨ ਨੇ ਵਿਚ ਪੈ ਕੇ ਮਹੰਤਾਂ ਦਾ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰਵਾ ਦਿੱਤਾ। ਇੰਞ ਇਹ ਗੁਰਦੁਆਰਾ ਵੀ ਸ਼੍ਰੋਮਣੀ ਕਮੇਟੀ ਦੇ ਇੰਤਜ਼ਾਮ ਹੇਠ ਆ ਗਿਆ)।

## ਨਾਨਕਾਣਾ ਸਾਹਿਬ ਦੇ ਹਾਲਾਤ

ਹੋਰ ਤਵਾਰੀਖ਼ੀ ਗੁਰਦੁਆਰਿਆਂ ਵਾਂਗ ਗੁਰਦੁਆਰਾ ਜਨਮ ਅਸਥਾਨ ਨਾਨਕਾਣਾ ਸਾਹਿਬ ਦੀ ਹਾਲਤ ਵੀ ਬੜੀ ਮਾੜੀ ਸੀ। ਗੁਰਦੁਆਰਾ ਗੁਰੂ ਨਾਨਕ ਸਾਹਿਬ ਦੇ ਜਨਮ ਅਸਥਾਨ ਦਾ ਇੰਤਜ਼ਾਮ ਉਦਾਸੀ ਸਾਧੂਆਂ ਦੇ ਹੱਥ ਸੀ। ਉੱਨੀਵੀਂ ਸਦੀ ਦੇ ਸ਼ੁਰੂ ਤਕ ਇਹ ਇੰਤਜ਼ਾਮ ਠੀਕ ਚਲਦਾ ਰਿਹਾ ਸੀ ਪਰ ਮਹੰਤ ਸਾਧੂ ਰਾਮ ਦੇ ਵੇਲੇ ਤੋਂ ਇਸ ਵਿਚ ਬਹੁਤ ਖ਼ਰਾਬੀਆਂ ਆਉਣੀਆਂ ਸ਼ੁਰੂ ਹੋ ਗਈਆਂ। ਮਹੰਤ ਨੇ ਸ਼ਰਾਬ ਪੀਣੀ ਤੇ ਵਿਭਚਾਰ ਕਰਨਾ ਸ਼ੁਰੂ ਕਰ ਦਿੱਤਾ। ਉਸ ਨੂੰ 'ਗੁਪਤ ਰੋਗ' ਦੀ ਬੀਮਾਰੀ ਹੋ ਗਈ। ਉਸ ਤੋਂ ਬਾਅਦ ਮਹੰਤ ਕਿਸ਼ਨ ਦਾਸ ਆਇਆ। ਉਸ ਦੇ ਇਕ ਵਿਧਵਾ ਔਰਤ ਨਾਲ ਨਜਾਇਜ਼ ਸਬੰਧ ਸਨ ਤੇ ਉਸ ਤੋਂ ਇਕ ਲੜਕਾ ਵੀ ਸੀ। ਉਸ ਨੇ ਆਪਣੇ ਭਤੀਜੇ ਦੇ ਵਿਆਹ 'ਤੇ ਗੁਰਦੁਆਰੇ ਦੀ ਹਦੂਦ ਵਿਚ ਕੰਜਰੀਆਂ ਵੀ ਨਚਾਈਆਂ ਸਨ। ਮੁੰਡਾ ਵਿਆਹੁਣ ਗਈ ਬਰਾਤ, ਸਣੇ ਮਹੰਤ ਦੇ, ਕੁੜੀ ਵਾਲਿਆਂ ਦੇ ਪਿੰਡ ਵਿਚ ਸ਼ਰਾਬੀ ਹੋ ਕੇ, ਪਿੰਡ ਦੀਆਂ ਔਰਤਾਂ ਨਾਲ ਮਖ਼ੌਲ ਕਰਨ ਕਰ ਕੇ, ਜੁੱਤੀਆਂ ਖਾ ਕੇ ਆਈ ਸੀ। ਜਿਸ ਗੁਪਤ ਰੋਗ ਨਾਲ ਸਾਧੂ ਰਾਮ ਮਰਿਆ ਸੀ, ਉਹੀ ਰੋਗ ਕਿਸ਼ਨ ਦਾਸ ਨੂੰ ਵੀ ਹੋ ਗਿਆ। ਕਿਸ਼ਨ ਦਾਸ ਲਾਹੌਰ ਵਿਚ ਰਹਿਣ ਲੱਗ ਪਿਆ। ਇਕ ਦਿਨ ਉਸ ਦਾ ਚੇਲਾ ਨਰੈਣ ਦਾਸ (ਨਰੈਣੂ) ਲਾਹੌਰ ਗਿਆ ਅਤੇ ਮੌਤ ਦੇ ਬਿਸਤਰ 'ਤੇ ਪਏ ਕਿਸ਼ਨ ਦਾਸ ਦੀ ਜੇਬ੍ਹ 'ਚੋਂ ਗੁਰਦੁਆਰੇ ਦੀਆਂ ਚਾਬੀਆਂ ਕੱਢ ਲਿਆਇਆ। ਉਸ ਨੇ ਆਪਣੇ ਆਪ ਨੂੰ ਮਹੰਤ ਐਲਾਨ ਕਰ ਦਿੱਤਾ ਅਤੇ ਗੁਰਦੁਆਰੇ ਦੇ ਪੈਸੇ ਦੇ ਜ਼ੋਰ ਨਾਲ ਪੁਲੀਸ ਤੇ ਗੁੰਡਿਆਂ ਨੂੰ ਆਪਣੇ ਨਾਲ ਗੰਢ ਲਿਆ। ਕੁਝ ਚਿਰ ਮਗਰੋਂ ਮਹੰਤ ਕਿਸ਼ਨ ਦਾਸ ਮਰ ਗਿਆ। ਉਸ ਦੇ ਸਸਕਾਰ 'ਤੇ ਨਰੈਣ ਦਾਸ ਨੇ ਲਿਖਤੀ ਤੌਰ

’ਤੇ ਐਲਾਨ ਕੀਤਾ ਕਿ ਮੈਂ ਕਿਸ਼ਨ ਦਾਸ ਵਰਗੀਆਂ ਹਰਕਤਾਂ ਨਹੀਂ ਕਰਾਂਗਾ ਤੇ ਸੰਗਤ ਦੀ ਮਰਜ਼ੀ ਲਾਲ ਚਲਾਂਗਾ।

ਨਰੈਣ ਦਾਸ ਕੁਝ ਚਿਰ ਤਾਂ ਠੀਕ ਚਲਦਾ ਰਿਹਾ ਸੀ ਪਰ ਛੇਤੀ ਹੀ ਉਸ ਨੇ ਵੀ ਕਿਸ਼ਨ ਦਾਸ ਵਾਲੇ ਚਾਲੇ ਫੜ ਲਏ। ਉਸ ਨੇ ਇਕ ਮੁਸਲਮਾਨ ਮਿਰਾਸਨ ਘਰ ਰੱਖ ਲਈ। ਇਸ ਤੋਂ ਦੋ ਮੁੰਡੇ ਤੇ ਦੋ ਕੁੜੀਆਂ ਜੰਮੀਆਂ। ਉਸ ਨੇ ਇਨ੍ਹਾਂ ਵਾਸਤੇ ਦੋ ਘਰ (ਇਕ ਨਾਨਕਾਣੇ ਤੇ ਦੂਜਾ ਰਾਮ ਗਲੀ ਲਾਹੌਰ) ਵਿਚ ਬਣਾ ਕੇ ਦਿੱਤੇ। ਅਗਸਤ 1917 ਵਿਚ ਨਰੈਣ ਦਾਸ ਨੇ ਵੀ ਕੰਜਰੀਆਂ ਮੰਗਵਾ ਕੇ ਗੁਰਦੁਆਰੇ ਦੀ ਹਦੂਦ ਵਿਚ ਉਨ੍ਹਾਂ ਦਾ ਨਾਚ-ਗਾਣਾ ਕਰਵਾਇਆ। ਸਾਰੇ ਪਾਸੇ ਸਿੰਘ ਸਭਾਵਾਂ ਨੇ ਇਸ ਦੀ ਨਿੰਦਾ ਕੀਤੀ। 1918 ਵਿਚ ਇਕ ਸਿੰਧੀ ਪਰਿਵਾਰ ਨਾਨਕਾਣਾ ਸਾਹਿਬ ਆਇਆ। ਸ਼ਾਮ ਨੂੰ ਜਿਸ ਵੇਲੇ ਰਹਿਰਾਸ ਸਾਹਿਬ ਦਾ ਪਾਠ ਹੋ ਰਿਹਾ ਸੀ ਤਾਂ ਇਕ ਪੁਜਾਰੀ ਨੇ ਉਸ ਦੀ 13 ਸਾਲ ਦੀ ਧੀ ਦਾ ਰੇਪ ਕੀਤਾ ਪਰ ਮਹੰਤ ਨੇ ਇਸ ’ਤੇ ਕੋਈ ਐਕਸ਼ਨ ਨਾ ਲਿਆ। ਇਸੇ ਸਾਲ ਦੇ ਅਖ਼ੀਰ ’ਚ ਜੜ੍ਹਾਂਵਾਲਾ ਦੀਆਂ ਛੇ ਔਰਤਾਂ ਗੁਰਦੁਆਰੇ ਦੇ ਦਰਸ਼ਨਾਂ ਵਾਸਤੇ ਆਈਆਂ। ਮਹੰਤ ਤੇ ਪੁਜਾਰੀਆਂ ਨੇ ਇਨ੍ਹਾਂ ਛੇਆਂ ਨਾਲ ਜਬਰ-ਜ਼ਨਾਹ ਕੀਤਾ। ਅਜਿਹੀਆਂ ਹਰਕਤਾਂ ਹੋਰ ਵੀ ਕਈ ਵਾਰ ਹੋਈਆਂ ਸਨ ਪਰ ਲੋਕ ਬੇਇਜ਼ਤੀ ਤੋਂ ਡਰਦੇ ਦੱਸਦੇ ਨਹੀਂ ਸਨ। (ਰੋਜ਼ਾਨਾ *ਅਕਾਲੀ*, 1 ਅਕਤੂਬਰ 1920)।

ਇਸ ਮਾਹੌਲ ਵਿਚ 1, 2, 3 ਅਕਤੂਬਰ 1920 ਨੂੰ ਪਿੰਡ ਧਾਰੋਵਾਲੀ ਵਿਚ ਇਕ ਵੱਡਾ ਇਕੱਠ ਹੋਇਆ ਸੀ। ਇਸ ਦੀਵਾਨ ਵਿਚ ਡਾ: ਕਿਚਲੂ, ਆਗਾ ਸਫ਼ਦਰ ਤੇ ਹੋਰ ਗੈਰ-ਸਿੱਖ ਆਗੂ ਵੀ ਸ਼ਾਮਿਲ ਹੋਏ। ਦੀਵਾਨ ਵਿਚ ਮਾ: ਮੋਤਾ ਸਿੰਘ, ਮਾ: ਸੁੰਦਰ ਸਿੰਘ ਲਾਇਲਪੁਰੀ, ਦਾਨ ਸਿੰਘ ਵਛੋਆ, ਜਸਵੰਤ ਸਿੰਘ ਝਬਾਲ ਤੇ ਹੋਰਨਾਂ ਨੇ ਲੈਕਚਰ ਕੀਤੇ ਅਤੇ ਨਾਨਕਾਣਾ ਸਾਹਿਬ ਦੀ ਹਾਲਤ ਬਾਰੇ ਫ਼ਿਕਰ ਜ਼ਾਹਿਰ ਕੀਤਾ। ਦੀਵਾਨ ਨੇ ਨਾਨਕਾਣਾ ਸਾਹਿਬ ਦੇ ਗੁਰਦੁਆਰੇ ਦੇ ਸੁਧਾਰ ਬਾਰੇ ਮਤਾ ਪਾਸ ਕੀਤਾ। ਇਸੇ ਦੀਵਾਨ ਵਿਚ ਜਥੇਦਾਰ ਲਛਮਣ ਸਿੰਘ ਧਾਰੋਵਾਲੀ ਨੇ ਨਾਨਕਾਣਾ ਸਾਹਿਬ ਦੇ ਸੁਧਾਰ ਵਾਸਤੇ ਸ਼ਹੀਦੀ ਜਥਾ ਬਣਾਉਣ ਦਾ ਐਲਾਨ ਕੀਤਾ ਸੀ। (ਰੋਜ਼ਾਨਾ *ਅਕਾਲੀ*, 7 ਅਕਤੂਬਰ 1920)।

ਇਸ ਦੀਵਾਨ ਦੀ ਕਾਰਵਾਈ ਦੀ ਖ਼ਬਰ ਮਹੰਤ ਨਰੈਣ ਦਾਸ ਨੂੰ ਵੀ ਪੁੱਜੀ। ਉਸ ਨੇ ਆਪਣੇ ਆਪ ਨੂੰ ਸੁਧਾਰਨ ਦੀ ਬਜਾਇ, ਨਵੰਬਰ 1920 ਵਿਚ, 400 ਗੁੰਡੇ ਇਕੱਠੇ ਕਰ ਲਏ ਤੇ ਉਨ੍ਹਾਂ ਨੂੰ ਤਨਖ਼ਾਹ ’ਤੇ ਰੱਖ ਲਿਆ। ਇਨ੍ਹਾਂ ਗੁੰਡਿਆਂ ਵਿਚ ਰਾਂਝਾ ਤੇ ਰਿਹਾਨਾ ਵਰਗੇ ਖ਼ੂੰਖਾਰ ਬਦਮਾਸ਼ ਤੇ ਕਾਤਿਲ ਵੀ ਸਨ। ਨਰੈਣ ਦਾਸ ਨੇ ਕਰਤਾਰ ਸਿੰਘ ਬੇਦੀ (ਭਤੀਜਾ ਖੇਮ ਸਿੰਘ ਬੇਦੀ) ਦੀ ਮਦਦ ਨਾਲ ਮਹੰਤਾਂ, ਸਾਧੂਆਂ, ਬੇਦੀਆਂ ਦਾ ਇਕ ਇਕੱਠ 12 ਨਵੰਬਰ 1920 ਦੇ ਦਿਨ ਅਖਾੜਾ ਸੰਗਲ ਵਾਲਾ (ਨੇੜੇ ਦਰਬਾਰ ਸਾਹਿਬ ਅੰਮ੍ਰਿਤਸਰ) ਵਿਚ ਕੀਤਾ। ਮਹੰਤ ਗੋਬਿੰਦ ਦਾਸ (ਜਮਸ਼ੇਰ) ਦੀ ਸਦਾਰਤ ਹੇਠ 53 ਮਹੰਤ ਇਸ ਇਕੱਠ ਵਿਚ ਸ਼ਾਮਿਲ ਹੋਏ। ਇਸ ਵਿਚ ਫ਼ੈਸਲਾ ਕੀਤਾ ਗਿਆ ਕਿ ਅਕਾਲੀਆਂ ਦਾ ਟਾਕਰਾ ਜ਼ੋਰ-ਸ਼ੋਰ ਨਾਲ ਕੀਤਾ ਜਾਵੇ। ਮਹੰਤ ਨਰੈਣ ਦਾਸ ਨੇ ਬੇਦੀ ਕਰਤਾਰ ਸਿੰਘ ਨਾਲ ਰਲ ਕੇ 60 ਹਜ਼ਾਰ ਰੁਪੈ ਇਕੱਠੇ ਕੀਤੇ ਅਤੇ ਲਾਹੌਰ ਤੋਂ

ਹਫ਼ਤਾਵਾਰੀ **'ਸੰਤ ਸੇਵਕ'** ਅਖ਼ਬਾਰ ਸ਼ੁਰੂ ਕੀਤਾ। ਇਹ ਅਖ਼ਬਾਰ ਮੁਫ਼ਤ ਵੰਡਿਆ ਜਾਂਦਾ ਸੀ। (ਹਫ਼ਤਾਵਾਰੀ *ਸੰਤ ਸੇਵਕ* ਲਾਹੌਰ, 20 ਦਸੰਬਰ 1920)। ਇਸ ਦੇ ਨਾਲ ਹੀ ਮਹੰਤਾਂ ਨੇ ਆਪਣੀ ਵੱਖਰੀ 'ਗੁਰਦੁਆਰਾ ਕਮੇਟੀ' ਵੀ ਬਣਾ ਲਈ। ਇਹ ਕਮੇਟੀ ਸਿਰਫ਼ ਦਿਖਾਵੇ ਵਾਸਤੇ ਹੀ ਸੀ ਤੇ ਇਸ ਦਾ ਕੋਈ ਰੋਲ ਨਹੀਂ ਸੀ। ਇਸ ਕਮੇਟੀ ਦਾ ਪ੍ਰਧਾਨ ਮਹੰਤ ਨਰੈਣ ਦਾਸ ਅਤੇ ਸਕੱਤਰ ਬਸੰਤ ਦਾਸ ਮਾਣਕ ਬਣਿਆ।

ਮਹੰਤ ਨੇ ਨਵੰਬਰ 1920 ਵਿਚ ਅਕਾਲੀਆਂ ਵੱਲੋਂ ਗੁਰਦੁਆਰੇ 'ਤੇ ਕਬਜ਼ਾ ਕੀਤੇ ਜਾਣ ਦੇ ਖ਼ਦਸ਼ੇ ਨੂੰ ਸਾਹਵੇਂ ਰੱਖਦਿਆਂ ਜਿਹੜੇ 400 ਬੰਦੇ ਇਕੱਠੇ ਕਰ ਲਏ ਸਨ ਉਨ੍ਹਾਂ ਨੂੰ 25-26 ਨਵੰਬਰ 1920 ਦੇ ਦਿਨ ਗੁਰੂ ਨਾਨਕ ਸਾਹਿਬ ਦੇ ਜਨਮ ਦਿਨ ਦੇ ਮੌਕੇ 'ਤੇ ਗੁਰਦੁਆਰੇ ਦੇ ਅੰਦਰ ਅਤੇ ਆਲੇ-ਦੁਆਲੇ ਤਾਈਨਾਤ ਕੀਤਾ ਹੋਇਆ ਸੀ। ਪਰ ਉਸ ਦਿਨ ਅਕਾਲੀਆਂ ਦਾ ਗੁਰਦੁਆਰੇ 'ਤੇ ਕਬਜ਼ਾ ਕਰਨ ਦਾ ਕੋਈ ਪ੍ਰੋਗਰਾਮ ਨਹੀਂ ਸੀ। ਇਸ ਦੇ ਬਾਵਜੂਦ ਮਹੰਤ ਨੇ ਉਸ ਦਿਨ ਕਿਸੇ ਵੀ ਸਿੱਖ ਨੂੰ ਕਿਰਪਾਨ ਲੈ ਕੇ ਗੁਰਦੁਆਰੇ ਦੇ ਅੰਦਰ ਨਾ ਜਾਣ ਦਿੱਤਾ। ਇਸ ਦਿਨ ਭਾਈ ਲਛਮਣ ਸਿੰਘ ਧਾਰੋਵਾਲੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਗੁਰਦੁਆਰੇ ਆਏ। ਅਜੇ ਉਹ ਅੰਦਰ ਵੜੇ ਹੀ ਸਨ ਕਿ ਮਹੰਤ ਦੇ ਗੁੰਡਿਆਂ ਨੇ ਛਵ੍ਹੀਆਂ ਤੇ ਟਕੂਏ ਹੱਥਾਂ ਵਿਚ ਫੜੀ ਉਨ੍ਹਾਂ ਨੂੰ ਘੇਰ ਲਿਆ। ਉਸ ਵੇਲੇ ਡਿਪਟੀ ਕਮਿਸ਼ਨਰ ਅਤੇ ਸੁਪਰਡੈਂਟ ਸੀ.ਆਈ.ਡੀ. ਉੱਥੇ ਹਾਜ਼ਿਰ ਸਨ। ਇਸ ਕਰ ਕੇ ਇਕ ਵਾਰ ਤਾਂ ਸਾਕਾ ਹੋਣੋਂ ਰੁਕ ਗਿਆ ਵਰਨਾ 20 ਫਰਵਰੀ 1921 ਦਾ ਸਾਕਾ 26 ਨਵੰਬਰ 1920 ਦੇ ਦਿਨ ਹੀ ਵਾਪਰ ਜਾਣਾ ਸੀ। ਗੁਰਪੁਰਬ ਤੋਂ ਮਗਰੋਂ ਮਹੰਤ ਨੇ ਬਹੁਤੇ ਬੰਦੇ ਵਾਪਿਸ ਭੇਜ ਦਿੱਤੇ ਪਰ ਰਾਂਝਾ, ਸਾਖੂ ਤੇ ਕਾਨ੍ਹਾ ਵਰਗੇ ਖ਼ੂੰਖਾਰ ਬੰਦੇ ਆਪਣੇ ਕੋਲ ਰੱਖ ਲਏ। ਇਸ ਮਗਰੋਂ ਮਹੰਤ ਨੇ ਨਾਨਕਾਣਾ ਸਾਹਿਬ ਵਿਚ ਕਿਲ੍ਹਾਬੰਦੀ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਗੁਰਦੁਆਰੇ ਨੂੰ ਹਰ ਪਾਸਿਓਂ ਜੰਗੀ ਹਮਲੇ ਵਾਲੀ ਹਿਫ਼ਾਜ਼ਤ ਦੇ ਹਿਸਾਬ ਨਾਲ ਮਜ਼ਬੂਤ ਕਰ ਲਿਆ ਤੇ ਅੰਦਰ ਅਸਲੇ ਦਾ ਖ਼ਜ਼ਾਨਾ ਵੀ ਇਕੱਠਾ ਕਰ ਲਿਆ। ਇਸ ਸਾਰੇ ਦੀ ਖ਼ਬਰ ਕਮਿਸ਼ਨਰ ਕਿੰਗ, ਹੋਰਨਾਂ ਪੁਲੀਸ ਤੇ ਸੀ.ਆਈ.ਡੀ. ਅਫ਼ਸਰਾਂ, ਡਿਪਟੀ ਕਮਿਸ਼ਨਰ ਅਤੇ ਗਵਰਨਰ ਨੂੰ ਵੀ ਸੀ ਪਰ ਉਨ੍ਹਾਂ ਨੇ ਚੁੱਪ ਵੱਟੀ ਹੋਈ ਸੀ। (ਸੋਹਨ ਸਿੰਘ ਜੋਸ਼, ਸਫ਼ੇ 93-95)। ਮਹੰਤ ਦੀ ਇਸ ਸਾਰੀ ਕਾਰਵਾਈ ਤੇ ਪਲਾਨਿੰਗ ਬਾਰੇ ਸਿੱਖ ਆਗੂ ਵੀ ਜਾਣਦੇ ਸਨ ਅਤੇ ਉਨ੍ਹਾਂ ਨੇ ਇਸ ਬਾਰੇ ਦੀਵਾਨਾਂ ਵਿਚ ਅਤੇ ਪ੍ਰੈਸ ਵਿਚ ਵੀ ਵਾਰਨਿੰਗ ਦਿੱਤੀ ਹੋਈ ਸੀ।

ਕਰਤਾਰ ਸਿੰਘ ਝੱਬਰ ਨੇ ਜਨਵਰੀ 1921 ਦੇ ਅੱਧ ਵਿਚ ਇਕ ਚਿੱਠੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਨੂੰ ਲਿਖੀ ਜਿਸ ਵਿਚ ਇਹ ਕਿਹਾ ਕਿ ਸ਼੍ਰੋਮਣੀ ਕਮੇਟੀ ਨੂੰ ਨਾਨਕਾਣਾ ਸਾਹਿਬ ਦੀ ਹਾਲਤ ਦਾ ਫ਼ਿਕਰ ਕਰਨਾ ਚਾਹੀਦਾ ਹੈ ਤੇ ਮਹੰਤ ਦੀਆਂ ਕਾਰਵਾਈਆਂ ਦੇ ਖ਼ਿਲਾਫ਼ ਕੋਈ ਕਾਰਵਾਈ ਕਰਨੀ ਚਾਹੀਦੀ ਹੈ ਵਰਨਾ ਕਿਤੇ ਅਜਿਹਾ ਨਾ ਹੋਵੇ ਕਿ ਸੰਗਤਾਂ ਆਪ ਹੀ ਨਾਨਕਾਣਾ ਸਾਹਿਬ ਵੱਲ ਚਾਲੇ ਪਾ ਦੇਣ **(ਇਸ ਚਿੱਠੀ ਦੀ ਫ਼ੋਟੋਕਾਪੀ ਪੇਸ਼ ਹੈ, ਸਫ਼ਾ 831 'ਤੇ)**। 21 ਜਨਵਰੀ

ਨੂੰ ਸਕੱਤਰ ਨੇ ਇਹ ਚਿੱਠੀ ਸ਼੍ਰੋਮਣੀ ਕਮੇਟੀ ਦੀ 24 ਜਨਵਰੀ ਨੂੰ ਹੋਣ ਵਾਲੇ ਅਜੰਡੇ ਵਿਚ ਰੱਖ ਦਿੱਤੀ।

24 ਜਨਵਰੀ 1921 ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੀਟਿੰਗ ਵਿਚ ਨਾਨਕਾਣਾ ਸਾਹਿਬ ਦੀ ਹਾਲਤ 'ਤੇ ਵਿਚਾਰਾਂ ਹੋਈਆਂ ਸਨ। ਮੀਟਿੰਗ ਵਿਚ ਫ਼ੈਸਲਾ ਕੀਤਾ ਗਿਆ ਸੀ ਕਿ 4-5-6 ਮਾਰਚ 1921 ਦੇ ਦਿਨ ਨਾਨਕਾਣਾ ਸਾਹਿਬ ਵਿਚ ਇਕ ਦੀਵਾਨ ਕੀਤਾ ਜਾਏ ਅਤੇ ਮਹੰਤ ਨੂੰ ਆਪਣਾ ਸੁਧਾਰ ਕਰਨ ਵਾਸਤੇ ਆਖਿਆ ਜਾਵੇ। ਸ਼੍ਰੋਮਣੀ ਕਮੇਟੀ ਨੇ ਇਸ ਸਬੰਧ ਵਿਚ ਇਕ ਚਿੱਠੀ ਵੀ ਜਾਰੀ ਕੀਤੀ ਸੀ ਜਿਸ ਵਿਚ ਸਰਕਰਦਾ ਸਿੱਖਾਂ ਨੂੰ ਅਪੀਲ ਕੀਤੀ ਗਈ ਸੀ ਉਹ ਮਹੰਤ ਨੂੰ ਸਮਝਾਉਣ ਕਿ ਉਹ ਗੁਰਦੁਆਰਾ ਪੰਥ ਦੇ ਹਵਾਲੇ ਕਰ ਦੇਵੇ। ਇਹ ਚਿੱਠੀ ਪੰਜਾਬ ਸਰਕਾਰ, ਸਿੱਖ ਰਾਜਿਆਂ, ਸਰਕਾਰੀ ਅਫ਼ਸਰਾਂ ਅਤੇ ਸਰਕਰਦਾ ਸ਼ਖ਼ਸੀਅਤਾਂ ਨੂੰ ਭੇਜੀ ਗਈ ਸੀ। 6 ਫਰਵਰੀ ਨੂੰ ਸ਼੍ਰੋਮਣੀ ਕਮੇਟੀ ਨੇ ਲਛਮਣ ਸਿੰਘ ਧਾਰੋਵਾਲੀ, ਦਲੀਪ ਸਿੰਘ ਸਾਂਗਲਾ, ਤੇਜਾ ਸਿੰਘ ਸਮੁੰਦਰੀ, ਕਰਤਾਰ ਸਿੰਘ ਝੱਬਰ ਤੇ ਬਖ਼ਸ਼ੀਸ਼ ਸਿੰਘ ਦੀ ਇਕ ਕਮੇਟੀ ਬਣਾ ਦਿੱਤੀ ਤਾਂ ਜੋ ਉਹ 4-5-6 ਮਾਰਚ ਦੇ ਦੀਵਾਨ ਵਿਚ ਸ਼ਾਮਿਲ ਹੋਣ ਵਾਲੀਆਂ ਲੱਖਾਂ ਸੰਗਤਾਂ ਵਾਸਤੇ ਲੰਗਰ ਦਾ ਇੰਤਜ਼ਾਮ ਕਰੇ।

ਅਕਾਲੀ ਕਾਨਫ਼ਰੰਸ ਦੇ ਐਲਾਨ ਤੋਂ ਮਹੰਤ ਡਰ ਗਿਆ। ਉਸ ਨੇ ਜ: ਝੱਬਰ ਨਾਲ ਗੱਲਬਾਤ ਕਰਨ ਵਾਸਤੇ ਵਿਚੋਲੇ ਪਾਏ। ਮਹੰਤ ਨੇ ਆਪਣੀ ਤਰਫ਼ੋਂ ਪੇਸ਼ਕਸ਼ ਕੀਤੀ ਕਿ ਉਹ ਨਾਨਕਾਣਾ ਸਾਹਿਬ ਵਾਸਤੇ ਇਕ ਕਮੇਟੀ ਮੰਨਣ ਵਾਸਤੇ ਤਿਆਰ ਹੈ, ਬਸ਼ਰਤੇ ਕਿ (1) ਉਸ ਨੂੰ ਕੱਢਿਆ ਨਾ ਜਾਵੇ (2) ਉਹ ਵੀ ਕਮੇਟੀ ਦਾ ਮੈਂਬਰ ਹੋਵੇ ਅਤੇ (3) ਉਸ ਨੂੰ ਤਨਖ਼ਾਹ ਦੀ ਬਜਾਇ ਆਮਦਨ ਦਾ ਇਕ ਹਿੱਸਾ ਦਿੱਤਾ ਜਾਇਆ ਕਰੇ। ਜ: ਝੱਬਰ ਨੇ ਮਹੰਤ ਦੀ ਪਹਿਲੀ ਤੇ ਤੀਜੀ ਸ਼ਰਤ ਮੰਨ ਲਈ ਪਰ ਦੂਜੀ ਸ਼ਰਤ ਬਾਰੇ ਉਸ ਨੂੰ ਕਿਹਾ ਗਿਆ ਕਿ ਇਸ ਦਾ ਫੈਸਲਾ ਸ਼੍ਰੋਮਣੀ ਕਮੇਟੀ ਹੀ ਕਰ ਸਕਦੀ ਹੈ। ਜਦੋਂ ਇਸ ਦੀ ਰਿਪੋਰਟ ਸ਼੍ਰੋਮਣੀ ਕਮੇਟੀ ਨੂੰ ਦਿੱਤੀ ਗਈ ਤਾਂ ਕਮੇਟੀ ਨੇ ਮਹੰਤ ਨਾਲ ਗੱਲਬਾਤ ਕਰਨ ਵਾਸਤੇ ਇਕ ਸਬ-ਕਮੇਟੀ ਬਣਾ ਦਿੱਤੀ। ਇਸ ਕਮੇਟੀ ਵਿਚ ਕਰਤਾਰ ਸਿੰਘ ਝੱਬਰ, ਭਾਈ ਜੋਧ ਸਿੰਘ, ਤੇਜਾ ਸਿੰਘ ਸਮੁੰਦਰੀ, ਬੂਟਾ ਸਿਘ ਵਕੀਲ ਤੇ ਕਿਹਰ ਸਿੰਘ ਪੱਟੀ ਸ਼ਾਮਿਲ ਸਨ। ਇਸ ਕਮੇਟੀ ਨੇ ਮਹੰਤ ਨੂੰ ਗੱਲਬਾਤ ਕਰਨ ਵਾਸਤੇ 7-8-9 ਫ਼ਰਵਰੀ 1921 ਦੇ ਦਿਨ ਗੁਰਦੁਆਰਾ ਖਰਾ ਸੌਦਾ ਵਿਚ ਬੁਲਾ ਲਿਆ।

ਮਹੰਤ ਨੇ ਸਿੱਖਾਂ ਦਾ ਧਿਆਨ ਗੱਲਬਾਤ ਵਿਚ ਲਾ ਕੇ ਜੰਗੀ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਉਸ ਨੇ 28 ਪਠਾਣ ਪੱਕੇ ਤੌਰ 'ਤੇ ਤਨਖ਼ਾਹ 'ਤੇ ਰੱਖ ਲਏ। ਭਾਈ ਫੇਰੂ ਅਤੇ ਮਾਝੇ ਦੇ ਹੋਰ ਇਲਾਕਿਆਂ ਤੋਂ ਮਹੰਤ ਦਾ ਭਤੀਜਾ ਖ਼ੂੰਖਾਰ ਕਾਤਲ ਭਾੜੇ 'ਤੇ ਲੈ ਆਇਆ। ਹੁਣ ਉਸ ਨੇ ਨਾਨਕਾਣਾ ਸਾਹਿਬ ਦਾ ਬਾਹਰਲਾ ਲੱਕੜ ਦਾ ਦਰਵਾਜ਼ਾ ਹਟਾ ਕੇ ਇਕ ਲੋਹੇ ਦਾ ਗੇਟ ਲਾ ਲਿਆ। ਗੇਟ ਵਿਚੋਂ ਗੋਲੀਆਂ ਚਲਾਉਣ

ਵਾਸਤੇ ਛੇਕ ਰੱਖ ਲਏ। ਗੁਰਦੁਆਰੇ ਦੇ ਆਲੇ ਦੁਆਲੇ ਦੇ ਕਮਰਿਆਂ ਦੀਆਂ ਦੀਵਾਰਾਂ ਵਿਚ ਵੀ ਗੋਲੀਆਂ ਚਲਾਉਣ ਵਾਸਤੇ ਛੇਕ ਅਤੇ ਝਰੋਖੇ ਬਣਾ ਲਏ। ਇਸ ਦੇ ਨਾਲ ਹੀ ਮਹੰਤ ਨੇ ਬਾਕੀ ਮਹੰਤਾਂ, ਬੇਦੀਆਂ ਤੇ ਕੂਕਿਆਂ ਨਾਲ ਵੀ ਰਾਬਤਾ ਬਣਾ ਲਿਆ। 7 ਫਰਵਰੀ 1921 ਦੇ ਦਿਨ ਮਹੰਤ ਨੇ ਆਪਣੇ ਬੰਦਿਆਂ ਅਤੇ ਹਿਮਾਇਤੀਆਂ ਦਾ ਇਕ ਇਕੱਠ ਗੁਰਦੁਆਰਾ ਜਨਮ ਅਸਥਾਨ ਦੀ ਹਦੂਦ ਵਿਚ ਬੁਲਾਇਆ। ਇਸ ਵਿਚ ਉਸ ਦੇ ਲਿਆਂਦੇ ਸਾਰੇ ਗੁੰਡੇ ਤੇ ਕਾਤਲਾਂ ਤੋਂ ਇਲਾਵਾ ਨਾਨਕਾਣਾ ਸਾਹਿਬ ਦੇ ਭੱਟੀ ਮੁਸਲਮਾਨ, ਬੇਦੀ ਕਰਤਾਰ ਸਿੰਘ, ਕੂਕਾ ਮੰਗਲ ਸਿੰਘ (ਨਾਮਧਾਰੀ) ਅਤੇ ਹੋਰ ਕਈ ਬੰਦੇ ਸ਼ਾਮਿਲ ਸਨ। ਇਨ੍ਹਾਂ ਸਾਰੀਆਂ ਨੇ ਕਸਮਾਂ ਖਾਧੀਆਂ ਕਿ ਅਕਾਲੀਆਂ ਨਾਲ ਲੜਾਈ ਦੀ ਸੂਰਤ ਵਿਚ ਉਹ ਸਾਰੇ ਮਹੰਤ ਦਾ ਸਾਥ ਦੇਣਗੇ।

7 ਫਰਵਰੀ ਨੂੰ ਮਹੰਤ ਨੇ ਇਕ ਪਾਸੇ ਆਪਣੀ ਇਹ ਖ਼ੁਫ਼ੀਆ ਮੀਟਿੰਗ ਬੁਲਾਈ ਹੋਈ ਸੀ ਤੇ ਦੂਜੇ ਪਾਸੇ ਉਸ ਨੇ ਅਕਾਲੀਆਂ ਨਾਲ ਹੋਈ ਮੀਟਿੰਗ ਵਿਚ ਆਪ ਜਾਣ ਦੀ ਬਜਾਇ ਆਪਣੇ ਬੰਦਿਆਂ ਸੁੰਦਰ ਦਾਸ ਤੇ ਹਰੀ ਦਾਸ ਨੂੰ ਖਰਾ ਸੌਦਾ ਭੇਜ ਦਿੱਤਾ ਤੇ ਅਕਾਲੀਆਂ ਨੂੰ ਆਖਿਆ ਕਿ ਉਹ ਉਨ੍ਹਾਂ ਨੂੰ 15 ਫ਼ਰਵਰੀ ਨੂੰ ਸ਼ੇਖ਼ੂਪੁਰਾ ਵਿਚ ਮਿਲੇਗਾ। ਝੱਬਰ ਜਦੋਂ 14 ਫਰਵਰੀ ਨੂੰ ਸ਼ੇਖ਼ੂਪੁਰਾ ਪੁੱਜੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਮਹੰਤ ਨਹੀਂ ਆ ਰਿਹਾ। ਮਹੰਤ ਦੇ ਸਾਥੀ ਜੀਵਨ ਦਾਸ ਨੇ ਝੱਬਰ ਨੂੰ ਦੱਸਿਆ ਕਿ ਮਹੰਤ ਉਨ੍ਹਾਂ ਨੂੰ ਅਤੇ ਬੂਟਾ ਸਿੰਘ ਨੂੰ ਲਾਹੌਰ ਮਿਲੇਗਾ। ਇਹ ਮੀਟਿੰਗ 15 ਫਰਵਰੀ ਸਵੇਰੇ 10 ਵਜੇ ਅਮਰ ਸਿੰਘ ਲਾਇਲ ਗਜ਼ਟ ਦੇ ਘਰ ਮਿੱਥੀ ਗਈ ਸੀ। ਮਹੰਤ ਇਸ ਮੀਟਿੰਗ 'ਤੇ ਵੀ ਨਾ ਆਇਆ। ਦਰਅਸਲ ਮਹੰਤ ਅਕਾਲੀਆਂ ਨੂੰ ਟਰਕਾ ਕੇ ਉਨ੍ਹਾਂ ਦਾ ਧਿਆਨ ਆਪਣੀ ਪਲਾਨਿੰਗ ਵੱਲੋਂ ਹਟਾ ਰਿਹਾ ਸੀ। 14 ਫਰਵਰੀ ਨੂੰ ਮਹੰਤ ਨੇ ਇਕ ਹੋਰ ਮੀਟਿੰਗ ਕੀਤੀ ਸੀ, ਜਿਸ ਵਿਚ 5 ਮਾਰਚ ਦੇ ਅਕਾਲੀ ਇਕੱਠ ਵਿਚ ਸਾਰੇ ਸਿੱਖ ਆਗੂਆਂ ਨੂੰ ਕਤਲ ਕਰਨ ਦਾ ਪ੍ਰੋਗਰਾਮ ਬਣਾਇਆ। ਜ: ਝੱਬਰ ਮੁਤਾਬਿਕ ਉਸ ਦਾ ਇਕ ਸੂਹੀਆ ਮਹੰਤ ਕੋਲ ਰਿਹਾ ਕਰਦਾ ਸੀ। ਉਸ ਨੇ ਮਹੰਤ ਦੀ ਸਾਜ਼ਿਸ਼ ਦੀ ਖ਼ਬਰ ਝੱਬਰ ਨੂੰ ਆ ਦੱਸੀ। ਜ: ਝੱਬਰ ਉਸੇ ਵੇਲੇ ਖਰਾ ਸੌਦਾ ਗਿਆ ਅਤੇ ਆਪਣੇ ਸਾਥੀਆਂ ਨਾਲ ਵਿਚਾਰ ਕੀਤੀ। ਉਨ੍ਹਾਂ ਨੇ ਲਛਮਣ ਸਿੰਘ ਧਾਰੋਵਾਲੀ ਤੇ ਬੂਟਾ ਸਿੰਘ ਨੂੰ ਸੱਦ ਭੇਜਿਆ। ਇਹ ਸਾਰੇ ਜਣੇ 17 ਫ਼ਰਵਰੀ ਨੂੰ ਮਿਲੇ ਤੇ ਫੈਸਲਾ ਹੋਇਆ ਕਿ ਮਹੰਤ ਦੀ ਨਾਪਾਕ ਸਾਜ਼ਿਸ਼ ਨੂੰ ਫੇਲ੍ਹ ਕਰਨ ਵਾਸਤੇ 19-20 ਤਾਰੀਖ਼ ਦੀ ਰਾਤ ਨੂੰ ਨਾਨਕਾਣਾ ਸਾਹਿਬ ਪਹੁੰਚ ਕੇ 20 ਫ਼ਰਵਰੀ ਨੂੰ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ ਜਾਵੇ। ਉਨ੍ਹਾਂ ਨੂੰ ਪਤਾ ਸੀ ਕਿ ਮਹੰਤ ਸਿੱਖ-ਮੁਖ਼ਾਲਫ਼ਾਂ ਵਲੋਂ 19-20 ਫਰਵਰੀ ਨੂੰ ਲਾਹੌਰ ਵਿਚ ਹੋਣ ਵਾਲੀ 'ਸਨਾਤਨੀ ਸਿੱਖ ਕਾਨਫ਼ਰੰਸ' ਵਿਚ ਹਿੱਸਾ ਲੈਣ ਜਾ ਰਿਹਾ ਹੈ। ਇਸ ਮੀਟਿੰਗ ਵਿਚ ਸਾਰੇ ਬੇਦੀ, ਸੋਢੀ, ਭੱਲੇ, ਉਦਾਸੀ, ਨਿਰਮਲੇ, ਨਾਮਧਾਰੀ, ਨਿਹੰਗ, ਅੱਡਣ ਸ਼ਾਹੀਏ, ਸੁਥਰਾ ਸ਼ਾਹੀਏ, ਗਹਿਰ ਗੰਭੀਰੀਏ, ਨਿਰੰਕਾਰੀ, ਚਰਨਦਾਸੀਏ, ਸਨਾਤਨੀ, ਮਹੰਤ, ਪੁਜਾਰੀ ਤੇ ਸਾਧ ਬੁਲਾਏ ਗਏ ਸਨ। ਇਸ ਮੀਟਿੰਗ ਦੀ ਪ੍ਰਧਾਨਗੀ ਕਰਤਾਰ ਸਿੰਘ ਬੇਦੀ ਨੇ ਕਰਨੀ ਸੀ। ਇਸ ਵਿਚ ਅਕਾਲੀਆਂ ਦਾ

ਟਾਕਰਾ ਕਰਨ ਵਾਸਤੇ ਸਾਂਝੀ ਐਕਸ਼ਨ ਪਲਾਨ ਤਿਆਰ ਕੀਤੀ ਜਾਣੀ ਸੀ।

17 ਫਰਵਰੀ ਦੀ ਮੀਟਿੰਗ ਵਿਚ ਝੱਬਰ, ਲਛਮਣ ਸਿੰਘ ਤੇ ਬੂਟਾ ਸਿੰਘ ਸ਼ੇਖ਼ੂਪੁਰਾ ਨੇ ਪਲਾਨ ਬਣਾਈ ਕਿ ਬੂਟਾ ਸਿੰਘ 19 ਫਰਵਰੀ ਨੂੰ ਨਾਨਕਾਣਾ ਸਾਹਿਬ ਪੁਜ ਜਾਵੇ। ਉਸੇ ਰਾਤ ਲਛਮਣ ਸਿੰਘ ਦਾ ਜਥਾ ਚੰਦਰਕੋਟ ਪਹੁੰਚ ਜਾਵੇਗਾ। (ਚੰਦਰਕੋਟ ਨਾਨਕਾਣਾ ਸਾਹਿਬ ਤੋਂ ਕੁਝ ਕੁ ਕਿਲੋਮੀਟਰ ਹੈ)। ਦੂਜੇ ਪਾਸਿਓਂ ਝੱਬਰ ਦਾ ਜਥਾ ਆ ਜਾਵੇਗਾ ਤੇ ਦੋਵੇਂ ਜਥੇ 20 ਫਰਵਰੀ ਦੀ ਸਵੇਰ ਨੂੰ ਨਾਨਕਾਣਾ ਸਾਹਿਬ ਗੁਰਦੁਆਰੇ ਦਾ ਕਬਜ਼ਾ ਲੈ ਲੈਣਗੇ। ਮੀਟਿੰਗ ਮਗਰੋਂ ਭਾਈ ਬੂਟਾ ਸਿੰਘ ਲਾਇਲਪੁਰ ਗਏ, ਕੁਝ ਸਾਥੀਆਂ ਨਾਲ ਸਲਾਹ ਕੀਤੀ ਅਤੇ ਫੇਰ ਨਾਨਕਾਣੇ ਆ ਗਏ। ਉਧਰ ਕੁਝ ਅਕਾਲੀਆਂ ਨੂੰ ਵੀ ਇਸ ਦੀ ਖ਼ਬਰ ਮਿਲ ਗਈ। ਹਰਚੰਦ ਸਿੰਘ, ਤੇਜਾ ਸਿੰਘ ਤੇ ਮਾਸਟਰ ਤਾਰਾ ਸਿੰਘ ਨੇ ਆਪਸ ਵਿਚ ਮਸ਼ਵਰਾ ਕਰ ਕੇ ਫੈਸਲਾ ਕੀਤਾ ਕਿ ਨਾਨਕਾਣਾ ਸਾਹਿਬ ਤੇ ਇੰਞ ਕਬਜ਼ਾ ਨਾ ਕੀਤਾ ਜਾਏ। ਉਨ੍ਹਾਂ ਨੇ ਹੋਰ ਆਗੂਆਂ ਨਾਲ ਗੱਲਬਾਤ ਕਰਨ ਵਾਸਤੇ 19 ਫਰਵਰੀ ਨੂੰ ਲਾਹੌਰ ਵਿਚ ਮੀਟਿੰਗ ਬੁਲਾ ਲਈ। ਇਸ ਮੀਟਿੰਗ ਵਿਚ ਸਰਦੂਲ ਸਿੰਘ ਕਵੀਸ਼ਰ, ਸੁੰਦਰ ਸਿੰਘ ਲਾਇਲਪੁਰੀ, ਜਸਵੰਤ ਸਿੰਘ ਝਬਾਲ ਤੇ ਦਲੀਪ ਸਿੰਘ ਸਾਂਗਲਾ ਵੀ ਹਾਜ਼ਿਰ ਸਨ। ਇਸ ਮੀਟਿੰਗ ਨੇ ਫ਼ੈਸਲਾ ਕੀਤਾ ਕਿ ਸ਼ੋਮਣੀ ਕਮੇਟੀ ਵੱਲੋਂ ਰੱਖੇ ਦੀਵਾਨ ਤੋਂ ਪਹਿਲਾਂ ਕੋਈ ਜਥਾ ਨਾਨਕਾਣਾ ਸਾਹਿਬ ’ਤੇ ਕਬਜ਼ਾ ਨਾ ਕਰੇ। ਮੀਟਿੰਗ ਨੇ ਭਾਈ ਦਲੀਪ ਸਿੰਘ ਤੇ ਜਸਵੰਤ ਸਿੰਘ ਦੀ ਡਿਊਟੀ ਲਾਈ ਕਿ ਉਹ ਝੱਬਰ ਨੂੰ ਰੋਕਣ ਵਾਸਤੇ ਖਰਾ ਸੌਦਾ ਜਾਣ। ਜਦੋਂ ਭਾਈ ਦਲੀਪ ਸਿੰਘ ਖਰਾ ਸੌਦਾ ਪੁੱਜੇ ਤਾਂ ਝੱਬਰ ਜਾ ਚੁੱਕਾ ਸੀ। ਇੱਥੋਂ ਉਹ ਚੰਦਰਕੋਟ ਗਏ। ਉਧਰ ਤੇਜਾ ਸਿੰਘ ਨੜਾਲੀ ਵੀ 60 ਸਿੱਖਾਂ ਨੂੰ ਲੈ ਕੇ ਪੁੱਜ ਗਏ। ਸਾਰਿਆਂ ਨੇ ਮਿਲ ਕੇ ਝੱਬਰ ਨੂੰ ਰੋਕ ਲਿਆ। ਮਗਰੋਂ ਉਨ੍ਹਾਂ ਨੇ ਦਲੀਪ ਸਿੰਘ ਤੇ ਵਰਿਆਮ ਸਿੰਘ ਦੀ ਡਿਊਟੀ ਲਾਈ ਕਿ ਉਹ ਝੱਬਰ ਦੀ ਚਿੱਠੀ ਲਿਜਾ ਕੇ ਲਛਮਣ ਸਿੰਘ ਨੂੰ ਦੇ ਕੇ ਜਥੇ ਨੂੰ ਕਬਜ਼ਾ ਕਰਨ ਜਾਣ ਤੋਂ ਰੋਕ ਲੈਣ। ਦਲੀਪ ਸਿੰਘ ਨਾਨਕਾਣਾ ਸਾਹਿਬ ਪੁੱਜ ਕੇ ਉੱਤਮ ਸਿੰਘ ਕਾਰਖਾਨੇਦਾਰ ਦੇ ਘਰ ਚਲੇ ਗਏ ਤੇ ਵਰਿਆਮ ਸਿੰਘ ਦੀ ਡਿਊਟੀ ਲਾ ਗਏ ਕਿ ਉਹ ਨਾਨਕਾਣਾ ਸਾਹਿਬ ਦੇ ਬਾਹਰ ਫਾਟਕ ’ਤੇ ਲਛਮਣ ਸਿੰਘ ਨੂੰ ਰੋਕਣ। ਉਧਰ ਮਾਸਟਰ ਤਾਰਾ ਸਿੰਘ ਨੇ ਵੀ ਲਛਮਣ ਸਿੰਘ ਦੇ ਜਥੇ ਨੂੰ ਰੋਕਣ ਜਾਣਾ ਸੀ। ਇਤਫ਼ਾਕ ਨਾਲ ਮਾਸਟਰ ਤਾਰਾ ਸਿੰਘ ਸਵੇਰੇ ਦੇਰ ਨਾਲ ਉੱਠਿਆ ਤੇ ਨਾਨਕਾਣਾ ਸਾਹਿਬ ਦੀ ਗੱਡੀ ਨਾ ਫੜ ਸਕਿਆ। (ਨਿਰੰਜਨ ਸਿੰਘ, *ਜੀਵਨ ਯਾਤਰਾ ਮਾਸਟਰ ਤਾਰਾ ਸਿੰਘ*)। ਪਰ ਮਾਸਟਰ ਤਾਰਾ ਸਿੰਘ ਦੇ ਆਪਣੇ ਕਹਿਣ ਮੁਤਾਬਿਕ ਉਹ ਰਾਤ ਦੀ ਗੱਡੀ ਨਹੀਂ ਸਨ ਚੜ੍ਹ ਸਕੇ (ਸੌਣ ਵਾਲੀ ਗੱਲ ਗ਼ਲਤ ਹੈ)। ਮਾਸਟਰ ਜੀ ਮੁਤਬਿਕ ਉਨ੍ਹਾਂ ਨੇ ਝੱਬਰ ਨਾਲ ਰਾਬਤਾ ਬਣਾ ਲਿਆ ਸੀ ਤੇ ਲਛਮਣ ਸਿੰਘ ਨੂੰ ਰੋਕਣਾ ਰਹਿੰਦਾ ਸੀ। (ਮਾਸਟਰ ਤਾਰਾ ਸਿੰਘ ਦਾ ਲੇਖ “ਨਾਨਕਾਣੇ ਸਾਹਿਬ ਦੇ ਸਾਕੇ ਸਬੰਧੀ ਹਾਲ ਜਿਨ੍ਹਾਂ ਦਾ ਮੈਨੂੰ ਪਤਾ ਹੈ”, *ਅਕਾਲੀ ਤੇ ਪਰਦੇਸੀ*, 21 ਫ਼ਰਵਰੀ, 1923, ਸਫ਼ੇ 2 ਤੇ 3; **ਉਸ ਦੀ ਫ਼ੋਟੋ ਵੇਖੋ: ਇਸ ਕਿਤਾਬ ਦੇ ਸਫ਼ਾ 835-36 'ਤੇ**)।

ਉਧਰ ਲਛਮਣ ਸਿੰਘ ਆਪਣੇ ਨਾਲ 150 ਸਿੰਘ ਲੈ ਕੇ ਨਾਨਕਾਣਾ ਸਾਹਿਬ ਸ਼ਹਿਰ ਦੇ ਬਾਹਰ ਭੱਠੇ ਕੋਲ ਪੁੱਜ ਗਏ। ਇੱਥੇ ਆਪ ਨੂੰ ਭਾਈ ਵਰਿਆਮ ਸਿੰਘ ਨੇ ਦਲੀਪ ਸਿੰਘ ਦਾ ਸੁਨੇਹਾ ਦਿੱਤਾ ਜਿਸ ਵਿਚ ਆਪ ਨੂੰ ਨਾਨਕਾਣਾ ਸਾਹਿਬ ਕਬਜ਼ਾ ਕਰਨ ਤੋਂ ਰੋਕਿਆ ਹੋਇਆ ਸੀ। ਲਛਮਣ ਸਿੰਘ ਨੇ ਚਿੱਠੀ ਪੜ੍ਹੀ ਅਤੇ ਵਾਪਿਸ ਮੁੜਨ ਦਾ ਫ਼ੈਸਲਾ ਕਰ ਲਿਆ ਪਰ ਇਸ ਜਥੇ ਦੇ ਇਕ ਸਿੰਘ ਟਹਿਲ ਸਿੰਘ ਨੇ ਕਿਹਾ ਕਿ ਭਾਵੇਂ ਅਸੀਂ ਗੁਰਦੁਆਰਿਆਂ 'ਤੇ ਕਬਜ਼ਾ ਨਾ ਕਰੀਏ ਪਰ ਸਾਨੂੰ ਗੁਰਦੁਆਰੇ ਦੇ ਦਰਸ਼ਨ ਜ਼ਰੂਰ ਕਰਨੇ ਚਾਹੀਦੇ ਹਨ। ਉਸ ਨੇ ਕਿਹਾ ਕਿ ਅੱਜ ਗੁਰੂ ਹਰਰਾਇ ਸਾਹਿਬ ਦਾ ਜਨਮ ਦਿਨ ਹੈ ਤੇ ਇਸ ਮੁਬਾਰਕ ਮੌਕੇ 'ਤੇ ਗੁਰਦੁਆਰੇ ਮੱਥਾ ਜ਼ਰੂਰ ਟੇਕਣਾ ਚਾਹੀਦਾ ਹੈ। ਮਹੰਤ ਵੱਧ ਤੋਂ ਵੱਧ ਸਾਨੂੰ ਕਤਲ ਹੀ ਕਰ ਦੇਵੇਗਾ। ਟਹਿਲ ਸਿੰਘ ਦੇ ਇਹ ਕਹਿਣ 'ਤੇ ਜਥੇ ਨੇ ਗੁਰਦੁਆਰੇ 'ਤੇ ਕਬਜ਼ੇ ਦਾ ਇਰਾਦਾ ਤਾਂ ਛੱਡ ਦਿੱਤਾ ਪਰ ਗੁਰਦੁਆਰੇ ਦੇ ਦਰਸ਼ਨ ਕਰਨ ਵਾਸਤੇ ਚਲ ਪਏ। ਉਹ ਸਵੇਰੇ 6 ਵਜੇ ਗੁਰਦੁਆਰੇ ਪਹੁੰਚ ਗਏ। (*ਅਕਾਲੀ ਮੋਰਚੇ ਤੇ ਝੱਬਰ*, ਸਫ਼ੇ, 75-76, 95, ***ਖਾਲਸਾ ਐਡਵੋਕੇਟ*, 22 ਫ਼ਰਵਰੀ, 1921,** *ਅਕਾਲੀ ਤੇ ਪ੍ਰਦੇਸੀ* 21 ਫ਼ਰਵਰੀ 1923)।

ਉਧਰ 19 ਫ਼ਰਵਰੀ 1921 ਨੂੰ ਬਾਅਦ ਦੁਪਹਿਰ ਮਹੰਤ ਨਾਨਕਾਣਾ ਸਾਹਿਬ ਸਟੇਸ਼ਨ 'ਤੇ ਪੌਣੇ ਚਾਰ ਵਜੇ ਲਾਹੌਰ ਜਾਣ ਵਾਲੀ ਗੱਡੀ ਫੜਨ ਵਾਸਤੇ ਪਹੁੰਚ ਚੁੱਕਾ ਸੀ। ਇਸ ਮੌਕੇ 'ਤੇ ਇਕ ਮੁਸਲਮਾਨ ਔਰਤ ਉਸ ਕੋਲ ਆਈ ਤੇ ਉਸ ਨੂੰ ਦੱਸਿਆ ਕਿ ਸਿੱਖਾਂ ਦਾ ਇਕ ਜਥਾ ਬੁੱਚੇਆਣਾ ਪਹੁੰਚ ਚੁੱਕਿਆ ਹੈ। ਮਹੰਤ ਨੇ ਲਾਹੌਰ ਜਾਣ ਦਾ ਪ੍ਰੋਗਰਾਮ ਕੈਂਸਲ ਕਰ ਦਿੱਤਾ ਅਤੇ ਵਾਪਿਸ ਆ ਕੇ ਸਾਰੇ ਗੁੰਡਿਆਂ ਨੂੰ ਟਕੂਏ ਤੇ ਹੋਰ ਹਥਿਆਰ ਵੰਡ ਦਿੱਤੇ। ਉਸ ਨੇ ਮਿੱਟੀ ਦਾ ਤੇਲ ਤੇ ਬਹੁਤ ਸਾਰੀ ਲੱਕੜ ਵੀ ਇਕੱਠੀ ਕਰ ਲਈ। ਉਸ ਕੋਲ ਚਾਰ ਬੰਦੂਕਾਂ ਵੀ ਸਨ। ਮਹੰਤ ਕੋਲ ਗੋਲੀਆਂ ਤੇ ਬਾਰੂਦ ਦਾ ਵੀ ਬੜਾ ਸਟਾਕ ਇਕੱਠਾ ਹੋਇਆ ਪਿਆ ਸੀ। ਉਸ ਨੇ ਕਈ ਦਿਨ ਪਹਿਲਾਂ ਗੁਰਦੁਆਰਾ ਤੇ ਇਸ ਦੇ ਆਲੇ-ਦੁਆਲੇ ਦੇ ਮਕਾਨਾਂ ਦੀਆਂ ਛੱਤਾਂ 'ਤੇ ਪੱਥਰਾਂ ਤੇ ਇੱਟਾਂ ਦੇ ਢੇਰ ਲਾ ਕੇ ਰੱਖੇ ਹੋਏ ਸਨ। ਮਹੰਤ ਨੂੰ ਇਹ ਹਰਕਤਾਂ ਕਰਦਿਆਂ ਉੱਤਮ ਸਿੰਘ ਕਾਰਖਾਨੇਦਾਰ ਨੇ ਵੇਖ ਲਿਆ ਸੀ ਤੇ ਉਸ ਨੇ ਇਸ ਸਬੰਧੀ ਡਿਪਟੀ ਕਮਿਸ਼ਨਰ ਨੂੰ ਲਿਖਿਆ ਵੀ ਸੀ ਪਰ ਉਸ ਦੀ ਚਿੱਠੀ ਉਨ੍ਹਾਂ ਨੂੰ ਸਾਕਾ ਵਾਪਰਨ ਤੋਂ ਮਗਰੋਂ ਪੁੱਜੀ ਸੀ।

## ਨਾਨਕਾਣਾ ਸਾਹਿਬ 'ਚ ਕਤਲੇਆਮ

ਲਛਮਣ ਸਿੰਘ ਧਾਰੋਵਾਲੀ ਦਾ ਜਥਾ ਸਵੇਰੇ 6 ਵਜੇ ਗੁਰਦੁਆਰਾ ਜਨਮ ਅਸਥਾਨ ਵਿਚ ਪਹੁੰਚਿਆ ਸੀ। ਉਨ੍ਹਾਂ ਅੰਦਰ ਪਹੁੰਚ ਕੇ, ਮੱਥਾ ਟੇਕ ਕੇ, ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਕੁਝ ਚਿਰ ਕੀਰਤਨ ਜਾਰੀ ਰਿਹਾ। ਏਨੇ ਚਿਰ ਵਿਚ ਮਹੰਤ ਨੇ ਗੁੰਡਿਆਂ ਨੂੰ ਅਸਲਾ ਦੇ ਕੇ ਪੁਜ਼ੀਸ਼ਨਾਂ ਸੰਭਾਲ ਦਿੱਤੀਆਂ। ਮਹੰਤ ਨੇ ਗੁਰਦੁਆਰੇ ਦੇ ਬਾਹਰਲੇ ਦਰਵਾਜ਼ੇ ਬੰਦ ਕਰ ਦਿੱਤੇ। ਥੋੜ੍ਹੇ ਚਿਰ ਵਿਚ ਹੀ ਮਹੰਤ ਨੇ ਉਨ੍ਹਾਂ ਨੂੰ ਕਤਲੇਆਮ ਦਾ

ਦਸੀ

੧੯੨੩ ਸ੍ਰੀ ਅੰਮ੍ਰਿਤਸਰ

# ਨਕਾਣੇ ਸਾਹਿਬ ਦੇ ਸਾਕੇ ਸੰਬੰਧੀ ਹਾਲ ਜਿਨ੍ਹਾਂ ਦਾ ਮੈਨੂੰ ਆਪ ਪਤਾ ਹੈ

[ਵਲੋਂ—ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਬੀ. ਏ.]

ਸ੍ਰੀ ਨਨਕਾਣੇ ਸਾਹਿਬ ਦੇ ਸਾਕੇ ਸੰਬੰਧੀ ਭਾਵੇਂ ਕਈ ਪੁਸਤਕਾਂ ਬਣੀਆਂ ਹਨ, ਪਰ ਠੀਕ ਠੀਕ ਹਾਲ ਸਵਾਏ ਅੰਗ੍ਰੇਜ਼ੀ ਦੀ ਕਿਤਾਬ "ਗੁਰਦਵਾਰਾ ਸੁਧਾਰ ਲਹਿਰ" ਬਿਨਾ ਕਿਧਰੇ ਨਹੀਂ ਲਭਦੇ, ਤੇ ਉਸ ਕਿਤਾਬ ਵਿਚ ਭੀ ਸਾਰੇ ਹਾਲ ਨਹੀਂ ਦਸੇ ਗਏ। ਸਰੋਮਣੀ ਕਮੇਟੀ ਨੇ ਤਹਿਕੀਕਾਤ ਕਰਨ ਦਾ ਯਤਨ ਕੀਤਾ ਪਰ ਸਾਡੀ ਸਤਰ ਸਾਲ ਦੀ ਦੋਸਤ ਸਰਕਾਰ ਵਲੋਂ ਇਸਤਰਾਂ ਬਿਪਤਾ ਉਤੇ ਬਿਪਤਾ ਪੈਂਦੀ ਰਹੀ ਕਿ ਉਮੈਦ ਨਹੀਂ ਕਿ ਓਹ ਤਹਿਕੀਕਾਤ ਕਦੇ ਮੁਕੰਮਲ ਹੋਵੇ। ਇਸ ਵਾਸਤੇ ਸਿਖ ਇਤਹਾਸ ਵਿਚ ਠੀਕ ਹਾਲ ਲਿਖੇ ਜਾਣ ਦੀ ਖਾਤਰ ਮੈਂ ਓਹ ਹਾਲ ਲਿਖਦਾ ਹਾਂ ਜਿਸਦਾ ਮੈਨੂੰ ਆਪ ਪਤਾ ਹੈ। ਜੋ ਕੁਛ ਮੈਨੂੰ ਪਤਾ ਹੈ ਉਸ ਵਿਚੋਂ ਮੈਂ ਕੋਈ ਗਲ ਨਹੀਂ ਲੁਕਾਵਾਂਗਾ, ਭਾਵੇਂ ਓਹ ਮਹੰਤਾਂ ਦੇ ਬਰਖਲਾਫ ਜਾਵੇ ਤੇ ਭਾਵੇਂ ਸਿੰਘਾਂ ਦੇ। ਸਿਰਫ ਇਕ ਗਲ ਮੈਂ ਨਹੀਂ ਲਿਖਾਂਗਾ ਕਿਉਂਕਿ ਉਸਦਾ ਮੈਨੂੰ ਪਕਾ ਪਤਾ ਨਹੀਂ ਹੈ ਤੇ ਉਂਜ ਸੁਣੀ ਸੁਣਾਈ ਲਿਖਣ ਨਾਲ ਕਿਸੇ ਬੇਦੋਸੇ ਉਤੇ ਦੋਸ਼ ਆ ਜਾਣ ਦਾ ਡਰ ਹੈ। ਓਹ ਗਲ ਇਹ ਹੈ ਕਿ ਭਾਈ ਕਰਤਾਰ ਸਿੰਘ ਜੀ ਝਬਰ ਨੂੰ ਕਿਸ ਸਲਾਹ ਦਿਤੀ ਕਿ ਮੁਕਰਰ ਤ੍ਰੀਕ ਤੋਂ ਪਹਿਲਾਂ ਨਨਕਾਣੇ ਸਾਹਿਬ ਜਾਕੇ ਕਬਜ਼ਾ ਕਰ ਲਵੋ।

ਇਸ ਗਲ ਦਾ ਤਾਂ ਸਭ ਨੂੰ ਪਤਾ ਹੀ ਹੈ ਕਿ ਸ੍ਰੋਮਣੀ ਕਮੇਟੀ ਨੇ ਨਨਕਾਣੇ ਸਾਹਿਬ ੫ ਤੇ ੬ ਮਾਰਚ ਨੂੰ ਦੀਵਾਨ ਮੁਕੱਰਰ ਕੀਤਾ ਸੀ ਜਿਸ ਵਿਚ ਨਨਕਾਣੇ ਸਾਹਿਬ ਦੇ ਗੁਰਦਵਾਰਿਆਂ ਦੇ ਸੁਧਾਰ ਦਾ ਸਵਾਲ ਪੇਸ਼ ਹੋਣਾ ਸੀ। ਇਸ ਤ੍ਰੀਕ ਤੋਂ ਪਹਿਲਾਂ ਲਾਹੌਰ ਬਾਵਾ ਕਰਤਾਰੂ ਨੇ ਸਨਾਤਨ ਸਿਖ ਕਾਨਫ੍ਰੰਸ ਕਰਨ ਦਾ ਪ੍ਰਬੰਧ ਕੀਤਾ ਸੀ। ਇਸ ਦੀਆਂ ਤ੍ਰੀਕਾਂ ੧੯ ਤੋਂ ੨੦ ਫਰਵਰੀ ਸਨ। ਕਿਸੇ ਨੇ ਭਾਈ ਕਰਤਾਰ ਸਿੰਘ ਜੀ ਝਬਰ ਨੂੰ ਸਲਾਹ ਦਿਤੀ ਕਿ ੨੦ ਫਰਵਰੀ ਨੂੰ ਹੀ ਨਨਕਾਣੇ ਸਾਹਿਬ ਕਬਜ਼ਾ ਕੀਤਾ ਜਾਵੇ ਤਾਂ ਕਿ ਕਰਤਾਰੂ ਦੇ ਚਾਟੜਿਆਂ ਨੂੰ ਕਾਨਫ੍ਰੰਸ ਵਿਚ ਹੀ ਇਹ ਖਬਰ ਮਿਲੇ। ਇਹ ਸਲਾਹ ਕਰਕੇ ਭਾਈ ਕਰਤਾਰ ਸਿੰਘ ਜੀ ਨੇ ਭਾਈ ਲਛਮਣ ਸਿੰਘ ਜੀ ਸ਼ਹੀਦ ਨਾਲ ਭੀ ਏਹੋ ਸਲਾਹ ਪਕਾਈ ਤੇ ਇਸ ਕੰਮ ਲਈ ਅੰਦਰੋਂ ਅੰਦਰ ਤਿਆਰੀ ਸ਼ੁਰੂ ਕਰ ਦਿਤੀ। ਮੈਨੂੰ ਇਹ ਗਲ ਪਹਿਲੀ ਵੇਰਾਂ ਭਾਈ ਬੂਟਾ ਸਿੰਘ ਜੀ ਚਕ ੨੦੪ ਤੋਂ ਪਤਾ ਲਗੀ ਤੇ ਮੈਂ ਉਨ੍ਹਾਂ ਨੂੰ ਕਿਹਾ ਕਿ ਸ੍ਰੋਮਣੀ ਕਮੇਟੀ ਦੇ ਨੀਯਤ ਕੀਤੇ ਦਿਨ ਤੋਂ ਪਹਿਲਾਂ ਜਾਣਾ ਬੜੀ ਭਾਰੀ ਗਲਤੀ ਹੋਵੇਗੀ। ੧੯ ਫਰਵਰੀ ਨੂੰ ਸਰੋਮਣੀ ਕਮੇਟੀ ਦੀ ਜਨਰਲ ਇਕੱਤ੍ਰਤਾ ਸੀ, ਉਸ ਵਿਚ ਸਰਦਾਰ ਤੇਜਾ ਸਿੰਘ ਜੀ ਸਮੁੰਦ੍ਰੀ ਆ ਰਹੇ ਸਨ ਤੇ ਰਾਹ ਵਿਚ ਉਨ੍ਹਾਂ ਨੂੰ ਗਾਂਧਲ ਵਾਲੇ ਸਟੇਸ਼ਨ ਉਤੇ ਭਾਈ ਲਛਮਣ ਸਿੰਘ ਜੀ ਮਿਲੇ, ਜਿਨ੍ਹਾਂ ਨੇ ਸਾਰਾ ਜ਼ਿਕਰ ਸਰਦਾਰ ਤੇਜਾ ਸਿੰਘ ਜੀ ਨਾਲ ਕੀਤਾ ਤੇ ਸਰਦਾਰ ਤੇਜਾ ਸਿੰਘ ਜੀ ਨੇ ਉਨ੍ਹਾਂ ਨੂੰ ਮਨ੍ਹਾਂ ਕੀਤਾ। ਭਾਈ ਲਛਮਣ ਸਿੰਘ ਜੀ ਨੇ ਜਵਾਬ ਦਿਤਾ ਕਿ ਓਹ ਇਹ ਇਰਾਦਾ ਛਡ ਦੇਣਗੇ ਜੇ ਭਾਈ ਕਰਤਾਰ ਸਿੰਘ ਜੀ ਝਬਰ ਇਸ ਗਲ ਨੂੰ ਮਨ ਲੈਣ। ਅਗਲਾ ਸਟੇਸ਼ਨ ਲੈਲ ਪੁਰ ਸੀ। ਸਰਦਾਰ ਤੇਜਾ ਸਿੰਘ ਜੀ ਉਥੇ ਉਤਰ ਬੈਠੇ ਤੇ ਮੇਰੇ ਪਾਸ ਖਾਲਸਾ ਸਕੂਲ ਵਿਚ ਪੁਜੇ (ਮੈਂ ਉਸ ਵੇਲੇ ਉਸੀ ਸਕੂਲ ਵਿਚ ਹੈਡ ਮਾਸਟਰ ਸਾਂ)। ਉਥੇ ਕੁਛ ਹੋਰ ਸਜਣ ਭੀ ਸਨ ਜਿਨ੍ਹਾਂ ਨੇ ਵਿਚਾਰ ਕਰਕੇ ਫੈਸਲਾ ਕੀਤਾ ਕਿ ਜਿਸ ਤਰ੍ਹਾਂ ਹੋ ਸਕੇ ਸਰੋਮਣੀ ਕਮੇਟੀ ਦੇ ਫੈਸਲੇ ਵਿਰੁਧ ਕੋਈ ਕਾਰ ਨਹੀਂ ਹੋਣੀ ਚਾਹੀਦੀ। ਅਵਲ ਗਲ ਇਹ ਹੈ ਕਿ ਇਨ੍ਹਾਂ ਨੂੰ ਰੋਕਿਆ ਜਾਵੇ [illegible] ਇਨ੍ਹਾਂ ਦਾ ਰੁਕਣਾ ਔਖਾ ਹੈ, ਇਸ [illegible] ਦੂਜੇ ਪਾਸਿਓਂ ਸਰੋਮਣੀ ਕਮੇਟੀ ਤੋਂ ਆਗਿਆ ਲੈਣ ਦਾ ਭੀ ਜਤਨ ਕੀਤਾ ਜਾਵੇ। ਤਾਂਕਿ ਜੇ ਕਬਜ਼ਾ ਹੋਵੇ ਭੀ ਤਾਂ ਉਸ ਵਿਚ ਘਟੋ ਘਟ ਸਰੋਮਣੀ ਕਮੇਟੀ ਦੀ ਸੰਮਤੀ ਤਾਂ ਹੋਵੇ। ਇਹ ਗਲ ੧੯ ਫਰਵਰੀ ਦੀ ਹੈ। ਉਸ ਰਾਤ ਨੂੰ ਸਰਦਾਰ ਤੇਜਾ ਸਿੰਘ ਜੀ ਤੇ ਮੈਂ ਅੰਮ੍ਰਿਤਸਰ ਜੀ ਵਲ ਕਮੇਟੀ ਦੀ ਇਕੱਤ੍ਰਤਾ ਵਿਚ ਹਿਸਾ ਲੈਣ ਲਈ ਟੁਰ ਪਏ। ਇਕ ਗਲ ਅਸਾਂ ਇਹ ਕੀਤੀ ਸੀ ਕਿ ਭਾਈ ਕਰਤਾਰ ਸਿੰਘ ਜੀ ਝਬਰ ਨੂੰ ਤਾਰ ਦੇ ਦਿਤੀ ਸੀ ਕਿ ਰਾਤ ਨੂੰ ਚੂਹੜਕਾਣੇ ਸਟੇਸ਼ਨ ਉਤੇ ਸਾਨੂੰ ਮਿਲੋ। ਭਾਈ ਕਰਤਾਰ ਸਿੰਘ ਜੀ ਆਪ ਤਾਂ ਨਾ ਆਏ ਪਰ ਇਕ ਹੋਰ ਸਿੰਘ ਨੂੰ ਘਲ ਦਿਤਾ, ਜਿਸਨੂੰ ਅਸਾਂ ਤਾਕੀਦ ਕੀਤੀ ਕਿ ਓਹ ਭਾਈ ਕਰਤਾਰ ਸਿੰਘ ਜੀ ਨੂੰ ਸਾਡੇ ਵਲੋਂ ਇਹ ਕਹੇ ਕਿ ਨਨਕਾਣੇ ਸਾਹਿਬ ਜਾਣ ਦਾ ਇਰਾਦਾ ਹਟਾ ਦੇਵੇ। ਉਸ ਸਿੰਘ ਨੇ ਕਿਹਾ ਕਿ ਮੈਂ ਕਹਿ ਦੇਵਾਂਗਾ ਪਰ ਹੁਣ ਇਹ ਗਲ ਹੋਣੀ ਬਹੁਤ ਔਖੀ ਹੈ। ਅਗੇ ਜਦ ਅਸੀਂ ਲਾਹੌਰ ਸਟੇਸ਼ਨ ਤੇ ਪੁਜੇ ਤਾਂ ਉਸ ਗਡੀ ਵਿਚ ਚੜ੍ਹਨ ਲਈ ਉਥੋਂ ਸਰਦਾਰ ਦਲੀਪ ਸਿੰਘ ਜੀ ਸ਼ਹੀਦ ਆ ਗਏ। ਓਹ ਭੀ ਸਰੋਮਣੀ ਕਮੇਟੀ ਦੀ ਇਕੱਤ੍ਰਤਾ ਲਈ ਹੀ ਸ੍ਰੀ ਅਮਰਤਸਰ ਵਲ ਜਾ [illegible] ਸਨ। ਭਾਈ ਦਲੀਪ [illegible] ਮੁਖ [illegible] ਪੂਰੇ ਦੇ ਅਕਾਲੀ ਜਥੇ ਦੇ ਜਥੇਦਾਰ ਸਨ। ਵਾਸਤੇ ਅਸਾਂ ਉਨ੍ਹਾਂ ਨੂੰ ਕਿਹਾ ਕਿ ... ਕਰਤਾਰ ਸਿੰਘ ਨੂੰ ਰੋਕੋ। ਭਾਈ ... ਸਿੰਘ ਜੀ ਨੇ ਕਿਹਾ ਕਿ ਮੈਨੂੰ ਹੁ... ਇਸ ਗਲ ਦਾ ਕੋਈ ਪਤਾ ਨਹੀਂ ... ਜ਼ਰੂਰ ਰੋਕ ਲਵਾਂਗਾ। ਸਲਾਹ ਇਹ ... ਭਾਈ ਦਲੀਪ ਸਿੰਘ ਜੀ ਅਮਰਤਸਰ ... ਜਾਣ ਤੇ ਪਹਿਲੀ ਗਡੀ ਚੂਹੜਕਾਣੇ ... ਭਾਈ ਕਰਤਾਰ ਸਿੰਘ ਜੀ ਤੇ ਭਾਈ ... ਸਿੰਘ ਜੀ ਨੂੰ ਰੋਕਣ ਦਾ ਪਰਬੰਧ ... ਸਲਾਹਾਂ ਕਰਦਿਆਂ ਕਰਦਿਆਂ ਗ... ਪਈ ਤੇ ਅਸਾਂ ਚਲਦੀ ਗਡੀ ਵਿਚੋਂ ... ਦਲੀਪ ਸਿੰਘ ਜੀ ਨੂੰ ਉਨਾਂ ਦੇ ਕਪੜੇ ... ਭਾਈ ਦਲੀਪ ਸਿੰਘ ਜੀ ਉਥੋਂ ਅਕਾਲੀ ਦੇ ... ਪੁਜੇ ਤੇ ਉਥੇ ਅਗੇ ਸਰਦਾਰ ਜਸਵੰਤ ... ਝਬਾਲ ਭੀ ਮੌਜੂਦ ਸਨ। ਉਥੋਂ ਓਹ ... ਜਸਵੰਤ ਸਿੰਘ ਜੀ ਨੂੰ ਨਾਲ ਲੈਕੇ ... ਕਾਣੇ ਪੁਜੇ। ਭਾਈ ਕਰਤਾਰ ... ਪਹਿਲਾਂ ਮੰਨਣ ਨਾ, ਤੇ ਆਖਰ ... ਦੇਣ ਉਤੇ ਓਹ ਗਲ ਨੂੰ ਮੰਨੇ ਤੇ ਉ... ਸਭ ਪਾਸੇ ਆਦਮੀ ਦੁੜਾ ਦਿ... ਕਿ ਸਿੰਘਾਂ ਨੂੰ ਰੋਕ ਲਿਆ ਜਾਵੇ।

ਉਧਰੋਂ ਸਰਦਾਰ ਤੇਜਾ ਸਿੰਘ ਜ... ਅਮਰਤਸਰ ਕਮੇਟੀ ਵਿਚ ਪੁਜੇ ਤੇ ... ਗਲ ਦਸੀ। ਨਾਲ ਹੀ ਬੇਨਤੀ ਕੀ... ਭਾਵੇਂ ਅਸਾਂ ਉਨ੍ਹਾਂ ਨੂੰ ਰੋਕਣ ਦਾ ... ਭੀ ਕੀਤਾ ਹੈ ਪਰ ਸ਼ਾਇਦ ਓਹ ਨਾ ... ਇਸ ਕਰਕੇ ਕਮੇਟੀ ਭਾਈ ਕਰਤਾਰ ... ਜੀ ਤੇ ਭਾਈ ਲਛਮਣ ਸਿੰਘ ਜੀ ਨੂੰ ਅ... ਦੇ ਦਵੇ। ਕਮੇਟੀ ਨੇ ਇਹ ਗਲ ਨਾ ... ਤੇ ਅਸੀਂ [illegible] ਦੀ ਗਡੀ ਨਾ ਚੜ੍ਹ... ਇਸ ... ੨੦ ਫਰਵਰੀ ਨੂੰ ਸਵੇਰ... ਅਮਰਤਸਰ ਜੀ ਤੋਂ ਚਲ ਪਏ।

ਉਧਰ ਭਾਈ ਕਰਤਾਰ ਸਿੰਘ ਜੀ ... ਜਾਣ ਉਤੇ ਸਭ ਪਾਸੇ ਆਦਮੀ ਘਲੇ ... ਪਰ ਭਾਈ ਲਛਮਣ ਸਿੰਘ ਜੀ ਨੇ ... ਇਕ ਆਦਮੀ ਚੂਹੜਕਾਣੇ ਪਤਾ ਲੈਣ ... ਘਲਿਆ ਸੀ ਤੇ ਉਸ ਨੇ ਭਾਈ ਕ... ਸਿੰਘ ਜੀ ਦੇ ਰੁਕ ਜਾਣ ਮੰਨਣ ਤੋਂ ... ਭਾਈ ਲਛਮਣ ਸਿੰਘ ਜੀ ਨੂੰ ਖਬਰ ਦਿਤੀ ਸੀ ਕਿ ਭਾਈ ਕਰਤਾਰ ਸਿੰ... ਨਹੀਂ ਰੁਕਦੇ। ਇਸ ਵਾਸਤੇ ਭਾਈ ... ਸਿੰਘ ਜੀ ਘਰੋਂ ਟੁਰ ਪਏ ਸਨ ਤੇ ... ਇਸ ਰੁਕ ਜਾਣ ਵਾਲੇ ਫੈਸਲੇ ਦਾ ... ਲਗਾ। ਇਸ ਕਰਕੇ ਭਾਈ ਦਲੀਪ ... ਜੀ ਆਪ ਚੰਦਰ ਕੋਟ ਦੀ ਝਾਲ ਉ... ਜਿਥੇ ਭਾਈ ਕਰਤਾਰ ਸਿੰਘ ਜੀ ਨੇ ਉ... ਦਸਿਆ ਸੀ ਕਿ ਭਾਈ ਲਛਮਣ ਸਿੰ... ਹੋਣਗੇ। ਇਥੇ ਇਕ ਹੋਰ ਭੁਲੇਖਾ ਲਗ... ਭਾਈ ਕਰਤਾਰ ਸਿੰਘ ਜੀ ਨੇ ਭਾਈ ... ਸਿੰਘ ਜੀ ਨੂੰ ਤਾਂ ਇਹ ਲਿਖਿਆ ... ਅਸੀਂ ਮੋਹਲਣ ਵਾਲੇ ਦੀਵਾਲੇ ... ਹੋਵਾਂਗੇ ਤੇ ਆਪ ਉਨਾਂ ਨੂੰ ਚੰਦਰ ... ਝਾਲ ਇਕੱਠਾ ਹੋਣ ਦੀ ਥਾਂ ਜਾਣ... ਜਿਸ ਕਰਕੇ ਭਾਈ ਦਲੀਪ ਸਿੰਘ ਜੀ, ... ਲਛਮਣ ਸਿੰਘ ਜੀ ਨੂੰ ਚੰਦਰ ਕੋਟ ਦੀ ... ਨਾ ਵੇਖਕੇ ਨਨਕਾਣੇ ਸਾਹਿਬ ਚਲੇ ਗ... ਉਥੇ ਭਾਈ ਬੂਟਾ ਸਿੰਘ ਜੀ ਤੇ

ਸਿੰਘ ਜੀ ਲਾਇਲ ਪੁਰ ਵਾਲੇ ਮੌਜੂਦ ਸਨ ਜੋ ਇਸੇ ਕੌਮ ਸੰਬੰਧੀ ਕਿਸੇ ਮਤਲਬ ਲਈ ਉਥੇ ਗਏ ਹੋਏ ਸਨ। ਭਾਈ ਦਲੀਪ ਸਿੰਘ ਜੀ ਨੇ ਉਨ੍ਹਾਂ ਨੂੰ ਭੀ ਸਾਰੀ ਗਲ ਦਸੀ ਤੇ ਨਨਕਾਣੇ ਸਾਹਿਬ ਦੇ ਬਾਹਿਰ ਬਾਹਿਰ ਉਨ੍ਹਾਂ ਆਵਣ ਵਾਲੇ ਜਥੇ ਦੀ ਭਾਲ ਰਖੀ। ਅਖਰ ਭਾਈ ਲਛਮਨ ਸਿੰਘ ਜੀ ਦਾ ਜਥਾ ਜਦ ਰੇਲ ਦੀ ਪਟੜੀ ਲੰਘਣ ਲਗਾ ਤਾਂ ਭਾਈ ਪਾਲ ਸਿੰਘ ਜੀ ਨੂੰ ਮਿਲ ਪਿਆ। ਭਾਈ ਪਾਲ ਸਿੰਘ ਜੀ ਨੇ ਭਾਈ ਲਛਮਣ ਸਿੰਘ ਜੀ ਨੂੰ ਫੈਸਲਾ ਬਦਲ ਜਾਣ ਦੀ ਗਲ ਸੁਣਾਈ ਤੇ ਭਾਈ ਲਛਮਣ ਸਿੰਘ ਜੀ ਰੁਕ ਜਾਣ ਨੂ ਤਿਆਰ ਹੋ ਗਏ। ਪਰ ਉਸੇ ਜਥੇ ਵਿਚ ਭਾਈ ਟਹਿਲ ਸਿੰਘ ਜੀ ਸਨ। ਉਨ੍ਹਾਂ ਨੇ ਕਿਹਾ ਕਿ ਅਸੀ ਤਾਂ ਹੁਣ ਅਰਦਾਸਾ ਸੋਧ ਚੁਕੇ ਹਾਂ ਤੇ ਅਸਾਂ ਗੁਰਦਵਾਰੇ ਤਾਂ ਜ਼ਰੂਰ ਜਾਣਾ ਹੈ ਭਾਵੇਂ ਕੁਝ ਹੀ ਹੋਵੇ। ਅਸੀਂ ਹਥ ਨਹੀਂ ਚੁਕਾਂਗੇ ਪਰ ਅਸਾਂ ਗੁਰਦਵਾਰੇ ਜਾਣੋਂ ਨਹੀਂ ਰੁਕਣਾ। ਭਾਈ ਪਾਲ ਸਿੰਘ ਜੀ ਤੇ ਭਾਈ ਬੂਟਾ ਸਿੰਘ ਜੀ ਨੂ ਖਬਰ ਕਰਨ ਗਏ ਤੇ ਜਥਾ ਗੁਰਦਵਾਰੇ ਜਾ ਵੜਿਆ। ਜਦ ਗੁਰਦਵਾਰੇ ਗੋਲੀਆਂ ਚਲਣ ਲਗ ਪਈਆਂ ਤਾਂ ਭਾਈ ਦਲੀਪ ਸਿੰਘ ਜੀ ਸਰਦਾਰ ਉਤਮ ਸਿੰਘ ਜੀ ਦੇ ਕਾਰਖਾਨਿਓਂ ਭਜੇ ਤੇ ਸਿਧੇ ਉਸ ਥਾਂ ਉਤੇ ਪੁਜੇ ਜਿਥੇ ਗੁਰਦਵਾਰਿਓਂ ਬਾਹਰ ਕੁਮਹਾਰਾਂ ਦੀਆਂ ਭਠੀਆਂ ਕੋਲ ਲੋਹਕਿਆਂ ਦੇ ਸਿੰਘਾਂ ਉਤੇ ਨਰੈਣੂ ਦੇ ਆਦਮੀਆਂ ਨੇ ਹਲਾ ਕੀਤਾ ਹੋਇਆ ਸੀ। ਭਾਈ ਦਲੀਪ ਸਿੰਘ ਜੀ ਨੇ ਉਨ੍ਹਾਂ ਨੂ ਰੁਕ ਜਾਣ ਲਈ ਬੇਨਤੀ ਕੀਤੀ ਤੇ ਉਨ੍ਹਾਂ ਪਾਪੀਆਂ ਨੇ ਉਨ੍ਹਾਂ ਉਤੇ ਭੀ ਛਵ੍ਹੀਆਂ ਨਾਲ ਹਮਲਾਕਰਕੇ ਵਢਟੁਕਕੇ ਭਠੀਵਿਚਸੁਟਦਿਤਾ।

ਜੋ ਕੁਝ ਗੁਰਦਵਾਰੇ ਦੇ ਅੰਦਰ ਜਾਂ ਬਾਹਰ ਕਤਲਾਮ ਹੋਇਆ, ਉਸਦਾ ਮੈਨੂੰ ਆਪਣਾ ਕੋਈ ਇਲਮ ਨਹੀਂ ਹੈ, ਇਸ ਵਾਸਤੇ ਮੈਂ ਓਹ ਨਹੀਂ ਲਿਖਦਾ ਹਾਂ। ਓਹ ਕੋਈ ਹੋਰ ਜਾਣੂ ਸਜਣ ਲਿਖੇ॥

ਦੂਜੇ ਪਾਸੇ ਜਦ ਮੈਂ ਤੇ ਸਰਦਾਰ ਤੇਜਾ ਸਿੰਘ ਜੀ ਵਾਪਸ ਹੋਏ ਤਾਂ ਚੀਚੋਕੀ ਮਲੀਆਂ ਸਟੇਸ਼ਨ ਉਤੇ ਸਾਨੂੰ ਨਾਨਕਾਣੇ ਸਾਹਿਬ ਦੇ ਹੋਏ ਕਤਲਾਮ ਦਾ ਪਤਾ ਲਗਾ। ਅਸੀ ਸੋਚਿਆ ਕਿ ਹੋਰ ਸਿੰਘਾਂ ਨੂ ਖਬਰ ਕਰਦੇ ਅਸੀ ਨਾਨਕਾਣੇ ਸਾਹਿਬ ਪੁਜੀਏ। ਇਸ ਵਾਸਤੇ ਅਸੀ ਚੂਹੜਕਾਣੇ ਪੁਜੇ। ਉਥੇ ਅਗੇ ਖਬਰ ਸੀ, ਤੇ ਕਈ ਸਿੰਘ ਗਡੀ ਉਤੇ ਹੋਰ ਪੁਛਣ ਲਈ ਪੁਜੇ ਹੋਏ ਸਨ। ਅਸੀ ਖਬਰਾਂ ਉਨ੍ਹਾਂ ਨੂ ਇਹ ਕਿਹਾ ਕਿ ਨਾਨਕਾਣੇ ਸਾਹਿਬ ਪੁਜੋ ਤੇ ਅਸੀ ਸਾਂਗਲੇ ਉਤਰਕੇ ਉਸ ਰਾਹੋਂ ਆਵਾਂਗੇ ਤੇ ਪਿੰਡਾਂ ਵਿਚੋਂ ਹੋਰ ਸਿੰਘ ਨਾਲ ਲਈ ਆਵਾਂਗੇ। ਇਕ ਗਲ ਮੈਂ ਕਹਣੀ ਭੁਲ ਗਿਆ। ਇਸ ਵਾਪਸੀ ਉਤੇ ਸਾਡੇ ਨਾਲ ਬਾਬਾ ਕੇਹਰ ਸਿੰਘ ਜੀ ਭੀ ਸਨ।

ਅਸੀ ਤਿੰਨੇ ਸਾਂਗਲੇ ਉਤਰਦੇ ਰਾਤੋ ਰਾਤ ਤੁਰਦੇ ਤੇ ਪਿੰਡਾਂ ਵਿਚੋਂ ਹੁੰਦੇ ਸਵੇਰੇ ਚੰਦਰ ਕੋਟ ਦੀ ਥਾਲ ਉਤੇ ਪੁਜੇ। ਸਾਡੇ ਨਾਲ ਕੋਈ [illegible]

ਨਿਕਲਣ ਨਾਲ ਸਿੰਘਾਂ ਦੀ ਤਾਦਾਦ ਸ਼ੁਰੂ ਹੋਈ ਤੇ ਦੁਪੈਹਰ ਤਕ ਕੋਈ ਕ ਸੌ ਸਿੰਘ ਹੋ ਗਿਆ। ਵੇਲੇ ਸਾਰਾ ਜਥਾ ਉਥੋਂ ਟੁਰ ਪਿਆ ਤੇ ਰਾਹ ਵਿਚ ਹੋਰ ਸਿੰਘ ਮਿਲਦੇ ਗਏ ਤੇ ਕੋਈ ੨੦੦ ਦੇ ਲਗ ਭਗ ਜੜ੍ਹਾਂ ਵਾਲੇ ਵਲੋਂ ਆ ਮਿਲਿਆ। ਇਹ ਸਾਰਾ ਜਥਾ ਕੋਈ

ਗੋਲ... ਨਾਲ ਹੋਇਆਂ ... ਆਂ ਸਰੋਮਣੀ ਕਮੇਟੀ ਦੇ ...

## "ਸੀਨੇ ਦਰਦ ਦੇ ਨਾਲ ਹਨ ਛੇਕ ਹੋਏ, ਤੀਰ ਕਾਲਜੇ ਤੇ ਤੜਫੇ ਜਾਨ ਸਾਡੀ!"

( ਵਲੋਂ ਭਾਈ ਹਰਨਾਮ ਸਿੰਘ ਜੀ 'ਨਰਾਸ' ਗੁਜਰਖਾਨ )

ਦਿਲਾ ਸੋਚਦਾ ਪਿਆ ਤੂੰ ਕੀ ਸੋਚਾਂ, ਰਾਖਾ ਸਭ ਦਾ ਆਪ ਕਰ
ਲਛਮਣ ਸਿੰਘ ਦਲੀਪ ਦੇ ਵਾਂਗ ਪਿਆਰੇ, ਕਦੇ ਤੇਰੀ ਵੀ ਜਿੰਦ ਨਸ਼
ਕੀ ਤੂੰ ਸਹੇਂਗਾ ਵਾਰ ਗੰਡਾਸਿਆਂ ਦੇ, ਛਾਤੀ ਗੋਲੀਆਂ ਲਈ ਕੀ ਤਿ
ਸੀਨੇ ਰਖਕੇ ਦਰਦ ਪਿਆਰਿਆਂ ਦਾ, ਕਈ ਭੇਟ ਏਹ ਸੀਸ ਦਰਬ
ਜਿਵੇਂ ਗੁਰੂ ਦੇ ਲਾਲ ਸ਼ਹੀਦ ਹੋਏ, ਤਿਵੇਂ ਅਸੀ ਵੀ ਗੁਰੂ
ਸਾਡਾ ਜੀਵਣੇ ਦਾ ਹੋਰ ਲਾਹ ਕੀ ਏ, ਪਿਆਰੇ ਵਤਨ ਸੰਦੀ ਸੇਵ
ਰਬ ਵੇਖਦਾ ਹਾਲ ਪਿਆਰਿਆਂ ਦਾ, ਦੁਖ ਝਲਦੇ ਕਿਵੇਂ ਪਿਆਰ
ਭੌਰੇ ਮਸਤ ਹੋਂਦੇ ਜਿਵੇਂ ਫੁਲ ਤਕ ਕੇ, ਬੁਲਬੁਲ ਟਹਿਕਦੀ ਜਿਵੇਂ ਗੁਲਜ਼
ਪਾਪੀ ਪਾਪ ਵਾਲੇ ਹੋਵਨ ਨਾਸ ਛੇਤੀ, ਬੇੜਾ ਸਚ ਦਾ ਚਲੇ ਸੰਸਾਰ
ਕਦੀ ਆਹ[illegible] ਾਂ ਦੀ ਜਾਇ ਖਾਲੀ, ਏਹ [illegible] ਆ ਨਹੀਂ ਤੇਰੇ ਦਰਬਾ
ਦੁਨੀਆਂ [illegible] ਜਿਗਰ ਨੂੰ ਥ[illegible] ਹਨੀ ਚਾਹੇ ਜੇਕਰ ਦਾ
ਸੀਨੇ ਦਰਦ [illegible] ਲ ਹਨ ਛੇਕ ਹੋਏ, ਤੀਰ ਕਾਲਜੇ ਤੇ ਤੜਫੇ
ਰਬਾ ਖੂਨ ਸ਼ਹੀਦਾਂ ਦਾ ਰੁਲੇ ਨਾਂਹੀ, ਵਿੰਨ੍ਹਣ ਕਾਲਜੇ ਨਾਲ ਪਏ ਤ
ਭਾਵੇਂ ਲਗੇ ਗੋਲੀ ਸੀਨੇ ਵਿਚ ਆਕੇ, ਅਰਪਨ ਗੁਰਾਂ ਦੀ ਹੋ ਜਾਇ ਸ੍ਰ
ਸੋਹਣੀ ਵਾਂਗ ਮਹੀਵਾਲ ਨੂੰ ਜਾ ਮਿਲੀਏ, ਵਗੇ ਜ਼ੋਰ ਦੇ ਨਾਲ ਪਿਆ ਨ
ਫਿਰੀਏ ਵਿਚ ਗੁਰਧਾਮਾਂ ਅਜ਼ਾਦ ਹੋਕੇ, ਲਖਾਂ ਹੋਣ ਸ਼ਹੀਦ ਪਏ ਬੀ
ਜਦੋਂ ਵੇਖੀਏ ਪਾਪ ਅਨੱਰਥ ਹੋਂਦਾ, ਮਰ ਮਿਟੀਏ ਧਰਮ ਦੀ ਅ
ਸੌਦਾ ਸੱਸਤਾ ਜਾਣ 'ਨਰਾਸ' ਪਿਆਰੇ; ਸੀਸ ਲਗੇ ਜੇ ਗੁਰੂ ਅਸਥਾ

## ਸਿਕ ਤੇ ਉਡੀਕ ਜਿਨ੍ਹਾਂ ਪ੍ਰੀਤਮ ਦੀ ਲੱਗੀ ਏ!

( ਵਲੋਂ ਸ੍ਰ: ਦਿਆਲ ਸਿੰਘ ਜੀ ਓਅੰਕਾਰ ਪ੍ਰੈਸ ਅੰਮ੍ਰਿਤਸਰ )

ਪ੍ਰੇਮ ਦੇ ਖਡਾਰੂਆਂ ਦੇ ਸਿਰੋਂ ਪਰਾਂ ਭੌਰੇ ਹੁੰਦੇ, ਤਨ ਮਨ ਵਾਰ ਦਿੰਦੇ ਲਿਵ ਜਾ
ਅੰਗ ਅੰਗ ਕਟੇ ਜਾਂਦੇ ਬੰਦ ਬੰਦ ਜੁਦਾ ਹੁੰਦੇ, ਸੜਦੇ ਪਤੰਗ ਮਾਨੋ ਜੋਤ ਰਿ
ਪ੍ਰਾਣਾਂ ਦੀ ਨ ਸੁਧ ਜਿਨ੍ਹਾਂ ਪ੍ਰੇਮ ਦੇਸ ਵਾਸੀਆਂ ਨੂੰ, ਭੌਰਿਆਂ ਦੀ ਪ੍ਰੀਤ ਰੀਤ ਪ੍ਰੀਤਮ
ਛਵੀਆਂ ਤੇ ਗੋਲੀਆਂ ਭਰਾਨ ਕੀ ਦਿਆਲ ਹਰੀ, ਸਿਕ ਤੇ ਉਡੀਕ ਜਿਨ੍ਹਾਂ ਪ੍ਰੀਤਮ
ਖੇੜਿਆਂ ਦੇ ਸੁਖ ਹੋਰ ਦੁਖ ਜਾਣੇ ਸੂਲੀਆਂ ਦੇ, ਯਾਰੜੇ ਦੇ ਸਥਰ ਨੂੰ ਸੁਖ ਜਾ
ਪ੍ਰੇਮ ਦੇ ਹੁਲਾਰੇ ਸਧੀ ਬਲਾਂ ਵਿਚ ਪ੍ਰਾਨ ਵਾਰੇ, ਚੀਰ ਦਰਯਾ ਸੋਹਣੀ ਮਾਹੀ ਵ
ਵੇਖ ਨਨਕਾਣੇ ਕਿਵੇਂ ਭੌਰਿਆਂ ਵਹੀਰ ਘਤੀ, ਪੌਣ ਮਕਰੰਦ ਦੀ ਸੁਗੰਧ ਕਿ
ਛਵੀਆਂ ਤੇ ਗੋਲੀਆਂ ਭਰਾਣ ਕੀ ਦਿਆਲ ਹਰੀ, ਸਿਕ ਤੇ ਉਡੀਕ ਜਿਨ੍ਹਾਂ ਪ੍ਰੀਤਮ
ਏਸੇ ਸਿਕ ਵਿਚ ਬਨਵਾਸ ਕੀਨਾ ਰਿਸ਼ੀਆਂ ਨੇ, ਏਸੇ ਸਿਕ ਵਿਚ ਤਾੜੀ ਮੋਨੀਆਂ
ਏਸੇ ਸਿਕ ਵਿਚ ਰਾਜੇ ਰਾਜ ਛਡ ਜੋਗ ਲੈਣ, ਏਸੇ ਸਿਕ ਵਿਚ ਸਨਯਾਸ ਧ
ਏਸੇ ਸਿਕ ਵਿਚ ਹਠੀ ਜਪੀ ਕੇਈ ਦੁਖ ਸਹਿੰਦੇ, ਏਸੇ ਸਿਕ ਵਿਚ ਧੂਣੀ ਤਪੀਆਂ
ਏਸੇ ਸਿਕ ਵਿਚ ਨਨਕਾਣੇ ਵੇਖ ਬਲੀ ਹੋਏ, ਸਿਕ ਤੇ ਉਡੀਕ ਜਿਨ੍ਹਾਂ ਪ੍ਰੀਤਮ
ਪਿਤਾ ਦਸਮੇਸ ਜੀ ਨੇ ਚਾਰ ਲਾਲ ਵਾਰ ਦੀਨੇ, ਤਾਤ ਮਾਤ ਵਾਰੇ ਤਦੇ ਰੂੜ੍ਹੀ ਬੌ
ਮਤੀ ਦਾਸ, ਤਾਰੂ ਸਿੰਘ ਮਨੀ ਸਿੰਘ ਸੂਰਿਆਂ ਦੀ, ਪੀਰ ਤੇ ਮੁਰੀਦਵਾਲੀ ਪ੍ਰੇਮ ਡ
ਲਛਮਣ ਹਰੀ ਤੇ ਦਲੀਪ ਸਿੰਘ ਹੀਰਿਆਂ ਦੀ, ਵਿਚ ਤਲਵੰਡੀ ਵੇਖੋ ਨਵੀਂ ਜੋ
ਛਵੀਆਂ ਤੇ ਗੋਲੀਆਂ ਭਰਾਣ ਕੀ ਦਿਆਲ ਹਰੀ, ਸਿਕ ਤੇ ਉਡੀਕ ਜਿਨ੍ਹਾਂ ਪ੍ਰੀਤਮ

## ਦਰਦ ਦੇ ਹੰਝੂ!

ਦੁਖੀ ਕੌਮ ਦੇ ਬੀਰ ਸ਼ਹੀਦ ਹੋਏ, ਸੁਣ ਕੇ ਖੂਨ ਦਿਮਾਗ ਨੂੰ ਚੜ੍ਹ ਗਿ
ਧੂਆਂ ਉਠ ਕੇ ਜਿਗਰ ਤੰਦੂਰ ਵਿਚੋਂ, ਹੰਝੂ ਨੇਤਰਾਂ ਥੀਂ ਨੀਰ ਹੜ੍ਹ ਗਿ
ਰਹੀ ਹੋਸ਼ ਨਾ ਜੋਸ਼ ਬਿਹੋਸ਼ ਕੀਤਾ, ਅੰਗ ਅੰਗ ਸਰੀਰ ਦਾ ਖੜ ਗਿ
ਦੁਧੀਂ ਕੌਮ ਨੇ ਪਾਲਿਆ ਗਜ਼ਬ ਕੀਤਾ, ਵਨੀਅਰ ਸੱਪ ਕਹਿਰੀ ਜ਼ਹਿਰੀ ਲੜ ਗਿ
ਮਾਰੇ ਡੰਗ ਭੁਜੰਗ, ਫਰੰਗ ਸ਼ਹਿ ਤੇ, ਅੰਗ ਅੰਗ ਖੂਨੀ ਜ਼ਹਿਰ ਚੜ੍ਹ ਗਿ
ਭਾਵੇਂ ਧਨਧਨ, ਪਰਹੇਜ਼ਿਆ ਕਹਿਰਵਾਦਾ, ਦੁਸ਼ਟਾਂ ਹਥੋ ਕੌਮੀ ਜਥਾ ਚੜ੍ਹ ਗਿ

ਹੁਕਮ ਜਾਰੀ ਕਰ ਦਿੱਤਾ। ਹੁਕਮ ਮਿਲਦਿਆਂ ਹੀ ਰਾਂਝਾ, ਰਿਹਾਨਾ ਅਤੇ ਦੋ ਹੋਰ ਕਾਤਿਲਾਂ ਨੇ ਸਿੱਖਾਂ ਨੂੰ ਗੋਲੀਆਂ ਨਾਲ ਭੁੰਨਣਾ ਸ਼ੁਰੂ ਕਰ ਦਿੱਤਾ। ਕੁਝ ਪਲਾਂ ਵਿਚ ਹੀ 25-26 ਸਿੰਘ ਸ਼ਹੀਦ ਹੋ ਗਏ। ਇਸ ਦੌਰਾਨ ਮਹੰਤ ਦੇ ਬਾਕੀ ਗੁੰਡੇ ਅਤੇ ਉਸ ਦੇ ਇਕੱਠੇ ਕੀਤੇ ਸਾਧੂ ਸਿੱਖਾਂ ਉੱਤੇ ਪੱਥਰਾਂ ਤੇ ਇੱਟਾਂ ਦਾ ਮੀਂਹ ਵਰ੍ਹਾਉਂਦੇ ਰਹੇ। ਇਨ੍ਹਾਂ ਗੁੰਡਿਆਂ ਦੀਆਂ ਚਲਾਈਆਂ ਗੋਲੀਆਂ ਵਿਚੋਂ ਕੁਝ ਗੁਰੂ ਗ੍ਰੰਥ ਸਾਹਿਬ ਨੂੰ ਵੀ ਲੱਗੀਆਂ। ਇਸ ਵੇਲੇ 60 ਦੇ ਕਰੀਬ ਸਿੱਖ ਚੌਖੰਡੀ ਵਾਲੇ ਹਿੱਸੇ ਵਿਚ ਸਨ। ਉਨ੍ਹਾਂ ਨੇ ਅੰਦਰੋਂ ਕੁੰਡੇ ਮਾਰ ਲਏ। ਹੁਣ ਮਹੰਤ ਦੇ ਗੁੰਡੇ ਦਰਸ਼ਨੀ ਡਿਉੜੀ ਦੀ ਛੱਤ 'ਤੇ ਆ ਗਏ ਅਤੇ ਹੇਠਾਂ ਨਜ਼ਰ ਆਉਣ ਵਾਲੇ ਹਰ ਇਕ ਸਿੱਖ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਉਣਾ ਸ਼ੁਰੂ ਕਰ ਦਿੱਤਾ। ਜਦੋਂ ਉਨ੍ਹਾਂ ਦੇਖਿਆ ਕਿ ਸਾਰੇ ਸਿੱਖ ਬੁਰੀ ਤਰ੍ਹਾਂ ਜ਼ਖ਼ਮੀ ਜਾਂ ਕਤਲ ਹੋ ਚੁੱਕੇ ਹਨ ਤਾਂ ਉਹ ਛੱਤ ਤੋਂ ਉਤਰ ਕੇ ਹੇਠਾਂ ਆ ਗਏ। ਹੁਣ ਉਨ੍ਹਾਂ ਬਾਹਰਲੇ ਗੇਟ ਖੋਲ੍ਹ ਦਿੱਤੇ। ਪੰਜ ਛੇ ਸਿੱਖ ਦਰਸ਼ਨੀ ਡਿਉੜੀ ਦੇ ਵਰਾਂਡੇ ਵਿਚ ਨਜ਼ਰ ਆਏ। ਉਨ੍ਹਾਂ 'ਤੇ ਗੋਲੀਆਂ ਚਲਾਈਆਂ ਗਈਆਂ। ਜੋ ਮਰਨੋਂ ਬਚ ਗਏ ਸਨ ਉਨ੍ਹਾਂ ਨੂੰ ਛਵ੍ਹੀਆਂ ਅਤੇ ਟੋਕਿਆਂ ਨਾਲ ਵੱਢ ਦਿੱਤਾ ਗਿਆ। ਇਕ ਹੋਰ ਕਮਰੇ ਵਿਚ 25 ਕੁ ਸਿੱਖ ਸਨ। ਉਹ ਵੀ ਕਤਲ ਕਰ ਦਿੱਤੇ ਗਏ। ਏਨੇ ਵਿਚ ਕੁਝ ਹੋਰ ਸਿੱਖ ਬਾਹਰ ਆ ਪਹੁੰਚੇ। ਮਹੰਤ ਦੇ ਬੰਦੇ ਕੋਠਿਆਂ 'ਤੇ ਚੜ੍ਹ ਗਏ ਤੇ ਉਨ੍ਹਾਂ ਗੋਲੀਆਂ ਚਲਾਉਣੀਆ ਸ਼ੁਰੂ ਕਰ ਦਿੱਤੀਆਂ। ਇਸ ਮੌਕੇ 'ਤੇ ਕੁਝ ਜ਼ਖ਼ਮੀ ਸਿੱਖ ਬਾਹਰ ਭੱਜਣ ਵਿਚ ਕਾਮਯਾਬ ਹੋ ਗਏ। ਦੋ ਸਿੱਖਾਂ ਨੂੰ ਪੌੜੀਆਂ ਚੜ੍ਹਦਿਆਂ ਜ਼ਖ਼ਮੀ ਕਰ ਕੇ ਕੋਠੇ ਤੋਂ ਸੁੱਟ ਕੇ ਮਾਰ ਦਿੱਤਾ ਗਿਆ। ਮਹੰਤ ਨਰੈਣ ਦਾਸ ਮੂੰਹ ਤੇ ਚਾਦਰ ਲਪੇਟੀ ਘੋੜੇ 'ਤੇ ਚੜ੍ਹਿਆ ਹੁਕਮ ਜਾਰੀ ਕਰ ਰਿਹਾ ਸੀ ਅਤੇ ਹਦਾਇਤਾਂ ਦੇ ਰਿਹਾ ਸੀ। ਉਹ ਆਖ ਰਿਹਾ ਸੀ ਕਿ ਇੱਕ ਵੀ ਸਿੱਖ ਜਿਊਂਦਾ ਨਾ ਰਹਿਣ ਦਿੱਤਾ ਜਾਵੇ। ਏਨੇ ਵਿਚ ਕੁਝ ਹੋਰ ਸਿੱਖ ਬਾਹਰੋਂ ਆਏ। ਮਹੰਤ ਨੇ ਉਨ੍ਹਾਂ ਨੂੰ ਵੀ ਕਤਲ ਕਰਨ ਦਾ ਹੁਕਮ ਦਿੱਤਾ। ਮਹੰਤ ਨੇ ਆਪ ਗੋਲੀ ਚਲਾ ਕੇ ਇਕ ਸਿੱਖ ਮਾਰ ਦਿੱਤਾ। ਉਸ ਦੇ ਬੰਦਿਆਂ ਨੇ 5 ਹੋਰ ਸਿੱਖ ਮਾਰੇ। ਇਸ ਮਗਰੋਂ ਰਾਂਝੇ ਤੇ ਕੁਝ ਸਾਧੂਆਂ ਨੇ ਬਾਹਰੋਂ ਆਏ ਨਵੇਂ ਸਿੱਖਾਂ ਵਿਚੋਂ ਬਚ ਕੇ ਭੱਜੇ ਬੰਦਿਆਂ ਦਾ ਪਿੱਛਾ ਕੀਤਾ ਤੇ ਰੇਲਵੇ ਲਾਈਨ ਕੋਲ ਤਿੰਨ ਬੰਦੇ ਕਤਲ ਕਰ ਦਿੱਤੇ, ਇਕ ਜਾਂ ਦੋ ਸਿੱਖ ਖੇਤਾਂ ਵਿਚ ਵੀ ਕਤਲ ਕੀਤੇ ਗਏ। ਇਸ ਮਗਰੋਂ ਚੌਖੰਡੀ ਦਾ ਦਰਵਾਜ਼ਾ ਤੋੜ ਕੇ ਮਹੰਤ ਨੇ ਅੰਦਰਲੇ ਸਾਰੇ ਸਿੱਖ ਕਤਲ ਕਰ ਦਿੱਤੇ, ਸਿਰਫ਼ ਇਕ 12 ਸਾਲ ਦਾ ਬੱਚਾ ਗੁਰੂ ਗ੍ਰੰਥ ਸਾਹਿਬ ਦੇ ਪੀੜ੍ਹੇ ਹੇਠਾਂ ਲੁਕਿਆ ਹੋਣ ਕਰ ਕੇ ਬਚ ਗਿਆ।

ਗੋਲੀਆਂ ਚਲਣ ਦੀ ਆਵਾਜ਼ ਸੁਣ ਕੇ ਦਲੀਪ ਸਿੰਘ ਸਾਹੋਵਾਲ, ਜੋ ਪੌਣਾ ਕਿਲੋਮੀਟਰ ਦੂਰ, ਉੱਤਮ ਸਿੰਘ ਕਾਰਖਾਨੇਦਾਰ ਦੇ ਘਰ ਬੈਠੇ ਸਨ, ਜਨਮ ਅਸਥਾਨ ਵੱਲ ਭੱਜੇ। ਉਹ ਅਤੇ ਭਾਈ ਵਰਿਆਮ ਸਿੰਘ ਗੁਰਦੁਆਰੇ ਪੁੱਜੇ ਤਾਂ ਉਸ ਵੇਲੇ ਮਹੰਤ ਬਾਹਰੋਂ ਆਏ ਨਵੇਂ ਸਿੱਖਾਂ ਨੂੰ ਕਤਲ ਕਰਨ ਦਾ ਹੁਕਮ ਦੇ ਰਿਹਾ ਸੀ। ਭਾਈ ਦਲੀਪ ਸਿੰਘ ਨੇ ਮਹੰਤ ਨੂੰ ਕਤਲੇਆਮ ਕਰਨੋਂ ਰੋਕਿਆ ਪਰ ਭਾਈ ਦਲੀਪ ਸਿੰਘ ਦੀ ਗੱਲ ਸੁਣਨ ਦੀ ਬਜਾਇ ਮਹੰਤ ਨੇ ਪਿਸਤੌਲ ਕੱਢ ਕੇ ਭਾਈ ਦਲੀਪ ਸਿੰਘ ਨੂੰ ਵੀ ਕਤਲ ਕਰ

ਦਿੱਤਾ। ਉਸ ਦੇ ਇਕ ਬੰਦੇ ਨੇ ਭਾਈ ਵਰਿਆਮ ਸਿੰਘ ਨੂੰ ਵੀ ਕਤਲ ਕਰ ਦਿੱਤਾ।

ਜਦੋਂ ਸਾਰੇ ਸਿੱਖ ਕਤਲ ਕਰ ਦਿੱਤੇ ਗਏ ਤਾਂ ਮਹੰਤ ਨੇ ਸਾਰੀਆਂ ਲਾਸ਼ਾਂ ਇਕੱਠੀਆਂ ਕਰਨ ਦਾ ਹੁਕਮ ਦਿੱਤਾ। ਮਹੰਤ ਨੇ ਚਾਰ ਲਾਸ਼ਾਂ ਨੂੰ ਛੱਡ ਕੇ ਬਾਕੀ ਸਾਰੀਆਂ ਫੂਕ ਦੇਣ ਵਾਸਤੇ ਆਖਿਆ। ਲੱਕੜਾਂ ਇਕੱਠੀਆਂ ਕਰ ਕੇ ਚੌਖੰਡੀ ਦੇ ਉੱਤਰ-ਪੱਛਮੀ ਪਾਸੇ ਢੇਰ ਲਾ ਦਿੱਤਾ ਗਿਆ। ਅੱਗ ਵਿਚ ਸੁੱਟਣ ਤੋਂ ਪਹਿਲਾਂ ਮਹੰਤ ਵੱਲੋਂ ਭਾੜੇ 'ਤੇ ਲਿਆਂਦੇ ਪਠਾਣਾਂ ਨੇ ਲਾਸ਼ਾਂ ਦੀ ਤਲਾਸ਼ੀ ਲਈ ਤੇ ਜੋ ਕੁਝ ਲੱਭਿਆ, ਆਪਣੀਆਂ ਜੇਬ੍ਹਾਂ ਵਿਚ ਪਾ ਲਿਆ। ਇਸ ਮਗਰੋਂ ਲਾਸ਼ਾਂ ਬਲਦੀ ਚਿਖਾ ਵਿਚ ਸੁੱਟ ਦਿੱਤੀਆਂ ਗਈਆ। ਇਨ੍ਹਾਂ ਵਿੱਚੋਂ ਕੁਝ ਅਜੇ ਜਿਊਂਦੇ ਵੀ ਸਨ। ਉਨ੍ਹਾਂ ਵਿੱਚੋਂ ਜਿਸ ਨੇ ਵੀ ਉੱਠਣ ਦੀ ਕੋਸ਼ਿਸ਼ ਕੀਤੀ ਉਸ ਨੂੰ ਛਵ੍ਹੀਆਂ ਤੇ ਲਾਠੀਆਂ ਮਾਰ ਕੇ ਫੇਰ ਅੱਗ ਵਿੱਚ ਸੁੱਟ ਦਿੱਤਾ ਗਿਆ। ਜੋ ਸਿੱਖ ਗੁਰਦੁਆਰੇ ਦੇ ਬਾਹਰ ਕਤਲ ਕੀਤੇ ਗਏ ਸਨ ਉਨ੍ਹਾਂ ਨੂੰ ਮਾਰ ਕੇ ਨੇੜੇ ਇਕ ਘੁਮਿਆਰ ਦੀ ਭੱਠੀ ਵਿਚ ਸੁੱਟ ਕੇ ਸਾੜ ਦਿੱਤਾ ਗਿਆ।

ਸਿੱਖਾਂ ਦੀਆਂ ਲਾਸ਼ਾਂ ਜਲਾਉਣ ਵਾਸਤੇ ਹੁਕਮ ਜਾਰੀ ਕਰਨ ਮਗਰੋਂ ਮਹੰਤ ਨੇ ਆਪ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ ਤੇ ਗੁੰਡਿਆਂ ਨੂੰ ਵੀ ਵੀ ਸ਼ਰਾਬ ਪਹੁੰਚਾਈ। ਗੁੰਡੇ ਸ਼ਰਾਬਾਂ ਪੀਂਦੇ ਰਹੇ ਅਤੇ ਲਾਸ਼ਾਂ ਇਕੱਠੀਆਂ ਕਰ ਅੱਗ ਦੇ ਢੇਰ 'ਤੇ ਸੁੱਟਦੇ ਰਹੇ।

ਦੂਜੇ ਪਾਸੇ ਗੋਲੀਆਂ ਦੀ ਆਵਾਜ਼ ਤੇ ਕਤਲੇਆਮ ਦੀ ਖ਼ਬਰ ਸੁਣ ਕੇ ਸ਼ਹਿਰ ਵਾਸੀਆਂ ਨੇ ਸਰਕਾਰ ਤੇ ਪੁਲੀਸ ਨੂੰ ਇਤਲਾਹ ਦੇਣ ਦੀ ਕਾਰਵਾਈ ਸ਼ੁਰੂ ਕੀਤੀ। ਸਵੇਰੇ ਸਵਾ ਅੱਠ ਵਜੇ ਐਨ.ਐਸ.ਸੰਧੂ, ਜੋ ਜ਼ਿਲ੍ਹਾ ਇੰਜੀਨੀਅਰ ਸੀ, ਨੇ ਇਕ ਬੰਦੇ ਨੂੰ ਘੋੜੇ 'ਤੇ ਡਿਪਟੀ ਕਮਿਸ਼ਨਰ ਵੱਲ ਭੇਜਿਆ। ਡੀ.ਸੀ. ਉਸ ਵਕਤ ਨਾਨਕਾਣਾ ਸਾਹਿਬ ਤੋਂ 19 ਕਿਲੋਮੀਟਰ ਦੂਰ ਪਿੰਡ ਮਾਂਗਟਵਾਲਾ ਵਿਚ ਬੈਠਾ ਸੀ। ਉੱਤਮ ਸਿੰਘ ਕਾਰਖ਼ਾਨੇਦਾਰ ਨੇ 9 ਵਜ ਕੇ 12 ਮਿੰਟ 'ਤੇ ਗਵਰਨਰ, ਕਮਿਸ਼ਨਰ, ਡਿਪਟੀ ਕਮਿਸ਼ਨਰ (ਡੀ.ਸੀ.), ਐਸ.ਪੀ. ਅਤੇ ਕਈ ਮਸ਼ਹੂਰ ਸਿੱਖ ਆਗੂਆਂ ਨੂੰ ਸਾਕੇ ਬਾਰੇ ਤਾਰਾਂ ਭੇਜ ਕੇ ਖ਼ਬਰ ਦਿੱਤੀ। ਮੁਕਾਮੀ ਪਟਵਾਰੀ ਤੇ ਰੇਲਵੇ ਦੇ ਸਟੇਸ਼ਨ ਮਾਸਟਰ ਨੇ ਵੀ ਵੱਖ-ਵੱਖ ਪਾਸੇ ਤਾਰਾਂ ਭੇਜ ਕੇ ਇਤਲਾਹ ਦਿੱਤੀ। ਇਨ੍ਹਾਂ ਇਤਲਾਹਾਂ ਦੇ ਬਾਵਜੂਦ ਡੀ.ਸੀ. ਚਾਰ ਘੰਟੇ ਮਗਰੋਂ ਸਾਢੇ ਬਾਰ੍ਹਾਂ ਵਜੇ ਨਾਨਕਾਣਾ ਸਾਹਿਬ ਪਹੁੰਚਿਆ। ਉੱਥੇ ਆ ਕੇ ਉਹ **ਡੇਢ-ਦੋ ਸੌ ਦੇ ਕਰੀਬ ਸਿੱਖਾਂ ਦੇ ਕਾਤਲ ਮਹੰਤ ਨਰੈਣ ਦਾਸ ਨੂੰ ਨਾਲ ਲੈ ਕੇ** ਗੁਰਦੁਆਰੇ ਦੇ ਅੰਦਰ ਗਿਆ। ਇਸ ਵੇਲੇ ਲਾਸ਼ਾਂ ਜਲ ਰਹੀਆਂ ਸਨ ਪਰ ਡੀ.ਸੀ. ਨੇ ਉਨ੍ਹਾਂ ਨੂੰ ਸਾੜਨ ਤੋਂ ਵੀ ਨਾ ਰੋਕਿਆ। ਪੰਜ ਛੇ ਘੰਟੇ ਮਗਰੋਂ ਤਕਰੀਬਨ 2 ਵਜੇ ਦੁਪਹਿਰੇ ਇਕ ਸਬ ਇੰਸਪੈਕਟਰ ਨੇ ਅੱਗ ਬੁਝਾਈ।

## ਨਾਨਕਾਣਾ ਸਾਹਿਬ ਵਿਚ ਸ਼ਹੀਦ ਹੋਣ ਵਾਲਿਆਂ ਦੇ ਨਾਂ

ਨਾਨਕਾਣਾ ਸਾਹਿਬ ਵਿਚ ਸ਼ਹੀਦ ਹੋਣ ਵਾਲੇ ਸਿੱਖਾਂ ਦੀ ਸਹੀ ਗਿਣਤੀ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ਪਰ ਪੜਤਾਲ ਕਰਨ ਵਾਲੇ ਚਰਨ ਸਿੰਘ ਇੰਸਪੈਕਟਰ ਨੇ ਸ਼ਹੀਦਾਂ ਦੀ ਗਿਣਤੀ 156 ਦੱਸੀ ਸੀ। ਇਨ੍ਹਾਂ ਵਿਚੋਂ ਵੀ ਸਿਰਫ਼ 86 ਨਾਂਵਾਂ ਦੀ

ਤਸਦੀਕ ਹੋ ਸਕੀ ਸੀ:

*ਧਾਰੋਵਾਲੀ ਪਿੰਡ, ਸ਼ੇਖ਼ੂਪੁਰਾ: ਲਛਮਣ ਸਿੰਘ, ਈਸ਼ਰ ਸਿੰਘ, ਮੰਗਲ ਸਿੰਘ ਕਿਰਪਾਨ ਬਹਾਦਰ, ਆਤਮਾ ਸਿੰਘ, ਸੁੰਦਰ ਸਿੰਘ, ਈਸ਼ਰ ਸਿੰਘ ਦੂਜਾ।*

*ਕੋਟਲਾ ਸੰਤ ਸਿੰਘ: ਚਰਨ ਸਿੰਘ।*

*ਬੁਰਜ ਚੱਕ ਨੰਬਰ 55, ਲਾਇਲਪੁਰ: ਨਰਾਇਣ ਸਿੰਘ, ਦਿਆਲ ਸਿੰਘ, ਕਿਸ਼ਨ ਸਿੰਘ।*

*ਬੰਡਾਲਾ ਚੱਕ ਨੰਬਰ 64, ਲਾਇਲਪੁਰ: ਹਜ਼ਾਰਾ ਸਿੰਘ, ਵਰਿਆਮ ਸਿੰਘ, ਚੇਤ ਸਿੰਘ, ਉਜਾਗਰ ਸਿੰਘ।*

*ਬੰਡਾਲਾ ਚੱਕ ਨੰਬਰ 17, ਲਾਇਲਪੁਰ: ਸੰਮਾ ਸਿੰਘ, ਬਾਰਾ ਸਿੰਘ, ਇੱਛਰ ਸਿੰਘ, ਧਰਮ ਸਿੰਘ।*

*ਨਜ਼ਾਮਪੁਰ ਦੇਵਾ ਸਿੰਘ, ਸ਼ੇਖ਼ੂਪੁਰਾ: ਟਹਿਲ ਸਿੰਘ, ਸੁਰੈਣ ਸਿੰਘ, ਬੱਗਾ ਸਿੰਘ, ਹਰਨਾਮ ਸਿੰਘ, ਦਲ ਸਿੰਘ, ਕੇਸਰ ਸਿੰਘ, ਭਗਵਾਨ ਸਿੰਘ, ਜਵਾਲਾ ਸਿੰਘ, ਖ਼ੁਸ਼ਹਾਲ ਸਿੰਘ, ਜਵੰਦ ਸਿੰਘ, ਪੰਜਾਬ ਸਿੰਘ, ਨਰੈਣ ਸਿੰਘ, ਰਾਮ ਸਿੰਘ, ਸੁੰਦਰ ਸਿੰਘ, ਤਾਰਾ ਸਿੰਘ।*

*ਨਜ਼ਾਮਪੁਰ ਮੂਲਾ ਸਿੰਘ, ਸ਼ੇਖ਼ੂਪੁਰਾ: ਸੇਵਾ ਸਿੰਘ, ਬੂੜ ਸਿੰਘ, ਸੁਰੈਣ ਸਿੰਘ।*

*ਨਜ਼ਾਮਪੁਰ ਚੇਲੇ ਵਾਲੇ, ਸ਼ੇਖ਼ੂਪੁਰਾ: ਗੱਜਰ ਸਿੰਘ, ਚੰਦਾ ਸਿੰਘ, ਗੰਗਾ ਸਿੰਘ, ਵਰਿਆਮ ਸਿੰਘ।*

*ਬਹੜ ਚੱਕ ਨੰਬਰ 18, ਸ਼ੇਖ਼ੂਪੁਰਾ: ਈਸ਼ਰ ਸਿੰਘ, ਗੁਪਾਲ ਸਿੰਘ, ਮੱਤਾ ਸਿੰਘ।*

*ਚੱਕ ਨੰਬਰ 10 ਥੋਥੀਆਂ, ਸ਼ੇਖ਼ੂਪੁਰਾ: ਨੰਦ ਸਿੰਘ, ਹਰੀ ਸਿੰਘ, ਅਰੂੜ ਸਿੰਘ, ਤੇਜਾ ਸਿੰਘ।*

*ਫ਼ਤਹਿਗੜ੍ਹ ਸੁਕਰਚੱਕੀਆਂ, ਅੰਮ੍ਰਿਤਸਰ: ਸੰਤਾ ਸਿੰਘ।*

*ਬਹੜ ਚੱਕ ਨੰਬਰ 18 ਸ਼ੇਖ਼ੂਪੁਰਾ: ਈਸ਼ਰ ਸਿੰਘ, ਗੁਪਾਲ ਸਿੰਘ, ਮੱਤਾ ਸਿੰਘ।*

*ਚੱਕ ਨੰਬਰ 10 ਥੋਥੀਆਂ, ਸ਼ੇਖ਼ੂਪੁਰਾ: ਨੰਦ ਸਿੰਘ, ਹਰੀ ਸਿੰਘ, ਅਰੂੜ ਸਿੰਘ, ਤੇਜਾ ਸਿੰਘ।*

*ਕਰਤਾਰਪੁਰ, ਜਲੰਧਰ: ਬੇਲਾ ਸਿੰਘ।*

*ਵੱਲਾ, ਅੰਮ੍ਰਿਤਸਰ: ਮੂਲਾ ਸਿੰਘ।*

*ਡੱਲਾ ਨੰਗਲ 83, ਸ਼ੇਖ਼ੂਪੁਰਾ: ਲਛਮਣ ਸਿੰਘ।*

*ਸ਼ਾਹਕੋਟ, ਸ਼ੇਖ਼ੂਪੁਰਾ: ਸੰਤਾ ਸਿੰਘ, ਹਰਨਾਮ ਸਿੰਘ, ਗੁਰਬਖ਼ਸ਼ ਸਿੰਘ, ਇੰਦਰ ਸਿੰਘ, ਗੁਲਾਬ ਸਿੰਘ।*

*ਜਰਗ ਪਿੰਡ, ਪਟਿਆਲਾ: ਕੇਹਰ ਸਿੰਘ, ਦਰਬਾਰਾ ਸਿੰਘ।*

*ਭਸੀਣ, ਲਾਹੌਰ: ਗੰਡਾ ਸਿੰਘ।*

*ਡੱਲਾ ਚੰਦ ਸਿੰਘ ਚੱਕ ਨੰਬਰ 85, ਸ਼ੇਖ਼ੂਪੁਰਾ: ਬਚਿੰਤ ਸਿੰਘ।*

*ਵਾਨੋਟਿਆਂ ਵਾਲੀ ਚੱਕ ਨੰਬਰ 3, ਸ਼ੇਖ਼ੂਪੁਰਾ: ਕੇਸਰ ਸਿੰਘ, ਸੋਹਣ ਸਿੰਘ, ਵਰਿਆਮ ਸਿੰਘ, ਹੱਰਾ ਸਿੰਘ।*

*ਧਨੂਆਣਾ ਚੱਕ ਨੰਬਰ 91, ਲਾਇਲਪੁਰ: ਸੁੰਦਰ ਸਿੰਘ, ਸੋਹਣ ਸਿੰਘ, ਹੁਕਮ ਸਿੰਘ, ਵਰਿਆਮ ਸਿੰਘ, ਦੀਵਾਨ ਸਿੰਘ, ਇੰਦਰ ਸਿੰਘ, ਦਸੌਂਧਾ ਸਿੰਘ, ਹਰੀ ਸਿੰਘ, ਢੇਰਾ ਸਿੰਘ।*

*ਮਾਣਕ ਘੁੰਮਣ, ਜਲੰਧਰ, ਠਾਕੁਰ ਸਿੰਘ।*

*ਫਰਾਲਾ ਚੱਕ ਨੰਬਰ 258, ਲਾਇਲਪੁਰ: ਬਚਿੰਤ ਸਿੰਘ, ਕਨ੍ਹਈਆ ਸਿੰਘ।*

*ਸਿਹਾੜ, ਹੁਸ਼ਿਆਰਪੁਰ: ਬੰਤਾ ਸਿੰਘ।*

*ਕਰਤਾਰਪੁਰ, ਸਿਆਲਕੋਟ: ਬੁੱਧ ਸਿੰਘ।*

*ਸਾਹੋਵਾਲ ਚੱਕ ਨੰਬਰ 1, ਲਾਇਲਪੁਰ: ਦਲੀਪ ਸਿੰਘ।*

*ਟਿੱਬੀ ਜੈ ਸਿੰਘ, ਮਿੰਟਗੁਮਰੀ: ਵਰਿਆਮ ਸਿੰਘ।*

*ਲਹੁਕੇ ਚੱਕ ਨੰਬਰ 75, ਲਾਇਲਪੁਰ: ਨਾਰਾਇਣ ਸਿੰਘ, ਕਰਮ ਸਿੰਘ, ਮਹਿੰਗਾ ਸਿੰਘ।*

*ਲਾਇਲਪੁਰ ਸ਼ਹਿਰ: ਜੀਵਨ ਸਿੰਘ ਪਰਉਪਕਾਰੀ।*

*ਡਿੰਗਾ, ਗੁਜਰਾਤ: ਚਰਨ ਸਿੰਘ।*

*ਸ਼ਾਹਬਾਜ਼ਪੁਰ, ਅੰਮ੍ਰਿਤਸਰ: ਜਗਤ ਸਿੰਘ।*

20 ਫ਼ਰਵਰੀ ਸਵੇਰੇ ਕਰਤਾਰ ਸਿੰਘ ਝੱਬਰ ਜਥੇ ਸਮੇਤ ਚੰਦਰਕੋਟ ਤੋਂ ਵਾਪਿਸ ਖਰਾ ਸੌਦਾ ਜਾ ਚੁੱਕਾ ਸੀ। ਸਾਕੇ ਵਾਲੇ ਦਿਨ 11 ਵਜੇ ਉਹ ਗੁਰਦੁਆਰੇ ਖਰਾ ਸੌਦਾ ਵਿਚ ਬੈਠਾ ਹੋਇਆ ਸੀ ਤਾਂ ਉਨ੍ਹਾਂ ਨੂੰ ਉੱਤਮ ਸਿੰਘ ਨਾਨਕਾਣਾ ਸਾਹਿਬ ਵਾਲਿਆਂ ਦੀ ਤਾਰ ਮਿਲੀ। ਉਨ੍ਹਾਂ ਨੇ ਉਸੇ ਵੇਲੇ ਹਾਜ਼ਰ ਸਿੰਘਾਂ ਵਿਚੋਂ 40 ਸਿੰਘ ਪਿੰਡਾਂ ਵੱਲ ਟੋਰ ਦਿੱਤੇ ਤੇ ਬਾਕੀ 50 ਸਿੰਘ ਲੈ ਕੇ ਚੰਦਰਕੋਟ ਵੱਲ ਚਲ ਪਏ। ਸ਼ਾਮ ਤਕ ਉੱਥੇ ਇਕ ਹਜ਼ਾਰ ਤੋਂ ਵੱਧ ਸਿੱਖ ਪਹੁੰਚ ਚੁੱਕੇ ਸਨ। ਚੰਦਰਕੋਟ ਦੇ ਪੁਲ ਕੋਲ ਉਨ੍ਹਾਂ ਨੂੰ ਮਹੰਤ ਦਾ ਚੇਲਾ ਦੇਵਾ ਦਾਸ ਤਿੰਨ ਬੰਦਿਆਂ ਸਮੇਤ ਮੋਟਰ 'ਚ ਭੱਜਾ ਜਾਂਦਾ ਦਿੱਸਿਆ। ਉਨ੍ਹਾਂ ਨੇ ਉਸ ਨੂੰ ਉੱਥੇ ਰੋਕ ਕੇ ਕਾਬੂ ਕਰ ਲਿਆ। ਅੱਗੇ ਜਾ ਕੇ ਉਨ੍ਹਾਂ ਨੇ ਮਹੰਤ ਦਾ ਇਕ ਹੋਰ ਬੰਦਾ ਸੰਤਾ ਸਿੰਹ ਵੀ ਨੱਸਣ ਦੀ ਕੋਸ਼ਿਸ਼ ਕਰਦਾ ਫੜ ਲਿਆ। ਖਿਮਵਾਲਾ ਪਿੰਡ ਵਿਚ ਇਕ ਮੁਸਲਮਾਨ ਕਾਤਿਲ ਨੂੰ 72 ਕਾਰਤੂਸਾਂ ਸਣੇ ਕਾਬੂ ਕੀਤਾ ਗਿਆ। ਇੱਥੇ ਝੱਬਰ ਨੂੰ ਡੀ.ਸੀ. ਦੀ ਲਿਖਤੀ ਚਿੱਠੀ ਮਿਲੀ ਜਿਸ ਵਿਚ ਉਨ੍ਹਾਂ ਨੂੰ ਨਾਨਕਾਣੇ ਵੱਲ ਨਾ ਜਾਣ ਦਾ ਹੁਕਮ ਜਾਰੀ ਕੀਤਾ ਹੋਇਆ ਸੀ ਪਰ ਸਿੱਖਾਂ ਨੂੰ ਇਸ ਹੁਕਮ ਦੀ ਪ੍ਰਵਾਹ ਕੀਤੇ ਬਿਨਾਂ ਚਲਣਾ ਜਾਰੀ ਰੱਖਿਆ। ਨਾਨਕਾਣਾ ਸਾਹਿਬ ਦੇ ਬਾਹਰ ਉਨ੍ਹਾਂ ਨੂੰ ਸ:ਬ: ਮਹਿਤਾਬ ਸਿੰਘ ਘੋੜੇ 'ਤੇ ਆ ਕੇ ਮਿਲੇ ਤੇ ਦਸਿਆ ਕਿ ਫ਼ੌਜ ਨੇ ਗੁਰਦੁਆਰੇ ਨੂੰ ਘੇਰੇ ਵਿਚ ਲਿਆ ਹੋਇਆ ਹੈ ਤੇ ਉੱਥੇ ਨਹੀਂ ਜਾਣਾ ਚਾਹੀਦਾ। ਝੱਬਰ ਨੇ ਕਿਹਾ ਕਿ ਅਸੀਂ ਗੁਰਦੁਆਰੇ ਜ਼ਰੂਰ ਜਾਵਾਂਗੇ। ਉਨ੍ਹਾਂ ਕਿਹਾ ਕਿ ਤੁਸੀਂ ਕਮਿਸ਼ਨਰ ਨਾਲ ਗੱਲ ਕਰ ਲਓ, ਅਸੀਂ ਓਨਾ ਚਿਰ ਰੁੱਕ ਜਾਂਦੇ ਹਾਂ। ਇਸ 'ਤੇ ਸ:ਬ: ਮਹਿਤਾਬ ਸਿੰਘ ਵਾਪਿਸ ਚਲੇ ਗਏ ਤੇ ਕਮਿਸ਼ਨਰ ਨੂੰ ਸਮਝਾਇਆ ਕਿ ਸਿੱਖਾਂ ਦਾ ਹੜ੍ਹ ਆ ਜਾਣ ਮਗਰੋਂ ਹਾਲਾਤ ਕੰਟਰੋਲ ਹੇਠ ਨਹੀਂ ਆ ਸਕਣਗੇ, ਇਸ ਕਰ ਕੇ ਗੁਰਦੁਆਰੇ ਦਾ ਕੰਟਰੋਲ ਸ਼੍ਰੋਮਣੀ ਕਮੇਟੀ ਨੂੰ ਦੇਣਾ ਠੀਕ ਰਹੇਗਾ। ਕੁਝ ਹੀ ਚਿਰ ਵਿਚ ਝੱਬਰ ਦਾ ਜਥਾ ਨਾਨਕਾਣਾ ਪਹੁੰਚ ਗਿਆ। ਫ਼ੌਜ ਨੇ ਉਨ੍ਹਾਂ ਨੂੰ ਡਰਾ ਧਮਕਾ ਕੇ ਰੋਕਣ ਦੀ ਕੋਸ਼ਿਸ਼ ਕੀਤੀ ਪਰ ਏਨੀਆਂ ਸ਼ਹੀਦੀਆਂ ਮਗਰੋਂ ਮੌਤ ਦਾ ਡਰ ਕਿਸੇ ਸਿੱਖ ਨੂੰ ਰੋਕ ਨਹੀਂ ਸਕਦਾ ਸੀ। ਫ਼ੌਜ ਵੀ ਹਰਗਿਜ਼ ਗੋਲੀ ਚਲਾਉਣ ਜਾਂ ਕਿਸੇ ਹੋਰ ਐਕਸ਼ਨ ਲੈਣ ਦਾ ਖ਼ਤਰਾ ਮੁੱਲ ਲੈਣ ਵਾਸਤੇ ਤਿਆਰ ਨਹੀਂ ਸੀ (*ਅਕਾਲੀ ਮੋਰਚੇ ਤੇ ਝੱਬਰ*, ਸਫ਼ੇ 101,109,111,112)।

## ਕਤਲੇਆਮ ਤੋਂ ਮਗਰੋਂ ਦੇ ਹਾਲਾਤ

ਸਿੱਖਾਂ ਦੇ ਰੋਹ ਤੋਂ ਡਰਦਿਆਂ ਸਰਕਾਰ ਨੇ ਨਾਨਕਾਣਾ ਸਾਹਿਬ ਦੇ 35 ਕਿਲੋਮੀਟਰ ਦੇ ਏਰੀਏ ਤਕ ਬੱਸਾਂ ਤੇ ਗੱਡੀਆਂ ਦੀ ਆਵਾਜਾਈ ਰੋਕ ਦਿੱਤੀ ਤੇ ਨਾਕਾਬੰਦੀ ਸ਼ੁਰੂ ਕਰ ਦਿੱਤੀ ਤਾਂ ਜੋ ਕੋਈ ਵੀ ਬੰਦਾ ਨਾਨਕਾਣਾ ਸਾਹਿਬ ਨਾ ਪਹੁੰਚ ਸਕੇ। ਉਧਰੋਂ ਕਮਿਸ਼ਨਰ ਤੇ ਡੀ.ਆਈ.ਜੀ. ਸਪੈਸ਼ਲ ਗੱਡੀ ਲੈ ਕੇ ਰਾਤ ਸਵਾ ਨੌਂ ਵਜੇ

ਨਾਨਕਾਣਾ ਸਾਹਿਬ ਪਹੁੰਚੇ। ਉਨ੍ਹਾਂ ਨਾਲ 100 ਅੰਗਰੇਜ਼ ਤੇ 100 ਭਾਰਤੀ ਫ਼ੌਜੀ ਵੀ ਸਨ। ਉਸ ਨੇ ਆ ਕੇ ਮਹੰਤ, ਉਸ ਦੇ ਦੋ ਸਾਥੀ ਤੇ 26 ਪਠਾਣ ਗ੍ਰਿਫ਼ਤਾਰ ਕਰ ਕੇ ਲਾਹੌਰ ਭੇਜ ਦਿੱਤੇ। ਇਸ ਵੇਲੇ ਤਕ ਸਾਰੇ ਪਾਸੇ ਸਿੱਖਾਂ ਨੂੰ ਇਤਲਾਹ ਪਹੁੰਚ ਚੁੱਕੀ ਸੀ। ਹਜ਼ਾਰਾਂ ਸਿੱਖਾਂ ਨੇ ਨਾਨਕਾਣਾ ਸਾਹਿਬ ਵੱਲ ਚਾਲੇ ਪਾ ਦਿੱਤੇ ਸਨ।

ਸਰਕਾਰ ਨੇ ਸਾਕੇ ਬਾਰੇ ਬੇਹੱਦ ਝੂਠ ਬੋਲਿਆ। ਸਰਕਾਰ ਨੇ ਪਹਿਲਾਂ 20 ਸਿੱਖਾਂ ਦੇ ਮਰਨ ਦੀ ਖ਼ਬਰ ਦਿੱਤੀ **(ਵੇਖੋ: 22 ਫ਼ਰਵਰੀ 1921 ਦੀ ਅਖ਼ਬਾਰ ਖਾਲਸਾ ਐਡਵੋਕੇਟ ਦੇ ਪਹਿਲੇ ਸਫ਼ੇ ਦੀ ਫ਼ੋਟੋ)**। ਫਿਰ ਸਰਕਾਰ ਨੇ 67 ਤੇ ਅਖ਼ੀਰ 130 ਸਿੱਖਾਂ ਦਾ ਕਤਲ ਮੰਨ ਲਿਆ। ਇੰਸਪੈਕਟਰ ਚਰਨ ਸਿੰਘ ਨੇ 156 ਸਿੱਖਾਂ ਦੇ ਕਤਲ ਹੋਣ ਦੀ ਰਿਪੋਰਟ ਜਾਰੀ ਕੀਤੀ ਸੀ। ਇਕ ਰਿਪੋਰਟ ਮੁਤਾਬਿਕ 168 ਸਿੱਖ ਸ਼ਹੀਦ ਹੋਏ। ਹਿੰਦੂ ਪ੍ਰੈਸ ਦਾ ਵਤੀਰਾ ਬੜਾ ਘਟੀਆ ਸੀ। ਉਨ੍ਹਾਂ ਨੇ ਇਸ ਕਤਲੇਆਮ ਨੂੰ ਸਿੱਖਾਂ ਦਾ ''ਆਪਸੀ ਫਸਾਦ'' ਤੇ ਆਪਣੀ ''ਝਗੜਾ'', ਦਾ ਨਾਂ ਦਿੱਤਾ। ਹੋਰ ਤਾਂ ਹੋਰ ਗਾਂਧੀ ਦਾ ਪਹਿਲਾ ਬਿਆਨ ਵੀ ਇਹੋ ਜਿਹਾ ਹੀ ਸੀ।

ਸਿੱਖ ਆਗੂਆਂ ਵਿਚੋਂ 6 ਆਗੂ 20 ਤਾਰੀਖ਼ ਰਾਤ ਨੂੰ ਹੀ ਕਮਿਸ਼ਨਰ ਦੇ ਨਾਲ ਹੀ ਨਾਨਕਾਣਾ ਸਾਹਿਬ ਪਹੁੰਚੇ ਸਨ। 9 ਹੋਰ ਸਿੱਖ ਆਗੂ ਮੋਟਰ ਰਾਹੀਂ 21 ਤਾਰੀਖ਼ ਦੀ ਸਵੇਰ ਨੂੰ ਨਾਨਕਾਣਾ ਸਾਹਿਬ ਪਹੁੰਚੇ। ਇਨ੍ਹਾਂ ਵਿਚ ਹਰਬੰਸ ਸਿੰਘ ਅਟਾਰੀ, ਸੁੰਦਰ ਸਿੰਘ ਰਾਮਗੜ੍ਹੀਆ, ਮਾਸਟਰ ਤਾਰਾ ਸਿੰਘ, ਤੇਜਾ ਸਿੰਘ ਸਮੁੰਦਰੀ, ਕੇਹਰ ਸਿੰਘ ਪੱਟੀ ਤੇ ਪ੍ਰੋ: ਜੋਧ ਸਿੰਘ ਸ਼ਾਮਿਲ ਸਨ।

21 ਫ਼ਰਵਰੀ ਨੂੰ ਸਵੇਰੇ 8 ਵਜੇ ਗੁਰਦੁਆਰੇ ਦਾ ਦਰਵਾਜ਼ਾ ਖੋਲ੍ਹਿਆ ਗਿਆ। ਅੰਦਰ ਗੋਲੀਆਂ ਦੇ ਕਾਰਤੂਸ, ਪੱਥਰ, ਖ਼ੂਨ, ਲਾਸ਼ਾਂ ਦੇ ਟੁਕੜੇ ਤੇ ਅੱਧ ਸੜੀਆਂ ਲਾਸ਼ਾਂ ਦੀ ਬੋਅ ਆ ਰਹੀ ਸੀ। ਪੁਲੀਸ ਨੇ ਪੌਣੇ ਤਿੰਨ ਸੌ ਤੋਂ ਵੱਧ ਕਾਰਤੂਸਾਂ ਦੇ ਖੋਲ ਬਰਾਮਦ ਕੀਤੇ। ਛੱਤਾਂ ਉਤੇ ਰੋੜਿਆਂ ਦੇ ਪੱਥਰਾਂ ਦੇ 24 ਵੱਡੇ ਢੇਰ ਅਜੇ ਵੀ ਪਏ ਹੋਏ ਸਨ।

21 ਫ਼ਰਵਰੀ ਦੁਪਹਿਰ ਤਕ ਬਹੁਤ ਸਾਰੇ ਸਿੱਖ ਖੇਤਾਂ ਰਾਹੀਂ ਨਾਨਕਾਣਾ ਸਾਹਿਬ 'ਚ ਪਹੁੰਚ ਚੁੱਕੇ ਸਨ। ਸ਼ਾਮ ਤਕ ਹਜ਼ਾਰਾਂ ਸਿੰਘ ਨਾਨਕਾਣਾ ਸਾਹਿਬ 'ਚ ਇਕੱਠੇ ਹੋ ਚੁੱਕੇ ਸਨ। ਸਿੱਖ ਗੁਰਦੁਆਰੇ 'ਚ ਦਾਖ਼ਲ ਹੋਣਾ ਚਾਹੁੰਦੇ ਸਨ ਪਰ ਫ਼ੌਜ ਨੇ ਰਾਹ ਡੱਕਿਆ ਹੋਇਆ ਸੀ। ਅਜਿਹਾ ਜਾਪਦਾ ਸੀ ਕਿ ਸੀ ਕਿ ਸਿੱਖਾਂ ਨੂੰ ਬਹੁਤੀ ਦੇਰ ਰੋਕਿਆ ਨਹੀਂ ਜਾ ਸਕਦਾ ਸੀ। ਅਖ਼ੀਰ ਮੌਕੇ ਦੀ ਨਜ਼ਾਕਤ ਨੂੰ ਮਹਿਸੂਸ ਕਰਦਿਆਂ ਸਰਕਾਰ ਨੇ ਇਕ ਸੱਤ-ਮੈਂਬਰੀ ਸਿੱਖ ਕਮੇਟੀ ਨੂੰ ਗੁਰਦੁਆਰੇ ਦੀਆਂ ਚਾਬੀਆਂ ਸੌਂਪ ਦਿੱਤੀਆਂ। ਇਨ੍ਹਾਂ ਨੂੰ ਹੋਰ ਮੈਂਬਰ ਕੋਆਪਟ ਕਰਨ ਦੀ ਇਜਾਜ਼ਤ ਦੇ ਦਿੱਤੀ ਗਈ। ਇਸ ਮਗਰੋਂ ਸਿੱਖ ਗੁਰਦੁਆਰੇ ਵਿਚ ਦਾਖ਼ਲ ਹੋਏ ਤੇ ਅਕਾਲੀ ਆਗੂਆਂ ਦੀ ਅਰਜ਼ ਮੰਨਦਿਆਂ ਸ਼ਹੀਦਾਂ ਦੇ ਦਰਸ਼ਨ ਕਰਨ ਅਤੇ ਮੱਥਾ ਟੇਕਣ ਮਗਰੋਂ ਛੇਤੀ-ਛੇਤੀ ਬਾਹਰ ਨਿਕਲਦੇ ਗਏ। ਅਗਲੇ ਦਿਨ ਹਜ਼ਾਰਾਂ ਸਿੱਖਾਂ ਨੇ ਨਾਨਕਾਣੇ ਸਾਹਿਬ ਜਾਣਾ ਸ਼ੁਰੂ ਕਰ ਦਿੱਤਾ।

ਮਹੰਤ ਦੇ ਕਤਲੇਆਮ ਨੇ ਏਨੀ ਦਹਿਸ਼ਤ ਫੈਲਾ ਦਿੱਤੀ ਸੀ ਕਿ ਨਗਰ ਵਾਸੀ ਘਰ ਛੱਡ ਕੇ ਦੌੜ ਗਏ ਸਨ। ਉਨ੍ਹਾਂ ਪਿੱਛੋਂ ਕਈ ਡੰਗਰ ਭੁੱਖ ਤੇ ਪਿਆਸ ਨਾਲ ਮਰ ਗਏ।

VOL XIX { THE KHALSA ADVOCATE { No. [illegible]
EXTRA ORDINARY--FEBRUARY 22 1921

# Nankana Sahib Tragedy

## Horrible Masscre of Pilgrims by Mahant Narain Das and party

## Sikhs fired, butchered, and burnt alive.

## *195 Sikhs Killed*

## Alleged Widespread Conspiracy of Bedies and others

## *Troops Guarding Shrines*

The horrib'e news of the cold-blooded massacre of the Sikh pilgrims to Nankana Sahib by Mahant Narain Das and his followers has plunged the whole nation into grief and pain. It is said the party of the pilgrims massacred was proceeding to Chak No 96 where a Diwan was arranged to be held and enroute came to pay their respects to the shrine. They were, it is said, entrusted with Langar arrangements of the Diwan and were canvassing for necessary articles. They were surreptitiously taken in and massacred. Fire arms, Chhavis and Gandasas and Kerosene Oil are alleged to have been freely used. As would appear from the telegram below the Sikhs were hunted out from all quarters and were put to death. It is wonderful indeed that the Sikhs did not raise a finger in self defence even. Sardar Sunder Singh Ramgarhia, Sardār Harbans Singh, S. Didar Singh, B. Teja Singh Bhutchar, Bawa Harkishen Singh M A. Dr. Balwant Singh and others from Amritsar and Bhai Amar Singh of Loyal Gazette and S. Mehtab Singh M L C., from Lahore are on the spot. All Traffic by rail to Nanakana Sahib within a radius of 20 miles is alleged to be stopped. The Telegram runs thus :—

Horrible Massacre, number variously estimated, number of half burnt bodies and corps still lying, no sikh found [illegible] anywhere, burning continued from 7. 30 morning till 4 50 evening. Mahant Naraindas, his two Chief Assistants and 26 Pathans so far arrested and taken to Lahore by Special Train. Nankana sahib sikhs estimate victims one hundred ninety five, another five wounded in Hospital. Magistrate (has) taken possession of Janamasthan, Widspread conspiracy of Bedies and others alleged, all going well, authorities up to now sympathetic, matter very serious, issue Bulletins, troops guarding shrine.

In the face of above facts wired by Sardar Amar Singh, Editor of the [illegible] *Gazette*, who went with Mr. King to Nankana Sahib on 20th and had made enquiries on the spot, we are surprised to read the official list of casualties there which is stated only 20 killed. The various Telegrams that have so far been recieved from private sources estimate the lowest figure of casualties at 120. "An eye witness" in the *Vakil* of date gives a gruesome picture of how the men were quartered into pieces, burnt alive thrust into Potters Kilns and in other ways tortured to death. This version places the figures of killed at 123. Some of the Telegrams state the numbers of at 156. But all of them are unanimous on the main point that the victims more pilgrims. Our own opinion about the official attempt at giving the lowest fig of casualties is that if it is not due to some telegraphic inexactness it may be due official anxiety to minimise the gravity and the seriousness of the situation creat such a horrible and wholesale massacre of the Sikhs, the responsibility for lack of to anticipate which and make adequate arrangements to meet it ultimately [illegible] foresigh the local authorities. Any way the meloncholy event has sent into the heart of every Sikh, male or female, old or young, adult or child that surging wave of indignation against the dastardly conduct of Mahant Narain Das and the supporters of his cause which can be suppressed or regulated and controlled by no outward power or force except that of their own inner soul [illegible]rce of which, as the recent events have established, there is an immeasurable store house in [illegible]ir hearts. The good Khalsas are on their trial and should therefore maintain the [illegible]ilibrium of their minds at this critical hour, and should acquit themselves in a brave generous [illegible]hich has been the proud characteristi[illegible] Sikhs. In confined sel[illegible] [illegible]ll regulated energy lie[illegible] the full [illegible]

Printed by Bhai Sucha Singh at the Coronation Printing Works, Amritsar.

ਸਿੱਖਾਂ ਨੇ ਮਰੇ ਡੰਗਰਾਂ ਨੂੰ ਛੱਪੜ ਕੰਢੇ ਇਕੱਠਾ ਕੀਤਾ ਅਤੇ ਘਰ ਛੱਡ ਕੇ ਭੱਜ ਗਏ ਸ਼ਹਿਰੀਆਂ ਦੇ ਘਰਾਂ ਦੀ ਰਾਖੀ ਦਾ ਇੰਤਜ਼ਾਮ ਕੀਤਾ। ਸਿੱਖਾਂ ਨੇ ਸਾਰੇ ਪਾਸੇ ਢੰਡੋਰਾ ਪਿਟਵਾਇਆ ਤੇ ਲੋਕਾਂ ਨੂੰ ਆਪਣੇ ਘਰਾਂ ਨੂੰ ਵਾਪਿਸ ਮੁੜਨ ਵਾਸਤੇ ਪੈਗ਼ਾਮ ਭੇਜੇ।

22 ਫ਼ਰਵਰੀ ਨੂੰ ਗਵਰਨਰ ਮੈਕਲੇਗਨ, ਵਜ਼ੀਰਾਂ ਤੇ ਐਗਜ਼ੈਕਟਿਵ ਕੌਂਸਲ ਦੇ ਮੈਂਬਰਾਂ ਨੂੰ ਲੈ ਕੇ ਨਾਨਕਾਣੇ ਪੁੱਜਾ। ਉਸ ਨੇ ਸਾਕਾ ਵੇਖ ਕੇ ਸਿੱਖਾਂ ਨਾਲ ਹਮਦਰਦੀ ਦਾ ਇਜ਼ਹਾਰ ਕੀਤਾ ਅਤੇ ਵਾਅਦਾ ਕੀਤਾ ਕਿ ਮੁਜਰਿਮਾਂ ਨੂੰ ਬਖ਼ਸ਼ਿਆ ਨਹੀਂ ਜਾਵੇਗਾ। 23 ਫ਼ਰਵਰੀ ਦੀ ਸ਼ਾਮ ਨੂੰ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ। ਸਸਕਾਰ ਵੇਲੇ ਹਜ਼ਾਰਾਂ ਸਿੱਖ ਸੰਗਤਾਂ ਹਾਜ਼ਿਰ ਸਨ। ਸਾਰੇ ਸ਼ਹੀਦ ਸਿੱਖਾਂ ਦਾ ਸਸਕਾਰ ਇਕੋ ਜਗਹ ਇਕੱਠਾ ਹੀ ਕੀਤਾ ਗਿਆ।

ਨਾਨਕਾਣਾ ਸਾਹਿਬ ’ਚ ਪਾਪੀ ਮਹੰਤਾਂ ਨੇ ਬੇਹੱਦ ਗੁਨਾਹ ਕੀਤੇ ਸਨ। ਲੋਕ ਕਹਿ ਰਹੇ ਸਨ ਕਿ ਸ਼ਹੀਦਾਂ ਨੇ ਆਪਣੇ ਖ਼ੂਨ ਨਾਲ ਨਾਨਕਾਣਾ ਸਾਹਿਬ ’ਚ ਕੀਤੇ ਪਾਪ ਧੋਅ ਦਿੱਤੇ ਹਨ। ਨਾਨਕਾਣਾ ਸਾਹਿਬ ’ਚ ਇਨ੍ਹਾਂ ਸ਼ਹੀਦਾਂ ਨੇ ਆਪਣੀਆਂ ਕੁਰਬਾਨੀਆਂ ਨਾਲ ਦਰਜਨਾਂ ਸਿੱਖ ਆਗੂਆਂ ਦੀਆਂ ਜਾਨਾਂ ਬਚਾਈਆਂ। ਜੇ ਕਰ ਇਹ ਜਥਾ 20 ਫ਼ਰਵਰੀ ਦੀ ਸਵੇਰ ਨੂੰ ਸ਼ਹੀਦ ਨਾ ਹੁੰਦਾ ਅਤੇ 4 ਮਾਰਚ ਨੂੰ ਅਕਾਲੀ ਉੱਥੇ ਪੁੱਜਦੇ ਤਾਂ ਯਕੀਨਨ ਉਸ ਦਿਨ ਵੀ ਮਹੰਤ ਨੇ ਇਹੀ ਕਾਰਵਾਈ ਕਰਨੀ ਸੀ ਅਤੇ ਤਕਰੀਬਨ ਸਾਰੇ ਸਿੱਖ ਆਗੂ ਸ਼ਹੀਦ ਹੋ ਜਾਣ ਦਾ ਖ਼ਦਸ਼ਾ ਸੀ। ਜੇ ਕਰ ਇੰਞ ਹੋ ਜਾਂਦਾ ਤਾਂ ਅਕਾਲੀ ਲਹਿਰ ਦੀ ਸ਼ਕਲ ਕੀ ਹੋਣੀ ਸੀ, ਇਸ ਬਾਰੇ ਕਿਹਾ ਨਹੀਂ ਜਾ ਸਕਦਾ।

## ਹਿੰਦੂਆਂ ਵੱਲੋਂ ਮਹੰਤ ਦੀ ਅਸਿੱਧੀ ਹਿਮਾਇਤ

ਨਾਨਕਾਣਾ ਸਾਹਿਬ ਦੇ ਸਾਕੇ ਮਗਰੋਂ ਮੁਸਲਮਾਨ ਆਗੂਆਂ ਨੇ ਸਿੱਖਾਂ ਨਾਲ ਭਰਪੂਰ ਹਮਦਰਦੀ ਕੀਤੀ ਤੇ ਹਰ ਤਰ੍ਹਾਂ ਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ। ਦੂਜੇ ਪਾਸੇ ਕੁਝ ਹਿੰਦੂ ਆਗੂਆਂ ਨੇ ਵੀ ਸਿੱਖਾਂ ਨਾਲ ਹਮਦਰਦੀ ਦਾ ਇਜ਼ਹਾਰ ਕੀਤਾ ਪਰ ਬਹੁਤ ਸਾਰੇ ਹਿੰਦੂ ਆਗੂ ਤੇ ਹਿੰਦੂ ਪ੍ਰੈਸ ਨੇ ਸਿੱਖਾਂ ਦੇ ਖ਼ਿਲਾਫ਼ ਜ਼ਹਿਰ ਵੀ ਉਗਲਿਆ ਅਤੇ ਨਾਲ ਹੀ ਝੂਠੀਆਂ ਖ਼ਬਰਾਂ ਵੀ ਛਾਪੀਆਂ। ਹਿੰਦੂ ਅਖ਼ਬਾਰਾਂ ‘ਪ੍ਰਤਾਪ’ ਤੇ ‘ਕੇਸਰੀ’ ਨੇ ਤਾਂ ਇਹ ਵੀ ਲਿਖਿਆ ਕਿ ਨਾਨਕਾਣਾ ਸਾਹਿਬ ਵਿਚ ਸ਼ਿਵਲਿੰਗ ਬਣਿਆ ਹੋਇਆ ਹੈ ਅਤੇ ਇਸ ਦਾ ਇੰਤਜ਼ਾਮ ਹਿੰਦੂਆਂ ਦੇ ਹਵਾਲੇ ਕੀਤਾ ਜਾਣਾ ਚਾਹੀਦਾ ਹੈ। ਲਾਲਾ ਲਾਜਪਤ ਰਾਏ ਨੇ ਆਪਣੀ ਅਖ਼ਬਾਰ ‘ਬੰਦੇ ਮਾਤਰਮ’ ਵਿਚ ਵੀ ਸਿੱਖਾਂ ਦੇ ਖ਼ਿਲਾਫ਼ ਪ੍ਰਚਾਰ ਕੀਤਾ। (ਇਹ ਚਰਚਾ ਆਮ ਸੀ ਕਿ ਲਾਲਾ ਲਾਜਪਤ ਰਾਏ ਨੇ ਮਹੰਤ ਨਰੈਣ ਦਾਸ ਤੋਂ 3000 ਰੁਪੈ ਲੈ ਕੇ ਸਿੱਖਾਂ ਦੇ ਖ਼ਿਲਾਫ਼ ਬਹੁਤ ਪਰਚਾਰ ਕੀਤਾ ਸੀ।) 23 ਮਾਰਚ 1921 ਨੂੰ ਸਨਾਤਨ ਧਰਮ ਪ੍ਰਤੀਨਿਧੀ ਸਭਾ ਪੰਜਾਬ (ਲਾਹੌਰ) ਨੇ ਵੀ ਨਾਨਕਾਣਾ ਸਾਹਿਬ ਗੁਰਦੁਆਰਾ ਕਮੇਟੀ ਨੂੰ ਗੁਰਦੁਆਰੇ ਵਿਚ ਹਿੰਦੂ ਤਸਵੀਰਾਂ ਅਤੇ ਬੁੱਤਾਂ ਬਾਰੇ ਖ਼ਤ ਲਿਖ ਕੇ ਅਜਿਹਾ ਕੁਝ ਹੀ ਆਖਿਆ। **(ਵੇਖੋ ਇਸ ਚਿੱਠੀ ਦੀ ਫ਼ੋਟੋ)।**

ਇਸ ਤੋਂ ਇਲਾਵਾ ਹੋਰ ਹਿੰਦੂ ਜਮਾਤਾਂ ਨੇ ਵੀ ਸਿੱਖਾਂ ਦੇ ਖ਼ਿਲਾਫ਼ ਹਰਕਤਾਂ ਕੀਤੀਆਂ ਜਿਨ੍ਹਾਂ ਤੋਂ ਪਤਾ ਲੱਗਦਾ ਸੀ ਕਿ ਬਹੁਤ ਸਾਰੇ ਹਿੰਦੂ ਅੰਦਰੋਂ-ਅੰਦਰੀ ਸਿੱਖਾਂ ਦੇ ਖ਼ਿਲਾਫ਼ ਸਨ ਅਤੇ ਕੁਰਪਟ ਮਹੰਤਾਂ ਨਾਲ ਹਮਦਰਦੀ ਰੱਖਦੇ ਸਨ। 16 ਨਵੰਬਰ 1921 ਦੇ ''*ਬੰਦੇ ਮਾਤਰਮ*'' ਵਿਚ ਲਾਲਾ ਲਾਜਪਤ ਰਾਏ ਨੇ ਲਿਖਿਆ, ***''ਜਿਸ ਸ਼ਖ਼ਸ ਨੇ ਆਪਣੇ ਪਿਤਾ ਕੇ ਸਰਮਾਇਆ ਕੋ ਸਾਧੂਓਂ ਕੋ ਖਿਲਾ ਦੀਆਂ ਅਬ ਉਸ ਕੇ ਨਾਮ ਕੇ ਮੰਦਰ (ਗੁਰਦੁਆਰਾ ਨਹੀਂ) ਮੇਂ ਜਾਇਦਾਦ ਵ ਆਮਦਨਾਓਂ ਕੇ ਅਖ਼ਤਿਆਰ ਕਾ ਝਗੜਾ ਹੋ ਰਹਾ ਹੈ।''*** (*ਪੰਜਾਬ ਦਰਪਣ*, 23 ਨਵੰਬਰ 1921)। ਹੋਰ ਤਾਂ ਹੋਰ ਗਾਂਧੀ ਨੇ ਵੀ ਅਜਿਹਾ ਬਿਆਨ ਦਿੱਤਾ, ਜਿਸ ਵਿੱਚੋਂ ਸਾਫ਼ ਲਗਦਾ ਸੀ ਕਿ ਗਾਂਧੀ ਇਹ ਨਹੀਂ ਸੀ ਮੰਨਦਾ ਕਿ ਮਹੰਤ ਨੇ ਸਿੱਖਾਂ ਦਾ ਬੇਵਜਹ ਕਤਲੇਆਮ ਕੀਤਾ ਸੀ (*ਪੰਜਾਬ ਦਰਪਣ*, 9 ਮਾਰਚ 1921)। ਗਾਂਧੀ ਮੁਤਾਬਿਕ ਸਿੱਖ ਬਿਨਾਂ ਮੁਕਾਬਲਾ ਨਹੀਂ ਮਾਰੇ ਗਏ ਹੋਣੇ:

"ਅਜਿਹੇ ਟੋਲੇ ਦੇ 50 ਜਾਂ 100 ਬੰਦੇ ਗੁਰਦੁਆਰੇ ਦਾ ਕਬਜ਼ਾ ਲੈਣ ਜਾਂਦੇ ਹਨ, ਉਹ ਤਸ਼ੱਦਦ ਸਹਾਰਦੇ ਹਨ ਪਰ ਆਪ (ਤਸ਼ੱਦਦ) ਨਹੀਂ ਕਰਦੇ। ਫਿਰ ਵੀ ਜੇ ਪੰਜਾਹ ਜਾਂ ਸੌ ਬੰਦਿਆਂ ਦੀ ਭੀੜ ਇਕ ਥਾਂ ਜਾਂਦੀ ਹੈ ਤਾਂ ਗੁਰਦੁਆਰੇ ਦਾ ਰਖਵਾਲਾ ਇਸ ਤੋਂ ਡਰਿਆ ਤਾਂ ਮਹਿਸੂਸ ਕਰਦਾ ਹੋਵੇਗਾ।" ਉਸ ਨੇ ਇਹ ਵੀ ਕਿਹਾ ਕਿ ਗੁਰਦੁਆਰਿਆਂ 'ਤੇ ਕਬਜ਼ੇ ਕਰਨ ਵਾਸਤੇ ਜਥੇ ਲਿਜਾਣ ਦੀ ਥਾਂ 'ਤੇ ਸਾਲਸੀ ਬੋਰਡ ਨਾਲ ਹੱਲ ਕਰੋ ਜਾਂ ਸਵਰਾਜ ਤਕ ਇਸ ਮਸਲਾ ਮੁਲਤਵੀ ਕਰ ਦਿਓ। (ਗਾਂਧੀ, *ਕੁਲੈਕਟਡ ਵਰਕਸ*, ਜਿਲਦ 19, ਸਫ਼ਾ 401)। ਗਾਂਧੀ ਨੇ ਤਾਂ ਵਾਪਿਸ ਜਾ ਕੇ ਆਪਣੇ ਪਰਚੇ *ਨਵਜੀਵਨ* ਦੇ 13 ਮਾਰਚ 1921 ਦੇ ਪਰਚੇ ਵਿਚ ਇਹ ਵੀ ਲਿਖਿਆ "ਮੈਂ ਅਜ ਤਕ ਉਨ੍ਹਾਂ (ਸਿੱਖਾਂ) ਨੂੰ ਹਿੰਦੂਆਂ ਦਾ ਫ਼ਿਰਕਾ ਸਮਝਦਾ ਰਿਹਾ ਸੀ। ਪਰ ਉਨ੍ਹਾਂ ਦੇ ਆਗੂ ਸਮਝਦੇ ਹਨ ਕਿ ਉਹ ਇਕ ਅਲਗ ਧਰਮ ਹਨ।"

## ਗਾਂਧੀ ਵੱਲੋਂ ਸਿੱਖਾਂ ਨੂੰ ਨਾਮਿਲਵਰਤਣ ਵੱਲ ਟੋਰਨਾ

ਗਾਂਧੀ ਨੇ ਨਾਨਕਾਣਾ ਸਾਹਿਬ ਦੇ ਮਾਮਲੇ ਵਿਚ ਵੀ ਸਿੱਖਾਂ ਨੂੰ ਗਲਤ ਪਾਸੇ ਵੱਲ ਟੋਰਿਆ। ਉਸ ਨੇ ਨਾਨਕਾਣਾ ਸਾਹਿਬ ਸਾਕੇ ਸਬੰਧੀ ਪੜਤਾਲ ਕਰਨ ਵਾਲੀ ਕਮੇਟੀ ਵਿਚ ਸ਼ਾਮਿਲ ਹੋਣ ਵਾਸਤੇ ਸ਼ਰਤ ਰੱਖੀ ਕਿ ਅਕਾਲੀ ਦਲ ਸਰਕਾਰ ਨਾਲ ਨਾਮਿਲਵਰਤਣ ਕਰੇ **(ਵੇਖੋ: ਗਾਂਧੀ ਦੀ ਚਿੱਠੀ ਦੀ ਫ਼ੋਟੋ, ਸਫ਼ਾ 847)** (ਹੋਰ ਵੇਖੋ: *ਪੰਜਾਬ ਦਰਪਣ*, 16 ਮਾਰਚ 1921)। ਇਸ 'ਤੇ ਅਕਾਲੀਆਂ ਨੇ 6 ਮਾਰਚ 1921 ਦੇ ਦਿਨ ਸਰਕਾਰ ਨਾਲ ਸ਼ਹੀਦਾਂ ਦੇ ਮੁਕੱਦਮੇ ਬਾਰੇ ਨਾ-ਮਿਲਵਰਤਣ ਕਰਨ ਦਾ ਐਲਾਨ ਕਰ ਦਿੱਤਾ। ਇਸ ਦੀ ਮੁਖ਼ਾਲਫ਼ਤ ਕਰਤਾਰ ਸਿੰਘ ਝੱਬਰ, ਹਰਬੰਸ ਸਿੰਘ ਅਟਾਰੀ ਤੇ ਪ੍ਰੋ: ਜੋਧ ਸਿੰਘ ਨੇ ਕੀਤੀ। ਨਾਮਿਲਵਰਤਣ ਦਾ ਮਤਾ ਪਾਸ ਹੋਣ ਮਗਰੋਂ ਇਹ ਆਗੂ ਅਸਤੀਫ਼ਾ ਦੇ ਗਏ। (*ਅਕਾਲੀ ਮੋਰਚੇ ਤੇ ਝੱਬਰ*, ਸਫ਼ਾ 133)। ਦੂਜੇ ਲਫ਼ਜ਼ਾਂ ਵਿਚ ਸਿੱਖ ਆਗੂਆਂ ਵਿਚ ਪਹਿਲੀ ਫ਼ੁੱਟ ਗਾਂਧੀ ਦੀ ਹੀ ਦੇਣ ਸੀ।

ਅਕਾਲੀਆਂ ਵੱਲੋਂ ਨਾਮਿਲਵਰਤਣ ਕਰਨ ਦਾ ਮਤਾ 8 ਮਾਰਚ 1921 ਦੀ ਸ਼ਾਮ ਨੂੰ ਗਾਂਧੀ ਨੂੰ ਲੁਧਿਆਣਾ ਵਿਚ ਮਿਲ ਗਿਆ ਤੇ ਅਗਲੀ ਸਵੇਰ ਨੂੰ ਉਸ ਦੇ ਸਕੱਤਰ ਨੇ ਇਸ ਦਾ ਜਵਾਬ ਵੀ ਦੇ ਦਿੱਤਾ **(ਵੇਖੋ: ਚਿੱਠੀ ਦੀ ਫ਼ੋਟੋਕਾਪੀ, ਸਫ਼ਾ 848 'ਤੇ)।** ਉਂਵ ਗਾਂਧੀ ਜਾਂ ਕਾਂਗਰਸ ਨੇ ਨਾਨਕਾਣਾ ਸਾਹਿਬ ਦੇ ਸਾਕੇ ਬਾਰੇ ਜ਼ਰਾ ਵੀ ਰੋਲ ਅਦਾ ਨਹੀਂ ਕੀਤਾ।

ਬਹੁਤ ਸਾਰੇ ਸਿੱਖ ਆਗੂਆਂ ਨੇ ਨਾਮਿਲਵਰਤਣ ਦੇ ਮਤੇ ਦੀ ਮੁਖ਼ਾਲਫ਼ਤ ਕੀਤੀ। 'ਨਾਯਕ' ਅਖ਼ਬਾਰ ਨੇ 15 ਮਾਰਚ ਨੂੰ ਇਸ ਦੇ ਨਤੀਜਿਆਂ ਬਾਰੇ ਖ਼ਬਰਦਾਰ ਵੀ ਕੀਤਾ ਸੀ- (**ਵੇਖੋ: ਉਸ ਅਖ਼ਬਾਰ ਦੀ ਰਿਪੋਰਟਿੰਗ, ਸਫ਼ਾ 850 'ਤੇ**)। ਪਰ ਸ਼੍ਰੋਮਣੀ ਕਮੇਟੀ 'ਤੇ ਕਾਬਜ਼ ਧੜੇ ਨੇ ਉਨ੍ਹਾਂ ਦੀ ਪਰਵਾਹ ਨਾ ਕੀਤੀ (ਜਿਸ ਦਾ ਖ਼ਮਿਆਜ਼ਾ ਬਾਅਦ ਵਿਚ ਭੁਗਤਣਾ ਪਿਆ)।

8 ਮਾਰਚ 1921 ਦੇ ਵਿਚ ਗਵਰਨਰ ਪੰਜਾਬ ਨੇ ਸਿੱਖ ਆਗੂਆਂ ਦੀ ਇਕ ਮੀਟਿੰਗ ਲਾਹੌਰ ਵਿਚ ਸੱਦੀ ਅਤੇ ਨਾਮਿਲਵਰਤਣ ਦਾ ਮਤਾ ਵਾਪਿਸ ਲੈਣ ਵਾਸਤੇ ਆਖਿਆ। ਪਰ ਜਦੋਂ ਅਕਾਲੀ ਆਗੂਆਂ ਨੇ ਨਾਂਹ ਕਰ ਦਿਤੀ ਤਾਂ ਸਰਕਾਰ ਨੇ ਇਕ ਐਲਾਨ ਜਾਰੀ ਕਰ ਦਿਤਾ ਕਿ ''ਕੋਈ ਜੱਥਾ ਕਿਸੇ ਗੁਰਦੁਆਰੇ 'ਤੇ ਕਬਜ਼ਾ ਨਾ ਕਰੇ। ਕੋਈ ਵੀ ਸ਼ਖ਼ਸ 8 ਇੰਚ ਤੋਂ ਵੱਡੀ ਕਿਰਪਾਨ ਜਾਂ ਟਕੂਆ ਨਹੀਂ ਰਖ ਸਕਦਾ।'' ਹਾਲਾਂ ਕਿ ਜ: ਝੱਬਰ ਨਾ-ਮਿਲਵਰਤਣ ਦੇ ਮਤੇ ਦੇ ਖ਼ਿਲਾਫ਼ ਸੀ ਪਰ ਉਹ ਵੀ ਇਨ੍ਹਾਂ ਪਾਬੰਦੀਆਂ ਨੂੰ ਮੰਨਣ ਵਾਸਤੇ ਤਿਆਰ ਨਹੀਂ ਸੀ। ਝੱਬਰ, ਭੁੱਚਰ, ਤਾਰਾ ਸਿੰਘ ਠੇਠਰ, ਲੱਖਾ ਸਿੰਘ ਅਤੇ ਹੋਰ ਖਾੜਕੂ ਸਿੰਘਾਂ ਨੇ ਸਰਕਾਰ ਦੇ ਇਸ ਐਲਾਨ ਦੀ ਪਰਵਾਹ ਨਾ ਕੀਤੀ।

## ਨਾਨਕਾਣਾ ਵਿਚ ਸਿੱਖਾਂ ਦੀਆਂ ਗ੍ਰਿਫ਼ਤਾਰੀਆਂ ਤੇ ਭਾਰੀ ਸਜ਼ਾਵਾਂ

11 ਮਾਰਚ ਨੂੰ ਪੁਲੀਸ ਦੀ ਇਕ ਵੱਡੀ ਧਾੜ ਨੇ ਨਾਨਕਾਣਾ ਸਾਹਿਬ ਦੇ ਗੁਰਦੁਆਰਿਆਂ ਨੂੰ ਘੇਰਾ ਪਾ ਲਿਆ। ਉਥੇ ਝੱਬਰ ਤੇ ਉਸ ਦੇ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ (ਅਤੇ ਉਸ 'ਤੇ ਚੋਰੀ-ਡਾਕੇ ਦੇ ਝੂਠੇ ਕੇਸ ਪਾ ਕੇ ਉਸ ਨੂੰ 7 ਸਾਲ, ਇਕ ਹੋਰ ਕੇਸ ਵਿਚ 8 ਸਾਲ, ਕੁਲ 18 ਸਾਲ, ਵਾਸਤੇ ਕੈਦ ਕਰ ਦਿੱਤਾ ਗਿਆ)। 12 ਮਾਰਚ ਨੂੰ ਮੂਲ ਸਿੰਘ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ (ਤੇ ਉਸ ਨੂੰ 3 ਸਾਲ ਦੀ ਕੈਦ ਦੀ ਸਜ਼ਾ ਦਿੱਤੀ ਗਈ)। ਇੰਞ ਹੀ ਲੱਖਾ ਸਿੰਘ ਨੂੰ ਵੀ ਗ੍ਰਿਫ਼ਤਾਰ ਕਰ ਕੇ ਉਸ 'ਤੇ ਝੂਠੇ ਕੇਸ ਪਾ ਕੇ ਕੈਦ ਦੀ ਸਜ਼ਾ ਦਿੱਤੀ ਗਈ। ਹੋਰ ਕੇਸਾਂ ਵਿਚ ਤਾਰਾ ਸਿੰਘ ਠੇਠਰ ਤੇ ਤੇਜਾ ਸਿੰਘ ਭੁੱਚਰ ਨੂੰ ਵੀ ਕੈਦ ਕੀਤਾ ਗਿਆ ਤੇ ਤਰਤੀਬਵਾਰ 11 ਸਾਲ ਤੇ 9 ਸਾਲ ਕੈਦ ਦੀ ਸਜ਼ਾ ਦਿੱਤੀ ਗਈ)। (*ਅਕਾਲੀ ਮੋਰਚੇ ਤੇ ਝੱਬਰ*, ਸਫ਼ਾ 138)।

15 ਮਾਰਚ ਦੇ ਦਿਨ ਲਾਹੌਰ ਦਾ ਕਮਿਸ਼ਨਰ ਇਕ ਵੱਡੀ ਫ਼ੌਜ ਨਾਲ ਨਾਨਕਾਣਾ ਸਾਹਿਬ ਪੁੱਜ ਗਿਆ ਅਤੇ ਬਹੁਤ ਸਾਰੇ ਅਕਾਲੀ ਗ੍ਰਿਫ਼ਤਾਰ ਕਰ ਲਏ। ਉਨ੍ਹਾਂ 'ਤੇ ਵੱਖ-ਵੱਖ ਤਰ੍ਹਾਂ ਦੇ ਕੇਸ ਪਾ ਕੇ ਕੈਦ ਕਰ ਦਿੱਤਾ ਗਿਆ। ਗ੍ਰਿਫ਼ਤਾਰ ਕੀਤੇ ਹੋਰ ਸਿੱਖ ਇਹ ਸਨ: ਉੱਤਮ ਸਿੰਘ ਨਾਨਕਾਣਾ, ਰਲਾ ਸਿੰਘ ਜੰਡਾਲੀ, ਹੀਰਾ ਸਿੰਘ ਝਰੜ,

The Members ~~Siromani~~ of
The Siromani Gurdawara Parbhandak Committee,
AMRITSAR.

Khalsa Ji,

I have received your wire and I have also received and studied your resolution condemning the manner in which the Government enquiry into the Nankana tragedy is being conducted, expressing want of confidence in it and appointing an Un-official Committee of Enquiry. The resolution appoints me as Chairman of the Committee. Whilst I appreciate the honour done to me I very much fear that I shall not be able to render any useful service to the Committee or the community so long as the appointment of the Committee is intended merely to counteract any mischevious effects that might be produced by the Government enquiry. The resolution of Non-co-operation passed by the Sikh League and the other National Organisations really precludes the Sikh Community from taking part in or assisting any investigations by the Government. I should therefore have thought that you would dis-associate yourself from the enquiries sollely on the grounds of Non-co-operation even though such investigations might be calculated to bring temporary or partial releif in special matters. To me your want of confidence in the Government enquiry is one more [illegible] illusteration of the hopelessness of any association with the Government which we are seeking to destroy if it will not mend. I would therefore urge you to reconsider your resolution and come to a decision in terms of Non-co-operation or [illegible] me from the responsibility you have imposed on me.

Yours [illegible],

Sd. M. K. Gandhi

Dated Ambala,

[illegible] March, 2[illegible]

THE

# PUNJAB PROVINCIAL CONGRESS COMMITTEE,

AND

**"THE TILAK SWARAJ FUND."**

Replied 13/3/20.

No. ANARKALI, Lahore, 10th March 1921.

The Members of,

The Seromani Gurdawara Parbendhak Committee,

AMRITSAR.

Khalsa Ji,

Your wire and the copy of the resolution that you passed were redirected to Mahatma Gandhi Ji, who received them at Ludihana late at night on the 8th March. He left for Ambala early in the morning on the 9th and there he dictated to me the reply which I have the honour to forward to you.

As Mahatma ji is touring about the country I will be much obliged if you will send the reply to me. I will forward it immediately to Mahatma Gandhi Ji whereever he may be.

Yours Sincerely,

K Santanam

Secretary.

ਨਿਰਮਲ ਸਿੰਘ ਰੂਪਾਲੋਂ, ਰਾਮ ਸਿੰਘ ਸੁੱਚਲ, ਨਿਧਾਨ ਸਿੰਘ ਠੀਕਰੀਵਾਲਾ, ਨਰੈਣ ਸਿੰਘ, ਕਿਹਰ ਸਿੰਘ, ਕਾਹਨ ਸਿੰਘ ਠੀਕਰੀਵਾਲਾ, ਸੰਤੋਖ ਸਿੰਘ ਲਸ਼ਕਰੀ, ਚੰਚਲ ਸਿੰਘ ਉਦੋਕੇ, ਲਾਲ ਸਿੰਘ ਘੁਕਵਾਲੀ, ਮੋਤਾ ਸਿੰਘ ਪੰਡੋਰੀ, ਪੂਰਨ ਸਿੰਘ ਪੰਡੋਰੀ, ਕਿਸ਼ਨ ਸਿੰਘ ਜਗਦੇਓ, ਅੱਛਰਾ ਸਿੰਘ ਬੁਟਰ, ਵਰਿਆਮ ਸਿੰਘ ਮਾਕੋਵਾਲ, ਕਰਤਾਰ ਸਿੰਘ ਮਾਨ, ਊਧਮ ਸਿੰਘ ਮੱਤੇ ਨੰਗਲ, ਸੁਰੈਣ ਸਿੰਘ ਪ੍ਰੇਮਗੜ੍ਹ (*ਨਾਇਕ* ਅੰਮ੍ਰਿਤਸਰ 22 ਮਾਰਚ 1921)।

(ਮਗਰੋਂ ਸਤੰਬਰ ਵਿਚ ਸਰਕਾਰ ਨੇ ਮਾਹੌਲ ਸੁਖਾਵਾਂ ਹੋਣ ਅਤੇ ਪਹਿਲਾ ਗੁਰਦੁਆਰਾ ਬਿਲ ਦੇ ਤਿਆਰ ਹੋਣ ਦੇ ਬਹਾਨੇ 'ਤੇ ਕਰਤਾਰ ਸਿੰਘ ਝੱਬਰ, ਤੇਜਾ ਸਿੰਘ ਭੁੱਚਰ ਅਤੇ ਬਹੁਤ ਸਾਰੇ ਹੋਰ ਸਿੱਖ ਆਗੂ ਤੇ ਵਰਕਰ ਰਿਹਾ ਕਰ ਦਿੱਤੇ)।

ਸਰਕਾਰ ਨਾਲ ਨਾਮਿਲਵਰਤਣ ਕਰਨ ਦਾ ਮਤਾ ਪਾਸ ਕਰਵਾਉਣ ਵਾਸਤੇ ਸਿੱਖਾਂ ਨੂੰ ਉਕਸਾਉਣ ਵਿਚ ਗਾਂਧੀ ਸਭ ਤੋਂ ਵਧ ਅੱਗੇ ਸੀ। ਪਰ ਇਸ ਗ਼ਲਤ ਕਦਮ ਦਾ ਖ਼ਮਿਆਜ਼ਾ ਸਿੱਖਾਂ ਨੂੰ ਬੜਾ ਭੁਗਤਣਾ ਪਿਆ। ਇਸ ਦਿਨ ਤੋਂ 1947 ਤਕ ਅੰਗਰੇਜ਼ਾਂ ਨੇ ਸਿੱਖਾਂ ਨਾਲ ਹਮੇਸ਼ਾ ਜ਼ਿਆਦਤੀ ਕੀਤੀ। ਦੂਜੇ ਪਾਸੇ ਮੁਸਲਮਾਨਾਂ ਨੇ ਅੰਗਰੇਜ਼ੀ ਸਰਕਾਰ ਨਾਲ ਮਿਲਵਰਤਣ ਕਰੀ ਰਖਿਆ ਅਤੇ ਹਰ ਮੌਕੇ ਤੇ ਮਦਦ ਹਾਸਿਲ ਕੀਤੀ।

## ਗਾਂਧੀ ਨੇ ਅਕਾਲ ਤਖ਼ਤ ਤੋਂ ਹੁਕਮਨਾਮਾ ਜਾਰੀ ਕਰਵਾਇਆ

ਗਾਂਧੀ ਦਾ ਅਸਰ ਕੁਝ ਅਕਾਲੀਆਂ 'ਤੇ ਏਨਾ ਹੋ ਗਿਆ ਸੀ ਕਿ ਸ਼੍ਰੋਮਣੀ ਕਮੇਟੀ ਨੇ 10-11 ਮਈ 1921 ਦੀ ਮੀਟਿੰਗ ਵਿਚ ਪਾਸ ਕੀਤਾ ਕਿ 9 ਜੂਨ ਤੋਂ ਗੁਰੂ ਗ੍ਰੰਥ ਸਾਹਿਬ ਦੇ ਰੁਮਾਲੇ ਸਿਰਫ਼ ਸੁਦੇਸ਼ੀ (ਖੱਦਰ) ਦੇ ਹੀ ਹੋਇਆ ਕਰਨ ਅਤੇ ਕੜਾਹ ਪ੍ਰਸ਼ਾਦ ਵਿਚ ਖੰਡ ਦੀ ਥਾਂ 'ਤੇ ਸੁਦੇਸ਼ੀ ਖੰਡ (ਸ਼ੱਕਰ) ਵਰਤੀ ਜਾਇਆ ਕਰੇ। ਇਸ ਸਬੰਧੀ ਅਕਾਲ ਤਖ਼ਤ ਸਾਹਿਬ ਦੇ ਨਾਂ 'ਤੇ ਹੁਕਮਨਾਮਾ ਵੀ ਜਾਰੀ ਕੀਤਾ ਗਿਆ। ਫਿਰ ਇਸ 'ਹੁਕਮਨਾਮੇ' ਦੇ ਇਸ਼ਤਿਹਾਰ ਛਾਪ ਕੇ ਵੀ ਵੰਡੇ ਗਏ। ***(ਵੇਖੋ: ਉਸ ਹੁਕਮਨਾਮੇ ਦੀ ਕਾਪੀ, ਸਫ਼ਾ 852 'ਤੇ )।***

**(ਸ਼੍ਰੋਮਣੀ ਕਮੇਟੀ ਕਾਇਮ ਕਰਨ ਬਾਰੇ ਅਕਤੂਬਰ 1920 ਦੇ ਹੁਕਮਨਾਮੇ ਵਾਂਗ, ਇਹ ਹੁਕਮਨਾਮਾ ਸ਼੍ਰੋਮਣੀ ਕਮੇਟੀ ਨੇ ਆਪਣੇ ਨਾਂ 'ਤੇ ਨਹੀਂ ਬਲਕਿ ਅਕਾਲ ਤਖ਼ਤ ਦੇ ਨਾਂ 'ਤੇ ਜਾਰੀ ਕੀਤਾ ਸੀ (ਯਾਨਿ ਅਜੇ ਵੀ ਅਖੌਤੀ 'ਜਥੇਦਾਰ' ਦਾ ਕੋਈ ਅਖੌਤੀ 'ਹੁਕਮਨਾਮਾ' ਸ਼ੁਰੂ ਨਹੀਂ ਹੋਇਆ ਸੀ, ਜਿਹੜਾ ਕਿ 1979 ਤੋਂ ਮਗਰੋਂ ਦੀ ਕਾਢ ਹੈ)।**

## ਕਾਲੀਆਂ ਦਸਤਾਰਾਂ

ਨਾਨਕਾਣਾ ਸਾਹਿਬ ਦੇ ਸਾਕੇ ਮਗਰੋਂ (ਮਾਰਚ ਤੋਂ ਹੀ) ਸਿੱਖਾਂ ਨੇ ਰੋਸ ਵਜੋਂ ਕਾਲੇ ਦਸਤਾਰੇ ਅਤੇ ਕਾਲੇ ਦੁੱਪਟੇ ਪਹਿਨਣੇ ਸ਼ੁਰੂ ਕਰ ਦਿੱਤੇ। ਨਾਨਕਾਣਾ ਸਾਹਿਬ ਵਿਚ ਕਾਲੇ ਰੰਗ ਦੇ ਕੜਾਹੇ ਭਰੇ ਪਏ ਸਨ ਅਤੇ ਸਾਰੇ ਹੀ ਉੱਥੇ ਦਸਤਾਰਾਂ ਤੇ ਦੁੱਪਟੇ

ਕਾਲੇ ਰੰਗ ਵਿਚ ਰੰਗਾ ਕੇ ਜਾਂਦੇ ਸਨ। ਸਿੱਖਾਂ ਨੇ ਇਹ ਫ਼ੈਸਲਾ ਇਕ ਸਾਲ ਵਾਸਤੇ ਕੀਤਾ ਸੀ ਪਰ ਕਈਆਂ ਨੇ ਕਾਲਾ ਦਸਤਾਰਾ ਪੱਕਾ ਹੀ ਅਪਣਾ ਲਿਆ।

## ਮਹੰਤ ਦੇ ਮੁਕਦਮੇ ਦਾ ਫ਼ੈਸਲਾ

ਮਹੰਤ ਨਰੈਣ ਦਾਸ ਦਾ ਮੁਕਦਮਾ 5 ਅਪ੍ਰੈਲ 1921 ਨੂੰ ਸ਼ੁਰੂ ਹੋਇਆ। ਮਹੰਤ ਨੇ ਆਪਣੇ ਏਜੰਟਾਂ ਰਾਹੀਂ ਗਵਾਹਾਂ ਨੂੰ ਚੋਖੀਆਂ ਰਕਮਾਂ ਦੀ ਪੇਸ਼ਕਸ਼ ਕੀਤੀ ਪਰ ਫਿਰ ਵੀ ਉਹ ਬਹੁਤੇ ਗਵਾਹ ਨਾ ਮੁਕਰਵਾ ਸਕਿਆ। ਮਹੰਤ ਦਾ ਇਕ ਸਾਥੀ ਜੋਗੀ ਹਰੀ ਨਾਥ ਇਕਬਾਲੀਆ ਹੋ ਗਿਆ ਤੇ 3 ਅਗਸਤ 1921 ਨੂੰ ਉਸ ਨੇ ਇਕਬਾਲੀਆ ਬਿਆਨ ਦੇ ਕੇ ਸਾਰੀ ਤਫ਼ਸੀਲ ਦਸ ਦਿੱਤੀ।

ਉਸ ਨੇ ਦੱਸਿਆ ਕਿ ਕਤਲੇਆਮ ਵਿਚ ਮਹੰਤ ਦੇ 30-40 ਬੰਦੇ ਸ਼ਾਮਿਲ ਸਨ। ਰਿਹਾਨ ਤੇ ਰਾਂਝਾ ਬਦਮਾਸ਼ ਕੰਧ 'ਤੇ ਚੜ੍ਹ ਕੇ ਗੋਲੀਆਂ ਚਲਾਉਂਦੇ ਰਹੇ। ਲਾਲ ਦਾਸ, ਗੋਮੀ, ਗੁਰਮੁਖ ਦਾਸ, ਪਿਆਰਾ ਦਾਸ ਤੇ 6-7 ਪਠਾਣ ਵੀ ਹਥਿਆਰਾਂ ਨਾਲ ਆ ਗਏ। ਭਾਗ ਸਿੰਘ, ਅਮਲੀ ਤੇ ਜਗਨ ਨਾਥ ਪਿਸਤੌਲਾਂ ਫੜ ਕੇ ਚੜ੍ਹ ਆਏ। ਵਿਸਾਖਾ ਸਿੰਘ ਵੀ ਬੰਦੂਕ ਲੈ ਕੇ ਆ ਗਿਆ। ਮਹੰਤ ਭੂਸਲੇ ਰੰਗ ਦੀ ਘੋੜੀ 'ਤੇ ਸਵਾਰ ਸੀ। ਮਹੰਤ ਦੇ ਕਹਿਣ 'ਤੇ ਸਿੱਖਾਂ ਦਾ ਕਤਲ ਸ਼ੁਰੂ ਹੋ ਗਿਆ। ਏਨੇ ਵਿਚ ਕੁਝ ਹੋਰ ਸਿੱਖ ਵੀ ਗੁਰਦੁਆਰੇ ਆਉਂਦੇ ਦਿੱਸੇ। ਮਹੰਤ ਨੇ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਵੀ ਮਾਰ ਦਿਓ। ਜਦ ਬਾਹਰ ਵਾਲੇ ਸਾਰੇ ਸਿੱਖ ਮਾਰ ਦਿੱਤੇ ਗਏ ਤਾਂ ਚੌਖੰਡੀ ਵਿਚ ਵਿਚ ਲੁਕੇ ਹੋਏ ਸਿੱਖਾਂ ਨੂੰ ਦਰਵਾਜ਼ੇ ਦੀਆਂ ਮੋਰੀਆਂ ਵਿਚੋਂ ਗੋਲੀਆਂ ਚਲਾ ਕੇ ਮਾਰ ਦਿੱਤਾ ਗਿਆ। ਇਕ ਬਾਰਾਂ ਸਾਲ ਦੇ ਬੱਚੇ ਨੂੰ ਛੱਡ ਕੇ ਸਾਰੇ ਸਿੱਖ ਮਾਰ ਦਿੱਤੇ ਗਏ। ਫਿਰ ਇਨ੍ਹਾਂ ਦੀਆਂ ਲਾਸ਼ਾਂ ਅਤੇ ਜ਼ਖ਼ਮੀਆਂ ਨੂੰ ਧੂਹ ਕੇ ਸਾੜਨ ਵਾਸਤੇ ਲਿਆਂਦਾ ਗਿਆ। ਜ਼ਖ਼ਮੀਆਂ ਨੂੰ ਪਠਾਣ ਤੇ ਆਤਮਾ ਰਾਮ ਨੇ ਝਟ ਵੱਢ ਸੁੱਟਿਆ। ਬਲਦੀ ਅੱਗ ਵਿਚੋਂ ਚਾਰ ਸਿੱਖ ਉਠ ਕੇ ਨਿਕਲੇ। ਉਨ੍ਹਾਂ ਨੂੰ ਛਵੀਆਂ ਮਾਰ ਕੇ ਮਾਰ ਦਿੱਤਾ ਗਿਆ। ਮਹੰਤ ਨੇ ਕਿਹਾ ਕਿ ਸਿਰਫ਼ 3 ਸਿੱਖਾਂ ਤੇ ਇਕ ਸੰਤ ਰਾਮ ਦੀ ਲਾਸ਼ ਛੱਡ ਕੇ ਬਾਕੀ ਸਾਰੀਆਂ ਫੂਕ ਦਿਓ। 150 ਲਾਸ਼ਾਂ ਨੂੰ ਸਾੜਨ ਵਾਸਤੇ ਲੱਕੜਾਂ ਥੋਹੜੀਆਂ ਸਨ। ਕਿਰਪਾ ਰਾਮ, ਮਹੰਤ ਦਾ ਗੁਰਭਾਈ ਤੇ ਬਾਘੀ ਰਾਮ ਬਾਹਰ ਜਾ ਕੇ ਹੋਰ ਲੱਕੜਾਂ ਲੈ ਆਏ। ਇਸ ਮਗਰੋਂ ਮਹੰਤ ਤੇ ਬਾਕੀ ਜਣੇ ਬੈਠ ਕੇ ਸ਼ਰਾਬ ਪੀਣ ਲਗ ਪਏ।

ਉਸ ਨੇ ਇਹ ਵੀ ਦੱਸਿਆ ਕਿ "ਮਹੰਤ ਦੇ ਬੰਦਿਆਂ ਨੇ ਕਈ ਗਵਾਹਾਂ ਨੂੰ ਰਿਸ਼ਵਤ ਦਿੱਤੀ ਹੈ। ਸਾਰਿਆਂ ਨੂੰ ਇਕ-ਇਕ ਹਜ਼ਾਰ ਰੁਪੈ ਮਿਲੇ ਹਨ। ਨਾਨਕਾਣੇ ਦੇ ਮੁਕਾਮੀ ਗੁਆਹਾਂ ਨੂੰ 500, 400, 300 ਰੁਪੈ ਮਿਲੇ ਹਨ। ਇਸੇ ਕਰ ਕੇ ਅਮਰ ਸਿੰਘ ਪਟਵਾਰੀ, ਤੀਰਥ ਸਿੰਘ ਤੇ ਗੁਰਾਂ ਦਿੱਤਾ ਮੁਕਰ ਗਏ ਹਨ। ਮੈਂ ਇਹ ਬਿਆਨ ਪਹਿਲਾਂ ਵੀ ਦੇਣ ਲੱਗਾ ਸੀ ਪਰ ਮਹੰਤ ਨੇ ਮੇਰੇ ਤਰਲੇ ਕੀਤੇ ਤੇ ਉਸ ਦੇ ਵਕੀਲ ਨੇ ਵੀ ਰੋਕਿਆ। ਮੈਂ ਵੀ ਸੋਚਿਆ ਕਿ ਜੇ ਮੈਂ ਬਿਆਨ ਦਿੱਤਾ ਤਾਂ ਮਹੰਤ ਦੇ ਬੰਦੇ ਮੈਨੂੰ ਜਿਉਂਦਿਆਂ ਨਹੀਂ ਛੱਡਣਗੇ।" (*ਅਕਾਲੀ* ਲਾਹੌਰ, 11-12 ਅਗਸਤ 1921)।

ਸੈਸ਼ਨ ਅਦਾਲਤ ਵੱਲੋਂ 12 ਅਕਤੂਬਰ 1921 ਨੂੰ ਮਹੰਤ ਅਤੇ ਉਸ ਦੇ 7

੧ ਓ ਸਤਿਗੁਰਪ੍ਰਸਾਦਿ ॥

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

## ਹੁਕਮ ਨਾਮਾ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਜੀ

ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦੇ ਸੁਦੇਸ਼ੀ ਦੇ ਪ੍ਰਚਾਰ ਦੇ ਗੁਰਮਤੇ ਲਈ ਵਰਕਿੰਗ ਕਮੇਟੀ ਫੈਸਲਾ ਕਰਦੀ ਹੈ ਕਿ ਸ੍ਰੀ ਅਕਾਲ ਤਖਤ ਵਲੋਂ ਇਹ ਹੁਕਮ ਸਭ ਪੰਥ ਵਲ ਘਲਿਆ ਜਾਵੇ ਕਿ ਹਰ ਇਕ ਗੁਰਦੁਵਾਰੇ,ਧਰਮਸਾਲਾ, ਠਕਾਨੇ ਆਦ ਵਿਚ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਪੁਸ਼ਾਕ ਸੁਦੇਸ਼ੀ ਕਪੜੇ ਦੀ ਕਰ ਦਿਤੀ ਜਾਵੇ ਤੇ ਘਟ ਤੋਂ ਘਟ ਇਕ ਰੁਮਾਲ ਖੱਦਰ ਦਾ ਹੋਵੇ, ਤੇ ਜੇ ਕਾਲੇ ਰੰਗ ਵਿਚ ਰੰਗਿਆ ਹੋਵੇ ਤਾਂ ਹੋਰ ਵੀ ਚੰਗਾ ਹੈ। ਜੋ ਬਦੇਸੀ ਰੁਮਾਲ ਅਗੇ ਮੌਜੂਦ ਹੋਣ ਉਹਨਾਂ ਨੂੰ ਹਾਲਾਂ ਅੰਦਰ ਰੱਖ ਦਿਤਾ ਜਾਵੇ। ਇਹ ਗੱਲ ਕਰਨ ਲਈ ੯ ਜੂਨ ਮੁਤਾਬਕ ੨੭ ਜੇਠ ਵੀਰਵਾਰ ਮੁਕਰਰ ਕੀਤਾ ਜਾਂਦਾ ਹੈ। ਇਹ ਦਿਨ ਖਾਲਸੇ ਦੀ ਪਹਿਲੀ ਸ਼ਹੀਦੀ ਦਾ ਹੈ,ਕਿਉਂਕਿ ਇਸ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਿਰੋਲ ਅੰਮ੍ਰਿਤ ਬਾਣੀ ਦਾ ਸਾਗਰ ਰੱਖਣ ਦੀ ਖਾਤਰ ਸ਼ਹੀਦ ਹੋਏ ਸਨ ਤੇ ਇਸੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਦੇਸੀ ਬਾਣੇ ਤੋਂ ਪਵਿੱਤ੍ਰ ਕਰਨਾ ਚਾਹੀਦਾ ਹੈ। ਇਸ ਲਈ ੯ ਤ੍ਰੀਕ ਸਵੇਰ ਦੇ ਦੀਵਾਨ ਮਗਰੋਂ ਅਰਦਾਸਾ ਸੋਧਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੁਸ਼ਾਕਾ ਸੁਦੇਸ਼ੀ ਕਰ ਦਿਤਾ ਜਾਵੇ ਤੇ ਅਗੇ ਲਈ ਮਹਾਰਾਜ ਦੀ ਹਜ਼ੂਰੀ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਭੀ ਸੁਦੇਸ਼ੀ ਖੰਡ ਦੀ ਹੀ ਪੇਸ਼ ਕੀਤੀ ਜਾਵੇ ਤੇ ਉਸ ਦਿਨ ਤੋਂ ਸਭ ਸਾਧਸੰਗਤ ਭੀ ਸਚੇ ਦਿਲ ਨਾਲ ਸੁਦੇਸ਼ੀ ਕਪੜੇ ਪਹਿਰਨਦਾ ਜਤਨ ਕਰੇ, ਜਦ ਤਕ ਗੁਰਦੁਆਰਿਆਂ ਦਾ ਪ੍ਰਬੰਧ ਪਵਿੱਤ੍ਰ ਤੇ ਪੰਥ ਦੇ ਹੱਥ ਨਾ ਆ ਜਾਵੇ ਤੇ ਬੇਦੋਸ਼ ਪੰਥ ਸੇਵਕ ਜੋ ਗੁਰਦੁਆਰਿਆਂ ਦੇ ਸੁਧਾਰ ਦੀ ਖਾਤਰ ਜੇਹਲਾਂ ਵਿਚ ਕਸ਼ਟ ਸਹਾਰ ਰਹੇ ਹਨ, ਸਾਡੇ ਵਾਪਸ ਨਾਂ ਆ ਜਾਣ।

ਨੋਟ—ਹਰ ਇਕ ਸਿਖ ਦਾ ਫਰਜ਼ ਹੈ ਕਿ ਇਸ ਹੁਕਮ ਨਾਮੇ ਦੀ ਖਬਰ ਥਾਂ ਥਾਂ ੯ ਜੂਨ ਤੋਂ ਪਹਿਲਾਂ ਪਹਿਲਾਂ ਪੁਚਾਵੇ ਤੇ ਤਾਮੀਲ ਕਰਾਵੇ,ਜੇਕਰ ਕਿਸੇ ਥਾਂ ੯ ਤ੍ਰੀਕ ਤੋਂ ਮਗਰੋਂ ਖਬਰ ਪਹੁੰਚੇ ਤਾਂ ਉਹ ਖਬਰ ਹੁੰਦੇ ਸਾਰ ਇਸ ਹੁਕਮ ਨਾਮੇ ਦੀ ਤਾਮੀਲ ਕਰਨੀ ਸ਼ੁਰੂ ਕਰ ਦੇਣ।

ਆਪ ਦਾ ਦਾਸ—ਤਾਰਾ ਸਿੰਘ ਸਕੱਤ੍ਰ

ਸ਼: ਗੁ: ਪ੍ਰ: ਕਮੇਟੀ, ਅੰਮ੍ਰਿਤਸਰ

ਕਾਰੋਨੇਸ਼ਨ ਪ੍ਰਿੰਟਿੰਗ ਵਰਕਸ ਅੰਮ੍ਰਿਤਸਰ ਵਿਚ ਛਪਿਆ।

ਸਾਥੀਆਂ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਗਈ, 8 ਨੂੰ ਉਮਰ ਕੈਦ, 16 ਨੂੰ 7 ਸਾਲ ਦੀ ਕੈਦ ਦਿੱਤੀ ਗਈ ਅਤੇ 16 ਨੂੰ ਬਰੀ ਕੀਤਾ ਗਿਆ। ਬਾਅਦ ਵਿਚ ਹਾਈ ਕੋਰਟ ਨੇ 3 ਮਾਰਚ 1922 ਨੂੰ ਮਹੰਤ ਦੀ ਫ਼ਾਂਸੀ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦਿੱਤਾ, ਬਾਕੀਆਂ ਵਿਚੋਂ ਸਿਰਫ਼ 3 ਨੂੰ ਫ਼ਾਂਸੀ ਅਤੇ 2 ਨੂੰ ਉਮਰ ਕੈਦ ਦਿੱਤੀ ਤੇ ਬਾਕੀ ਸਾਰਿਆਂ ਨੂੰ ਬਰੀ ਕਰ ਦਿੱਤਾ।

## ਅੰਗਰੇਜ਼ ਜੱਜ ਨੇ ਰਿਸ਼ਵਤ ਲੈ ਕੇ ਮਹੰਤ ਦੀ ਸਜ਼ਾ ਘਟਾਈ

ਹਾਈ ਕੋਰਟ ਦੇ '**ਇਨਸਾਫ਼-ਪਸੰਦ**' ਅੰਗਰੇਜ਼ ਜੱਜ ਨੇ ਲਿਖਿਆ ਕਿ "**ਮਹੰਤ ਨੂੰ ਹੱਕ ਪਹੁੰਚਦਾ ਸੀ ਕਿ ਉਹ ਆਪਣੀ ਹਿਫ਼ਾਜ਼ਤ ਵਾਸਤੇ ਕਦਮ ਉਠਾਵੇ। ਉਹ ਨਿਰਾਸਤਾ ਅਤੇ ਮਜ਼ਲੂਮੀਅਤ ਦੇ ਡੂੰਘੇ ਅਹਿਸਾਸ ਦਾ ਸ਼ਿਕਾਰ ਹੋ ਗਿਆ ਸੀ ਅਤੇ ਇਹ ਹੈਰਾਨੀ ਵਾਲੀ ਗੱਲ ਨਹੀਂ ਕਿ ਉਸ ਦਾ ਦਿਮਾਗੀ ਤਵਾਜ਼ਨ ਜਾਂਦਾ ਰਿਹਾ ਅਤੇ ਉਸ ਨੇ ਇਹੋ ਜਿਹਾ ਕਾਰਾ ਕੀਤਾ।**" ਕਿਹਾ ਜਾਂਦਾ ਹੈ ਕਿ ਇਸ ਜੱਜ ਨੇ ਮਹੰਤ ਤੋਂ ਚੋਖੀ ਵੱਡੀ ਰਿਸ਼ਵਤ ਲਈ ਸੀ। ਮਹੰਤ ਨੇ ਬਹੁਤੀ ਕੈਦ ਦਿੱਲੀ ਦੀ ਜੇਲ੍ਹ ਵਿਚ ਅੰਗਰੇਜ਼ ਕੈਦੀਆਂ ਦੀ ਬੈਰਕ ਵਿਚ ਉਨ੍ਹਾਂ ਦੇ ਨਾਲ ਕੱਟੀ, ਜਿੱਥੇ ਉਸ ਨੂੰ ਅੰਗਰੇਜ਼ਾਂ ਵਾਲੀਆਂ ਸਾਰੀਆਂ ਸਹੂਲਤਾਂ ਹਾਸਿਲ ਸਨ।

***ਬਾਅਦ ਵਿਚ 1930 ਤੋਂ ਮਗਰੋਂ ਮਹੰਤ ਨਰੈਣੂ ਰਿਹਾ ਹੋ ਗਿਆ ਅਤੇ ਜਲੰਧਰ ਜ਼ਿਲ੍ਹੇ ਵਿਚ ਆਦਮਪੁਰ ਦੇ ਨੇੜੇ ਕਿਸੇ ਪਿੰਡ ਵਿਚ ਰਿਹਾ ਅਤੇ ਸਿੱਖਾਂ ਦੇ ਸਾਹਮਣੇ ਦਨਦਨਾਂਦਾ ਫਿਰਦਾ ਰਿਹਾ ਪਰ ਇਸ ਨੂੰ ਇਸ ਦੇ ਜ਼ੁਲਮਾਂ ਦੀ ਸਜ਼ਾ ਦੇਣ ਵਾਸਤੇ ਕਿਸੇ ਭਗਤ ਸਿੰਘ ਜਾਂ ਊਧਮ ਸਿੰਘ ਦਾ ਮੱਥਾ ਨਾ ਠਣਕਿਆ)।***

## ਭਾਈ ਜੋਗਾ ਸਿੰਘ ਦਾ ਗੁਰਦੁਆਰਾ

ਪਿਸ਼ਾਵਰ ਵਿਚ ਭਾਈ ਜੋਗਾ ਸਿੰਘ ਦੀ ਯਾਦ ਵਿਚ ਇਕ ਬੜਾ ਵੱਡਾ ਗੁਰਦੁਆਰਾ ਹੈ। 1920 ਵਿਚ ਇਸ ਗੁਰਦੁਆਰੇ ਦਾ ਖ਼ਜ਼ਾਨਚੀ ਇਕ ਹਿੰਦੂ ਰਾਏ ਬਹਾਦਰ ਕਰਮ ਚੰਦ ਸੀ। ਦਸੰਬਰ 1920 ਵਿਚ ਕਰਮ ਚੰਦ ਨੇ ਗੁਰਦੁਆਰੇ ਵਿਚ ਸਿੱਖਾਂ ਦਾ ਦਖ਼ਲ ਰੋਕਣ ਦੀ ਕੋਸ਼ਿਸ਼ ਕੀਤੀ। ਉਹ ਚਾਹੁੰਦਾ ਸੀ ਕਿ ਗੁਰਦੁਆਰਾ ਭਾਈ ਜੋਗਾ ਸਿੰਘ 'ਤੇ ਸਿਰਫ਼ ਹਿੰਦੂਆਂ ਦਾ ਕਬਜ਼ਾ ਹੀ ਰਹੇ। ਉਸ ਨੇ ਇਹ ਦਾਅਵਾ ਵੀ ਕੀਤਾ ਕਿ ਭਾਈ ਜੋਗਾ ਸਿੰਘ ਸਿੱਖ ਨਹੀਂ ਹਿੰਦੂ ਸੀ ਤੇ ਕਿਹਾ ਕਿ ਪਿਸ਼ਾਵਰ ਦਾ ਗੁਰਦੁਆਰਾ ਹਿੰਦੂ ਸਿੱਖਾਂ ਦੇ ਸਮਾਗਮ ਕਰਨ ਵਾਸਤੇ ਇਕ ਸਾਂਝੀ ਥਾਂ ਹੈ ਨਾ ਕਿ ਇਕ ਧਾਰਮਿਕ ਅਦਾਰਾ। ਰਾਏ ਬਹਾਦਰ ਕਰਮ ਚੰਦ ਅੰਗਰੇਜ਼ ਅਫ਼ਸਰਾਂ ਦਾ ਟਾਊਟ ਸੀ ਇਸ ਕਰ ਕੇ ਉਹ ਗੋਰੇ ਡੀ.ਸੀ. ਦੇ ਨੇੜੇ ਸੀ ਤੇ ਉਹ (ਡੀ.ਸੀ.) ਉਸ ਕਰਮ ਚੰਦ ਦੀ ਗੱਲ ਵਧੇਰੇ ਮੰਨਦਾ ਸੀ। 20 ਦਸੰਬਰ 1920 ਦੇ ਦਿਨ ਸਿੱਖਾਂ ਦਾ ਇਕ ਇਕੱਠ ਰਾਮ ਸਿੰਘ ਦੇ ਘਰ ਹੋਇਆ ਤੇ ਉਨ੍ਹਾਂ ਨੇ ਹਿੰਦੂਆਂ ਨਾਲ ਸਮਝੌਤਾ ਕਰਨ ਦੀ ਕੋਸ਼ਿਸ਼ ਕੀਤੀ ਪਰ ਹਿੰਦੂਆਂ ਨੇ ਜ਼ਿਦ ਫੜ ਲਈ ਕਿ ਉਹ ਇਸ ਗੁਰਦੁਆਰੇ ਵਿਚ ਸਿੱਖਾਂ ਦਾ ਦਖ਼ਲ ਬਰਦਾਸ਼ਤ ਨਹੀਂ ਕਰਨਗੇ। ਇਨ੍ਹੀਂ ਦਿਨੀਂ ਤੇਜਾ ਸਿੰਘ ਭੁੱਚਰ ਨੇ ਪਿਸ਼ਾਵਰ ਵਿਚ ਡੇਰੇ

ਲਾ ਲਏ। ਕੁਝ ਦਿਨ ਮਗਰੋਂ ਡੀ.ਸੀ. ਨੇ ਸਿੱਖਾਂ ਤੇ ਹਿੰਦੂ ਆਗੂਆਂ ਦਾ ਜ਼ਬਾਨੀ ਸਮਝੌਤਾ ਕਰਵਾ ਦਿੱਤਾ ਪਰ ਹਿੰਦੂ ਫੇਰ ਵੀ ਗ਼ਲਤ ਹਰਕਤਾਂ ਕਰਦੇ ਰਹੇ। ਫ਼ਰਵਰੀ 1921 ਦੇ ਪਹਿਲੇ ਅੱਧ ਵਿਚ ਗਿ: ਸ਼ੇਰ ਸਿੰਘ ਤੇ ਲਾਲਾ ਲਾਜਪਤ ਨੇ ਵੀ ਸਮਝੌਤਾ ਕਰਵਾਉਣ ਦੀ ਕੋਸ਼ਿਸ਼ ਕੀਤੀ ਪਰ ਉਨ੍ਹੀਂ ਦਿਨੀਂ ਉਨ੍ਹਾਂ ਦੋਹਾਂ ਦੀ ਸ਼ਹਿਰ 'ਚ ਐਂਟਰੀ ਬੰਦ ਕੀਤੀ ਹੋਈ ਸੀ। 20 ਫ਼ਰਵਰੀ ਨੂੰ ਗਾਂਧੀ ਨੇ ਸਲਾਹ ਦਿੱਤੀ ਕਿ ਦੋਵੇਂ ਧਿਰਾਂ 5-5 ਬੰਦੇ ਪਾ ਕੇ ਕਮੇਟੀ ਬਣਾ ਲੈਣ ਪਰ ਗੱਲ 17 ਮਾਰਚ ਤਕ ਸਿਰੇ ਨਾ ਚੜ੍ਹ ਸਕੀ। ਅਖ਼ੀਰ 17 ਮਾਰਚ ਨੂੰ ਡਿਪਟੀ ਕਮਿਸ਼ਨਰ ਨੇ ਦੋਹਾਂ ਧਿਰਾਂ ਦਾ ਸਮਝੌਤਾ ਕਰਵਾ ਦਿੱਤਾ। ਫ਼ੈਸਲਾ ਹੋਇਆ ਕਿ ਸਰਕਾਰ ਵੱਲੋਂ ਗੁਰਦੁਆਰਾ ਮਸਲੇ ਬਾਰੇ ਫੈਸਲੇ ਜਾਂ ਕਾਨੂੰਨ ਬਣਨ ਤਕ ਦੋਵੇਂ ਧਿਰਾਂ ਮਿਲ ਕੇ ਰਹਿਣਗੀਆਂ। ਮਾਈ ਰੱਜੀ ਤੇ ਕਕਰਾਨ ਦੇ ਗੁਰਦੁਆਰਿਆਂ ਦਾ ਇੰਤਜ਼ਾਮ ਹਿੰਦੂ ਕਰਨਗੇ ਅਤੇ ਭਾਈ ਜੋਗਾ ਸਿੰਘ ਦੇ ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਦੇ ਹੱਥ ਆਇਆ। ਇਸ ਦਾ ਇੰਤਜ਼ਾਮ ਦਸਵੇਂ ਪਾਤਿਸ਼ਾਹ ਵੇਲੇ ਭਾਈ ਬੁਲਾਕਾ ਸਿੰਘ ਕੋਲ ਸੀ। ਉਸ ਦਾ ਪੁੱਤਰ ਵਸਤੀ ਰਾਮ ਸਿੱਖ ਨਹੀਂ ਬਣਿਆ ਸੀ। ਮਗਰੋਂ ਭਾਈ ਕੂਮਾ ਸਿੰਘ ਵੇਲੇ ਫੇਰ ਅੰਮ੍ਰਿਤਧਾਰੀ ਸਿੰਘਾਂ ਨੇ ਇਸ ਦੀ ਸੇਵਾ-ਸੰਭਾਲ ਲਈ।

ਫ਼ਰਵਰੀ 1921 ਵਿਚ ਇਥੋਂ ਦੇ ਮਹੰਤ ਕਿਰਪਾ ਸਿੰਘ ਨੇ ਅਚਾਨਕ ਗੁਰਦੁਆਰਾ ਛੱਡ ਦਿੱਤਾ। ਕੁਝ ਦਿਨ ਇੱਥੋਂ ਦੀ ਸੇਵਾ ਸੰਭਾਲ ਠੀਕ ਨਾ ਰਹਿ ਸਕੀ। ਅਖ਼ੀਰ 6 ਮਾਰਚ 1921 ਦੇ ਦਿਨ ਸਿੰਘਾਂ ਨੇ ਆਪ ਹੀ ਇਸ ਦੀ ਸੇਵਾ-ਸੰਭਾਲ ਲਈ। ਉਨ੍ਹਾਂ ਨੇ ਗੁਰਦੁਆਰੇ ਵਿਚ ਪਏ ਸਾਮਾਨ ਦੀ ਲਿਸਟ ਬਣਾਈ ਤੇ ਸ਼੍ਰੋਮਣੀ ਕਮੇਟੀ ਨੂੰ ਸੌਂਪ ਦਿੱਤੀ। ਇਹ ਵੀ ਫ਼ੈਸਲਾ ਹੋਇਆ ਕਿ ਭਾਈ ਜੋਗਾ ਸਿੰਘ ਦੇ ਗੁਰਦੁਆਰੇ ਵਿਚ ਇਕੱਠੇ ਹੋਏ ਸਿੱਖ ਜਥੇ ਵੀ ਚਲੇ ਜਾਣਗੇ।

22 ਮਾਰਚ ਨੂੰ ਪੰਜ ਸਿੰਘਾਂ ਨੂੰ ਛੱਡ ਕੇ ਬਾਕੀ ਸਾਰੇ ਸਿੱਖ ਗੁਰਦੁਆਰੇ ਵਿੱਚੋਂ ਚਲੇ ਗਏ। 23 ਮਾਰਚ ਨੂੰ ਕੁਝ ਹਿੰਦੂਆਂ ਨੇ ਗੁਰਦੁਆਰਾ ਭਾਈ ਜੋਗਾ ਸਿੰਘ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ। ਉਹ ਦੁਪਹਿਰ ਵੇਲੇ ਗੁਰਦੁਆਰੇ ਪੁੱਜੇ ਅਤੇ "ਮਹੰਤ ਨਰੈਣ ਦਾਸ ਜ਼ਿੰਦਾਬਾਦ" ਤੇ "ਬੇਦੀ ਕਰਤਾਰ ਸਿੰਘ ਜ਼ਿੰਦਾਬਾਦ" ਦੇ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ। ਉਨ੍ਹਾਂ ਕਿਹਾ ਕਿ ਉਹ ਗੁਰਦੁਆਰੇ ਵਿਚ ਹੋਲੀ ਮਨਾਉਣਗੇ। ਗੁਰਦੁਆਰੇ ਵਿਚ ਸਿੱਖਾਂ ਨੇ ਹਿੰਦੂਆਂ ਨੂੰ ਅਜਿਹਾ ਕਰਨ ਦੀ ਇਜਾਜ਼ਤ ਨਾ ਦਿੱਤੀ। ਇਸ 'ਤੇ ਉਹ ਚਲੇ ਗਏ ਅਤੇ 15 ਮਿੰਟਾਂ ਮਗਰੋਂ ਉਹ ਵੱਡੀ ਗਿਣਤੀ ਵਿਚ ਗੁਰਦੁਆਰੇ ਵੱਲ ਆਏ। ਉਨ੍ਹਾਂ ਨੇ ਡਾਂਗਾਂ, ਚਾਕੂ ਤੇ ਤਲਵਾਰਾਂ ਫੜੀਆਂ ਹੋਈਆਂ ਸਨ। ਉਨ੍ਹਾਂ ਗੇਟ 'ਤੇ ਖੜ੍ਹੇ ਸਿੱਖ ਨੂੰ ਕਾਬੂ ਕਰ ਲਿਆ। ਉਸ ਦੀਆਂ ਆਵਾਜ਼ਾਂ ਸੁਣ ਕੇ ਤਿੰਨ ਸਿੱਖ ਅੰਦਰੋਂ ਬਾਹਰ ਆਏ। ਸਿੱਖਾਂ ਦਾ ਦਬਕਾ ਸੁਣ ਕੇ ਹਿੰਦੂ ਪਿੱਛੇ ਨੂੰ ਭੱਜ ਪਏ। ਸਾਰੀ ਗਲੀ ਹਿੰਦੂ ਭੀੜ ਨਾਲ ਭਰੀ ਹੋਣ ਕਰ ਕੇ ਉਨ੍ਹਾਂ ਵਾਸਤੇ ਦੌੜਨਾ ਵੀ ਔਖਾ ਹੋ ਗਿਆ। ਹਿੰਦੂ ਔਰਤਾਂ ਜੋ ਆਪਣੇ ਨਾਲ ਇੱਟਾਂ ਤੇ ਪੱਥਰ ਲਿਆਈਆਂ ਸਨ, ਨੇ ਸਿੱਖਾਂ 'ਤੇ ਪਥਰਾਅ ਕਰਨਾ ਸ਼ੁਰੂ ਕਰ ਦਿੱਤਾ। ਸਿੱਖਾਂ ਨੇ ਬਚਾਅ ਵਾਸਤੇ ਡਾਂਗ ਚਲਾਉਣੀ ਸ਼ੁਰੂ ਕਰ ਦਿੱਤੀ। 13 ਹਿੰਦੂ ਡਾਂਗਾਂ ਨਾਲ ਜ਼ਖ਼ਮੀ ਹੋਏ

ਤੇ ਹਿੰਦੂ ਔਰਤਾਂ ਦੇ ਪਥਰਾਅ ਨਾਲ ਤਿੰਨ ਸਿੱਖਾਂ ਨੂੰ ਵੀ ਸੱਟਾਂ ਲੱਗੀਆਂ। ਥੋੜ੍ਹੀ ਦੇਰ ਮਗਰੋਂ ਡਿਪਟੀ ਕਮਿਸ਼ਨਰ ਵੀ ਆ ਗਿਆ। ਦੂਜੇ ਪਾਸੇ ਖ਼ਬਰ ਮਿਲਦਿਆਂ ਬਹੁਤ ਸਾਰੇ ਸਿੱਖ ਵੀ ਗੁਰਦੁਆਰੇ ਪਹੁੰਚ ਗਏ। ਡਿਪਟੀ ਕਮਿਸ਼ਨਰ ਕਿਉਂਕਿ ਹਿੰਦੂਆਂ ਦੀ ਤਰਫ਼ਦਾਰੀ ਕਰਦਾ ਸੀ ਉਸ ਨੇ 40 ਸਿੱਖ ਗ੍ਰਿਫ਼ਤਾਰ ਕਰ ਲਏ ਤੇ ਕਿਸੇ ਵੀ ਹਿੰਦੂ ਨੂੰ ਹੱਥ ਤਕ ਨਾ ਲਾਇਆ। ਡੀ.ਸੀ. ਨੇ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ ਤੇ ਪੁਲੀਸ ਤੇ ਮਿਲਟਰੀ ਦੀ ਗਾਰਡ ਲਾ ਦਿੱਤੀ। ਉਸ ਨੇ ਗੁਰਦੁਆਰੇ 'ਚ ਸਿੱਖਾਂ ਦੀ ਐਂਟਰੀ ਬੰਦ ਕਰ ਦਿੱਤੀ। ਇਸ 'ਤੇ ਸਿੱਖਾਂ ਨੇ, ਸਣੇ ਫ਼ੌਜੀ ਸਿੱਖਾਂ ਦੇ, ਪ੍ਰੋਟੈਸਟ ਕੀਤਾ। ਉਨ੍ਹਾਂ ਸ਼੍ਰੋਮਣੀ ਕਮੇਟੀ ਤੇ ਸਿੱਖ ਪ੍ਰੈਸ ਨੂੰ ਫ਼ੋਨ ਕੀਤਾ ਤੇ ਇਸ ਦੇ ਨਾਲ ਹੀ ਦੋ ਸਿੱਖਾਂ ਨੂੰ ਅੰਮ੍ਰਿਤਸਰ ਤੇ ਲਾਹੌਰ ਸਿੱਖ ਆਗੂਆਂ ਨੂੰ ਮਿਲਣ ਵਾਸਤੇ ਟੋਰ ਵੀ ਦਿੱਤਾ ਗਿਆ।

ਡੀ.ਸੀ. ਨੂੰ ਸਾਰੀ ਹਾਲਤ ਦਾ ਪਤਾ ਲੱਗਦਾ ਰਿਹਾ। ਉਸ ਨੇ ਡਰਦਿਆਂ ਅਗਲੇ ਦਿਨ ਸਾਰੇ ਸਿੱਖ ਰਿਹਾ ਕਰ ਦਿੱਤੇ। ਇਸ ਤੋਂ ਬਾਅਦ ਡੀ.ਸੀ. ਨੇ ਹੁਕਮ ਜਾਰੀ ਕਰ ਦਿੱਤਾ ਕਿ ਕੋਈ ਵੀ ਬੰਦਾ ਸ਼ਹਿਰ ਵਿਚ ਕਿਰਪਾਨ ਲੈ ਕੇ ਨਹੀਂ ਜਾ ਸਕਦਾ। ਇਸ 'ਤੇ ਕ੍ਰਿਪਾਨਧਾਰੀ ਸਿੱਖ ਪਿਸ਼ਾਵਰ ਸਦਰ ਵਿਚ ਚਲੇ ਗਏ। 24 ਤਾਰੀਖ਼ ਸ਼ਾਮ ਨੂੰ ਡੀ.ਸੀ. ਦੇ ਹੁਕਮ ਦੇ ਖ਼ਿਲਾਫ਼ ਇਕ ਭਾਰੀ ਦੀਵਾਨ ਹੋਇਆ। ਇਨ੍ਹੀਂ ਦਿਨੀਂ ਗਿ: ਸ਼ੇਰ ਸਿੰਘ ਵੀ ਉੱਥੇ ਪੁੱਜ ਗਏ। 26 ਤਾਰੀਖ਼ ਨੂੰ ਉਹ ਡੀ.ਸੀ. ਨੂੰ ਮਿਲੇ। ਡੀ.ਸੀ. ਨੇ ਉਨ੍ਹਾਂ ਨੂੰ ਕਿਰਪਾਨ ਲਾਹ ਕੇ ਅੰਦਰ ਆਉਣ ਵਾਸਤੇ ਕਿਹਾ। ਜਦੋਂ ਗਿਆਨੀ ਜੀ ਨੇ ਕਿਰਪਾਨ ਉਤਾਰਨ ਤੋਂ ਨਾਂਹ ਕਰ ਦਿੱਤੀ ਤਾਂ ਡੀ.ਸੀ. ਨੂੰ ਮਜਬੂਰਨ ਉਨ੍ਹਾਂ ਨੂੰ ਅੰਦਰ ਬੁਲਾਉਣਾ ਪਿਆ। ਗਿ: ਸ਼ੇਰ ਸਿੰਘ ਨੇ ਡੀ.ਸੀ. ਨੂੰ ਦਸਿਆ ਕਿ ਸਿੱਖਾਂ ਦੀ ਕਿਰਪਾਨ 'ਤੇ ਕਦੇ ਪਾਬੰਦੀ ਨਹੀਂ ਲਾਈ ਗਈ ਸੀ। ਹੋਰ ਤਾਂ ਹੋਰ ਨਾਨਕਾਣਾ ਸਾਹਿਬ ਵਿਚ ਜਦੋਂ ਸਰਕਾਰ ਨੇ ਹਰ ਬੰਦੇ ਤੋਂ ਟਕੂਏ, ਬਰਛੇ ਤੇ ਡਾਂਗਾਂ ਤਕ ਵੀ ਲੈ ਲਈਆਂ ਸਨ ਤਾਂ ਵੀ ਕਿਰਪਾਨ 'ਤੇ ਕੋਈ ਪਾਬੰਦੀ ਨਹੀਂ ਸੀ ਲਾਈ। ਡੀ.ਸੀ. ਨੇ ਕਮਿਸ਼ਨਰ ਨਾਲ ਗੱਲਬਾਤ ਕਰ ਕੇ ਅਖ਼ੀਰ ਕਿਰਪਾਨ ਤੋਂ ਪਾਬੰਦੀ ਹਟਾ ਲਈ।

ਕੁਝ ਦਿਨ ਮਗਰੋਂ ਡੀ.ਸੀ. ਨੇ ਸਿੱਖਾਂ ਦੀ ਕਮੇਟੀ ਦੇ ਮੈਂਬਰਾਂ ਨੂੰ ਬੁਲਾ ਕੇ ਆਖਿਆ ਕਿ ਸਰਕਾਰ ਕਿਰਪਾ ਸਿੰਘ ਨੂੰ ਗੁਰਦੁਆਰੇ ਦਾ ਕੰਟਰੋਲ ਨਹੀਂ ਦੇਣਾ ਚਾਹੁੰਦੀ ਪਰ ਉਸ ਨੂੰ ਗੁਰਦੁਆਰੇ 'ਚ ਆਉਣ ਦੀ ਇਜਾਜ਼ਤ ਜ਼ਰੂਰ ਦਿੱਤੀ ਜਾਵੇ। ਸਿੱਖ ਇਹ ਗੱਲ ਮੰਨ ਗਏ। ਕਿਰਪਾ ਸਿੰਘ 16 ਅਪ੍ਰੈਲ ਦੀ ਰਾਤ ਨੂੰ ਗੁਰਦੁਆਰੇ ਆਇਆ ਪਰ ਮੁੜ ਕੇ ਉੱਥੋਂ ਜਾਣ ਤੋਂ ਨਾਂਹ ਕਰ ਦਿੱਤੀ। ਸਿੱਖਾਂ ਨੇ ਉਸ ਨੂੰ ਜਬਰੀ ਨਹੀਂ ਕੱਢਿਆ ਤੇ ਪੁਲੀਸ ਨੇ ਸਿੱਖਾਂ ਦੀ ਮਦਦ ਨਾ ਕੀਤੀ। ਜੁਲਾਈ 1921 ਵਿਚ ਇਲਾਕੇ ਦੇ ਮੋਹਤਬਰ ਸਿੱਖਾਂ ਨੇ ਕਿਰਪਾ ਸਿੰਘ ਦੇ ਖ਼ਿਲਾਫ਼ ਕੇਸ ਦਾਇਰ ਕਰ ਦਿੱਤਾ। ਉਨ੍ਹਾਂ ਅਦਾਲਤ ਕੋਲ ਉਸ ਦੇ ਅ-ਸਿੱਖ ਇਖ਼ਲਾਕ ਦੇ ਸਬੂਤ ਪੇਸ਼ ਕੀਤੇ। ਅਦਾਲਤ ਨੇ ਹੁਕਮ ਜਾਰੀ ਕੀਤਾ ਕਿ ਕਿਰਪਾ ਸਿੰਘ ਪੁਜਾਰੀ ਬਣਨ ਦੇ ਲਾਇਕ ਨਹੀਂ ਤੇ ਇਸ ਦੀ ਥਾਂ 'ਤੇ ਨਵਾਂ ਪੁਜਾਰੀ ਲਾਇਆ ਜਾਏ। ਅਦਾਲਤ ਨੇ ਮਹੰਤ ਦੀ ਤਨਖ਼ਾਹ 75 ਰੁਪਏ ਮਹੀਨਾ ਬੰਨ੍ਹ ਦਿੱਤੀ। ਇੰਞ ਇਸ ਗੁਰਦੁਆਰੇ ਦਾ ਇੰਤਜ਼ਾਮ ਵੀ ਆਖ਼ਰ ਪੰਥ ਦੇ ਹੱਥ ਆ ਗਿਆ।

ਇਸ ਤੋਂ ਇਲਾਵਾ ਗੁਰਦੁਆਰਾ ਬਾਬਾ ਅਵਿਨਾਸ਼ਾ ਸਿੰਘ, ਤੇਜੇ (ਜ਼ਿਲ੍ਹਾ ਵਜ਼ੀਰਾਬਾਦ), ਗੁਰਦੁਆਰਾ ਗੁਰੂ ਅਰਜਨ ਸਾਹਿਬ, ਹੋਠੀਆਂ (ਜ਼ਿਲ੍ਹਾ ਗੁਰਦਾਸਪੁਰ), ਗੁਰਦੁਆਰਾ ਬਾਬੇ ਦੀ ਬੇਰ (ਸੁਲਤਾਨਪੁਰ) ਅਤੇ ਫ਼ਰੀਦਕੋਟ ਰਿਆਸਤ ਦੇ ਗੁਰਦੁਆਰੇ ਵੀ ਇਨ੍ਹੀਂ ਦਿਨੀਂ ਹੀ ਪੰਥਕ ਕੰਟਰੋਲ ਹੇਠ ਆ ਗਏ।

## ਕਮਾਲੀਆ ਦਾ ਗੁਰਦੁਆਰਾ

ਜ਼ਿਲ੍ਹਾ ਮਿੰਟਗੁਮਰੀ (ਹੁਣ ਸਾਹੀਵਾਲ), ਪਾਕਿਸਤਾਨ, ਦੇ ਕਸਬੇ ਕਮਾਲੀਆ ਵਿਚ ਬਾਬਾ ਪਰੇਮ ਸਤੀ ਦੇ ਗੁਰਦੁਆਰੇ ਦਾ ਇੰਤਜ਼ਾਮ ਭਾਈ ਤਾਰੂ ਦੇ ਕੋਲ ਸੀ। 1909 ਵਿਚ ਜਦੋਂ ਉਹ ਬਿਰਧ ਹੋ ਗਏ ਤਾਂ ਉਨ੍ਹਾਂ ਨੇ ਟਿੱਕਾ ਰਾਮ ਕਿਸ਼ਨ ਸਿੰਘ (ਊਨਾ) ਨੂੰ ਆਪਣਾ ਵਾਰਿਸ ਨਾਮਜ਼ਦ ਕਰ ਦਿੱਤਾ। ਕਿਉਂਕਿ ਉਹ ਵਿਆਹਿਆ ਸੀ ਇਸ ਕਰ ਕੇ ਉਹ ''ਚੇਲਾ'' ਨਹੀਂ ਬਣ ਸਕਦਾ ਸੀ। ਇਸ 'ਤੇ ਉਸ ਨੇ ਆਪਣੇ ਪੁੱਤਰ ਦਵਿੰਦਰ ਸਿੰਘ ਨੂੰ 'ਚੇਲਾ' ਬਣਾ ਦਿੱਤਾ। ਮਗਰੋਂ ਦਵਿੰਦਰ ਸਿੰਘ ਨੇ ਵੀ ਵਿਆਹ ਕਰ ਲਿਆ ਤੇ ਕਾਨੂੰਨੀ ਤੌਰ 'ਤੇ ਉਹ ਵੀ ਹੱਕ ਤੋਂ ਵਾਂਝਿਆ ਹੋ ਗਿਆ ਪਰ ਉਸ ਨੇ ਗੁਰਦੁਆਰੇ ਦੀ ਜਾਇਦਾਦ ਨੂੰ ਹੱਥੋਂ ਨਾ ਛੱਡਿਆ। ਹੋਰ ਤਾਂ ਹੋਰ ਉਹ ਮਹੰਤ ਭਾਈ ਤਾਰੂ ਦਾ ਵੀ ਖ਼ਿਆਲ ਨਹੀਂ ਰੱਖਦਾ ਸੀ। ਭਾਈ ਤਾਰੂ ਨੇ ਤੰਗ ਆ ਕੇ ਸ਼੍ਰੋਮਣੀ ਕਮੇਟੀ ਨੇ ਉਸ ਨਾਲ ਗੱਲਬਾਤ ਕਰ ਕੇ 8 ਮਾਰਚ ਨੂੰ ਸਮਝੌਤਾ ਕਰ ਕੇ ਰਜਿਸਟਰੀ ਕਰਵਾ ਲਈ। ਕਮੇਟੀ ਨੇ ਮਹੰਤ ਦੇ ਨਿਰਬਾਹ ਵਾਸਤੇ ਰਕਮ ਵੀ ਬੰਨ੍ਹ ਦਿੱਤੀ। ਉਧਰ 5 ਅਪ੍ਰੈਲ ਨੂੰ ਟਿੱਕਾ ਰਾਮ ਕਿਸ਼ਨ ਸਿੰਘ ਨੇ ਕਮਾਲੀਆ ਆ ਕੇ ਗੁਰਦੁਆਰੇ ਦੇ ਚੁਬਾਰੇ ਵਿਚ ਡੇਰਾ ਲਾ ਲਿਆ ਤੇ ਹਾਜ਼ਿਰ ਸਿੱਖਾਂ 'ਤੇ ਹਮਲਾ ਕਰ ਦਿੱਤਾ। ਕੁਝ ਚਿਰ ਮਗਰੋਂ ਪੁਲੀਸ ਆ ਗਈ। ਮੁਕਾਮੀ ਹਿੰਦੂਆਂ ਨੇ ਡੀ.ਸੀ. ਨਾਲ ਅੰਦਰਖਾਤੇ ਸੌਦਾ-ਬਾਜ਼ੀ ਕਰ ਲਈ ਤੇ ਮਹੰਤ ਤੇ ਹੋਰ ਸਿੱਖਾਂ ਤੋਂ ਨੇਕ-ਚਲਣੀ ਦੀ ਜ਼ਮਾਨਤ ਮੰਗ ਲਈ। ਉਨ੍ਹਾਂ ਜ਼ਮਾਨਤ ਦੇਣ ਤੋਂ ਨਾਂਹ ਕਰ ਦਿੱਤੀ ਤੇ ਗ੍ਰਿਫ਼ਤਾਰੀ ਦੇ ਦਿੱਤੀ। ਇਸ 'ਤੇ ਸ਼੍ਰੋਮਣੀ ਕਮੇਟੀ ਨੇ 24 ਬੰਦੇ ਇੰਤਜ਼ਾਮ ਸੰਭਾਲਣ ਵਾਸਤੇ ਭੇਜੇ। ਉਹ ਸਾਰੇ ਹੀ 27 ਫਰਵਰੀ 1922 ਨੂੰ ਗ੍ਰਿਫ਼ਤਾਰ ਕਰ ਲਏ ਗਏ। ਇਸ ਤੋਂ ਬਾਅਦ ਸ਼੍ਰੋਮਣੀ ਕਮੇਟੀ ਲਗਾਤਾਰ ਨਵੇਂ ਸਿੰਘ ਗੁਰਦੁਆਰੇ ਦੀ ਸੇਵਾ ਸੰਭਾਲ ਵਾਸਤੇ ਭੇਜਦੀ ਰਹੀ।

## ਗੁਰੂਸਰ ਸਤਲਾਨੀ ਦਾ ਗੁਰਦੁਆਰਾ

ਜ਼ਿਲ੍ਹਾ ਅੰਮ੍ਰਿਤਸਰ ਵਿਚ ਛੇਵੀਂ ਪਾਤਿਸ਼ਾਹੀ ਦੀ ਯਾਦ ਵਿਚ ਬਣਿਆ ਇਹ ਗੁਰਦੁਆਰਾ ਵੀ ਗੁਰਦੁਆਰਾ ਲਹਿਰ ਵਿਚ ਕਾਫ਼ੀ ਜੱਦੋਜਹਿਦ ਮਗਰੋਂ ਸਿੱਖਾਂ ਦੇ ਹੱਥ ਆਇਆ।

## ਗੁਰਦੁਆਰਾ ਬਿੱਲ ਪਾਸ ਕਰਨ ਦੀ ਪਹਿਲੀ ਕੋਸ਼ਿਸ਼

ਗੁਰਦੁਆਰਾ ਸੁਧਾਰ ਲਹਿਰ ਤੇਜ਼ ਹੋਣ ਤੋਂ ਤਿੰਨ ਚਾਰ ਮਹੀਨੇ ਮਗਰੋਂ ਹੀ

ਸਰਕਾਰ ਨੇ ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ ਇਕ ਐਕਟ ਬਨਾਉਣ ਦਾ ਚਰਚਾ ਸ਼ੁਰੂ ਕਰ ਦਿੱਤਾ ਸੀ। 16 ਫ਼ਰਵਰੀ 1921 ਦੇ ਦਿਨ ਸਰਕਾਰ ਨੇ ਇਕ ਐਲਾਨ ਜਾਰੀ ਕੀਤਾ ਸੀ ਕਿ ਉਹ (ਸਰਕਾਰ) ਗੁਰਦੁਆਰਿਆਂ ਦੇ ਮੌਜੂਦਾ ਇੰਤਜ਼ਾਮ 'ਤੇ ਵਿਚਾਰ ਕਰਨ ਵਾਸਤੇ ਇਕ ਕਮੇਟੀ ਬਨਾਉਣ ਬਾਰੇ ਸੋਚ ਰਹੀ ਹੈ। ਇਸ ਸਬੰਧ ਵਿਚ ਇਕ ਮੀਟਿੰਗ ਮਾਰਚ 1921 ਵਿਚ ਕਰਨ ਦਾ ਫ਼ੈਸਲਾ ਹੋਇਆ ਸੀ। ਇਸ ਮੀਟਿੰਗ ਵਿਚ ਅਕਾਲੀ ਨੁਮਾਇੰਦੇ, ਮਹੰਤਾਂ ਵੱਲੋਂ ਕਰਤਾਰ ਸਿੰਘ ਬੇਦੀ ਅਤੇ ਸਰਕਾਰ ਵੱਲੋਂ ਪੰਜਾਬ ਸਰਕਾਰ ਦੇ ਸੈਕਟਰੀ ਸ਼ੇਖ਼ ਅਸਗਰ ਅਲੀ ਨੇ ਸ਼ਾਮਿਲ ਹੋਣਾ ਸੀ ਪਰ ਨਾਨਕਾਣਾ ਸਾਹਿਬ ਦੇ ਸਾਕੇ ਕਰ ਕੇ ਇਹ ਮੀਟਿੰਗ ਨਾ ਹੋ ਸਕੀ। 14 ਮਾਰਚ 1921 ਨੂੰ ਪੰਜਾਬ ਦੇ ਵਜ਼ੀਰੇ-ਤਾਲੀਮ ਮੀਆਂ ਫ਼ਜ਼ਲੀ ਹੁਸੈਨ ਨੇ ਕੌਂਸਲ 'ਚ ਇਕ ਮਤਾ ਰੱਖਿਆ, ਜਿਸ ਵਿਚ ਗੁਰਦੁਆਰਿਆਂ ਦੇ ਨਿਜ਼ਾਮ ਵਾਸਤੇ ਆਰਡੀਨੈਂਸ ਜਾਰੀ ਕਰਨ ਦਾ ਜ਼ਿਕਰ ਕੀਤਾ ਗਿਆ ਸੀ। ਇਸ ਮੁਤਾਬਿਕ ਇਕ ਗੁਰਦੁਆਰਾ ਕਮਿਸ਼ਨ ਬਣਾਇਆ ਜਾਣਾ ਸੀ।

ਇਸ ਗੁਰਦੁਆਰਾ ਕਮਿਸ਼ਨ ਦੇ ਚਾਰ ਮੈਂਬਰ ਹੋਣੇ ਸਨ: ਇਕ ਸਰਕਾਰੀ ਗ਼ੈਰ ਸਿੱਖ (ਪ੍ਰਧਾਨ), ਇਕ ਸਰਕਾਰੀ ਸਿੱਖ ਨੁਮਾਇੰਦਾ ਤੇ ਕੌਂਸਲ ਦੇ ਸਿੱਖ ਮੈਂਬਰਾਂ ਵੱਲੋਂ ਪੇਸ਼ ਹੋਏ 8 ਨਾਂਵਾਂ ਦੇ ਪੈਨਲ 'ਚੋਂ ਸਰਕਾਰ 2 ਮੈਂਬਰ ਚੁਣੇਗੀ। ਫਿਰ ਇਸ ਵਿਚ ਸਿੱਖ ਦੀ ਤਾਰੀਫ਼ ਵੀ ਨਹੀਂ ਸੀ ਦਿੱਤੀ ਹੋਈ। ਇਸ ਮੁਤਾਬਿਕ ਗੁਰਦੁਆਰਿਆਂ ਦਾ ਨਿਜ਼ਾਮ ਸਿੱਖਾਂ ਦੇ ਹਵਾਲੇ ਕਰ ਕੇ ਮਹੰਤਾਂ ਤੇ ਹੋਰ ਪੁਜਾਰੀਆਂ ਵਾਸਤੇ ਮਿੱਥੀ ਰਕਮ ਨੀਅਤ ਕੀਤੀ ਜਾਣੀ ਸੀ।

ਇਸ ਆਰਡੀਨੈਂਸ ਦੇ ਖ਼ਿਲਾਫ਼ ਹਿੰਦੂ ਕੌਂਸਲਰ ਖੁਲ੍ਹ ਕੇ ਸਾਹਮਣੇ ਆਏ ਅਤੇ ਉਨ੍ਹਾਂ ਨੇ ਮਹੰਤਾਂ ਦੀ ਸਿੱਧੀ ਤੇ ਅਸਿੱਧੀ ਹਿਮਾਇਤ ਕੀਤੀ। ਉਨ੍ਹਾਂ ਨੇ ਤਾਂ ਇੱਥੋਂ ਤਕ ਕਿਹਾ ਕਿ ਸਿੱਖਾਂ ਵਿਚ ਕਈ ਫ਼ਿਰਕੇ ਹਨ ਤੇ ਹਰ ਇਕ ਦਾ ਨੁਮਾਇੰਦਾ ਕਮਿਸ਼ਨ ਵਿਚ ਹੋਵੇ। ਗਨਪਤ ਰਾਏ, ਜੋ ਮਹੰਤ ਨਰੈਣ ਦਾਸ ਦਾ ਸਲਾਹਕਾਰ ਸੀ, ਅਤੇ ਨਰਿੰਦਰ ਨਾਥ ਨੇ ਤਾਂ ਇੱਥੋਂ ਤਕ ਕਿਹਾ ਕਿ ਗੁਰਦੁਆਰਾ ਕਮਿਸ਼ਨ ਵਿਚ ਹਿੰਦੂਆਂ ਤੇ ਮੁਸਲਮਾਨਾਂ ਦੀ ਵੀ ਨੁਮਾਇੰਦਗੀ ਹੋਵੇ। ਹਿੰਦੂ ਤਾਂ ਚਾਹੁੰਦੇ ਸਨ ਕਿ ਇਸ ਦਾ ਮੁਖੀ ਕੋਈ ਯੂਰਪੀਨ ਹੋਵੇ ਤੇ ਸਿੱਖ ਨਹੀਂ।

ਸਿੱਖਾਂ ਨੇ ਇਸ ਬਿੱਲ ਦੀ ਸਖ਼ਤ ਮੁਖ਼ਾਲਫ਼ਤ ਕੀਤੀ ਤੇ ਕਿਹਾ ਕਿ ਸਿੱਖਾਂ ਵਿਚ ਕੋਈ ਫ਼ਿਰਕਾ ਨਹੀਂ ਅਤੇ ਹਿੰਦੂ ਤੇ ਮੁਸਲਮਾਨਾਂ ਦੀ ਨੁਮਾਇੰਦਗੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਉਨ੍ਹਾਂ ਨੇ ਬਿੱਲ ਦੀ ਇਸ ਗੱਲੋਂ ਵੀ ਮੁਖ਼ਾਲਫ਼ਤ ਕੀਤੀ ਕਿ ਇਹ ਗੁਰਦੁਆਰੇ ਨੂੰ ''ਚੈਰੀਟੇਬਲ ਟਰੱਸਟ'' ਮੰਨਦਾ ਏ, ਜਦ ਕਿ ਗੁਰਦੁਆਰੇ ਦਾ ਆਪਣਾ ਰੂਹਾਨੀ ਅਕੀਦਾ ਤੇ ਅਸੂਲ ਹੁੰਦਾ ਹੈ। ਇਸ ਨੂੰ ''ਦਾਨ ਵਾਲੀ ਜਮਾਤ'' (ਚੈਰੀਟੇਬਲ ਟਰੱਸਟ) ਨਾਲ ਨਹੀਂ ਜੋੜਿਆ ਜਾ ਸਕਦਾ। ਇਨ੍ਹਾਂ ਕਾਰਨਾਂ ਕਰ ਕੇ ਆਰਡੀਨੈਂਸ ਦੀ ਗੱਲ ਸਿਰੇ ਨਾ ਚੜ੍ਹ ਸਕੀ।

ਸਿੱਖਾਂ ਦੀ ਵਿਰੋਧਤਾ ਨੂੰ ਮੱਦੇ-ਨਜ਼ਰ ਰੱਖਦਿਆਂ ਸਰਕਾਰ ਨੇ ਆਰਡੀਨੈਂਸ ਦੀ ਥਾਂ ਇਕ ਬਿੱਲ ਪੇਸ਼ ਕਰਨ ਦਾ ਫ਼ੈਸਲਾ ਕਰ ਲਿਆ ਤੇ ਇਸ ਵਾਸਤੇ 5 ਅਪ੍ਰੈਲ ਦੀ ਤਾਰੀਖ਼ ਮਿੱਥ ਦਿੱਤੀ।

ਸੁੰਦਰ ਸਿੰਘ ਮਜੀਠਾ ਨੇ ਇਸ ਬਿਲ ਬਾਰੇ ਬਹੁਤ ਸਖ਼ਤ ਸਟੈਂਡ ਲਿਆ। ਉਸ ਨੇ ਕਿਹਾ ਕਿ: **"ਗੁਰਦੁਆਰਿਆਂ ਵਿਚ ਸਿਰਫ਼ ਸਿੱਖ ਧਰਮ ਮੁਤਾਬਿਕ ਹੀ ਇਬਾਦਤ ਹੋ ਸਕਦੀ ਹੈ; ਗੁਰਦੁਆਰਿਆਂ ਵਿਚ ਹਿੰਦੂ ਦੇਵੀ-ਦੇਵਤਿਆਂ ਦੀ ਪੂਜਾ ਨਹੀਂ ਹੋ ਸਕਦੀ; ਗੁਰਦੁਆਰਿਆਂ ਦੀਆਂ ਜਾਇਦਾਦਾਂ ਭਾਵੇਂ ਗ਼ੈਰ-ਸਿੱਖਾਂ ਨੇ ਦਾਨ ਕੀਤੀਆਂ ਹੋਈਆਂ ਹੋਣ ਪਰ ਸਿੱਖਾਂ ਨੇ ਇਨ੍ਹਾਂ ਨੂੰ ਆਪਣੀਆਂ ਸ਼ਰਤਾਂ (ਅਕੀਦੇ) ਮੁਜਬ ਕਬੂਲ ਕੀਤਾ ਸੀ; ਗੁਰਦੁਆਰੇ ਮਹੰਤਾਂ ਦੀਆਂ ਨਿਜੀ ਜਾਇਦਾਦਾਂ ਨਹੀਂ ਹਨ; ਮਹੰਤ ਦਾ ਅਹੁਦਾ ਮਾਰੂਸੀ ਨਹੀਂ ਹੈ। ਗੁਰੂ ਨਾਨਕ ਸਾਹਿਬ ਨੇ ਤਾਂ ਆਪਣੇ ਪੁੱਤਰਾਂ ਨੂੰ ਛੱਡ ਕੇ ਗੁਰੂ ਅੰਗਦ ਸਾਹਿਬ ਨੂੰ ਜਾਂਨਸ਼ੀਨ ਚੁਣਿਆ ਸੀ; ਗੁਰਦੁਆਰਿਆਂ 'ਤੇ ਕਬਜ਼ਿਆਂ ਦੇ ਖ਼ਿਲਾਫ਼ ਸਖ਼ਤੀ ਠੀਕ ਨਹੀਂ। ਸਿੱਖਾਂ ਨੇ ਸਰਕਾਰ ਦਾ ਧਿਆਨ ਇਧਰ ਦਿਵਾਉਣ ਵਾਸਤੇ ਕਬਜ਼ੇ ਕੀਤੇ ਹਨ; ਸਿੱਖ ਮਜ਼ਹਬ ਵਿਚ ਕੋਈ ਫ਼ਿਰਕਾ ਨਹੀਂ ਹੈ।"** (ਹਫ਼ਤਾਵਾਰ *ਨਾਯਕ* ਅੰਮ੍ਰਿਤਸਰ, 22 ਮਾਰਚ 1921)।

20 ਮਾਰਚ 1921 ਦੇ ਦਿਨ ਸ਼੍ਰੋਮਣੀ ਕਮੇਟੀ ਤੇ ਹੋਰ ਸਿੱਖ ਆਗੂਆਂ ਦਾ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਹੋਇਆ। ਇਸ ਵਿਚ ਪੰਜਾਬ ਕੌਂਸਲ ਦੇ ਸਾਰੇ ਸਿੱਖ ਮੈਂਬਰਾਂ ਤੇ ਪ੍ਰੈਸ ਨੂੰ ਵੀ ਬੁਲਾਇਆ ਗਿਆ ਸੀ। ਉਨ੍ਹੀਂ ਦਿਨੀਂ ਜ: ਝੱਬਰ, ਜ: ਭੁੱਚਰ ਤੇ ਹੋਰ ਸੈਂਕੜੇ ਸਿੱਖ ਗ੍ਰਿਫ਼ਤਾਰ ਕੀਤੇ ਜਾ ਰਹੇ ਸਨ। ਇਸ ਕਰ ਕੇ ਅਕਾਲੀ ਆਗੂ ਸਰਕਾਰ ਨਾਲ ਕੋਈ ਸਮਝੌਤਾ ਕਰਨ ਵਾਸਤੇ ਰਾਜ਼ੀ ਨਹੀਂ ਸਨ। ਸਿੱਖ ਆਗੂ ਚਾਹੁੰਦੇ ਸਨ ਕਿ ਸਰਕਾਰ ਨਾਲ ਨਾਮਿਲਵਰਤਣ ਦਾ ਮਤਾ ਪਾਸ ਕੀਤਾ ਜਾਵੇ ਪਰ ਸ:ਬ: ਮਹਿਤਾਬ ਸਿੰਘ, ਭਾਈ ਜੋਧ ਸਿੰਘ ਤੇ ਹਰਬੰਸ ਸਿੰਘ ਅਟਾਰੀ ਚਾਹੁੰਦੇ ਸਨ ਕਿ ਸਰਕਾਰ ਨੂੰ ਇਕ ਮੌਕਾ ਦਿੱਤਾ ਜਾਵੇ। ਇਸ ਇਕੱਠ ਨੇ ਹੇਠ ਲਿਖਿਆ ਮਤਾ ਪਾਸ ਕੀਤਾ:

1. ਗੁਰਦੁਆਰਿਆਂ ਸਬੰਧੀ ਗ੍ਰਿਫ਼ਤਾਰ ਕੀਤੇ ਸਾਰੇ ਸਿੱਖ ਰਿਹਾ ਕੀਤੇ ਜਾਣ।
2. ਮਹੰਤਾਂ ਤੇ ਪੁਜਾਰੀਆਂ ਨਾਲ ਝਗੜੇ ਦੇ ਸਬੰਧ ਵਿਚ ਸਰਕਾਰ ਵੱਲੋਂ ਗ੍ਰਿਫ਼ਤਾਰੀਆਂ ਕੀਤੇ ਜਾਣ ਦੀ ਸਖ਼ਤ ਲਫ਼ਜ਼ਾਂ ਵਿਚ ਨਿੰਦਾ ਕੀਤੀ ਗਈ।
3. ਸ਼੍ਰੋਮਣੀ ਕਮੇਟੀ ਵੱਲੋਂ ਸੁਝਾਏ ਨੇਮ ਮੁਤਾਬਿਕ ਗੁਰਦੁਆਰਾ ਐਕਟ ਬਣਨ ਤੱਕ ਜਿਨ੍ਹਾਂ ਗੁਰਦੁਆਰਿਆਂ 'ਤੇ ਸਿੱਖਾਂ ਨੇ ਕਬਜ਼ਾ ਕੀਤਾ ਹੋਇਆ ਹੈ, ਸਬੰਧੀ ਸ਼੍ਰੋਮਣੀ ਕਮੇਟੀ ਦੇ ਉਨ੍ਹਾਂ ਨੁਮਾਇੰਦਿਆਂ, ਜਿਨ੍ਹਾਂ ਨੂੰ ਪਿਛਲੇ ਦਿਨੀਂ ਗੁਰਦੁਆਰਿਆਂ 'ਤੇ ਕਬਜ਼ਾ ਕਰਨ ਦੇ ਕੇਸਾਂ ਵਿਚ ਗ੍ਰਿਫ਼ਤਾਰ ਕੀਤਾ ਗਿਆ ਹੈ ਨੂੰ ਰਿਹਾ ਕੀਤਾ ਜਾਵੇ।
4. ਜੇ ਸਰਕਾਰ ਸਿੱਖਾਂ ਦੀਆਂ ਭਾਵਨਾਵਾਂ ਮੁਤਾਬਿਕ ਗੁਰਦੁਆਰਾ ਨਿਜ਼ਾਮ ਬਾਰੇ ਕਾਨੂੰਨ ਬਣਾਉਣ ਅਤੇ ਸਿੱਖ ਕੈਦੀਆਂ ਨੂੰ 10 ਅਪ੍ਰੈਲ 1921 ਤੱਕ ਰਿਹਾ ਕਰਨ 'ਚ ਨਾਕਾਮ ਹੋ ਜਾਂਦੀ ਹੈ ਤਾਂ ਅਕਾਲ ਤਖ਼ਤ ਸਾਹਿਬ 'ਤੇ ਜੁੜੇ ਪੰਥ ਦਾ ਫ਼ੈਸਲਾ ਹੈ ਕਿ ਸਿੱਖ ਇਸ ਨੂੰ ਆਪਣੇ ਧਰਮ 'ਚ ਦਖ਼ਲ ਮੰਨਣਗੇ ਅਤੇ ਗੁਰਦੁਆਰਿਆਂ ਦਾ ਸੁਧਾਰ ਕਰਨ 'ਤੇ ਆਪ ਮਜਬੂਰ ਹੋਣਗੇ।
5. ਗੁਰੂ ਪੰਥ ਸਾਰੇ ਸਿੱਖਾਂ ਨੂੰ ਸੱਦਾ ਦੇਂਦਾ ਹੈ ਕਿ ਉਹ ਗੁਰਦੁਆਰਾ ਸੁਧਾਰ ਵਾਸਤੇ ਅਕਾਲੀ ਜਥਿਆਂ ਵਿਚ ਸ਼ਾਮਿਲ ਹੋ ਜਾਣ।

6. ਕੋਈ ਵੀ ਸਿੱਖ 10 ਅਪ੍ਰੈਲ ਤੱਕ ਕਿਸੇ ਵੀ ਗੁਰਦੁਆਰੇ ਦੇ ਮੌਜੂਦਾ ਇੰਤਜ਼ਾਮ ਨੂੰ ਬਦਲਣ ਦੀ ਕੋਸ਼ਿਸ਼ ਨਾ ਕਰੇ। ਇਸ ਮੀਟਿੰਗ ਨੇ ਸਰਕਾਰ ਤੇ ਕੌਂਸਲਰਾਂ ਨਾਲ ਗੁਰਦੁਆਰਾ ਐਕਟ ਬਾਰੇ ਗੱਲਬਾਤ ਕਰਨ ਵਾਸਤੇ ਇਕ 12 ਮੈਂਬਰੀ ਕਮੇਟੀ ਵੀ ਬਣਾ ਦਿੱਤੀ।

ਪਰ ਸਰਕਾਰ ਨੇ ਸਿੱਖਾਂ ਦੇ ਇਨ੍ਹਾਂ ਮਤਿਆਂ ਦੀ ਪ੍ਰਵਾਹ ਤਾਂ ਕੀ ਕਰਨੀ ਸੀ ਸਗੋਂ ਉਲਟਾ ਇਸ ਮੀਟਿੰਗ ਵਿਚ ਅਮਰ ਸਿੰਘ ਝਬਾਲ ਵੱਲੋਂ **ਕਿਰਪਾਨ ਬਾਰੇ ਮਤਾ ਰੱਖਣ ਦੇ ਜੁਰਮ ਵਿਚ** ਉਸ ਨੂੰ ਗ੍ਰਿਫ਼ਤਾਰ ਕਰ ਕੇ ਉਸ ਨੂੰ 6 ਮਹੀਨੇ ਕੈਦ ਕਰ ਦਿੱਤਾ ਤੇ ਹੋਰ ਵੀ ਬਹੁਤ ਸਾਰੇ ਸਿੱਖਾਂ ਨੂੰ ਕਿਰਪਾਨਾਂ ਅਤੇ ਛੋਟੇ ਟਕੂਏ ਰੱਖਣ 'ਤੇ ਗ੍ਰਿਫ਼ਤਾਰ ਕਰ ਲਿਆ। ਇਸ ਦੇ ਨਾਲ ਹੀ 8 ਅਪ੍ਰੈਲ ਨੂੰ ਸਰਕਾਰੀ ਗੁਰਦੁਆਰਾ ਬਿੱਲ ਵੀ ਛਾਇਆ ਹੋ ਗਿਆ। ਇਸ ਨਾਲ ਸਿੱਖਾਂ ਵਿਚ ਸਰਕਾਰ ਵਾਸਤੇ ਮੁਖ਼ਾਲਫ਼ਤ ਬਹੁਤ ਵੱਧ ਗਈ। ਇਸ ਸਰਕਾਰੀ ਬਿੱਲ ਮੁਤਾਬਿਕ ਗੁਰਦੁਆਰਾ ਬੋਰਡ ਦੇ ਚਾਰ (ਤਿੰਨ ਸਿੱਖ ਤੇ ਇਕ ਗ਼ੈਰ-ਸਿੱਖ) ਮੈਂਬਰ ਹੋਣੇ ਸਨ, ਜਿਨ੍ਹਾਂ ਸਾਰਿਆਂ ਨੂੰ ਸਰਕਾਰ ਨੇ ਨਾਮਜ਼ਦ ਕਰਨਾ ਸੀ। ਇਨ੍ਹਾਂ ਦਾ ਪਰੈਜ਼ੀਡੈਂਟ ਇਕ ਗ਼ੈਰ-ਸਿੱਖ ਹੋਣਾ ਸੀ। ਬਿੱਲ ਮੁਤਾਬਿਕ ਉਹ ਗੁਰਦੁਆਰੇ ਹੀ ਗੁਰਦੁਆਰਾ ਇੰਤਜ਼ਾਮ ਹੇਠ ਆਉਂਦੇ ਸਨ, ਜਿਨ੍ਹਾਂ ਨੂੰ ਸਰਕਾਰ ਗੁਰਦੁਆਰਾ ਮੰਨੇਗੀ। ''ਝਗੜੇ ਵਾਲੇ'' ਧਰਮ ਅਸਥਾਨ ਇਸ ਗੁਰਦੁਆਰਾ ਇੰਤਜ਼ਾਮ ਹੇਠ ਨਹੀਂ ਆਉਂਦੇ ਸਨ। ਇਸ ਬੋਰਡ ਦਾ ਸਾਰਾ ਖ਼ਰਚ ਗੁਰਦੁਆਰਿਆਂ ਦੀ ਆਮਦਨ 'ਚੋਂ ਕੀਤਾ ਜਾਣਾ ਸੀ।

ਫ਼ਜ਼ਲੀ ਹੁਸੈਨ (ਵਜ਼ੀਰੇ-ਤਾਲੀਮ) ਅਤੇ ਈ. ਜੋਸਫ਼ (ਸਰਕਾਰ ਦੇ ਸੈਕਟਰੀ) ਦੇ ਇਸ ਬਿੱਲ ਦੀ ਤਕਰੀਬਨ ਹਰ ਇਕ ਸਿੱਖ ਨੇ ਜ਼ਬਰਦਸਤ ਮੁਖ਼ਾਲਫ਼ਤ ਕੀਤੀ। ਪੰਜਾਬ ਕੌਂਸਲ ਵਿਚ ਦਸੌਂਧਾ ਸਿੰਘ, ਕਰਤਾਰ ਸਿੰਘ, ਹਰਨਾਮ ਸਿੰਘ ਮਾਨ ਤੇ ਸ:ਬ: ਮਹਿਤਾਬ ਸਿੰਘ ਨੇ ਆਪਣੀ ਮੁਖ਼ਾਲਫ਼ਤ ਰਿਕਾਰਡ ਵੀ ਕਰਵਾਈ। ਇਸ ਕਰ ਕੇ ਬਿੱਲ ਬਾਰੇ ਵਿਚਾਰ ਕਰਨ ਨੂੰ 16 ਅਪ੍ਰੈਲ 'ਤੇ ਮੁਲਤਵੀ ਕਰ ਦਿੱਤਾ ਗਿਆ। ਇਸ ਦੌਰਾਨ ਹਿੰਦੂਆਂ ਨੇ ਵੀ ਸਿੱਖਾਂ ਦੇ ਖ਼ਿਲਾਫ਼ ਪ੍ਰਾਪੇਗੰਡਾ ਕਰਨਾ ਸ਼ੁਰੂ ਕਰ ਦਿੱਤਾ। ਹਾਲਾਂ ਕਿ ਸ਼੍ਰੋਮਣੀ ਕਮੇਟੀ ਨੇ ਸਾਫ਼ ਲਫ਼ਜ਼ਾਂ ਵਿਚ ਆਖ ਵੀ ਦਿੱਤਾ ਸੀ ਕਿ ਸਿੱਖ ਕੌਮ ਸਿਰਫ਼ ਤਵਾਰੀਖ਼ੀ ਗੁਰਦੁਆਰਿਆਂ (ਜੋ ਗੁਰੂ ਸਾਹਿਬ ਜਾਂ ਸ਼ਹੀਦਾਂ ਤੇ ਸਿੱਖ ਹਸਤੀਆਂ ਨਾਲ ਸਬੰਧਿਤ ਹਨ) ਦਾ ਇੰਤਜ਼ਾਮ ਹੀ ਕਰਨਾ ਚਾਹੁੰਦੀ ਹੈ ਪਰ ਫਿਰ ਵੀ ਹਿੰਦੂ ਆਗੂ ਸਿੱਖਾਂ ਦੇ ਖ਼ਿਲਾਫ਼ ਸਾਜ਼ਿਸ਼ਾਂ 'ਚ ਭਾਈਵਾਲ ਹੋ ਰਹੇ ਸਨ। 4 ਅਪ੍ਰੈਲ ਨੂੰ ਪੰਜਾਬ ਹਿੰਦੂ ਮਹਾਂ ਸਭਾ ਨੇ ਇਕ ਬਿਆਨ 'ਚ ਆਖਿਆ ਕਿ ਗੁਰਦੁਆਰਿਆਂ ਦੇ ਨਿਜ਼ਾਮ 'ਚ ਕੋਈ ਤਬਦੀਲੀ ਨਹੀਂ ਹੋਣੀ ਚਾਹੀਦੀ ਅਤੇ ਜੇ ਕਰ ਸਰਕਾਰ ਗੁਰਦੁਆਰਾ ਕਮਿਸ਼ਨ ਬਣਾਉਣਾ ਚਾਹੁੰਦੀ ਹੈ ਤਾਂ ਉਸ ਵਿਚ ਹਿੰਦੂਆਂ ਨੂੰ ਵੀ ਨੁਮਾਇੰਦਗੀ ਦਿੱਤੀ ਜਾਵੇ।

11 ਅਪ੍ਰੈਲ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਕ ਮੀਟਿੰਗ ਅਕਾਲ ਤਖ਼ਤ ਸਾਹਿਬ 'ਤੇ ਹੋਈ। ਇਸ ਵਿਚ ਸਰਕਾਰੀ ਬਿੱਲ ਦੇ ਨਾਲ-ਨਾਲ ਸਰਕਾਰ ਵੱਲੋਂ ਕੈਦੀ ਰਿਹਾ ਕਰਨ ਤੋਂ ਨਾਂਹ ਕਰਨ ਨੂੰ ਵੀ ਵਿਚਾਰਿਆ ਗਿਆ। ਮੀਟਿੰਗ 'ਚ ਵਿਚਾਰ ਹੋਈ ਕਿ ਕਿਉਂ ਕਿ ਸਰਕਾਰ ਆਪਣੇ ਬਿੱਲ ਵਿਚ ਸਿੱਖਾਂ ਵੱਲੋਂ ਸੁਝਾਈਆ ਸੋਧਾਂ

ਕਰਨ ਵਾਸਤੇ ਤਿਆਰ ਨਹੀਂ ਇਸ ਕਰ ਕੇ ਅਸੀਂ ਬਿੱਲ ਨੂੰ ਨਾ-ਮਨਜ਼ੂਰ ਕਰਦੇ ਹਾਂ। ਸਰਕਾਰ ਇਹ ਵੀ ਨਹੀਂ ਮੰਨਦੀ ਸੀ ਕਿ ਗੁਰਦੁਆਰੇ ਪੰਥ ਦੇ ਹਨ ਅਤੇ ਮਹੰਤ ਸਿਰਫ਼ ਸੇਵਾਦਾਰ ਹਨ। ਗੁਰਦੁਆਰਿਆਂ ਦੀ ਮਲਕੀਅਤ ਬਾਰੇ ਮਹੰਤਾਂ ਨੂੰ ਜੱਦੀ ਹੱਕ ਦੇਣਾ ਵੀ ਬਿਲ ਨੂੰ ਬੇਮਾਅਨਾ ਕਰ ਦੇਂਦਾ ਹੈ। ਸਿੱਖ ਆਗੂਆਂ ਨੂੰ ਰਿਹਾ ਨਾ ਕਰਨ ਦੀ ਵੀ ਜ਼ਬਰਦਸਤ ਨਿੰਦਾ ਕੀਤੀ ਗਈ। ਇਸ ਮੀਟਿੰਗ ਨੇ ਅਗਲੇ ਕਦਮ ਚੁੱਕਣ ਵਾਸਤੇ ਇਕ ਸੱਤ-ਮੈਂਬਰੀ ਕਮੇਟੀ ਬਣਾ ਦਿੱਤੀ। ਇਸ ਵਿਚ ਖੜਕ ਸਿੰਘ, ਹਰਬੰਸ ਸਿੰਘ ਅਟਾਰੀ, ਪ੍ਰੋ: ਜੋਧ ਸਿੰਘ, ਪ੍ਰੋ: ਬਾਵਾ ਹਰਕਿਸ਼ਨ ਸਿੰਘ, ਮਾਸਟਰ ਤਾਰਾ ਸਿੰਘ, ਬਤਨ ਸਿੰਘ ਕਨੇਡੀਅਨ, ਤੇਜਾ ਸਿੰਘ ਸਮੁੰਦਰੀ ਸ਼ਾਮਿਲ ਸਨ। ਇਸ ਕਮੇਟੀ ਨੇ ਸਿੱਖਾਂ ਨੂੰ ਅਪੀਲ ਕੀਤੀ ਕਿ ਹਰ ਪਾਸੇ ਅਕਾਲੀ ਜਥੇ ਕਾਇਮ ਕੀਤੇ ਜਾਣ ਤੇ ਆਉਣਾ ਵਾਲੇ ਔਖੇ ਦਿਨਾਂ ਵਿਚ ਕੁਰਬਾਨੀਆਂ ਕਰਨ ਵਾਲੇ ਮਰਜੀਵੜੇ ਤਿਆਰ ਰਹਿਣ। 14 ਅਪ੍ਰੈਲ ਨੂੰ 'ਅਰਦਾਸ ਦਿਨ' ਮਨਾਉਣ ਦਾ ਐਲਾਨ ਕੀਤਾ ਗਿਆ।

ਸ਼੍ਰੋਮਣੀ ਕਮੇਟੀ ਦੇ ਇਨ੍ਹਾਂ ਐਲਾਨਾਂ ਨੂੰ ਪੜ੍ਹ ਕੇ ਕਈ ਸਿੱਖ ਮੁਲਾਜ਼ਮ ਸ਼੍ਰੋਮਣੀ ਕਮੇਟੀ ਦੇ ਆਗੂਆਂ ਨੂੰ ਮਿਲੇ ਤੇ ਆਪਣੀਆਂ ਸੇਵਾਵਾਂ ਕਮੇਟੀ ਨੂੰ ਪੇਸ਼ ਕੀਤੀਆਂ ਪਰ ਕਮੇਟੀ ਨੇ ਉਨ੍ਹਾਂ ਨੂੰ ਆਖਿਆ ਕਿ ਉਹ ਆਪਣੀਆਂ ਡਿਊਟੀਆਂ ਜਾਰੀ ਰੱਖਣ ਤੇ ਨੌਕਰੀਆਂ ਨਾ ਛੱਡਣ ਕਿਉਂਕਿ ਅਜੇ ਅਜਿਹੀ ਜੱਦੋਜਹਿਦ ਦਾ ਵੇਲਾ ਨਹੀਂ ਆਇਆ। ਸਰਕਾਰ ਵੱਲੋਂ ਸੁਝਾਏ ਬਿੱਲ ਦੇ ਖ਼ਿਲਾਫ਼ ਅਤੇ ਅਕਾਲੀ ਦਲ ਦੀ ਹਮਾਇਤ ਵਿਚ ਏਨਾ ਮਾਹੌਲ ਹੋਣ ਦੇ ਬਾਵਜੂਦ ਸਰਕਾਰ ਆਪਣੀ ਅੜੀ 'ਤੇ ਕਾਇਮ ਰਹੀ ਅਤੇ 16 ਅਪ੍ਰੈਲ ਨੂੰ ਗੁਰਦੁਆਰਾ ਬਿੱਲ ਕੌਂਸਲ ਵਿਚ ਪੇਸ਼ ਕਰ ਦਿੱਤਾ ਪਰ ਉਸ ਦਿਨ ਬਿੱਲ ਨੂੰ ਪਾਸ ਕਰਨ ਦੀ ਬਜਾਇ 9 ਮਈ 'ਤੇ ਮੁਲਤਵੀ ਕਰ ਦਿੱਤਾ। ਇਸ ਦੌਰਾਨ ਸਰਕਾਰ ਨੇ 23 ਅਪ੍ਰੈਲ ਨੂੰ ਇਕ ਮੀਟਿੰਗ ਬੁਲਾਈ। ਇਸ ਵਿਚ ਸਿੱਖ ਆਗੂ, ਮਹੰਤਾਂ ਦੇ ਨੁਮਾਇੰਦੇ, ਕੌਂਸਲ ਦੇ ਮੈਂਬਰ ਅਤੇ ਕੁਝ ਹੋਰ ਸ਼ਖ਼ਸੀਅਤਾਂ ਵੀ ਸ਼ਾਮਿਲ ਹੋਈਆਂ। ਮੀਟਿੰਗ ਵਿਚ ਸੁਝਾਏ ਗੁਰਦੁਆਰਾ ਬਿੱਲ ਬਾਰੇ ਵਿਚਾਰਾਂ ਹੋਈਆਂ ਅਤੇ ਸਿੱਖ ਆਗੂਆਂ ਦੀਆਂ ਤਿੰਨ ਸ਼ਰਤਾਂ ਸਨ: (1) ਸਿਰਫ਼ ਚੰਗੇ ਇਖ਼ਲਾਕ ਵਾਲਾ ਮਹੰਤ ਹੀ ਗੁਰਦੁਆਰੇ ਦਾ ਪੁਜਾਰੀ ਹੋਵੇ (2) ਸਾਰੇ ਗੁਰਦੁਆਰੇ ਪੰਥ ਦੇ ਹਨ ਅਤੇ ਇਸ ਕਰ ਕੇ ਪੰਥਕ ਕਮੇਟੀ ਦੇ ਇੰਤਜ਼ਾਮ ਹੇਠ ਹੀ ਰਹਿਣੇ ਚਾਹੀਦੇ ਹਨ (3) ਗੁਰਦੁਆਰਿਆਂ ਦੀ ਆਮਦਨ ਤੇ ਖ਼ਰਚ ਦਾ ਪੂਰਾ ਹਿਸਾਬ ਕਿਤਾਬ ਰੱਖਿਆ ਜਾਵੇ 'ਤੇ ਸੰਗਤ ਸਾਹਮਣੇ ਪੇਸ਼ ਕੀਤਾ ਜਾਏ। 23 ਤਾਰੀਖ਼ ਦੀ ਮੀਟਿੰਗ ਅਧੂਰੀ ਰਹੀ ਪਰ 26 ਅਪ੍ਰੈਲ ਨੂੰ ਫੇਰ ਸ਼ੁਰੂ ਹੋਈ। ਇਸ ਵਿਚ ਮਹੰਤਾਂ ਨੇ ਜ਼ਿਦ ਕੀਤੀ ਕਿ ਸਮਝੌਤੇ 'ਚ ਇਹ ਵੀ ਲਿਖਿਆ ਜਾਏ ਕਿ ਜੋ ਮਰਿਆਦਾ ਮਹੰਤਾਂ ਨੇ 1920 ਵਿਚ ਅਪਣਾਈ ਹੋਈ ਸੀ ਗੁਰਦੁਆਰਿਆਂ ਵਿਚ ਜਾਰੀ ਰਹੇਗੀ। ਇਸ ਤੋਂ ਇਲਾਵਾ ਸਿੱਖ ਆਗੂਆਂ ਨੇ ਵੀ ਸ਼ਰਤ ਰੱਖੀ ਕਿ ਘੱਟੋ-ਘੱਟ ਦੋ ਤਿਹਾਈ ਨੁਮਾਇੰਦੇ ਸਿੱਖਾਂ ਵੱਲੋਂ ਚੁਣੇ ਜਾਣ 'ਤੇ ਪਰੈਜ਼ੀਡੈਂਟ ਵੀ ਇੰਗਲਿਸ਼ ਨਹੀਂ ਬਲਕਿ ਸਿੱਖ ਹੋਵੇ ਪਰ ਮਹੰਤਾਂ ਦੀ ਜ਼ਿਦ ਸੀ ਕਿ ਪਰੈਜ਼ੀਡੈਂਟ ਸਿੱਖ ਨਾ ਹੋਵੇ ਤੇ ਇੰਗਲਿਸ਼ ਹੋਵੇ।

ਇਨ੍ਹਾਂ ਸਾਰੇ ਮਸਲਿਆਂ ਬਾਰੇ ਕੋਈ ਇਕ ਰਾਇ ਨਾ ਬਣ ਸਕੀ ਅਤੇ ਬਿਨਾਂ ਕਿਸੇ ਨਤੀਜੇ 'ਤੇ ਅਪੜਿਆਂ ਇਹ ਮੀਟਿੰਗ ਖ਼ਤਮ ਹੋ ਗਈ। ਇਸ 'ਤੇ ਸਰਕਾਰ ਨੇ ਗੁਰਦੁਆਰਾ ਬਿੱਲ 9 ਮਈ ਨੂੰ ਪੇਸ਼ ਨਾ ਕਰਨ ਦਾ ਫ਼ੈਸਲਾ ਕਰ ਲਿਆ। ਪਹਿਲੀ ਮਈ ਨੂੰ ਸ਼੍ਰੋਮਣੀ ਕਮੇਟੀ ਦੀ ਐਗਜ਼ੈਕਟਿਵ ਦੀ ਮੀਟਿੰਗ ਵਿਚ ਹਾਲਾਤ 'ਤੇ ਵਿਚਾਰ ਕੀਤੀ ਗਈ ਫ਼ੈਸਲਾ ਕੀਤਾ ਗਿਆ ਕਿ ਪੁਰਅਮਨ ਰਹਿ ਕੇ ਗੁਰਦੁਆਰਾ ਸੁਧਾਰ ਲਹਿਰ ਜਾਰੀ ਰੱਖੀ ਜਾਵੇ। 10-11 ਮਈ ਨੂੰ ਸ਼੍ਰੋਮਣੀ ਕਮੇਟੀ ਦਾ ਇਕ ਜਨਰਲ ਇਜਲਾਸ ਅਕਾਲ ਤਖ਼ਤ ਸਾਹਿਬ 'ਤੇ ਹੋਇਆ। ਕੁਝ ਨੁਕਤਿਆਂ ਬਾਰੇ ਵੱਖਰੇ-ਵੱਖਰੇ ਖ਼ਿਆਲ ਹੋਣ ਕਰ ਕੇ ਆਖ਼ਰੀ ਫ਼ੈਸਲਾ ਨਾ ਹੋ ਸਕਿਆ। ਅਗਲੇ ਦਿਨ ਦੋਬਾਰਾ ਮੀਟਿੰਗ ਹੋਈ। ਇਸ ਵਿਚ ਵੋਟਾਂ ਨਾਲ ਫ਼ੈਸਲਾ ਹੋਇਆ: "ਕਿਉਂ ਕਿ ਸਰਕਾਰ ਨੇ ਸਿੱਖ ਪੰਥ ਦੇ ਮਸਲਿਆਂ 'ਤੇ ਦੋਸਤਾਨਾ ਰਵੱਈਆ ਅਖ਼ਤਿਆਰ ਨਹੀਂ ਕੀਤਾ ਤੇ ਬੇਮਾਅਨਾ ਨੁਕਤਿਆਂ 'ਤੇ ਅੜੀ ਦਿਖਾਈ ਹੈ, ਇਸ ਕਰ ਕੇ ਜਦ ਤਕ ਸਾਰੇ ਗੁਰਦੁਆਰੇ ਪੰਥਕ ਇੰਤਜ਼ਾਮ ਹੇਠ ਨਹੀਂ ਆ ਜਾਂਦੇ, ਉਦੋਂ ਤਕ ਪੁਰਅਮਨ ਰਹਿ ਕੇ ਗੁਰਦੁਆਰਿਆਂ ਦਾ ਇੰਤਜ਼ਾਮ ਆਪਣੇ ਹੱਥ ਵਿਚ ਲੈਣ ਦੀ ਜੱਦੋਜਹਿਦ ਜਾਰੀ ਰੱਖੀ ਜਾਵੇ।" ਇਸ ਮਤੇ ਦੀ ਮੁਖ਼ਾਲਫ਼ਤ ਹਰਬੰਸ ਸਿੰਘ ਅਟਾਰੀ ਤੇ ਪ੍ਰੋ: ਜੋਧ ਸਿੰਘ ਨੇ ਕੀਤੀ। ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੀ ਮੈਂਬਰੀ ਤੋਂ ਵੀ ਅਸਤੀਫ਼ਾ ਵੀ ਦੇ ਦਿੱਤਾ ।

ਸਿੱਖਾਂ ਦੇ ਇਸ ਮਤੇ 'ਤੇ ਸਰਕਾਰ ਬੜੀ ਔਖੀ ਹੋਈ। ਸਰਕਾਰ ਨੇ ਗੁਰਦੁਆਰਾ ਬਿੱਲ ਪਾਸ ਕਰਨ ਦਾ ਖ਼ਿਆਲ ਛੱਡ ਦਿੱਤਾ। ਇਸ ਮਗਰੋਂ ਸਰਕਾਰ ਨੇ ਗੁਰਦੁਆਰਿਆਂ 'ਤੇ ਕਬਜ਼ਿਆਂ ਬਾਰੇ ਪੈਦਾ ਹੋਣ ਵਾਲੇ ਹਾਲਾਤ ਦੇ ਨਾਂ 'ਤੇ ਬਹੁਤ ਸਾਰੀ ਪੁਲੀਸ ਭਰਤੀ ਕਰਨ ਦਾ ਫ਼ੈਸਲਾ ਕੀਤਾ ਤੇ ਇਸ ਬਾਰੇ ਪੰਜਾਬ ਕੌਂਸਲ ਕੋਲ 1 ਲੱਖ 15 ਹਜ਼ਾਰ 217 ਰੁਪਏ ਦਾ ਖਰਚਾ ਪੇਸ਼ ਕੀਤਾ। ਸ:ਬ: ਮਹਿਤਾਬ ਸਿੰਘ ਨੇ ਕੌਂਸਲ ਵਿਚ ਇਸ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ ਤੇ ਕਿਹਾ ਕਿ ਸਿੱਖਾਂ ਵਲੋਂ ਗੁਰਦੁਆਰਾ ਇੰਤਜ਼ਾਮ ਸੁਧਾਰਨ ਦੀ ਲਹਿਰ ਨੂੰ ਪੁਲੀਸ ਜਬਰ ਨਾਲ ਦਬਾਉਣਾ ਬੇਅਕਲੀ ਹੋਵੇਗੀ। ਇਸ ਪ੍ਰੋਟੈਸਟ ਦੇ ਬਾਵਜੂਦ ਕੌਂਸਲ ਨੇ ਇਹ ਰਕਮ ਪਾਸ ਕਰ ਕੇ ਨਵੀਂ ਪੁਲੀਸ ਭਰਤੀ ਨੂੰ ਹਰੀ ਝੰਡੀ ਦੇ ਦਿੱਤੀ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਦੀ ਨਵੀਂ ਚੋਣ ਹੋਈ। ਨਵੀਂ ਚੁਣੀ ਸ਼੍ਰੋਮਣੀ ਕਮੇਟੀ ਨੇ 27 ਅਗਸਤ ਦੀ ਮੀਟਿੰਗ ਵਿਚ 11 ਮਈ ਦੇ ਪੁਰਅਮਨ ਜੱਦੋਜਹਿਦ ਕਰਨ ਉਤੇ ਸਰਕਾਰ ਨਾਲ ਨਾਮਿਲਵਰਤਣ ਕਰਨ ਵਾਲੇ ਮਤੇ ਦੀ ਤਾਈਦ ਕਰ ਦਿੱਤੀ। ਹਾਜ਼ਰ 86 ਮੈਂਬਰਾਂ ਵਿਚੋਂ ਇਸ ਮਤੇ ਦੇ ਹੱਕ ਵਿਚ 62 ਮੈਂਬਰਾਂ ਨੇ ਵੋਟ ਪਾਈ ਤੇ 26 ਨਿਰਪੱਖ ਰਹੇ, ਯਾਨਿ ਇਸ ਦੇ ਖ਼ਿਲਾਫ਼ ਕਿਸੇ ਨੇ ਵੀ ਵੋਟ ਨਾ ਪਾਈ। ਹੋਰ ਤਾਂ ਹੋਰ ਸਰਕਾਰ ਨਾਲ ਹਮਦਰਦੀ ਕਰਨ ਵਾਲਿਆਂ (ਅਖੌਤੀ ਮਾਡਰੇਟਾਂ) ਨੇ ਵੀ ਇਸ ਦੀ ਮੁਖ਼ਾਲਫ਼ਤ ਨਾ ਕੀਤੀ। ਮੀਟਿੰਗ ਨੇ ਸਿੱਖ ਕੌਂਸਲਰਾਂ ਨੂੰ ਅਪੀਲ ਕੀਤੀ ਕਿ ਉਹ ਕੌਂਸਲ ਤੋਂ ਅਸਤੀਫ਼ਾ ਦੇ ਦੇਣਾ। ਇਸ 'ਤੇ ਸ:ਬ: ਮਹਿਤਾਬ ਸਿੰਘ, ਜਿਸ ਨੇ ਸਰਕਾਰੀ ਵਕੀਲ ਦੇ ਅਹੁਦੇ ਤੋਂ ਪਹਿਲਾਂ ਹੀ ਅਸਤੀਫ਼ਾ ਦੇ ਦਿੱਤਾ ਸੀ, ਨੇ ਕੌਂਸਲ ਦੀ ਮੈਂਬਰੀ

ਤੇ ਡਿਪਟੀ ਪਰੈਜ਼ੀਡੈਂਟ ਦੇ ਅਹੁਦੇ ਤੋਂ ਵੀ ਅਸਤੀਫ਼ਾ ਦੇ ਦਿੱਤਾ। (*ਨਾਯਕ* ਅੰਮ੍ਰਿਤਸਰ, 8 ਸਤੰਬਰ 1921, ਸਫ਼ਾ 2)।

## ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਦੀ ਚੋਣ

28 ਅਗਸਤ 1921 ਦੇ ਦਿਨ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਹੋਈ। ਖੜਕ ਸਿੰਘ ਪ੍ਰਧਾਨ ਚੁਣੇ ਗਏ। ਬਾਕੀ ਦੇ ਅਹੁਦੇਦਾਰ ਹੇਠ ਲਿਖੇ ਸਨ: ਵਾਈਸ ਪ੍ਰੈਜ਼ੀਡੈਂਟ ਸੁੰਦਰ ਸਿੰਘ ਰਾਮਗੜ੍ਹੀਆ, ਸੈਕ੍ਰੇਟਰੀ ਸ:ਬ: ਮਹਿਤਾਬ ਸਿੰਘ, ਐਗ਼ਜ਼ੈਕਟਿਵ ਮੈਂਬਰ: ਤੇਜਾ ਸਿੰਘ ਸਮੁੰਦਰੀ, ਬੂਟਾ ਸਿੰਘ ਸ਼ੇਖ਼ੂਪੁਰਾ, ਅਮਰ ਸਿੰਘ ਵਾਸੂ, ਕਪਤਾਨ ਰਾਮ ਸਿੰਘ, ਗਿਆਨੀ ਸ਼ੇਰ ਸਿੰਘ ਰਾਵਲਪਿੰਡੀ, ਮਾਸਟਰ ਤਾਰਾ ਸਿੰਘ ਲਾਇਲਪੁਰ, ਦਾਨ ਸਿੰਘ ਵਛੋਆ, ਤੇਜਾ ਸਿੰਘ ਚੂਹੜਕਾਣਾ, ਭਾਗ ਸਿੰਘ ਵਕੀਲ, ਭਗਤ ਜਸਵੰਤ ਸਿੰਘ, ਬਾਵਾ ਹਰਕਿਸ਼ਨ ਸਿੰਘ ਖਾਲਸਾ ਕਾਲਜ, ਹਰਜਸ ਸਿੰਘ ਧੂਰੀ, ਗੁਰਚਰਨ ਸਿੰਘ ਵਕੀਲ, ਸੁੱਚਾ ਸਿੰਘ ਖਰਾ ਸੌਦਾ, ਸੁੰਦਰ ਸਿੰਘ ਲਾਇਲਪੁਰ, ਅਮਰ ਸਿੰਘ ਝਬਾਲ, ਸਰਮੁਖ ਸਿੰਘ ਝਬਾਲ, ਗੁਰਬਖ਼ਸ਼ ਸਿੰਘ ਦਿੱਲੀ, ਨੱਥਾ ਸਿੰਘ ਹੁਸ਼ਿਆਰਪੁਰ, ਪਿਆਰਾ ਸਿੰਘ ਹੁਸ਼ਿਆਰਪੁਰ, ਬਲਵੰਤ ਸਿੰਘ ਫ਼ੀਰੋਜ਼ਪੁਰ, ਬਾਲ ਸਿੰਘ ਜਲੰਧਰ, ਧਰਮ ਸਿੰਘ ਲੁਧਿਆਣਾ, ਤੇਜਾ ਸਿੰਘ ਅਲਾਵਲਪੁਰ, ਹਰਬੰਸ ਸਿੰਘ ਨਾਭਾ, ਹਰੀ ਸਿੰਘ ਜਲੰਧਰੀ, ਮਹਿਤਾਬ ਸਿੰਘ ਜਿਹਲਮ, ਪਰੇਮ ਸਿੰਘ ਸੋਢਬੰਸ, ਗਿਆਨੀ ਇੰਦਰ ਸਿੰਘ ਜੰਡੇ ਸਰਾਏ ਜਲੰਧਰ, ਅਰਜਨ ਸਿੰਘ ਧੀਰਕੇ। (*ਨਾਯਕ* ਅੰਮ੍ਰਿਤਸਰ, 8 ਸਤੰਬਰ 1921, ਸਫ਼ਾ 2)।

ਇਹ ਹਾਲਤ ਵੇਖ ਕੇ ਸਰਕਾਰ ਨੇ ਸਤੰਬਰ ਦੇ ਸ਼ੁਰੂ ਵਿਚ ਜ: ਝੱਬਰ, ਜ: ਤੇਜਾ ਸਿੰਘ ਭੁੱਚਰ ਅਤੇ ਬੁਹਤ ਸਾਰੇ ਸਿੱਖ ਵਰਕਰ ਤੇ ਅਗੂ ਰਿਹਾ ਕਰ ਦਿੱਤੇ। ਹੁਣ ਸਰਕਾਰ ਨੇ ਸਿੱਖ ਆਗੂਆਂ ਨਾਲ ਨਵੇਂ ਸਿਰਿਓਂ ਗੱਲਬਾਤ ਸ਼ੁਰੂ ਕਰ ਦਿੱਤੀ। ਸਰਕਾਰ ਗੁਰਦੁਆਰਾ ਬੋਰਡ ਦਾ ਚੇਅਰਮੈਨ ਇੰਗਲਿਸ਼ ਦੀ ਥਾਂ ਇਕ ਸਿੱਖ ਨੂੰ ਬਣਾਉਣਾ ਵੀ ਮੰਨ ਗਈ। 13 ਸਤੰਬਰ ਨੂੰ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮਿਸਟਰ ਡੰਨਟ ਨੇ ਸਿੱਖ ਆਗੂਆਂ ਨਾਲ ਮੁਲਾਕਾਤਾਂ ਕੀਤੀਆਂ। ਸਰਕਾਰ ਦਰਬਾਰ ਸਾਹਿਬ ਬਾਰੇ ਵੀ ਗੱਲਬਾਤ ਕਰਨੀ ਚਾਹੁੰਦੀ ਸੀ ਪਰ ਮਸਲਾ ਇਹ ਵੀ ਸੀ ਕਿ ਸਰਕਾਰ ਸ਼੍ਰੋਮਣੀ ਕਮੇਟੀ ਨੂੰ ਮਾਨਤਾ ਨਹੀਂ ਦੇਂਦੀ ਸੀ ਤੇ ਉਹ ਨਵੀਆਂ ਕਮੇਟੀਆਂ ਬਣਾਉਣਾ ਚਾਹੁੰਦੀ ਸੀ। ਸਿੱਖ ਆਗੂਆਂ ਨੇ ਸਰਕਾਰ ਨੂੰ ਦਸਿਆ ਕਿ ਸਿੱਖਾਂ ਵਿੱਚੋਂ ਕੋਈ ਵੀ ਜਥੇਬੰਦੀ ਸ਼੍ਰੋਮਣੀ ਕਮੇਟੀ ਦਾ ਬਦਲ ਨਹੀਂ ਚਾਹੁੰਦੀ ਪਰ ਸਰਕਾਰ ਇਹ ਮੰਨਣ ਵਾਸਤੇ ਤਿਆਰ ਨਹੀਂ ਸੀ। ਡੰਨਟ ਨੇ ਕਿਹਾ ਕਿ ਚੀਫ਼ ਖਾਲਸਾ ਦੀਵਾਨ ਦੇ ਦੋ ਜਾਂ ਤਿਨ ਮੈਂਬਰ ਸ਼੍ਰੋਮਣੀ ਕਮੇਟੀ ਦੀ ਐਗ਼ਜ਼ੈਕਟਿਵ 'ਚ ਪਾਏ ਜਾਣੇ ਚਾਹੀਦੇ ਹਨ। ਉਧਰ ਚੀਫ਼ ਖਾਲਸਾ ਦੀਵਾਨ ਨੇ ਸਰਕਾਰ ਦਾ ਨੁਕਤਾ ਰੱਦ ਕਰਦਿਆਂ ਕਿਹਾ ਕਿ ਉਹ ਐਗ਼ਜ਼ੈਕਟਿਵ ਦੇ ਮੈਂਬਰ ਨਹੀਂ ਬਣਨਾ ਚਾਹੁੰਦੇ ਹਾਲਾਂ ਕਿ ਉਨ੍ਹਾਂ ਨੂੰ ਇਸ ਬਾਰੇ ਪਹਿਲੋਂ ਹੀ ਪੇਸ਼ਕਸ਼ ਹੋ ਚੁਕੀ ਹੈ।

ਇਸ ਮਗਰੋਂ ਮਾਹੌਲ ਬਣਨ ਲੱਗ ਪਿਆ ਕਿ ਗੁਰਦੁਆਰਾ ਇੰਤਜ਼ਾਮ ਦਾ ਮਸਲਾ ਪੁਰਅਮਨ ਤਰੀਕੇ ਨਾਲ ਹੱਲ ਹੋ ਜਾਵੇਗਾ। ਸਿੱਖਾਂ ਨੇ ਪ੍ਰਿੰਸ ਆਫ਼ ਵੇਲਜ਼ ਦੇ ਬਾਈਕਾਟ ਦਾ ਮਤਾ ਵੀ ਨਵੰਬਰ 'ਚ ਮੁੜ ਵਿਚਾਰ ਵਾਸਤੇ ਮੁਲਤਵੀ ਕਰ ਦਿੱਤਾ। ਇਸ ਹਾਲਤ ਵਿਚ ਹੀ 19 ਅਕਤੂਬਰ ਨੂੰ ਸ਼੍ਰੋਮਣੀ ਕਮੇਟੀ ਨੇ ਪਾਸ ਕੀਤਾ ਕਿ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਸੁੰਦਰ ਸਿੰਘ ਰਾਮਗੜ੍ਹੀਆ ਤੋਂ ਲੈ ਕੇ ਨਵੇਂ ਪ੍ਰਧਾਨ ਖੜਕ ਸਿੰਘ ਨੂੰ ਦੇ ਦਿੱਤੀਆਂ ਜਾਣ। ਇਸ ਦੀ ਇਤਲਾਹ ਸੁੰਦਰ ਸਿੰਘ ਰਾਮਗੜ੍ਹੀਆ ਨੇ ਇਕ ਦਮ ਡੀ.ਸੀ. ਨੂੰ ਦੇ ਦਿੱਤੀ। ਇਸ 'ਤੇ ਸਰਕਾਰ ਦੀ ਪਾਲਿਸੀ 'ਚ ਇਕ ਦਮ ਤਬਦੀਲੀ ਆਈ ਤੇ ਸਰਕਾਰ ਨੇ ਦਰਬਾਰ ਸਾਹਿਬ 'ਤੇ ਕਬਜ਼ਾ ਕਰਨ ਦੀ ਸਕੀਮ ਘੜ ਲਈ।

## ਚਾਬੀਆਂ ਦਾ ਮੋਰਚਾ

7 ਨਵੰਬਰ 1921 ਦੇ ਦਿਨ ਬਾਅਦ ਦੁਪਹਿਰ ਤਿੰਨ ਵਜੇ ਲਾਲਾ ਅਮਰ ਨਾਥ ਈ.ਏ.ਸੀ. ਪੁਲੀਸ ਦੀ ਇਕ ਧਾੜ ਲੈ ਕੇ ਸੁੰਦਰ ਸਿੰਘ ਰਾਮਗੜ੍ਹੀਆਂ ਦੇ ਘਰ ਗਿਆ ਅਤੇ ਉਸ ਤੋਂ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਤੇ ਕੁਝ ਹੋਰ ਚਾਬੀਆਂ ਲੈ ਲਈਆਂ (ਦਰਅਸਲ ਸੁੰਦਰ ਸਿੰਘ ਨੇ ਆਪ ਸਰਕਾਰ ਨੂੰ ਅਜਿਹਾ ਕਰਨ ਵਾਸਤੇ ਕਿਹਾ ਸੀ)। ਸਰਕਾਰ ਨੇ ਐਲਾਨ ਕੀਤਾ ਕਿਉਂਕਿ ਸ਼੍ਰੋਮਣੀ ਕਮੇਟੀ ਸਿੱਖਾਂ ਦੀ ਨੁਮਾਇੰਦਾ ਜਮਾਤ ਨਹੀਂ ਹੈ ਇਸ ਕਰ ਕੇ ਚਾਬੀਆਂ ਲਈਆਂ ਗਈਆਂ ਹਨ। ਸਰਕਾਰ ਨੇ ਇਹ ਵੀ ਬਹਾਨਾ ਲਾਇਆ ਕਿ ਸਰਕਾਰ ਨੇ 36-ਮੈਂਬਰੀ ਕਮੇਟੀ ਬਣਾ ਕੇ ਉਸ ਨੂੰ ਚਾਰਜ ਸੌਂਪ ਦਿੱਤਾ ਸੀ। ਸਰਕਾਰ ਦਾ ਇਹ ਬਿਆਨ ਵੀ ਝੂਠਾ ਸੀ ਕਿਉਂ ਕਿ ਸਰਕਾਰ ਦੀ ਨਾਮਜ਼ਦ ਕੀਤੀ 36-ਮੈਂਬਰੀ ਕਮੇਟੀ ਨੂੰ ਵੀ ਸਿੱਖਾਂ ਨੇ ਨਵੀਂ ਚੁਣੀ ਸ਼੍ਰੋਮਣੀ ਕਮੇਟੀ ਵਿਚ ਸ਼ਾਮਿਲ ਕਰ ਲਿਆ ਸੀ ਤੇ ਉਹ ਸ਼੍ਰੋਮਣੀ ਕਮੇਟੀ ਦੀਆਂ ਮੀਟਿੰਗਾਂ ਵਿਚ ਹਿੱਸਾ ਵੀ ਲੈਂਦੇ ਰਹੇ ਸਨ। ਸਰਕਾਰ ਨੇ ਇਹ ਬਿਆਨ ਵੀ ਦਿੱਤਾ ਕਿ ਸਿੱਖਾਂ ਵੱਲੋਂ ਤੋਸ਼ਖਾਨੇ ਦੇ ਖ਼ਜ਼ਾਨੇ ਨੂੰ ਸਿਆਸੀ ਕਾਰਵਾਈਆਂ ਵਾਸਤੇ ਖ਼ਰਚ ਕੀਤੇ ਜਾਣ ਦਾ ਵੀ ਖ਼ਦਸ਼ਾ ਹੈ।

ਸਰਕਾਰ ਵੱਲੋਂ ਚਾਬੀਆਂ ਲੈਣ ਦੀ ਹਰਕਤ ਨਾਲ ਸਿੱਖਾਂ ਵਿਚ ਰੋਸ ਤੇ ਗੁੱਸੇ ਦੀ ਲਹਿਰ ਫੈਲ ਗਈ। 11 ਨਵੰਬਰ ਨੂੰ ਸ਼੍ਰੋਮਣੀ ਕਮੇਟੀ ਦੀ ਇਕ ਮੀਟਿੰਗ ਅਕਾਲ ਤਖ਼ਤ ਸਾਹਿਬ 'ਤੇ ਹੋਈ। ਮੀਟਿੰਗ ਨੇ ਹੇਠ ਲਿਖੇ ਮਤੇ ਪਾਸ ਕੀਤੇ: (1) ਸਰਕਾਰ ਨਾਲ ਨਾਮਿਲਵਰਤਣ ਕੀਤਾ ਜਾਏ (2) ਚਾਬੀਆਂ ਲੈਣ ਵਾਸਤੇ ਸਰਕਾਰ ਨਾਲ ਕੋਈ ਗੱਲਬਾਤ ਜਾਂ ਮੇਲ ਨਾ ਕੀਤਾ ਜਾਏ (3) ਪ੍ਰਿੰਸ ਆਫ਼ ਵੇਲਜ਼ ਦਾ ਅੰਮ੍ਰਿਤਸਰ ਆਉਣ 'ਤੇ ਬਾਈਕਾਟ ਕੀਤਾ ਜਾਏ ਤੇ ਕਿਸੇ ਗੁਰਦੁਆਰੇ ਵਿਚ ਉਸ ਦਾ ਪ੍ਰਸ਼ਾਦ ਕਬੂਲ ਨਾ ਕੀਤਾ ਜਾਵੇ। ਜੇ ਸਰਕਾਰ ਗੁਰਦੁਆਰਿਆਂ ਦਾ ਕਬਜ਼ਾ ਲੈਣ ਦੀ ਕੋਸ਼ਿਸ਼ ਕਰੇ ਤਾਂ ਮੋਰਚਾ ਲਾਇਆ ਜਾਏ। (ਮੁਨਸ਼ਾ ਸਿੰਘ ਦੁਖੀ, *ਜੀਵਨ ਭਾਈ ਮੋਹਨ ਸਿੰਘ ਵੈਦ*, ਸਫ਼ੇ 398-99)।

ਇਸ ਦੌਰਾਨ ਸਰਕਾਰ ਨੇ ਕੈਪਟਨ ਬਹਾਦਰ ਸਿੰਘ ਨਾਂ ਦੇ ਇਕ ਬੰਦੇ ਨੂੰ

ਸਰਬਰਾਹ ਨਾਮਜ਼ਦ ਕਰ ਦਿੱਤਾ ਤੇ ਚਾਬੀਆਂ ਦੇ ਕੇ ਉਸ ਨੂੰ ਦਰਬਾਰ ਸਾਹਿਬ ਭੇਜਿਆ। 12 ਨਵੰਬਰ ਨੂੰ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਵਿਚ ਇਹ ਫੈਸਲਾ ਹੋਇਆ ਕਿ ਬਹਾਦਰ ਸਿੰਘ ਨੂੰ ਗੁਰਦੁਆਰਾ ਇੰਤਜ਼ਾਮ ਵਿਚ ਦਖ਼ਲ ਨਾ ਦੇਣ ਦਿੱਤਾ ਜਾਏ। 15 ਨਵੰਬਰ ਨੂੰ ਸਵੇਰੇ 8 ਵਜੇ ਜਦੋਂ ਬਹਾਦਰ ਸਿੰਘ ਗੁਰੂ ਨਾਨਕ ਸਾਹਿਬ ਦੇ ਗੁਰਪੁਰਬ ਦੇ ਮੌਕੇ 'ਤੇ ਆਪਣੇ ਸਾਥੀਆਂ ਧਰਮ ਸਿੰਘ, ਬਸੰਤ ਸਿੰਘ ਤੇ ਆਤਮਾ ਸਿੰਘ ਨਾਲ ਦਰਬਾਰ ਸਾਹਿਬ ਆਇਆ ਤਾਂ ਉਸ ਨੂੰ ਕਿਸੇ ਨੇ ਵੀ ਨੇੜੇ ਨਾ ਢੁੱਕਣ ਦਿੱਤਾ। ਉਸ ਨੂੰ ਤੋਸ਼ਾ ਖਾਨਾ ਦਾ ਜਲੌ ਵੀ ਨਾ ਲਾਉਣ ਦਿੱਤਾ ਗਿਆ। ਬਹਾਦਰ ਸਿੰਘ ਨੂੰ ਆਪਣੀ ਹਰਕਤ 'ਤੇ ਸ਼ਰਮਿੰਦਗੀ ਮਹਿਸੂਸ ਹੋਈ ਤੇ ਚਾਬੀਆਂ ਦਾ ਗੁੱਛਾ, ਜੋ ਉਸ ਦੀ ਕੱਛ ਵਿਚ ਸੀ, ਲੈ ਕੇ ਚੁਪ-ਚਾਪ ਘਰ ਮੁੜ ਗਿਆ। (*ਨਾਯਕ*, 15 ਨਵੰਬਰ 1921, ਸਫ਼ਾ 6)। ਘਰ ਪਹੁੰਚਦਿਆਂ ਹੀ ਉਹ ਜਿਸਮਾਨੀ ਤੇ ਮਾਨਸਿਕ ਤੌਰ 'ਤੇ ਵੀ ਬੀਮਾਰ ਪੈ ਗਿਆ ਅਤੇ ਅਖ਼ੀਰ ਉਸ ਨੇ ਸ਼੍ਰੋਮਣੀ ਕਮੇਟੀ ਤੋਂ ਮੁਆਫ਼ੀ ਮੰਗ ਲਈ।

ਉਸ ਦੇ ਜਾਣ ਮਗਰੋਂ ਅਕਾਲ ਤਖ਼ਤ ਸਾਹਿਬ ਮੂਹਰੇ ਸੰਗਤਾਂ ਦਾ ਇਕ ਇਕੱਠ ਹੋਇਆ ਜਿਸ ਵਿਚ ਪ੍ਰਿੰਸ ਆਫ਼ ਵੇਲਜ਼ ਦੀ ਆਮਦ 'ਤੇ ਉਸ ਦਾ ਬਾਈਕਾਟ ਕਰਨ ਦਾ ਗੁਰਮਤਾ ਕੀਤਾ ਗਿਆ। (*ਨਾਯਕ*, 15 ਨਵੰਬਰ 1921, ਸਫ਼ਾ 6)।

ਇਸ ਮਗਰੋਂ ਸਰਕਾਰ ਨੇ ਇਕ ਹੋਰ ਫ਼ੌਜੀ ਸਰਦਾਰ ਨੂੰ ਚਾਬੀਆਂ ਦੇ ਕੇ ਸਰਬਰਾਹੀ ਸੌਂਪੀ। ਉਹ ਕੋਈ ਹਰਕਤ ਕਰਨ ਤੋਂ ਪਹਿਲਾਂ ਹੀ ਆਪਣੇ ਘਰ ਦੀ ਛੱਤ ਤੋਂ ਡਿੱਗ ਕੇ ਮਰ ਗਿਆ। ਇਸ ਤੋਂ ਬਾਅਦ ਸਰਕਾਰ ਨੂੰ ਹੋਰ ਕੋਈ ਬੰਦਾ ਨਾ ਟੱਕਰਿਆ। ਇਸ ਦੌਰਾਨ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਸਿੱਖਾਂ ਨਾਲ ਬਹੁਤ ਸਾਰੀਆਂ ਮੀਟਿੰਗਾਂ ਕੀਤੀਆਂ ਪਰ ਕਿਸੇ ਨਤੀਜੇ 'ਤੇ ਨਾ ਅਪੜ ਸਕਿਆ।

ਜਦੋਂ ਸਰਕਾਰ ਨੇ ਮਹਿਸੂਸ ਕੀਤਾ ਕਿ ਸਿੱਖਾਂ 'ਤੇ ਕੋਈ ਦਬਾਅ ਵੀ ਅਸਰ ਨਹੀਂ ਕਰ ਸਕਿਆ ਤਾਂ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਸਿੱਖਾਂ ਦੇ ਖਿਲਾਫ਼ ਪ੍ਰਾਪੇਗੰਡਾ ਸ਼ੁਰੂ ਕਰ ਦਿੱਤਾ। ਡੀ.ਸੀ. ਨੇ 26 ਨਵੰਬਰ ਦੇ ਦਿਨ ਅਜਨਾਲਾ ਵਿਖੇ ਸਰਕਾਰੀ ਜਲਸਾ ਰੱਖ ਦਿੱਤਾ। ਇਸ ਜਲਸੇ ਵਿਚ ਸਰਕਾਰ ਨੇ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਦੇ ਖ਼ਿਲਾਫ਼ ਪ੍ਰਾਪੇਗੰਡਾ ਕਰਨਾ ਸੀ। ਜਦੋਂ ਅਕਾਲੀਆਂ ਨੂੰ ਇਸ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਵੀ 26 ਨਵੰਬਰ ਨੂੰ ਇਕ ਦੀਵਾਨ ਅਜਨਾਲੇ ਵਿਚ ਰੱਖ ਲਿਆ। ਦੀਵਾਨ ਵਿਚ ਖੜਕ ਸਿੰਘ, ਅਮਰ ਸਿੰਘ ਝਬਾਲ, ਜਸਵੰਤ ਸਿੰਘ ਝਬਾਲ, ਪੰਡਤ ਦੀਨਾ ਨਾਥ ਤੇ ਡਾਕਟਰ ਸਤਪਾਲ ਨੇ ਵੀ ਲੈਕਚਰ ਕਰਨੇ ਸਨ। ਪਰ 25 ਨਵੰਬਰ ਦੇ ਦਿਨ ਸਰਕਾਰ ਨੇ ਅੰਮ੍ਰਿਤਸਰ ਤੇ ਅਜਨਾਲਾ ਵਿਚ "ਸਡੀਸ਼ੀਅਸ ਮੀਟਿੰਗਜ਼ ਐਕਟ" ਹੇਠ ਜਲਸਿਆਂ 'ਤੇ ਪਾਬੰਦੀ ਲਾ ਦਿੱਤੀ। ਇਕ ਪਾਸੇ ਸਰਕਾਰ ਨੇ ਇਹ ਪਾਬੰਦੀ ਲਾ ਦਿੱਤੀ ਤੇ ਦੂਜੇ ਪਾਸੇ 24 ਤਾਰੀਖ਼ ਨੂੰ ਸਰਕਾਰ ਨੇ ਆਪਣਾ ਜਲਸਾ ਕੀਤਾ। ਇਸ ਜਲਸੇ ਵਿਚ ਅਕਾਲੀ ਆਗੂ ਵੀ ਪਹੁੰਚ ਗਏ। ਜਲਸੇ ਦੌਰਾਨ ਦਾਨ ਸਿੰਘ ਵਛੋਆ ਤੇ ਜਸਵੰਤ ਸਿੰਘ ਝਬਾਲ ਖੜ੍ਹੇ ਹੋ ਗਏ ਅਤੇ ਬੋਲਣ ਦਾ ਵਕਤ

ਮੰਗਿਆ। ਡੀ.ਸੀ. ਨੇ ਉਸ ਨੂੰ ਬੋਲਣ ਨਾ ਦਿੱਤਾ। ਇਸ 'ਤੇ ਅਕਾਲੀਆਂ ਨੇ ਦੂਰ ਜਾ ਕੇ ਆਪਣਾ ਦੀਵਾਨ ਲਗਾ ਲਿਆ। ਇਸ 'ਤੇ ਸਾਰੇ ਲੋਕ ਉਠ ਕੇ ਉੱਥੋਂ ਚਲੇ ਗਏ ਤੇ ਡੀ. ਸੀ. ਦਾ ਜਲਸਾ ਖਾਲੀ ਹੋ ਗਿਆ। ਇਸ ਤੋਂ ਪਹਿਲਾਂ ਕਿ ਸਿੱਖ ਆਗੂ ਜਲਸੇ ਦੀ ਕਾਰਵਾਈ ਸ਼ੁਰੂ ਕਰ ਸਕਦੇ, ਡੀ.ਸੀ. ਨੇ ਖਿਝ ਕੇ ਦਾਨ ਸਿੰਘ ਵਛੋਆ, ਤੇਜਾ ਸਿੰਘ ਸਮੁੰਦਰੀ, ਜਸਵੰਤ ਸਿੰਘ ਝਬਾਲ, ਪੰਡਤ ਦੀਨਾ ਨਾਥ ਤੇ ਹਰਨਾਮ ਸਿੰਘ ਜ਼ੈਲਦਾਰ ਨੂੰ ਗ੍ਰਿਫ਼ਤਾਰ ਕਰ ਲਿਆ। ਹਰਨਾਮ ਸਿੰਘ ਜ਼ੈਲਦਾਰ ਦੀ ਗ੍ਰਿਫ਼ਤਾਰੀ ਸਿਰਫ਼ ਖੱਦਰ ਪਾਉਣ ਕਰ ਕੇ ਹੋਈ ਸੀ। ਇਨ੍ਹਾਂ ਨੂੰ ਪੰਜ ਪੰਜ ਮਹੀਨੇ ਕੈਦ ਅਤੇ ਇਕ ਇਕ ਹਜ਼ਾਰ ਰੁਪੈ ਜੁਰਮਾਨਾ ਹੋਇਆ। (*ਨਾਯਕ*, 8 ਦਸੰਬਰ 1921, ਸਫ਼ਾ 6)।

ਜਦੋਂ ਇਨ੍ਹਾਂ ਗ੍ਰਿਫ਼ਤਾਰੀਆਂ ਦੀ ਖ਼ਬਰ ਅੰਮ੍ਰਿਤਸਰ ਪਹੁੰਚੀ ਤਾਂ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਅਕਾਲ ਤਖ਼ਤ ਸਾਹਿਬ 'ਤੇ ਚਲ ਰਹੀ ਸੀ। ਖ਼ਬਰ ਮਿਲਦਿਆਂ ਹੀ ਮੀਟਿੰਗ ਬਰਖ਼ਾਸਤ ਕਰ ਦਿੱਤੀ ਗਈ ਤੇ ਸਾਰੇ ਅਕਾਲੀ ਆਗੂ ਅਜਨਾਲਾ ਚੱਲ ਪਏ। ਉਹ ਸਾਰੇ ਸ਼ਾਮ ਸਾਢੇ ਚਾਰ ਵਜੇ ਅਜਨਾਲੇ ਦੇ ਦੀਵਾਨ ਵਿਚ ਪਹੁੰਚ ਗਏ। ਜਦੋਂ 19 ਆਗੂ ਤਕਰੀਰ ਕਰ ਹਟੇ ਤਾਂ ਪੁਲੀਸ ਸੁਪਰਡੈਂਟ ਨੇ ਗ੍ਰਿਫ਼ਤਾਰੀਆਂ ਕਰਨ ਦਾ ਹੁਕਮ ਕਰ ਦਿੱਤਾ। ਗ੍ਰਿਫ਼ਤਾਰਾਂ ਵਿਚ ਬਾਬਾ ਖੜਕ ਸਿੰਘ, ਸ:ਬ: ਮਹਿਤਾਬ ਸਿੰਘ, ਮਾ: ਸੁੰਦਰ ਸਿੰਘ ਲਾਇਲਪੁਰੀ, ਭਾਗ ਸਿੰਘ ਵਕੀਲ, ਗੁਰਚਰਨ ਸਿੰਘ ਵਕੀਲ, ਹਰੀ ਸਿੰਘ ਜਲੰਧਰੀ ਵੀ ਸ਼ਾਮਿਲ ਸਨ। ਇਸ ਮਗਰੋਂ ਐਸ.ਪੀ. ਨੇ ਸਰਕਾਰੀ ਐਲਾਨ ਪੜ੍ਹ ਕੇ ਸੁਣਾਇਆ ਕਿ ਇਹ ਦੀਵਾਨ ''ਸਡੀਸ਼ੀਅਸ ਮੀਟਿੰਗਜ ਐਕਟ'' ਹੇਠ ਗੈਰ ਕਾਨੂੰਨੀ ਇਕੱਠ ਹੈ। ਇਸ 'ਤੇ ਪ੍ਰੋ: ਜੋਧ ਸਿੰਘ ਤੇ ਮਾਸਟਰ ਤਾਰਾ ਸਿੰਘ ਨੇ ਉਸ ਨੂੰ ਕਿਹਾ ਕਿ ਇਹ ਧਾਰਮਿਕ ਦੀਵਾਨ ਹੈ ਅਤੇ ਇਹ ਜਾਰੀ ਰਹੇਗਾ। ਇਸ ਮਗਰੋਂ ਦੀਵਾਨ ਦੋ ਘੰਟੇ ਜਾਰੀ ਰਿਹਾ। ਅਰਦਾਸ ਮਗਰੋਂ ਹਾਜ਼ਰ ਸਿੱਖ ਆਗੂਆਂ ਨੇ ਮੀਟਿੰਗ ਕੀਤੀ ਤੇ ਅਮਰ ਸਿੰਘ ਝਬਾਲ ਨੂੰ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ, ਕੈਪਟਨ ਰਾਮ ਸਿੰਘ ਨੂੰ ਮੀਤ ਪ੍ਰਧਾਨ ਤੇ ਮਾਸਟਰ ਤਾਰਾ ਸਿੰਘ ਨੂੰ ਸੈਕਟਰੀ ਚੁਣ ਲਿਆ।

ਸ਼੍ਰੋਮਣੀ ਕਮੇਟੀ ਦੀ ਅਗਲੀ ਮੀਟਿੰਗ 28 ਨਵੰਬਰ ਨੂੰ ਅਕਾਲ ਤਖ਼ਤ ਸਾਹਿਬ 'ਤੇ ਹੋਈ ਅਤੇ ਡੀ.ਸੀ. ਦੀ ਉਸ ਚਿੱਠੀ 'ਤੇ ਵਿਚਾਰ ਹੋਈ, ਜਿਸ ਵਿਚ ਕਿਹਾ ਗਿਆ ਸੀ ਕਿ ''ਸਡੀਸ਼ੀਅਸ ਮੀਟਿੰਗਜ਼ ਐਕਟ'' ਹੇਠ ਧਾਰਮਿਕ ਦੀਵਾਨਾਂ 'ਤੇ ਵੀ ਪਾਬੰਦੀ ਹੈ। ਮੈਂਬਰਾਂ ਵਿਚ ਸਰਕਾਰ ਦੀ ਇਸ ਧੱਕੇਸ਼ਾਹੀ ਦੇ ਖ਼ਿਲਾਫ਼ ਬੜਾ ਰੋਹ ਜਾਗਿਆ। ਅਖ਼ੀਰ ਕਮੇਟੀ ਨੇ ਮਤਾ ਪਾਸ ਕੀਤਾ ਕਿ (1) ਅੰਮ੍ਰਿਤਸਰ, ਲਾਹੌਰ, ਸ਼ੇਖ਼ੂਪੁਰਾ ਤੇ ਦਿੱਲੀ ਵਿਚ ਧਾਰਮਿਕ ਦੀਵਾਨ ਕੀਤੇ ਜਾਣ ਅਤੇ ਸੰਗਤਾਂ ਨੂੰ ਚਾਬੀਆਂ ਬਾਰੇ ਅਸਲੀਅਤ ਦਸੀ ਜਾਵੇ। (2) 4 ਦਸੰਬਰ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦੇ ਦਿਨ ਸਾਰੇ ਪਾਸੇ ਦੀਵਾਨ ਕੀਤੇ ਜਾਣ। ਦੀਵਾਨ ਵਿਚ ਸ਼੍ਰੋਮਣੀ ਕਮੇਟੀ ਦੇ ਐਲਾਨਨਾਮੇ ਪੜ੍ਹ ਕੇ ਸੁਣਾਏ ਜਾਣ। ਇਸ ਦੇ ਬਾਵਜੂਦ ਸਕਰਾਰ ਨੂੰ ਸੁਮੱਤ ਨਾ ਆਈ।

ਇਸ ਤੋਂ ਕੁਝ ਦਿਨ ਮਗਰੋਂ ਸ਼੍ਰੋਮਣੀ ਕਮੇਟੀ ਦੀ ਇਕ ਹੋਰ ਮੀਟਿੰਗ ਅਕਾਲ ਤਖ਼ਤ ਸਾਹਿਬ 'ਤੇ ਹੋਈ ਅਤੇ ਇਸ ਵਿਚ ਫ਼ੈਸਲਾ ਕੀਤਾ ਗਿਆ ਕਿ ਪ੍ਰਿੰਸ ਆਫ਼

ਵੇਲਜ਼ ਦੇ ਆਉਣ 'ਤੇ ਮੁਕੰਮਲ ਹੜਤਾਲ ਕੀਤੀ ਜਾਏ ਅਤੇ ਉਸ ਦੇ ਸਬੰਧ ਵਿਚ ਹੋਣ ਵਾਲੇ ਸਮਾਗਮਾਂ ਵਿਚ ਕੋਈ ਵੀ ਸਿੱਖ ਸ਼ਾਮਿਲ ਨਾ ਹੋਵੇ।

ਹੁਣ ਸਰਕਾਰ ਨੇ ਵੀ ਹਥਿਆਰ ਸੁੱਟਣ ਦਾ ਫ਼ੈਸਲਾ ਕਰ ਲਿਆ। ਸਰਕਾਰ ਨੇ ਸ਼੍ਰੋਮਣੀ ਕਮੇਟੀ ਨੂੰ ਸੁਨੇਹਾ ਭੇਜਿਆ ਕਿ ਸਰਕਾਰ ਉਨ੍ਹਾਂ ਨੂੰ ਚਾਬੀਆਂ ਦੇਣ ਵਾਸਤੇ ਤਿਆਰ ਹੈ। 6 ਦਸੰਬਰ 1921 ਦੇ ਦਿਨ ਹੋਈ ਇਕ ਮੀਟਿੰਗ ਵਿਚ ਮਤਾ ਪਾਸ ਕੀਤਾ ਗਿਆ ਕਿ ਕੋਈ ਵੀ ਸਿੱਖ ਦਰਬਾਰ ਸਾਹਿਬ ਦੀਆਂ ਚਾਬੀਆਂ ਉਦੋਂ ਤਕ ਵਾਪਿਸ ਨਾ ਲਵੇ ਜਦੋਂ ਤਕ ਸਰਕਾਰ ਇਸ ਸਬੰਧ ਵਿਚ ਗ੍ਰਿਫ਼ਤਾਰ ਕੀਤੇ ਆਗੂ ਰਿਹਾ ਨਹੀਂ ਕਰ ਦੇਂਦੀ। ਇਸ ਮਗਰੋਂ ਹਰ ਰੋਜ਼ ਸਵੇਰੇ ਤੇ ਸ਼ਾਮ ਅਕਾਲ ਤਖ਼ਤ ਸਾਹਿਬ 'ਤੇ ਦੀਵਾਨ ਹੋਣ ਲਗੇ ਤੇ ਚਾਬੀਆਂ ਬਾਰੇ ਤੇ ਸਰਕਾਰੀ ਜਬਰ ਬਾਰੇ ਤਕਰੀਰਾਂ ਹੋਣ ਲੱਗੀਆਂ। ਇਨ੍ਹਾਂ ਦੀਵਾਨਾਂ ਵਿਚ ਲੈਕਚਰ ਕਰਨ ਵਾਲਿਆਂ ਦੀਆਂ ਗ੍ਰਿਫ਼ਤਾਰੀਆਂ ਹਰ ਰੋਜ਼ ਹੋਣ ਲੱਗ ਪਈਆਂ। ਅਮਰ ਸਿੰਘ ਝਬਾਲ ਐਕਟਿੰਗ ਪ੍ਰਧਾਨ ਸ਼੍ਰੋਮਣੀ ਕਮੇਟੀ, ਮਾਸਟਰ ਤਾਰਾ ਸਿੰਘ ਸਕੱਤਰ ਸ਼੍ਰੋਮਣੀ ਕਮੇਟੀ, ਸਰਮੁਖ ਸਿੰਘ ਝਬਾਲ, ਡਾ: ਗੁਰਬਖਸ਼ ਸਿੰਘ (ਮਾਸਟਰ ਤਾਰਾ ਸਿੰਘ ਮਗਰੋਂ ਸ਼੍ਰੋਮਣੀ ਕਮੇਟੀ ਦੇ ਸਕੱਤਰ), ਭਾਈ ਕਰਤਾਰ ਸਿੰਘ ਕਵੀ, ਬੂਟਾ ਸਿੰਘ ਵਕੀਲ ਸ਼ੇਖ਼ੂਪੁਰਾ ਅਤੇ ਹੋਰ ਦਰਜਨਾਂ ਸਿੱਖਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ। (ਇਨ੍ਹਾਂ 'ਤੇ ਮੁਕੱਦਮੇ ਚਲਾ ਕੇ ਇਨ੍ਹਾਂ ਨੂੰ 2 ਦਸੰਬਰ ਦੇ ਦਿਨ 4 ਤੋਂ 6 ਮਹੀਨੇ ਤਕ ਕੈਦ ਤੇ ਇਕ-ਇਕ ਹਜ਼ਾਰ ਰੁਪੈ ਜੁਰਮਾਨੇ ਦੀ ਸਜ਼ਾ ਦਿੱਤੀ ਗਈ)। (*ਨਾਯਕ*, 8 ਦਸੰਬਰ 1921, ਸਫ਼ਾ 6)।

ਇਨ੍ਹਾਂ ਸਾਰੇ ਆਗੂਆਂ ਦੀਆਂ ਗ੍ਰਿਫ਼ਤਾਰੀਆਂ ਮਗਰੋਂ ਸਰਦਾਰ ਹਰਚੰਦ ਸਿੰਘ ਰਈਸ ਲਾਇਲਪੁਰੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਚੁਣ ਲਿਆ ਗਿਆ। (*ਨਾਯਕ*, 8 ਦਸੰਬਰ 1921, ਸਫ਼ਾ 5)।

ਚਾਬੀਆਂ ਦੇ ਸਬੰਧ ਵਿਚ ਗ੍ਰਿਫ਼ਤਾਰੀਆਂ ਅਤੇ ਸਰਕਾਰੀ ਧੱਕੇਸ਼ਾਹੀ ਨੇ ਸਿੱਖਾਂ ਵਿਚ ਬੜਾ ਰੋਹ ਪੈਦਾ ਕੀਤਾ। ਹੋਰ ਤਾਂ ਹੋਰ ਰਿਟਾਇਰਡ ਫ਼ੌਜੀ ਅਫਸਰ ਵੀ ਸਰਕਾਰ ਦੇ ਖ਼ਿਲਾਫ਼ ਹੋ ਗਏ। ਪਹਿਲੀ ਦਸੰਬਰ ਨੂੰ ਕੈਪਟਨ ਰਾਮ ਸਿੰਘ ਅਤੇ ਰਿਸਾਲਦਾਰ ਸੁੰਦਰ ਸਿੰਘ ਨੇ ਡੀ.ਸੀ. ਨੂੰ ਚਿੱਠੀ ਲਿਖੀ ਕਿ ਅਸੀਂ ਚਾਬੀਆਂ ਦੇ ਸਬੰਧ ਵਿਚ ਤਕਰੀਰਾਂ ਕਰਨ ਜਾ ਰਹੇ ਹਾਂ ਸਾਨੂੰ ਬੇਸ਼ਕ ਗ੍ਰਿਫ਼ਤਾਰ ਕਰ ਲਿਆ ਜਾਵੇ। ਰਿਟਾਇਰਡ ਫ਼ੌਜੀ ਅਫ਼ਸਰਾਂ ਦੇ ਇਸ ਲਹਿਰ ਵਿਚ ਸ਼ਾਮਿਲ ਹੋਣ ਨਾਲ ਸਰਕਾਰ ਨੂੰ ਫ਼ਿਕਰ ਪੈ ਗਿਆ। ਦੂਜੇ ਪਾਸੇ ਬਹੁਤ ਸਾਰੀਆਂ ਧਾਰਮਿਕ ਤੇ ਸਿਆਸੀ ਜਮਾਤਾਂ ਨੇ ਵੀ ਸਿੱਖਾਂ ਦੀ ਹਮਾਇਤ 'ਚ ਬਿਆਨ ਦਿੱਤੇ ਤੇ ਮਤੇ ਪਾਸ ਕੀਤੇ। ਭਾਵੇਂ ਸਰਕਾਰ ਅੰਦਰੋਂ ਘਬਰਾਈ ਹੋਈ ਸੀ ਪਰ ਉਹ ਸ਼੍ਰੋਮਣੀ ਕਮੇਟੀ ਨੂੰ ਕਬੂਲ ਕਰਨਾ ਨਹੀਂ ਸੀ ਚਾਹੁੰਦੀ ਹਾਲਾਂ ਕਿ ਸ਼੍ਰੋਮਣੀ ਕਮੇਟੀ ਵਿਚ ਸਾਰੇ ਸਿੱਖਾਂ ਨੂੰ ਨੁਮਾਇੰਦਗੀ ਮਿਲੀ ਹੋਈ ਸੀ। ਹੋਰ ਤਾਂ ਹੋਰ ਸਾਰੀਆਂ ਸਿੱਖ ਰਿਆਸਤਾਂ ਦੀ ਨੁਮਾਇੰਦਗੀ ਵੀ ਇਸ ਵਿਚ ਸ਼ਾਮਿਲ ਸੀ (ਜਿਵੇਂ: ਪਟਿਆਲਾ 5, ਨਾਭਾ 5, ਜੀਂਦ 2, ਫ਼ਰੀਦਕੋਟ 2, ਕਲਸੀਆ 1, ਕਪੂਰਥਲਾ 2)। ਬਾਕੀ ਸਿੱਖ ਮਹਾਰਾਜਿਆਂ ਨੂੰ ਆਪਣੀਆਂ ਰਿਆਸਤਾਂ ਵਿਚੋਂ 4 ਨੁਮਾਇੰਦੇ

ਨਾਮਜ਼ਦ ਕਰਨ ਦਾ ਹੱਕ ਵੀ ਦਿੱਤਾ ਗਿਆ ਸੀ ਤੇ ਇਨ੍ਹਾਂ ਰਿਆਸਤਾਂ ਦੇ ਨੁਮਾਇੰਦੇ ਮੀਟਿੰਗਾਂ ਵਿਚ ਸ਼ਾਮਿਲ ਵੀ ਹੁੰਦੇ ਰਹੇ ਸਨ। ਫਿਰ ਸਰਕਾਰ ਨੇ ਬੇਦੀ, ਭੱਲੇ ਤੇ ਸੋਢੀ ਪਰਿਵਾਰਾਂ ਨੂੰ ਵਰਤਣ ਦੀ ਕੋਸ਼ਿਸ਼ ਵੀ ਕੀਤੀ ਪਰ ਉਨ੍ਹਾਂ ਵਿਚੋਂ ਨੁਮਾਇੰਦੇ ਵੀ ਸ਼੍ਰੋਮਣੀ ਕਮੇਟੀ ਵਿਚ ਸ਼ਾਮਿਲ ਸਨ।

## ਪਟਿਆਲਾ ਰਾਜਾ ਵੱਲੋਂ ਵਿਚੋਲਗੀ ਦੀ ਪੇਸ਼ਕਸ਼

1921 ਦੀ ਦਸੰਬਰ ਦੇ ਅਖ਼ੀਰ ਵਿਚ ਭੂਪਿੰਦਰਾ ਸਿੰਘ (ਮਹਾਰਾਜਾ ਪਟਿਆਲਾ) ਨੇ ਪੰਜਾਬ ਦੇ ਗਵਰਨਰ ਨੂੰ ਇਕ ਖ਼ਤ ਲਿਖ ਕੇ ਅਕਾਲੀਆਂ ਅਤੇ ਸਰਕਾਰ ਵਿਚਕਾਰ ਵਿਚੋਲਗੀ ਕਰਨ ਦੀ ਪੇਸ਼ਕਸ਼ ਕੀਤੀ। ਵਾਇਸਰਾਏ ਨੇ ਉਸ ਨੂੰ ਜਵਾਬ ਲਿਖ ਭੇਜਿਆ ਕਿ "ਉਸ ਨੂੰ ਵਿਚੋਲਗੀ ਦੀ ਇਜਾਜ਼ਤ ਹੈ ਪਰ ਉਹ ਚਾਬੀਆਂ ਦੇ ਮੁਆਮਲੇ ਵਿਚ ਕੋਈ ਦਖ਼ਲ ਨਹੀਂ ਦੇਵੇਗਾ। ਦੂਜਾ, ਉਸ ਨੂੰ ਸਰਕਾਰ ਦੀ ਪਾਲਸੀ ਮੁਤਾਬਿਕ ਚਲਣਾ ਹੋਵੇਗਾ।" ਗਵਰਨਰ ਨੇ ਆਪਣੀ ਟਿੱਪਣੀ ਵਿਚ ਇਹ ਵੀ ਰਿਕਾਰਡ ਕੀਤਾ ਕਿ "ਭੂਪਿੰਦਰ ਸਿੰਘ ਅਜਿਹਾ ਸਮਝੌਤਾ ਕਰਵਾਉਣ ਦੇ ਕਾਬਲ ਨਹੀਂ ਹੈ। ਪਰ ਜੇ ਉਹ ਨਾਕਾਮਯਾਬ ਨਾ ਵੀ ਹੋਇਆ ਤਾਂ ਜਿਹੜੇ ਸਿੱਖ ਉਸ ਦੀ ਅਗਵਾਈ ਕਬੂਲ ਕਰ ਲੈਣਗੇ ਉਹ ਸਰਕਾਰ ਪੱਖੀ ਪੈਂਤੜਾ ਅਪਣਾਉਣ ਦੇ ਪਾਬੰਦ ਹੋਣਗੇ।"(ਹੋਮ, ਪੋਲੀਟੀਕਲ, ਜਨਵਰੀ 1922, ਨੰਬਰ 18)।

## ਬੇਦੀ, ਭੱਲੇ ਤੇ ਸੋਢੀਆਂ ਵੱਲੋਂ ਸ਼੍ਰੋ: ਕਮੇਟੀ ਦੀ ਹਿਮਾਇਤ

ਇਸ ਹਾਲਤ ਵਿਚ ਪਹਿਲੀ ਜਨਵਰੀ 1922 ਦੇ ਦਿਨ ਬੇਦੀ, ਭੱਲੇ ਤੇ ਸੋਢੀ ਆਗੂਆਂ ਦੀ ਇਕ ਮੀਟਿੰਗ ''ਗੁਰੂ ਬੰਸ ਕਾਨਫ਼ਰੰਸ'' ਦੇ ਨਾਂ ਹੇਠ ਹੋਈ, ਜਿਸ ਦੀ ਪ੍ਰਧਾਨਗੀ ਸਰਕਾਰ-ਪ੍ਰਸਤ ਬਾਵਾ ਪਰਦੁਮਣ ਸਿੰਘ ਮੁਲਤਾਨ ਨੇ ਕੀਤੀ। ਇਸ ਇਕੱਠ ਨੇ ਵੀ ਸ਼੍ਰੋਮਣੀ ਕਮੇਟੀ ਦੀ ਹਮਾਇਤ ਕੀਤੀ। (ਇਸ 'ਤੇ ਬਾਵਾ ਪਰਦੁਮਣ ਸਿੰਘ ਨੇ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਦਿੱਤਾ)। ਇਸ ਇਕੱਠ ਨੇ ਮਤਾ ਪਾਸ ਕੀਤਾ ਕਿ ''ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਿਆਂ ਦੀ ਸੇਵਾ ਸੰਭਾਲ ਤੇ ਇੰਤਜ਼ਾਮ ਵਾਸਤੇ ਸਾਰੇ ਪੰਥ ਦੀ ਨੁਮਾਇੰਦਾ ਜਮਾਤ ਹੈ ਅਤੇ ਅਸੀਂ ਇਸ ਵਿਚ ਮੁਕੰਮਲ ਭਰੋਸਾ ਰਖਦੇ ਹਾਂ ਤੇ ਸਰਕਾਰ ਨੂੰ ਸਿੱਖਾਂ ਦੇ ਧਾਰਮਿਕ ਮੁਆਮਲਿਆਂ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ।'' ਕੁਝ ਦਿਨ ਪਹਿਲਾਂ ਹੀ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋਫ਼ੈਸਰਾਂ ਨੇ ਵੀ ਮਤਾ ਪਾਸ ਕਰ ਕੇ ਸਰਕਾਰ ਨੂੰ ਕਿਹਾ ਸੀ ਕਿ ਉਹ ਚਾਬੀਆਂ ਸ਼੍ਰੋਮਣੀ ਕਮੇਟੀ ਨੂੰ ਮੋੜ ਦੇਵੇ।

## ਸਰਕਾਰ ਨੇ ਹਥਿਆਰ ਸੁੱਟੇ

ਸਰਕਾਰ ਕੋਲ ਕੋਈ ਚਾਰਾ ਨਹੀਂ ਸੀ ਕਿ ਸ਼੍ਰੋਮਣੀ ਕਮੇਟੀ ਦਾ ਪ੍ਰਬੰਧ ਮੰਨ ਲਿਆ ਜਾਵੇ ਤੇ ਚਾਬੀਆਂ ਉਸ ਨੂੰ ਮੋੜ ਦਿੱਤੀਆਂ ਜਾਣ। (ਵੀ.ਡਬਲਯੂ. ਸਮਿਥ,

ਐਸ.ਪੀ. ਸੀ.ਆਈ.ਡੀ. *ਪੋਲੀਟੀਕਲ, ਅਕਾਲੀ ਦਲ ਐਂਡ ਐਸ਼.ਜੀ.ਪੀ.ਸੀ. ਸੀ.ਆਈ.ਡੀ.ਰਿਪੋਰਟ ਡੇਟਡ 22.2.1922,* ਪੈਰਾ 23)।

ਡੀ.ਸੀ. ਨੇ 3 ਜਨਵਰੀ 1922 ਨੂੰ ਚਾਬੀਆਂ ਮੋੜਨੀਆਂ ਚਾਹੀਆਂ ਤਾਂ ਜੋ 5 ਜਨਵਰੀ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਆਗਮਨ ਪੂਰਬ ਤੋਂ ਪਹਿਲਾਂ ਰੇੜਕਾ ਮੁੱਕ ਜਾਵੇ ਪਰ ਸਿੱਖ ਆਗੂਆਂ ਨੇ ਐਲਾਨ ਕੀਤਾ ਕਿ 6 ਦਸੰਬਰ 1921 ਦੇ ਮਤੇ ਮੁਤਾਬਿਕ ਚਾਬੀਆਂ ਦੇ ਮੋਰਚੇ ਸਬੰਧੀ ਗ੍ਰਿਫ਼ਤਾਰ ਆਗੂਆਂ ਦੀਆਂ ਰਿਹਾਈਆਂ ਹੋਣ ਤੋਂ ਪਹਿਲਾਂ ਚਾਬੀਆਂ ਵਾਪਿਸ ਨਹੀਂ ਲਈਆਂ ਜਾਣਗੀਆਂ। ਇਸ 'ਤੇ 11 ਜਨਵਰੀ 1922 ਦੇ ਦਿਨ ਸਰ ਜਾਨ ਮੇਨਾਰਡ ਨੇ ਪੰਜਾਬ ਕੌਂਸਲ 'ਚ ਐਲਾਨ ਕੀਤਾ ਕਿ ਸਾਰੇ ਅਕਾਲੀ ਕੈਦੀ ਰਿਹਾ ਕਰ ਦਿੱਤੇ ਜਾਣਗੇ। ਛੇ ਦਿਨ ਮਗਰੋਂ 17 ਜਨਵਰੀ ਨੂੰ 193 ਚੋਂ 150 ਆਗੂ ਰਿਹਾ ਕਰ ਦਿੱਤੇ ਗਏ ਪਰ ਪੰਡਤ ਦੀਨਾ ਨਾਥ ਨੂੰ ਰਿਹਾ ਨਾ ਕੀਤਾ ਗਿਆ। ਰਿਹਾਈ ਮਗਰੋਂ ਹਜ਼ਾਰਾਂ ਸਿੰਘਾਂ ਦੇ ਜਲੂਸ ਵਿਚ ਇਹ ਆਗੂ ਅਕਾਲ ਤਖ਼ਤ ਸਾਹਿਬ 'ਤੇ ਪੁੱਜੇ ਜਿੱਥੇ ਉਨ੍ਹਾਂ ਨੂੰ ਸ਼ਾਨਦਾਰ 'ਜੀ ਆਇਆਂ' ਕਿਹਾ ਗਿਆ।

19 ਜਨਵਰੀ 1922 ਦੇ ਦਿਨ ਸ਼ਾਮ 6 ਵਜੇ ਤੋਂ ਮਗਰੋਂ ਡਿਸਟਰਿਕਟ ਜੱਜ ਦੇ ਨੁਮਾਇੰਦੇ ਨੇ ਅਕਾਲ ਤਖ਼ਤ ਸਾਹਿਬ 'ਤੇ ਆ ਕੇ ਚਾਬੀਆਂ ਦੀ ਥੈਲੀ ਬਾਬਾ ਖੜਕ ਸਿੰਘ ਨੂੰ ਭੇਟ ਕੀਤੀ ਤੇ ਬਾਬਾ ਖੜਕ ਸਿੰਘ ਨੇ ਸੰਗਤਾਂ ਤੋਂ ਮਨਜ਼ੂਰੀ ਲੈ ਕੇ ਚਾਬੀਆਂ ਕਬੂਲ ਕੀਤੀਆਂ।

## ਭਾਰਤ ਦੀ ਆਜ਼ਾਦੀ ਦੀ ਪਹਿਲੀ ਲੜਾਈ

ਇਸ ਦੀ ਖ਼ਬਰ ਜਦੋਂ ਹਿੰਦੂ ਆਗੂ ਮੋਹਨ ਦਾਸ ਕਰਮ ਚੰਦ ਗਾਂਧੀ (ਮਹਾਤਮਾ) ਨੂੰ ਪੁੱਜੀ ਤਾਂ ਉਸ ਨੇ ਸ਼੍ਰੋਮਣੀ ਕਮੇਟੀ ਨੂੰ ਇਕ ਤਾਰ ਭੇਜੀ ਜਿਸ ਵਿਚ ਲਿਖਿਆ ਸੀ:

**First battle of India's independence won. Congratulations!** (ਭਾਰਤ ਦੀ ਆਜ਼ਾਦੀ ਆਜ਼ਾਦੀ ਦੀ ਪਹਿਲੀ ਲੜਾਈ ਜਿੱਤੀ ਗਈ। ਮੁਬਾਰਕਾਂ ਹੋਣ)।

ਸਰਕਾਰ ਨੇ ਚਾਬੀਆਂ ਦੇ ਮੋਰਚੇ ਦੇ ਸਾਰੇ ਆਗੂ ਰਿਹਾ ਕਰ ਦਿੱਤੇ ਪਰ ਪੰਡਤ ਦੀਨਾ ਨਾਥ ਨੂੰ ਰਿਹਾ ਨਾ ਕੀਤਾ। ਸ਼੍ਰੋਮਣੀ ਕਮੇਟੀ ਨੇ ਇਸ ਹਰਕਤ ਦੀ ਜ਼ਬਰਦਸਤ ਨਿੰਦਾ ਕੀਤੀ। ਜਦੋਂ ਅਕਾਲੀ ਆਗੂਆਂ ਨੇ ਸਰਕਾਰ ਤਕ ਪਹੁੰਚ ਕੀਤੀ ਤਾਂ ਸਰਕਾਰ ਨੇ ਕਿਹਾ ਕਿ "ਜੇ ਪੰਡਤ ਦੀਨਾ ਨਾਥ ਆਪਣੀ ਰਿਹਾਈ ਵਾਸਤੇ ਸਰਕਾਰ ਨੂੰ ਦਰਖ਼ਾਸਤ ਦੇਵੇ ਤਾਂ ਉਸ 'ਤੇ ਵਿਚਾਰ ਕੀਤੀ ਜਾਵੇਗੀ।" ਇਹ ਸ਼ਰਤ ਲਾਉਣਾ ਸਰਕਾਰ ਵੱਲੋਂ ਚਾਬੀਆਂ ਮੋੜਨ ਵਾਸਤੇ ਕੀਤੇ ਵਾਅਦੇ ਦੇ ਉਲਟ ਸੀ। ਸਿੱਖਾਂ ਨੇ ਚਾਬੀਆਂ ਇਸ ਸ਼ਰਤ 'ਤੇ ਹੀ ਵਸੂਲ ਕੀਤੀਆ ਸਨ ਕਿ ਪੰਡਤ ਦੀਨਾ ਨਾਥ ਨੂੰ ਵੀ ਰਿਹਾ ਕੀਤਾ ਜਾਏਗਾ, ਕਿਉਂ ਕਿ ਉਸ ਨੂੰ ਸਿਰਫ਼ ਚਾਬੀਆਂ ਦੇ ਸਬੰਧ ਵਿਚ ਤਕਰੀਰ ਕਰਨ ਕਰ ਕੇ ਹੀ ਗ੍ਰਿਫ਼ਤਾਰ ਕੀਤਾ ਗਿਆ ਸੀ। ਜਦੋਂ ਸਰਕਾਰ ਨੇ ਅੜੀ ਦਿਖਾਈ ਤਾਂ ਸ਼੍ਰੋਮਣੀ ਕਮੇਟੀ ਨੇ ਇਸ ਨੁਕਤੇ 'ਤੇ ਮੋਰਚਾ ਲਾਉਣ ਦਾ ਫ਼ੈਸਲਾ ਕੀਤਾ। 8 ਫਰਵਰੀ 1922 ਦੇ ਦਿਨ ਇਸ ਸਬੰਧ ਵਿਚ ਪਹਿਲਾ ਦੀਵਾਨ ਕੀਤਾ ਗਿਆ। ਇਸ

ਵਿਚ ਸ਼੍ਰੋਮਣੀ ਕਮੇਟੀ ਦੀ ਐਗਜ਼ੈਕਟਿਵ ਦੇ ਸਾਰੇ ਮੈਂਬਰਾਂ ਨੇ ਤਕਰੀਰਾਂ ਕੀਤੀਆਂ। ਇਸ ਦਾ ਨਤੀਜਾ ਇਹ ਹੋਇਆ ਕਿ ਸਰਕਾਰ ਨੇ ਪੰਡਤ ਦੀਨਾ ਨਾਥ ਨੂੰ ਬਿਨਾਂ ਸ਼ਰਤ ਰਿਹਾ ਕਰ ਦਿੱਤਾ।

## ਜਬਰ ਦਾ ਤੀਜਾ ਦੌਰ

ਨਨਕਾਣਾ ਸਾਹਿਬ ਦੇ ਸਾਕੇ ਤੋਂ ਮਗਰੋਂ ਸੈਂਕੜੇ ਆਗੂਆਂ ਦੀਆਂ ਗ੍ਰਿਫ਼ਤਾਰੀਆਂ ਤੇ ਚਾਬੀਆਂ ਸਬੰਧੀ ਗ੍ਰਿਫ਼ਤਾਰੀਆਂ ਮਗਰੋਂ ਸਿੱਖਾਂ 'ਤੇ ਜਬਰ ਦਾ ਇਕ ਹੋਰ ਦੌਰ ਚਲਿਆ। ਸਭ ਤੋਂ ਪਹਿਲਾਂ ਕਿਰਪਾਨ ਦੇ ਸਬੰਧ ਵਿਚ ਗ੍ਰਿਫ਼ਤਾਰੀਆਂ ਸ਼ੁਰੂ ਕੀਤੀਆਂ ਗਈਆਂ। ਇਸ ਤੋਂ ਬਾਅਦ ਪੰਜਾਬ ਦੇ ਕੇਂਦਰੀ ਜ਼ਿਲ੍ਹਿਆਂ ਵਿਚ ਕਈ ਪਿੰਡਾਂ ਵਿਚ ਪੁਲੀਸ ਦੀਆਂ ਚੌਕੀਆਂ ਬਿਠਾ ਦਿੱਤੀਆਂ ਗਈਆਂ ਅਤੇ ਉਨ੍ਹਾਂ ਦਾ ਖ਼ਰਚਾ ਲੋਕਾਂ 'ਤੇ ਪਾ ਦਿੱਤਾ ਗਿਆ। ਅਕਾਲੀ ਵਰਕਰਾਂ ਨੇ ਇਸ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ। ਮੁਖ਼ਾਲਫ਼ਤ ਕਰਨ ਵਾਲੇ ਵਰਕਰ ਗ੍ਰਿਫ਼ਤਾਰ ਕਰ ਲਏ ਗਏ। ਸਭ ਤੋਂ ਪਹਿਲੀਆਂ ਗ੍ਰਿਫ਼ਤਾਰੀਆਂ ਸਭਰਾਓਂ, ਉਰਾੜਾ, ਭੁੱਚੋਕੇ ਵਿਚ ਕੀਤੀਆਂ ਗਈਆਂ। ਇਸ ਤੋਂ ਬਾਅਦ ਅੰਮ੍ਰਿਤਸਰ, ਸਿਆਲਕੋਟ, ਲਾਇਲਪੁਰ, ਬੁਘਿਆਣਾ, ਸਮੁੰਦਰੀ, ਸਰਹਾਲੀ, ਸੁਕਰਚਕ, ਵੇਰਕਾ, ਫ਼ਤਹਿਗੜ੍ਹ, ਮਰਹਾਣਾ, ਚੱਬਾ, ਘਵਿੰਡ, ਹੁਡਿਆਰਾ ਅਤੇ ਹੋਰ ਸੈਂਕੜੇ ਪਿੰਡਾਂ ਵਿਚ ਵੀ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਇਕੱਲੇ ਸਿਆਲਕੋਟ ਸ਼ਹਿਰ ਤੋਂ 15 ਮੋਹਤਬਰ ਸਿੱਖ ਗ੍ਰਿਫ਼ਤਾਰ ਕੀਤੇ ਗਏ। ਨਾਰੋਵਾਲ, ਡਸਕਾ ਤੇ ਕੁਝ ਹੋਰ ਪਿੰਡਾਂ ਤੋਂ 80 ਸਿੱਖ ਗ੍ਰਿਫ਼ਤਾਰ ਕੀਤੇ ਗਏ। ਇਸ ਜ਼ਿਲ੍ਹੇ ਵਿੱਚੋਂ 253 ਸਿੱਖ ਗ੍ਰਿਫ਼ਤਾਰ ਕੀਤੇ ਗਏ।

## ਨੌਨਰ ਪਿੰਡ ਦਾ ਗੁਰਦੁਆਰਾ

ਇਸ ਮਗਰੋਂ ਨੌਨਰ ਪਿੰਡ ਦੇ ਗੁਰਦੁਆਰੇ ਦਾ ਮਸਲਾ ਸ਼ੁਰੂ ਹੋ ਗਿਆ। ਇਸ ਗੁਰਦੁਆਰੇ ਦੇ ਨਾਂ 750 ਵਿਘੇ ਜ਼ਮੀਨ ਸੀ। ਇਹ ਜ਼ਮੀਨ ਇਕ ਸਿੱਖ ਹਾਕਮ ਨਾਹਰ ਸਿੰਘ ਨੇ ਦਿੱਤੀ ਸੀ। 1922 ਵਿਚ ਇੱਥੋਂ ਦੀ ਸਾਲਾਨਾ ਆਮਦਨ 3000 ਰੁਪੈ ਸੀ। ਇੱਥੋਂ ਦਾ ਮਹੰਤ ਹਰਚਰਨ ਦਾਸ ਇਕ ਅੱਯਾਸ਼ ਨੌਜਵਾਨ ਸੀ, ਜੋ ਬਦ ਇਖ਼ਲਾਕ, ਕੁਰਪਟ ਤੇ ਬੇਈਮਾਨ ਸੀ। ਉਸ ਨੇ ਗੁਰਦੁਆਰੇ ਦੀ ਕੁਝ ਜ਼ਮੀਨ ਵੇਚ ਵੀ ਦਿੱਤੀ ਹੋਈ ਸੀ। ਉਸ ਦੇ ਇਖ਼ਲਾਕ ਸਬੰਧੀ ਸਿਆਲਕੋਟ ਦੇ ਇਕ ਮਜਿਸਟਰੇਟ ਨੇ ਇਕ ਕੇਸ ਵਿਚ ਲਿਖਿਆ ਸੀ ਕਿ "ਉਹ ਬਦ-ਇਖ਼ਲਾਕ ਹੈ ਅਤੇ ਇਕ ਬੇਵਾ ਮਾਇਆ ਦੇਵੀ ਨਾਲ ਉਸ ਦੇ ਨਾਜਾਇਜ਼ ਸਬੰਧ ਹਨ ਅਤੇ ਬਦਮਾਸ਼ਾਂ ਨੂੰ ਆਪਣੇ ਨਾਲ ਰੱਖਦਾ ਤੇ ਗੁਰਦੁਆਰੇ ਵਿਚ ਲਿਆ ਕੇ ਲੋਕਾਂ 'ਚ ਦਹਿਸ਼ਤ ਫੈਲਾਉਂਦਾ ਹੈ।" ਮੁਕਾਮੀ ਸਿੱਖ ਉਸ ਤੋਂ ਬਹੁਤ ਤੰਗ ਸਨ। ਅਖ਼ੀਰ ਬਹੁਤ ਸਾਰੀਆਂ ਕੋਸ਼ਿਸ਼ਾਂ ਮਗਰੋਂ 19 ਫਰਵਰੀ 1922 ਦੇ ਦਿਨ, ਸਬ ਜੱਜ ਝੰਡਾ ਸਿੰਘ, ਤਹਿਸੀਲਦਾਰ ਤੇ ਥਾਣੇਦਾਰ ਦੀ ਹਾਜ਼ਰੀ ਵਿਚ, ਉਸ ਨੇ ਸ਼੍ਰੋਮਣੀ ਕਮੇਟੀ ਦੇ ਹੇਠ ਕੰਮ ਕਰਨਾ ਮੰਨ ਲਿਆ ਪਰ ਦਸਤਖ਼ਤ ਕਰਨ ਵੇਲੇ ਉੱਥੋਂ ਖਿਸਕ ਗਿਆ। ਇਸ ਮਗਰੋਂ ਅਗਲੇ ਦਿਨ ਹੋਈ ਮੀਟਿੰਗ ਵਿਚ ਇੰਤਜ਼ਾਮ ਵਾਸਤੇ ਇਕ 17 ਮੈਂਬਰੀ ਕਮੇਟੀ ਬਣਾ ਦਿੱਤੀ ਗਈ। ਇਕ ਮਹੀਨਾ ਗੁਰਦੁਆਰੇ ਦਾ ਇੰਤਜ਼ਾਮ ਵਧੀਆ

ਤਰੀਕੇ ਨਾਲ ਚਲਦਾ ਗਿਆ ਪਰ ਜਦੋਂ ਸਰਕਾਰ ਨੇ ਅਕਾਲੀ ਆਗੂਆਂ ਦੀਆਂ ਗ੍ਰਿਫ਼ਤਾਰੀਆਂ ਦਾ ਦੌਰ ਚਲਾਇਆ ਤਾਂ ਸਰਕਾਰ ਨੇ ਇਸ ਮਹੰਤ ਨੂੰ ਨਾਲ ਰਲਾ ਕੇ ਉਸ ਤੋਂ ਦਰਖ਼ਾਸਤ ਲੈ ਕੇ ਮੁਕਾਮੀ ਸਿੱਖਾਂ ਨੂੰ ਵੀ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ। 24 ਮਾਰਚ ਨੂੰ 40 ਸਿੱਖ ਗ੍ਰਿਫ਼ਤਾਰ ਕਰ ਲਏ ਗਏ। ਕੁਝ ਹੋਰ ਗ੍ਰਿਫ਼ਤਾਰੀਆ 27 ਮਾਰਚ ਨੂੰ ਵੀ ਕੀਤੀਆਂ ਗਈਆਂ। ਮਹੰਤ ਨੇ ਸਰਕਾਰ ਨਾਲ ਮਿਲ ਕੇ ਇਕ ਦਿਖਾਵੇ ਦੀ 7-ਮੈਂਬਰੀ ਕਮੇਟੀ ਬਣਾ ਲਈ। ਇਸ ਵਿਚ 4 ਹਿੰਦੂ, 2 ਮੁਸਲਮਾਨ ਤੇ ਸਿਰਫ਼ 1 ਸਿੱਖ ਮੈਂਬਰ ਸੀ। ਅਖ਼ੀਰ 23 ਅਪ੍ਰੈਲ 1922 ਦੇ ਦਿਨ ਸਰਕਾਰ ਨੇ ਗ੍ਰਿਫ਼ਤਾਰ ਸਿੱਖ ਰਿਹਾ ਕਰ ਦਿੱਤੇ। ਸਰਕਾਰ ਨੇ ਸਿੱਖਾਂ ਦੀ ਇਕ 6-ਮੈਂਬਰੀ ਕਮੇਟੀ ਨਾਮਜ਼ਦ ਕੀਤੀ ਪਰ ਇਸ ਵਿਚਲੇ ਚਾਰ ਮੈਂਬਰਾਂ ਨੇ ਸਰਕਾਰੀ ਕਮੇਟੀ 'ਚ ਸ਼ਾਮਿਲ ਹੋਣ ਤੋਂ ਨਾਂਹ ਕਰ ਦਿੱਤੀ। ਅਖ਼ੀਰ ਤਿੰਨ ਮਈ ਨੂੰ ਸਿੱਖਾਂ ਨੇ ਫੇਰ ਇਸ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ ਤੇ 20 ਫਰਵਰੀ ਨੂੰ ਬਣਾਈ 17-ਮੈਂਬਰੀ ਕਮੇਟੀ ਨੂੰ ਮੁੜ ਚਾਰਜ ਦੇ ਦਿੱਤਾ। ਇਸ ਮਗਰੋਂ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮਿਸਟਰ ਟਾਲਬੋਟ ਅਤੇ ਲਾਹੌਰ ਦੇ ਕਮਿਸ਼ਨਰ ਮਿਸਟਰ ਟੌਲਿੰਟਨ ਨੇ ਅਕਾਲੀ ਆਗੂਆਂ ਨਾਲ ਪਹੁੰਚ ਕਰ ਕੇ ਮਹੰਤ ਨਾਲ ਸਮਝੌਤਾ ਕਰਵਾਉਣ ਦੀ ਕੋਸ਼ਿਸ਼ ਕੀਤੀ। ਮਹੰਤ, ਜਿਸ ਨੂੰ ਸ਼੍ਰੋਮਣੀ ਕਮੇਟੀ ਨੇ ਪਹਿਲੋਂ 550 ਰੁਪਏ ਸਾਲਾਨਾ ਦਾ ਖਰਚਾ ਦੇਣਾ ਕਬੂਲ ਕੀਤਾ ਸੀ, ਹੁਣ 800 ਰੁਪਏ ਮੰਗਣ ਲੱਗ ਪਿਆ। ਅਖ਼ੀਰ 650 ਰੁਪਏ ਸਾਲਾਨਾ 'ਤੇ ਸਮਝੌਤਾ ਹੋ ਗਿਆ। ਮਹੰਤ ਫੇਰ ਵੀ ਮੁੱਕਰ ਗਿਆ ਅਤੇ ਆਮਦਨ ਦਾ ਤੀਜਾ ਹਿੱਸਾ ਮੰਗਣ ਲੱਗ ਪਿਆ। ਸ਼੍ਰੋਮਣੀ ਕਮੇਟੀ ਨੇ ਇਹ ਵੀ ਮੰਨ ਲਿਆ ਪਰ ਮਹੰਤ ਫੇਰ ਵੀ ਮੁੱਕਰ ਗਿਆ ਤਾਂ ਕਮੇਟੀ ਨੇ ਮਹੰਤ ਨੂੰ ਕੁਝ ਵੀ ਨਾ ਦੇਣ ਦਾ ਫ਼ੈਸਲਾ ਕਰ ਲਿਆ। ਇਹ ਸਾਰੀ ਕਾਰਵਾਈ ਡਿਪਟੀ ਕਮਿਸ਼ਨਰ ਦੀ ਹਾਜ਼ਰੀ ਵਿਚ ਹੋਈ ਸੀ। ਇਸ ਕਰ ਕੇ ਮਹੰਤ ਫੇਰ ਨੇੜੇ ਵੀ ਨਾ ਢੁਕਿਆ।

### ਹੇਰਾਂ ਪਿੰਡ ਦਾ ਗੁਰਦੁਆਰਾ

ਪਿੰਡ ਹੇਰਾਂ (ਜ਼ਿਲ੍ਹਾ ਲੁਧਿਅਣਾ) ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਯਾਦ 'ਚ ਇਕ ਗੁਰਦੁਆਰਾ ਹੈ। ਇੱਥੋਂ ਦਾ ਮਹੰਤ ਹਰ ਪ੍ਰਸਾਦ ਸੀ। ਉਹ ਵੀ ਬੜੇ ਘਟੀਆ ਇਖ਼ਲਾਕ ਵਾਲਾ ਸ਼ਖ਼ਸ ਸੀ। 16 ਫਰਵਰੀ ਨੂੰ ਇਲਾਕੇ ਦੇ ਮੋਹਤਬਰ ਸੱਜਣਾਂ ਨੇ ਇਕੱਠ ਕਰ ਕੇ ਉਸ ਨੂੰ ਹਟਾ ਦਿੱਤਾ। ਉਸ ਨੇ ਡਿਪਟੀ ਕਮਿਸ਼ਨਰ ਮਿਸਟਰ ਹਿਲਟਨ ਤਕ ਪਹੁੰਚ ਕੀਤੀ। ਇਸ 'ਤੇ ਡੀ.ਸੀ. ਬ੍ਰਿਟਿਸ਼ ਤੇ ਗੋਰਖਾ ਫ਼ੌਜ ਲੈ ਕੇ ਉਥੇ ਪੁੱਜਾ ਅਤੇ ਮਹੰਤ ਨੂੰ ਕਬਜ਼ਾ ਦਿਵਾਉਣ ਦੀ ਕੋਸ਼ਿਸ਼ ਕੀਤੀ ਪਰ ਸਰਕਾਰੀ ਫ਼ੌਜ ਲੋਕਾਂ ਦਾ ਦਿਲ ਨਾ ਬਦਲ ਸਕੀ। ਅਖ਼ੀਰ ਜਲੰਧਰ ਦੇ ਕਮਿਸ਼ਨਰ ਹਰੀਕਿਸ਼ਨ ਕੌਲ ਨੇ ਪਿੰਡ ਪੁੱਜ ਕੇ ਸਿੱਖਾਂ ਤੇ ਮਹੰਤ ਦਾ ਸਮਝੌਤਾ ਕਰਵਾ ਦਿੱਤਾ ਤੇ ਇਕ ਪੰਜ-ਮੈਂਬਰੀ ਕਮੇਟੀ ਬਣਾ ਦਿੱਤੀ। ਇਸ ਮਗਰੋਂ ਗੁਰਦੁਆਰੇ ਦੀ ਜਾਇਦਾਦ ਦਾ ਵੇਰਵਾ ਤਿਆਰ ਕੀਤਾ ਗਿਆ। ਸਰਕਾਰ ਅਤੇ ਕਮਿਸ਼ਨਰ ਨੇ ਇਸ ਸਬੰਧੀ ਬਿਆਨ ਵੀ ਜਾਰੀ ਕਰ ਦਿੱਤੇ ਪਰ ਮਾਰਚ ਦੇ ਆਖ਼ਰੀ ਦਿਨਾਂ ਵਿਚ ਅਚਾਨਕ ਰਾਤੋਂ-ਰਾਤ ਮਹੰਤ ਨੂੰ ਕਬਜ਼ਾ ਦਿਵਾ ਕੇ ਸਰਕਾਰ ਨੇ ਸਿੱਖਾਂ ਦੀਆਂ ਗ੍ਰਿਫ਼ਤਾਰੀਆਂ ਸ਼ੁਰੂ ਕਰ ਦਿੱਤੀਆਂ।

**ਵਰਿਆਮ ਨੰਗਲ** (ਜ਼ਿਲ੍ਹਾ ਅੰਮ੍ਰਿਤਸਰ) ਵਿਚ ਅੰਮ੍ਰਿਤ ਛਕਾਉਣ ਅਤੇ ਕਿਰਪਾਨ ਪਹਿਨਣ ਦੇ ''ਜੁਰਮ'' ਵਿਚ ਵੀ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। **ਜਦੋਂ ਅੰਮ੍ਰਿਤ ਸੰਚਾਰ ਹੋ ਰਿਹਾ ਸੀ ਤਾਂ ਪੁਲੀਸ ਨੇ ਘੇਰਾ ਪਾ ਲਿਆ ਅਤੇ ਧਮਕੀ ਦਿੱਤੀ ਕਿ ਜੋ ਵੀ ਪਾਹੁਲ ਲੈ ਕੇ 'ਅਕਾਲੀ' ਬਣਨਗੇ ਉਹ ਗ੍ਰਿਫ਼ਤਾਰ ਕਰ ਲਏ ਜਾਣਗੇ।** ਸਿੱਖਾਂ ਨੇ ਕਿਹਾ ਕਿ ਅੰਮ੍ਰਿਤ ਛਕਾਉਣ ਦੀ ਰਸਮ ਮਗਰੋਂ ਪੁਲੀਸ ਜਿਸ ਨੂੰ ਚਾਹੇ ਗ੍ਰਿਫ਼ਤਾਰ ਕਰ ਲਵੇ। ਇੰਞ 17 ਸਿੰਘਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ। ਕੱਥੂ ਨੰਗਲ ਦੇ ਥਾਣੇ ਵਿਚ ਪੁਲੀਸ ਨੇ ਪੇਸ਼ਕਸ਼ ਕੀਤੀ ਕਿ ਕਾਲੀ ਪੱਗ ਲਾਹੁਣ ਅਤੇ ਮੁਆਫ਼ੀ ਮੰਗਣ ਵਾਲੇ ਨੂੰ ਰਿਹਾ ਕਰ ਦਿੱਤਾ ਜਾਵੇਗਾ। ਸਿਰਫ਼ ਇਕ ਰਸੂਲਪੁਰ ਵਾਸੀ ਨੇ ਇਹ ਸ਼ਰਤ ਮੰਨੀ ਤੇ ਬਾਕੀ 16 ਸਿੰਘ ਜੇਲ੍ਹ ਭੇਜ ਦਿੱਤੇ ਗਏ। ਇੰਞ ਹੀ ਦੁਸਾਂਝ (ਤਹਿਸੀਲ ਫ਼ਿਲੌਰ) ਵਿਚ ਵੀ ਇਕ ਦੀਵਾਨ 'ਚ ਕੀਰਤਨ ਸੁਣ ਰਹੇ 70 ਸਿੱਖ ਗ੍ਰਿਫ਼ਤਾਰ ਕਰ ਲਏ ਗਏ। ਲਾਇਲਪੁਰ ਦੇ ਇਕ ਮਜਿਸਟਰੇਟ ਟਿੱਕਾ ਰਜਿੰਦਰ ਪਾਲ ਨੇ ਇਕ ਹੁਕਮ ਜਾਰੀ ਕੀਤਾ ਜਿਸ ਵਿਚ ਕਿਹਾ ਗਿਆ ਸੀ ਕਿ ਗੁਰਦੁਆਰਿਆਂ 'ਚ ਹੋਣ ਵਾਲੇ ਧਾਰਮਿਕ ਦੀਵਾਨਾਂ 'ਚ ਹਾਜ਼ਿਰ ਹੋਣ ਵਾਲੇ ਅਕਾਲੀ ਵੀ ਗ੍ਰਿਫ਼ਤਾਰ ਕਰ ਲਏ ਜਾਣਗੇ। ਕਿਰਪਾਨ ਬਾਰੇ ਵੀ ਬਹੁਤ ਸਾਰੀਆਂ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਅੰਮ੍ਰਿਤਸਰ ਦੇ ਅਸਿਸਟੈਂਟ ਕਮਿਸ਼ਨਰ ਈ.ਐਸ. ਜੈਨਕਿਨਸ ਨੇ 28 ਮਾਰਚ 1922 ਦੇ ਦਿਨ ਕਿਰਪਾਨ ਪਹਿਨਣ ਦੇ ''ਜੁਰਮ'' ਵਿਚ ਦੋ ਸਿੱਖਾਂ, ਰਾਮ ਸਿੰਘ ਤੇ ਮੱਖਣ ਸਿੰਘ, ਨੂੰ ਇਕ-ਇਕ ਸਾਲ ਕੈਦ ਦੀ ਸਜ਼ਾ ਸੁਣਾਈ। ਇਸ ਜਬਰ ਦੇ ਸਬੰਧ ਵਿਚ ਵਿਚਾਰ ਕਰਨ ਵਾਸਤੇ ਸ਼੍ਰੋਮਣੀ ਕਮੇਟੀ ਦਾ ਇਕ ਇਕੱਠ 30 ਮਾਰਚ ਦੇ ਦਿਨ ਹੋਇਆ। ਇਸ ਨੇ ਮਤਾ ਪਾਸ ਕੀਤਾ ਕਿ:

*''ਜਿਵੇਂ ਕਿ ਸਰਕਾਰ ਅਤੇ ਸ਼੍ਰੋਮਣੀ ਕਮੇਟੀ ਦੀ ਇਹ ਤਸੱਲੀ ਹੈ ਕਿ ਸਿੱਖਾਂ ਨੇ ਇਸ ਗੱਲ 'ਤੇ ਪੂਰੀ ਤਰ੍ਹਾਂ ਅਮਲ ਕੀਤਾ ਹੈ ਪਰ ਸਰਕਾਰ ਨੇ ਆਪਣੀਆਂ ਜ਼ਿੰਮਵਾਰੀਆਂ ਦੀ ਪਰਵਾਹ ਕੀਤੇ ਬਿਨਾਂ ਹਰ ਤਰੀਕੇ ਅਤੇ ਹਰ ਬਹਾਨੇ ਨਾਲ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲੈਣ ਵਾਲੇ ਸਿੱਖਾਂ ਦੇ ਖ਼ਿਲਾਫ਼ ਹਰ ਪੱਧਰ 'ਤੇ ਅੰਨ੍ਹੇ ਅਤੇ ਬੇਪਨਾਹ ਜਬਰ ਦੀ ਮੁਹਿੰਮ ਚਲਾਈ ਹੋਈ ਹੈ।''*

*''ਕਿਰਪਾਨ ਬਾਰੇ ਵਾਅਦੇ ਦੇ ਬਾਵਜੂਦ ਸਰਕਾਰ ਸਿੱਖਾਂ ਨੂੰ ਕਿਰਪਾਨ ਰੱਖਣ ਜਾਂ ਬਣਾਉਣ ਕਰ ਕੇ ਗ੍ਰਿਫ਼ਤਾਰ ਕਰ ਰਹੀ ਹੈ। ਕਾਰਖ਼ਾਨਿਆਂ ਵਿਚੋਂ ਸੈਂਕੜੇ ਕਿਰਪਾਨਾਂ ਜ਼ਬਤ ਕੀਤੀਆਂ ਹਨ। ਵਾਅਦਾ ਤੋੜਨ ਨੂੰ ਅੱਖੋਂ ਉਹਲੇ ਕਰਦਿਆਂ ਸਰਕਾਰ ਨੇ ਹੇਰਾਂ ਅਤੇ ਨੋਨਰ ਦੇ ਗੁਰਦੁਆਰਿਆਂ ਨੂੰ ਸਿੱਖਾਂ ਤੋਂ ਖੋਹ ਲਿਆ ਹੈ ਅਤੇ ਉਨ੍ਹਾਂ ਦੁਸ਼ਟ ਮਹੰਤਾਂ ਦੇ ਹਵਾਲੇ ਕਰ ਦਿੱਤਾ ਹੈ, ਜਿਨ੍ਹਾਂ ਨੂੰ ਸੰਗਤਾਂ ਦੁਰਕਾਰ ਚੁੱਕੀਆਂ ਹਨ। ਸਰਕਾਰ ਨੇ ਤਾਂ ਉਨ੍ਹਾਂ ਸਿੱਖਾਂ ਨੂੰ ਵੀ ਗ੍ਰਿਫ਼ਤਾਰ ਕਰ ਕੇ ਮੁਕੱਦਮਾ ਚਲਾਇਆ ਹੈ ਜੋ ਪੁਰਅਮਨ ਰਹਿੰਦੇ ਹੋਏ ਸਿਰਫ਼ ਇਬਾਦਤ ਕਰਨ ਜਾਂਦੇ ਹਨ। ਸੈਂਕੜੇ ਸਿੱਖਾਂ ਨੂੰ ਸਿਰਫ਼ ਕਾਲੀ ਦਸਤਾਰ ਪਹਿਨਣ ਅਤੇ ਕਿਰਪਾਨ ਰੱਖਣ ਦੇ ਜੁਰਮ ਵਿਚ ਗ੍ਰਿਫ਼ਤਾਰ ਕੀਤਾ ਗਿਆ ਹੈ ਅਤੇ ਉਨ੍ਹਾਂ ਦੀ ਕੁਟ-ਮਾਰ ਵੀ ਕੀਤੀ ਗਈ ਹੈ। ਇੱਥੋਂ ਤਕ ਕਿ*

ਪੁਲੀਸ ਨੇ ਸਿੱਖ ਔਰਤਾਂ ਨੂੰ ਵੀ ਬੇਇਜ਼ਤ ਕੀਤਾ ਹੈ, ਸਿੱਖਾਂ ਦੇ ਕੇਸ ਪੁੱਟੇ ਹਨ ਅਤੇ ਗੁਰੂ ਸਾਹਿਬਾਨ ਵਾਸਤੇ ਘਟੀਆ ਲਫ਼ਜ਼ ਵਰਤੇ ਹਨ।''

''ਨਨਕਾਣਾ ਸਾਹਿਬ ਦੇ ਕੇਸ ਵਿਚ ਹਾਈ ਕੋਰਟ ਦਾ ਫ਼ੈਸਲਾ ਅਤੇ ਸਰਕਾਰ ਵਲੋਂ ਉਨ੍ਹਾਂ ਪੁਲਸੀਆਂ ਦੇ ਖ਼ਿਲਾਫ਼ ਕੋਈ ਵੀ ਕਾਰਵਾਈ ਕਰਨ ਤੋਂ ਨਾਂਹ ਕਰਨਾ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬੇਹੁਰਮਤੀ ਕੀਤੀ ਅਤੇ ਦਰਬਾਰ ਸਾਹਿਬ ਕੋਲ ਇਕ ਸਿੱਖ ਬੀਬੀ ਨੂੰ ਬੇਇੱਜ਼ਤ ਕੀਤਾ, ਅਤੇ ਅਜਿਹੀਆਂ ਹੋਰ ਵੀ ਕਈ ਗੱਲਾਂ ਨੇ ਸਿੱਖਾਂ ਵਿਚ ਸਰਕਾਰ ਨਾਲ ਸੰਜੀਦਾ ਸਮਝੌਤੇ ਦੇ ਮਾਹੌਲ ਦੀ ਉਮੀਦ ਨੂੰ ਖੇਰੂੰ-ਖੇਰੂੰ ਕਰ ਦਿੱਤਾ।''

''ਇਸ ਕਰ ਕੇ ਸ਼੍ਰੋਮਣੀ ਕਮੇਟੀ ਇਹ ਮਤਾ ਪਾਸ ਕਰਨ ਵਾਸਤੇ ਮਜਬੂਰ ਹੈ ਕਿ ਸਰਕਾਰ ਨਾਲ ਉਦੋਂ ਤਕ ਸਮਝੌਤੇ ਦੀ ਗੱਲਬਾਤ ਖ਼ਤਮ ਕਰ ਦਿੱਤੀ ਜਾਵੇ, ਜਦੋਂ ਤਕ ਉਹ ਅਕਾਲੀਆਂ ਨੂੰ ਕੁਚਲ ਕੇ ਗੁਰਦੁਆਰਾ ਸੁਧਾਰ ਲਹਿਰ ਖ਼ਤਮ ਕਰਨ ਦਾ ਨਾਪਾਕ ਇਰਾਦਾ ਨਹੀਂ ਛੱਡ ਦੇਂਦੀ।''

ਇਸ ਤੋਂ ਮਗਰੋਂ ਵੀ ਕਈ ਸਿੱਖ ਆਗੂ ਸ਼੍ਰੋਮਣੀ ਕਮੇਟੀ ਦੇ ਮੈਂਬਰ ਹੋਣ ਕਾਰਨ ਜਾਂ ਕਾਲੀ ਦਸਤਾਰ ਜਾਂ ਕਿਰਪਾਣ ਰੱਖਣ ਕਰ ਕੇ ਗ੍ਰਿਫ਼ਤਾਰ ਕੀਤੇ ਗਏ। ਹੋਰ ਤਾਂ ਹੋਰ ਫ਼ੌਜੀ ਸਿੱਖਾਂ ਨਾਲ ਵੀ ਇਹੋ ਜਿਹੀ ਜ਼ਿਆਦਤੀ ਦੀਆਂ ਰਿਪੋਰਟਾਂ ਆਉਣੀਆਂ ਸ਼ੁਰੂ ਹੋ ਗਈਆਂ।

ਰੈਜਮੈਂਟ ਨੰਬਰ 45 ਦੇ ਇਕ ਸਿੱਖ ਨੂੰ ਕਾਲੀ ਦਸਤਾਰ ਸਜਾਉਣ 'ਤੇ 8 ਸਾਲ ਤੇ ਇਕ ਹੋਰ ਨੂੰ ਸਾਢੇ 8 ਸਾਲ ਵਾਸਤੇ ਕੈਦ ਕਰ ਦਿੱਤਾ ਗਿਆ। ਰੈਜਮੈਂਟ 57ਵੀਂ ਰਾਈਫ਼ਲਜ਼ ਦੇ 15 ਫ਼ੌਜੀਆਂ ਨੂੰ ਕਿਰਪਾਨ ਪਹਿਣਨ ਬਦਲੇ 4 ਤੋਂ 10 ਸਾਲ ਦੀ ਕੈਦ ਦੀ ਸਜ਼ਾ ਦਿੱਤੀ ਗਈ। ਮੈਸੋਪੋਟਾਮੀਆ ਵਿਚ ਵੀ ਚੌਥੀ ਕਵੈਲਰੀ ਦੇ ਇਕ ਸਿੱਖ ਨੂੰ ਕਾਲੀ ਦਸਤਾਰ ਅਤੇ ਕਿਰਪਾਨ ਬਦਲੇ ਸਜ਼ਾ ਦਿੱਤੀ ਗਈ। ਸਰਕਾਰ ਨੇ 2 ਅਗਸਤ 1922 ਦੇ ਦਿਨ ਜਾਰੀ ਕੀਤੇ ਇਕ ਬਿਆਨ ਵਿਚ ਮੰਨਿਆ ਕਿ ਕਾਲੀ ਦਸਤਾਰ ਸਜਾਉਣ ਕਰ ਕੇ ਇਸ ਸਿੱਖ ਨੂੰ ਸਜ਼ਾ ਦਿੱਤੀ ਗਈ ਸੀ। ਅਜਿਹੀਆਂ ਹੋਰ ਖ਼ਬਰਾਂ ਵੀ ਰਿਪੋਰਟ ਕੀਤੀਆਂ ਗਈਆਂ ਸਨ। ਇਸ ਸਬੰਧ ਵਿਚ ਕੀਤੀਆਂ ਗ੍ਰਿਫ਼ਤਾਰੀਆਂ ਦੀ ਗਿਣਤੀ 2000 ਤੋਂ ਵੀ ਵੱਧ ਸੀ।

ਇਸ ਧੱਕੇ, ਜ਼ਿਆਦਤੀ ਤੇ ਜਬਰ ਨੂੰ ਸਾਹਵੇਂ ਰੱਖਦਿਆਂ, ਅਕਾਲੀ ਆਗੂਆਂ ਨੇ ਸਰਕਾਰ ਨਾਲ ਗੱਲਬਾਤ ਕਰਨੀ ਬੰਦ ਕਰ ਦਿੱਤੀ, ਪਰ ਸਰਕਾਰ ਦੀ ਬੇਸ਼ਰਮੀ ਦੀ ਹੱਦ ਏਥੋਂ ਤਕ ਸੀ ਕਿ ਸਰਕਾਰ ਅਜੇ ਵੀ ਸਿੱਖਾਂ ਨੂੰ ਗੁਰਦੁਆਰਾ ਬਿੱਲ ਬਾਰੇ ਗੱਲਬਾਤ ਕਰਨ ਵਾਸਤੇ ਆਖ ਰਹੀ ਸੀ। ਸਿੱਖਾਂ ਨੇ ਸਰਕਾਰ ਵੱਲੋਂ ਭੇਜੇ ਗਏ ਖ਼ਤਾਂ ਨੂੰ ਨਜ਼ਰ-ਅੰਦਾਜ਼ ਕੀਤਾ ਅਤੇ ਕਦੇ ਕੋਈ ਵੀ ਆਗੂ ਮੀਟਿੰਗ ਵਾਸਤੇ ਤਿਆਰ ਨਾ ਹੋਇਆ। ਅਖ਼ੀਰ ਪਹਿਲੀ ਮਈ 1922 ਦੇ ਦਿਨ ਕੁਝ ਸਿੱਖ ਆਗੂ ਗੈਰ-ਰਸਮੀ ਤੌਰ 'ਤੇ ਲਾਹੌਰ ਦੇ ਕਮਿਸ਼ਨਰ ਟੌਲਿੰਗਟਨ ਅਤੇ ਹੋਮ ਸੈਕਟਰੀ ਵਿਲਸਨ ਜਾਨਸਟਨ ਨੂੰ ਮਿਲੇ। ਜਦੋਂ ਸਿੱਖ ਆਗੂਆਂ ਨੇ ਸਿੱਖਾਂ 'ਤੇ ਜਬਰ ਦੀ ਗੱਲ ਕੀਤੀ ਤਾਂ ਸਰਕਾਰ ਨੇ ਹਾਈ ਕੋਰਟ ਦੇ ਜੱਜ ਤੋਂ ਇਨਕੁਆਇਰੀ ਕਰਵਾਉਣ ਦੀ ਪੇਸ਼ਕਸ਼ ਕੀਤੀ ਪਰ

ਸਿੱਖ ਆਗੂਆਂ ਨੇ ਇਕ ਸਾਂਝੇ ਪੜਤਾਲੀਆ ਕਮਿਸ਼ਨ ਦੀ ਕਾਇਮੀ ਦੀ ਮੰਗ ਕੀਤੀ। ਕਿਉਂ ਕਿ ਸਰਕਾਰ ਇਸ ਬਾਰੇ ਮੰਗ ਮੰਨਣ ਨੂੰ ਤਿਆਰ ਨਾ ਹੋਈ ਇਸ ਕਰ ਕੇ ਸਿੱਖ ਆਗੂਆਂ ਨੇ ਬਿੱਲ ਬਾਰੇ ਗੱਲਬਾਤ ਕਰਨ ਤੋਂ ਨਾਂਹ ਕਰ ਦਿੱਤੀ। ਇਸ 'ਤੇ ਵਿਲਸਨ ਜਾਨਸਟਨ ਨੇ ਧਮਕੀ ਦੇਣ ਦੇ ਤਰੀਕੇ ਨਾਲ ਕਿਹਾ ਕਿ ਸਰਕਾਰ ਤਾਂ ਸਿੱਖਾਂ ਦੀ ਮਦਦ ਤੋਂ ਬਿਨਾਂ ਵੀ ਗੁਰਦੁਆਰਾ ਬਿੱਲ ਪਾਸ ਕਰ ਦੇਵੇਗੀ। ਇਸ 'ਤੇ ਉਨ੍ਹਾਂ ਨੇ ਜਵਾਬ ਦਿੱਤਾ ਕਿ ਇਸ ਬਿੱਲ ਦਾ ਹਸ਼ਰ ਉਹੀ ਹੋਵੇਗਾ ਜੋ ਰੌਲਟ ਬਿੱਲ ਦਾ ਹੋਇਆ ਸੀ।

ਸਿੱਖਾਂ ਨਾਲ ਗੱਲਬਾਤ ਫੇਲ੍ਹ ਹੋਣ ਮਗਰੋਂ ਸਰਕਾਰ ਨੇ ਬਿੱਲ ਬਾਰੇ ਕਾਰਵਾਈ ਜਾਰੀ ਰੱਖੀ ਤੇ ਕਈ ਤਰ੍ਹਾਂ ਦੇ ਬਿਆਨ ਜਾਰੀ ਕੀਤੇ। ਇਸ ਦੇ ਬਾਵਜੂਦ ਕੋਈ ਵੀ ਸਿੱਖ ਸਰਕਾਰ ਦੀ ਹਮਾਇਤ ਕਰਨ ਵਾਸਤੇ ਤਿਆਰ ਨਾ ਹੋਇਆ। ਹਰ ਖ਼ਿਆਲ ਦੇ ਸਿੱਖਾਂ ਨੇ ਸਰਕਾਰੀ ਬਿੱਲ ਨੂੰ ਰੱਦ ਕੀਤਾ। ਜੁਲਾਈ ਵਿਚ ਸਿੱਖ ਕੌਂਸਲਰਾਂ ਨੇ ਵੀ ਐਲਾਨ ਕੀਤਾ ਕਿ ਜਦੋਂ ਤਕ ਸਿੱਖ ਕੈਦੀ ਰਿਹਾ ਨਹੀਂ ਕੀਤੇ ਜਾਂਦੇ ਅਤੇ ਬਿੱਲ 'ਚ ਸਿੱਖਾਂ ਦੀਆਂ ਮੰਗਾਂ ਮੁਤਾਬਿਕ ਸੋਧ ਨਹੀਂ ਕੀਤੀ ਜਾਂਦੀ ਉਦੋਂ ਤਕ ਬਿੱਲ ਨੂੰ ਮਨਜ਼ੂਰ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਇਨ੍ਹੀਂ ਦਿਨੀਂ ਹੀ ਸਰਕਾਰ ਨੇ ਕੁਝ ਨਿਰਮਲਿਆਂ ਅਤੇ ਉਦਾਸੀਆਂ ਨੂੰ, ਜੋ ਪੰਜਾਬ ਤੋਂ ਬਾਹਰ ਦੇ ਸਨ, ਗੰਢ ਲਿਆ ਅਤੇ ਅਕਾਲੀਆਂ ਦੀ ਮੁਖ਼ਾਲਫ਼ਤ ਕਰਵਾਉਣੀ ਸ਼ੁਰੂ ਕਰ ਦਿੱਤੀ। ਉਨ੍ਹਾਂ ਤੋਂ ਬਿਆਨ ਦਿਵਾਏ ਗਏ ਕਿ ਸਿੱਖਾਂ ਵਿਚ ਅਕਾਲ਼ੀਆਂ ਦੀ ਗਿਣਤੀ ਆਟੇ ਵਿਚ ਲੂਣ ਦੇ ਬਰਾਬਰ ਹੈ, ਵਗ਼ੈਰਾ। ਅਕਾਲੀ ਦਲ ਨੇ ਇਸ ਦੇ ਜਵਾਬ ਵਿਚ ਕਿਹਾ ਕਿ ਇਸ ਦਾ ਫ਼ੈਸਲਾ ਆਮ ਸਿੱਖਾਂ ਦੀਆਂ ਵੋਟਾਂ ਨਾਲ ਖੁਲ੍ਹੀ ਰਾਏ-ਸ਼ੁਮਾਰੀ ਜਾਂ ਚੋਣਾਂ ਕਰਵਾ ਕੇ ਲਿਆ ਜਾਵੇ।

16 ਜੁਲਾਈ 1922 ਦੇ ਦਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਕ ਇਜਲਾਸ ਅੰਮ੍ਰਿਤਸਰ ਵਿਚ ਹੋਇਆ। ਇਸ ਇਜਲਾਸ ਨੇ ਮਤਾ ਪਾਸ ਕੀਤਾ: **''ਪੂਰੇ ਇਕ ਸਾਲ ਦੇ ਤਜਰਬੇ ਨੂੰ ਸਾਹਵੇਂ ਰੱਖਦਿਆਂ ਹੁਣ ਇਸ ਗੱਲ ਦੀ ਉਮੀਦ ਨਹੀਂ ਰਹੀ ਕਿ ਗੁਰਦੁਆਰਿਆਂ ਦਾ ਮਸਲਾ ਸਰਕਾਰ, ਜੋ ਗੁਰਦੁਆਰਾ ਲਹਿਰ ਦਬਾਉਣ ਵਾਸਤੇ ਹਰ ਹਰਬਾ ਇਸਤੇਮਾਲ ਕਰ ਰਹੀ ਹੈ, ਰਾਹੀਂ ਹੱਲ ਕਰਵਾਇਆ ਜਾ ਸਕੇ। ਇਸ ਹਾਲਤ ਵਿਚ ਸਿੱਖਾਂ ਕੋਲ ਇਹੀ ਰਸਤਾ ਰਹਿ ਜਾਂਦਾ ਹੈ ਕਿ ਉਹ ਗੁਰਦੁਆਰਿਆਂ ਦੀ ਸੇਵਾ-ਸੰਭਾਲ ਤੇ ਇੰਤਜ਼ਾਮ ਨੂੰ ਆਪਣੇ ਹੱਥਾਂ ਵਿਚ ਲੈ ਲੈਣ। ਇਸ ਕਰ ਕੇ ਸ਼੍ਰੋਮਣੀ ਕਮੇਟੀ ਦਾ ਇਹ ਜਨਰਲ ਇਜਲਾਸ, ਡੂੰਘੀ ਵਿਚਾਰ ਮਗਰੋਂ, ਐਗਜ਼ੈਕਟਿਵ ਨੂੰ ਇਹ ਹੱਕ ਦੇਣ 'ਤੇ ਮਜਬੂਰ ਹੋਇਆ ਹੈ ਕਿ ਜਿਨ੍ਹਾਂ ਗੁਰਦੁਆਰਿਆਂ ਨੂੰ ਪੰਥਕ ਕੰਟਰੋਲ ਵਿਚ ਲਿਆਂਦਾ ਜਾਣਾ ਜ਼ਰੂਰੀ ਹੈ ਉਸ ਸਬੰਧੀ ਜ਼ਰੂਰਤ ਮੁਤਾਬਿਕ ਮੁਨਾਸਿਬ ਕਦਮ ਉਠਾਵੇ।''** ਪੰਦਰਾਂ ਦਿਨ ਮਗਰੋਂ, 31 ਜੁਲਾਈ 1922 ਦੇ ਦਿਨ, ਸਰ ਜਾਨ ਮੇਨਰਡ ਨੇ ਐਲਾਨ ਕੀਤਾ ਕਿ ਸਰਕਾਰ ਨੇ ਗੁਰਦੁਆਰਾ ਬਿੱਲ ਪਾਸ ਕਰਨ ਦਾ ਇਰਾਦਾ ਛੱਡ ਦਿੱਤਾ ਹੈ।

## ਦੁਰਗਿਆਣਾ ਮੰਦਰ ਦੀ ਨੀਂਹ ਰਖਣਾ

ਗੁਰਦੁਆਰਾ ਸੁਧਾਰ ਲਹਿਰ ਦੇ ਸਿਖ਼ਰ ਦੇ ਦਿਨਾਂ ਵਿਚ, 8 ਮਾਰਚ 1922 ਦੇ

ਦਿਨ, ਹਿੰਦੂਆਂ ਨੇ ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਦੀ ਨਕਲ ਕਰਨ ਦੀ ਕੋਸ਼ਿਸ਼ ਕਰਦਿਆਂ ''ਦੁਰਗਿਆਨਾ ਮੰਦਰ'' ਬਣਾਉਣ ਵਾਸਤੇ ਪੰਡਤ ਮਦਨ ਮੋਹਨ ਮਾਲਵੀਆ ਤੋਂ ਨੀਂਹ ਪੱਥਰ ਰਖਵਾਇਆ। ਸੀ.ਆਈ.ਡੀ. ਰਿਪੋਰਟ 'ਚ ਇਸ ਬਾਰੇ ਲਿਖਿਆ ਸੀ ਕਿ ਇਹ ਕਦਮ **''ਹਿੰਦੂਆਂ ਅਤੇ ਸਿੱਖਾਂ ਵਿਚ ਪਾੜਾ ਪਾਉਣ ਵਾਸਤੇ ਮਾਅਰਕੇ ਦਾ ਕਾਰਨਾਮਾ ਸੀ।''** ਰਿਪੋਰਟ ਮੁਤਾਬਿਕ **''ਅੰਮ੍ਰਿਤਸਰ 'ਚ ਦਰਬਾਰ ਸਾਹਿਬ ਦਾ ਮੁਕਾਬਲਾ ਕਰਨ ਦੀ ਹਿੰਦੂ ਹਰਕਤ ਸਿੱਖਾਂ ਨਾਲ ਨਫ਼ਰਤ ਵਧਾਉਣ ਅਤੇ ਆਉਂਦੇ ਵੇਲਿਆਂ ਵਿਚ ਫ਼ਸਾਦ ਕਰਵਾਉਣ ਦੀ ਨੀਂਹ ਸਾਬਿਤ ਹੋਵੇਗੀ।''**(ਹੋਮ, ਪੁਲੀਟੀਕਲ, 1920/11/1925)।

## ਗੁਰੂ ਦਾ ਬਾਗ ਦਾ ਮੋਰਚਾ

ਅੰਮ੍ਰਿਤਸਰ ਤੋਂ ਤਕਰੀਬਨ 20 ਕਿਲੋਮੀਟਰ ਦੂਰ ਪਿੰਡ ਘੁੱਕੇਵਾਲੀ ਵਿਚ ਗੁਰਦੁਆਰਾ ਗੁਰੂ ਦਾ ਬਾਗ ਹੈ। ਇਹ ਗੁਰਦੁਆਰਾ ਗੁਰੂ ਅਰਜਨ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਯਾਦ ਵਿਚ ਬਣਿਆ ਹੋਇਆ ਹੈ। ਸਿੱਖ ਸਰਦਾਰਾਂ ਨੇ ਇਸ ਗੁਰਦੁਆਰੇ ਨਾਲ ਵੀ ਕਾਫ਼ੀ ਜ਼ਮੀਨ ਅੰਗਰੇਜ਼ਾਂ ਨੇ ਹੜਪ ਵੀ ਕਰ ਲਈ ਸੀ। ਇੱਥੋਂ ਦਾ ਮਹੰਤ ਸੁੰਦਰ ਦਾਸ ਸੀ। ਲੋਕਾਂ ਨੂੰ ਉਸ ਦੇ ਇਖ਼ਲਾਕ ਬਾਰੇ ਬਹੁਤ ਸ਼ਿਕਾਇਤਾਂ ਸਨ। 31 ਜਨਵਰੀ 1921 ਦੇ ਦਿਨ ਦਾਨ ਸਿੰਘ ਵਛੋਆ ਦੀ ਅਗਵਾਈ ਵਿਚ ਕੁਝ ਸਿੱਖ ਉਸ ਕੋਲ ਗਏ ਅਤੇ ਉਸ ਨੂੰ ਆਪਣਾ ਸੁਧਾਰ ਕਰਨ ਵਾਸਤੇ ਆਖਿਆ। ਮਹੰਤ ਨੇ ਆਪਣੇ ਕੋਲ 50-60 ਬੰਦੇ ਇਕੱਠੇ ਕੀਤੇ ਹੋਏ ਸਨ। ਜਦੋਂ ਮਹੰਤ ਨੇ ਵੇਖਿਆ ਕਿ ਸਿੱਖ ਉਸ ਨੂੰ ਕੱਢਣਾ ਨਹੀਂ ਚਾਹੁੰਦੇ ਤਾਂ ਉਸ ਨੇ ਸਿੱਖਾਂ ਨਾਲ ਸਮਝੌਤਾ ਕਰ ਲਿਆ ਅਤੇ ਲਿਖਤੀ ਦਸਤਾਵੇਜ਼ 'ਤੇ ਦਸਤਖ਼ਤ ਵੀ ਕਰ ਦਿੱਤੇ। ਸਮਝੌਤੇ ਮੁਤਾਬਿਕ ਉਸ ਨੇ ਆਪਣੀ ਰਖੈਲ ਨਾਲ ਵਿਆਹ ਕਰਨਾ ਮੰਨ ਲਿਆ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਨਾਮਜ਼ਦ ਕੀਤੀ ਕਮੇਟੀ ਦੀਆਂ ਹਦਾਇਤਾਂ ਮੁਤਾਬਿਕ ਮਰਿਆਦਾ ਨਿਭਾਉਣ ਦਾ ਵਾਅਦਾ ਕੀਤਾ। ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਇਕ 5 ਮੈਂਬਰੀ ਕਮੇਟੀ ਚੁਣੀ ਗਈ। 8 ਫ਼ਰਵਰੀ ਨੂੰ ਮਹੰਤ ਨੇ ਅੰਮ੍ਰਿਤ ਵੀ ਛਕ ਲਿਆ। ਉਸ ਦਾ ਨਵਾਂ ਨਾਂ ਜੋਗਿੰਦਰ ਸਿੰਘ ਤੇ ਉਸ ਦੀ ਰਖੈਲ ਈਸ਼ਰੀ ਦਾ ਨਾਂ ਗਿਆਨ ਕੌਰ ਰੱਖਿਆ ਗਿਆ। ਦੋਹਾਂ ਨੇ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਵਿਆਹ ਕਰਵਾ ਲਿਆ।

ਤਕਰੀਬਨ 2 ਮਹੀਨੇ ਤਕ ''ਗੁਰੂ ਦਾ ਬਾਗ'' ਗੁਰਦੁਆਰੇ ਦਾ ਇੰਤਜ਼ਾਮ ਠੀਕ ਠਾਕ ਚਲਦਾ ਰਿਹਾ ਪਰ ਜਦੋਂ ਸਰਕਾਰ ਨੇ ਅਕਾਲੀਆਂ 'ਤੇ ਸਖ਼ਤੀ ਦਾ ਦੌਰ ਚਲਾਉਣਾ ਸ਼ੁਰੂ ਕੀਤਾ ਅਤੇ ਬਹੁਤ ਸਾਰੇ ਆਗੂਆਂ ਨੂੰ ਗੁਰਦੁਆਰਿਆਂ 'ਤੇ ਕਬਜ਼ਾ ਕਰਨ ਦੇ ਨਾਂ 'ਤੇ ਗ੍ਰਿਫ਼ਤਾਰ ਕਰ ਲਿਆ ਤਾਂ ਅਪ੍ਰੈਲ 1921 ਵਿਚ ਇਹ ਮਹੰਤ ਵੀ ਵਿੱਟਰ ਗਿਆ। ਇਸ ਮਗਰੋਂ ਦੋ ਤਿੰਨ ਮਹੀਨੇ ਸਿੱਖ ਮਹੰਤ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦੇ ਰਹੇ ਪਰ ਜਦੋਂ ਮਹੰਤ ਨਾ ਟਲਿਆ ਤਾਂ 23 ਅਗਸਤ 1921 ਦੇ ਦਿਨ ਸਿੱਖ ਸੰਗਤਾਂ ਨੇ ਗੁਰਦੁਆਰੇ ਉੱਤੇ ਕਬਜ਼ਾ ਕਰ ਲਿਆ। ਮਹੰਤ ਨੇ ਸਰਕਾਰੇ

ਦਰਬਾਰੇ ਪਹੁੰਚ ਕੀਤੀ ਪਰ ਜਦੋਂ ਐਸ.ਪੀ. ਮੈਕਫ਼ਰਸਨ ਮੌਕਾ ਵੇਖਣ ਪੁੱਜਾ ਤਾਂ ਉਸ ਨੇ ਗੁਰਦੁਆਰੇ 'ਤੇ ਅਕਾਲੀਆਂ ਦੇ ਕਬਜ਼ੇ ਦੀ ਤਸਦੀਕ ਕੀਤੀ ਅਤੇ ਅਕਾਲੀਆਂ ਦੀ ਹਿਫ਼ਾਜ਼ਤ ਵਾਸਤੇ ਪੁਲੀਸ ਵੀ ਤਾਈਨਾਤ ਕਰ ਦਿੱਤੀ। ਕੁਝ ਦਿਨਾਂ ਬਾਅਦ ਅਕਾਲੀਆਂ ਦੇ ਆਖਣ 'ਤੇ ਪੁਲੀਸ ਨੂੰ ਵਾਪਸ ਬੁਲਾ ਲਿਆ ਗਿਆ।

ਫ਼ਰਵਰੀ 1922 ਵਿਚ ਮਹੰਤ ਨੇ ਤੇਜਾ ਸਿੰਘ ਸਮੁੰਦਰੀ ਤਕ ਪਹੁੰਚ ਕੀਤੀ। ਤੇਜਾ ਸਿੰਘ, ਗੁਰਚਰਨ ਸਿੰਘ ਤੇ ਬਾਲ ਸਿੰਘ ਨੇ ਵਿਚੋਲਗੀ ਕਰ ਕੇ ਮਹੰਤ ਨੂੰ 120 ਰੁਪਏ ਮਹੀਨਾ 'ਤੇ ਅੰਮ੍ਰਿਤਸਰ ਵਿਚ ਇਕ ਮਕਾਨ ਦਿਵਾ ਦਿੱਤਾ। ਅਪ੍ਰੈਲ 1922 'ਚ ਮਹੰਤ ਫੇਰ ਮੁੱਕਰ ਗਿਆ ਅਤੇ ਗੁਰਦੁਆਰੇ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰਨ ਲੱਗਾ। ਤਿੰਨ ਕੁ ਮਹੀਨੇ ਇਵੇਂ ਹੀ ਗੁਜ਼ਰ ਗਏ। ਇਸ ਦੌਰਾਨ ਸਰਕਾਰ ਅਤੇ ਅਕਾਲੀਆਂ ਵਿਚਕਾਰ ਗੁਰਦੁਆਰਾ ਬਿੱਲ ਸਬੰਧੀ ਸਮਝੌਤੇ ਦੀ ਗਲਬਾਤ ਫ਼ੇਲ੍ਹ ਹੋ ਗਈ। ਸਰਕਾਰ ਨੇ ਸਿੱਖਾਂ ਨੂੰ ਦਬਾਉਣ ਲਈ ਦਹਿਸ਼ਤ ਦਾ ਨਵਾਂ ਦੌਰ ਸ਼ੁਰੂ ਕਰਨ ਦਾ ਫੈਸਲਾ ਕੀਤਾ।

ਗੁਰਦੁਆਰਾ ਗੁਰੂ ਦਾ ਬਾਗ਼ ਦੇ ਲੰਗਰ ਵਾਸਤੇ ਬਾਲਣ ਦੀ ਲੱਕੜ ਗੁਰਦੁਆਰੇ ਦੀ ਜ਼ਮੀਨ ਵਿਚ ਖੜੇ ਕਿੱਕਰ ਦੇ ਦਰਖ਼ਤਾਂ ਤੋਂ ਲਿਆਂਦੀ ਜਾਂਦੀ ਸੀ। 8 ਅਗਸਤ 1922 ਦੇ ਦਿਨ ਪੰਜ ਅਕਾਲੀ ਲੰਗਰ ਵਾਸਤੇ ਇਕ ਸੁੱਕੇ ਕਿੱਕਰ ਦੀ ਲੱਕੜ ਕੱਟ ਕੇ ਲਿਆਏ। ਉਨ੍ਹਾਂ ਨੂੰ 9 ਅਗਸਤ ਦੇ ਦਿਨ ਡੰਨਟ (ਡੀ.ਸੀ.) ਦੇ ਹੁਕਮ ਹੇਠ ਗ੍ਰਿਫ਼ਤਾਰ ਕਰ ਲਿਆ ਗਿਆ। ਹੋਰ ਤਾਂ ਹੋਰ ਇਸ ਸਬੰਧ ਵਿਚ ਸਾਬਕ ਮਹੰਤ ਸੁੰਦਰ ਦਾਸ ਨੇ ਲਿਖਤੀ ਤੌਰ 'ਤੇ ਕੋਈ ਸ਼ਿਕਾਇਤ ਵੀ ਨਹੀਂ ਕੀਤੀ ਸੀ ਤੇ ਸਿੱਖ ਚੋਖੇ ਚਿਰ ਤੋਂ ਲੰਗਰ ਵਾਸਤੇ ਲੱਕੜ ਇੱਥੋਂ ਲਿਜਾਂਦੇ ਰਹੇ ਸਨ। 10 ਅਗਸਤ ਨੂੰ ਪੁਲੀਸ ਅਫ਼ਸਰ ਮਿਸਟਰ ਬੀਟੀ (Beaty) ਗੁਰੂ ਦਾ ਬਾਗ਼ ਪਹੁੰਚਿਆ ਅਤੇ ਮਹੰਤ ਕੋਲੋਂ ਲਿਖਤੀ ਸ਼ਿਕਾਇਤ ਲੈ ਲਈ। ਇਸੇ ਦਿਨ 8 ਅਗਸਤ ਨੂੰ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਕਾਹਲੀ ਵਿਚ ਛੇ ਮਹੀਨੇ ਦੀ ਕੈਦ ਤੇ 50 ਰੁਪਏ ਜੁਰਮਾਨਾ ਕਰ ਦਿੱਤਾ ਗਿਆ।

## ਗੁਰੂ ਦਾ ਬਾਗ 'ਚ ਸਿੱਖਾਂ ਦੀ ਜ਼ਾਲਮਾਨਾ ਮਾਰ-ਕੁਟ ਸ਼ੁਰੂ

ਇਸ ਮਗਰੋਂ ਵੀ ਸਿੱਖ ਲੱਕੜ ਕੱਟਦੇ ਰਹੇ ਸਨ ਪਰ 22 ਅਗਸਤ 1922 ਦੇ ਦਿਨ ਸਰਕਾਰ ਨੇ ਲੱਕੜ ਕੱਟਣ ਵਾਲੇ ਸਿੱਖਾਂ ਨੂੰ ਫੇਰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ। 24 ਅਗਸਤ ਤਕ 180 ਗ੍ਰਿਫ਼ਤਾਰੀਆਂ ਹੋ ਚੁੱਕੀਆਂ ਸਨ। 25 ਅਗਸਤ ਨੂੰ 30 ਹੋਰ ਸਿੱਖ ਗ੍ਰਿਫ਼ਤਾਰ ਕੀਤੇ ਗਏ। 25 ਅਗਸਤ ਨੂੰ ਜਦੋਂ 136 ਸਿੱਖਾਂ ਦਾ ਜਥਾ ਗੁਰੂ ਕਾ ਬਾਗ ਗਿਆ ਤਾਂ ਪੁਲੀਸ ਨੇ ਸਿੱਖਾਂ ਨੂੰ ਗ੍ਰਿਫ਼ਤਾਰ ਕਰਨ ਦੀ ਥਾਂ ਕੁੱਟਣਾ ਸ਼ੁਰੂ ਕਰ ਦਿੱਤਾ। ਤਕਰੀਬਨ 100 ਸਿੱਖਾਂ ਨੂੰ ਪੁਲੀਸ ਨੇ ਵਹਿਸ਼ੀਆਣਾ ਤਰੀਕੇ ਨਾਲ ਡਾਂਗਾ ਮਾਰ-ਮਾਰ ਕੇ ਬੁਰੀ ਤਰ੍ਹਾਂ ਜ਼ਖ਼ਮੀ ਕਰ ਦਿੱਤਾ। 26 ਅਗਸਤ ਨੂੰ 40 ਸਿੰਘ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਨਾਲ ਲੈ ਕੇ ਗੁਰੂ ਦਾ ਬਾਗ਼ ਵੱਲ ਗਏ। ਉਸ ਦਿਨ ਵੀ ਪੁਲਿਸ ਨੇ ਸਿੱਖਾਂ ਨੂੰ ਬੇਦਰਦੀ ਨਾਲ ਡਾਂਗਾਂ ਨਾਲ ਕੁੱਟਿਆ ਅਤੇ ਬੁਰੀ ਤਰ੍ਹਾਂ

ਘਸੀਟਿਆ। ਇਸੇ ਦਿਨ ਪੁਲੀਸ ਨੇ ਸ:ਬ: ਮਹਿਤਾਬ ਸਿੰਘ, ਜ: ਜਸਵੰਤ ਸਿੰਘ ਬੀ.ਏ., ਨਰੈਣ ਸਿੰਘ ਬੈਰਿਸਟਰ, ਪ੍ਰੋ: ਸਾਹਿਬ ਸਿੰਘ, ਮਾ: ਤਾਰਾ ਸਿੰਘ, ਸਰਮੁਖ ਸਿੰਘ ਝਬਾਲ, ਤੇਜਾ ਸਿੰਘ ਚੂਹੜਕਾਣਾ, ਰਵੇਲ ਸਿੰਘ ਵਗੈਰਾ ਨੂੰ ਵੀ ਗ੍ਰਿਫਤਾਰ ਕਰ ਲਿਆ।

26 ਤਾਰੀਖ਼ ਨੂੰ ਕਿਹਰ ਸਿੰਘ ਪੱਟੀ ਮਹੰਤ ਨੂੰ ਮਿਲੇ ਤੇ ਉਸ ਨੂੰ ਸਮਝਾ ਕੇ ਰਸਤੇ 'ਤੇ ਲੈ ਆਂਦਾ। ਜਦੋਂ ਮਹੰਤ ਮੰਨ ਗਿਆ ਤਾਂ ਉਸ ਨੂੰ ਪੁਲੀਸ ਅਫ਼ਸਰ ਬੀਟੀ ਅਤੇ ਤਹਿਸੀਲਦਾਰ ਦੇ ਸਾਹਮਣੇ ਕਰਵਾ ਦਿੱਤਾ ਗਿਆ। ਸਮਝੌਤੇ ਦੀ ਖ਼ਬਰ 'ਤੇ ਬੀਟੀ ਨੇ ਖ਼ੁਸ਼ੀ ਦੇ ਇਜ਼ਹਾਰ ਦਾ ਦਿਖਾਵਾ ਕੀਤਾ ਅਤੇ ਕਿਹਰ ਸਿੰਘ ਨੂੰ ਆਪਣੀ ਕਾਰ ਵਿਚ ਛੱਡ ਕੇ ਆਉਣ ਦੀ ਪੇਸ਼ਕਸ਼ ਕੀਤੀ। ਟੁਰਨ ਤੋਂ ਪਹਿਲਾਂ ਕਿਹਰ ਸਿੰਘ ਨੇ ਆਖਿਆ ਕਿ ਮੈਂ ਵੀ ਲੱਕੜ ਕੱਟਣ ਦੀ ਪੰਥਕ ਸੇਵਾ 'ਚ ਹਿੱਸਾ ਪਾਉਣਾ ਚਾਹਵਾਂਗਾ। ਇਹ ਕਹਿ ਕੇ ਉਨ੍ਹਾਂ ਬਾਗ਼ ਵਿੱਚੋਂ ਥੋੜ੍ਹੀ ਜਿਹੀ ਲੱਕੜ ਕੱਟੀ ਅਤੇ ਲੰਗਰ ਵਿਚ ਲਿਜਾ ਕੇ ਰੱਖ ਦਿੱਤੀ। ਇਸ ਮਗਰੋਂ ਉਹ ਅੰਮ੍ਰਿਤਸਰ ਚਲੇ ਗਏ। ਸ਼ਹਿਰ 'ਚ ਜਾਣ ਤੋਂ ਪਹਿਲਾਂ ਤਹਿਸੀਲਦਾਰ ਕਿਹਰ ਸਿੰਘ ਨੂੰ ਡਿਪਟੀ ਕਮਿਸ਼ਨਰ ਦੀ ਕੋਠੀ 'ਤੇ ਲੈ ਗਿਆ। ਡਿਪਟੀ ਕਮਿਸ਼ਨਰ ਮਹੰਤ ਤੇ ਬਾਬਾ ਜੀ ਵਿਚ ਹੋਏ ਸਮਝੌਤੇ 'ਤੇ ਬੜਾ ਖੁਸ਼ ਹੋਇਆ। ਜਦੋਂ ਦੋਵੇਂ ਡੀ.ਸੀ. ਦੇ ਦਫ਼ਤਰ 'ਚੋਂ ਨਿਕਲੇ ਤਾਂ ਡੀ.ਸੀ. ਨੇ ਬਾਬਾ ਜੀ ਨੂੰ ਕਿਹਾ ਕਿ ਤੁਹਾਡੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਦਿੱਤੇ ਗਏ ਹਨ ਤੇ ਬਿਹਤਰ ਹੈ ਕਿ ਤੁਸੀਂ ਅੰਮ੍ਰਿਤਸਰ ਦੀ ਬਜਾਇ ਗੁਰੂ ਦਾ ਬਾਗ਼ ਵਿਚ ਜਾ ਕੇ ਗ੍ਰਿਫ਼ਤਾਰੀ ਦਿਓ। ਡੀ.ਸੀ. ਦੀ ਗੱਲ ਸੁਣ ਕੇ ਤਹਿਸੀਲਦਾਰ ਵੀ ਚੌਂਕ ਗਿਆ ਕਿਉਂਕਿ ਸਮਝੌਤਾ ਕਰਵਾਉਣ ਦੀ ਕਾਰਵਾਈ ਵਿਚ ਉਹ ਵੀ ਸ਼ਾਮਿਲ ਸੀ। ਖ਼ੈਰ, ਬਾਬਾ ਜੀ ਵਾਪਿਸ ਗੁਰੂ ਦਾ ਬਾਗ਼ ਗਏ ਅਤੇ ਗ੍ਰਿਫ਼ਤਾਰੀ ਦੇ ਦਿੱਤੀ।

27 ਅਗਸਤ ਨੂੰ ਗੁਰੂ ਦਾ ਬਾਗ਼ ਗਏ ਜਥੇ ਨੂੰ ਅੰਮ੍ਰਿਤਸਰ ਨੂੰ ਮਾਰਚ ਕਰਨ ਵਾਸਤੇ ਕਿਹਾ ਗਿਆ, ਉਨ੍ਹਾਂ ਨੂੰ ਰਸਤੇ ਵਿਚ ਡਾਂਗਾ ਮਾਰ-ਮਾਰ ਕੇ ਬੁਰੀ ਤਰ੍ਹਾਂ ਜ਼ਖ਼ਮੀ ਕਰ ਦਿੱਤਾ ਗਿਆ। ਗੁਰੂ ਦਾ ਬਾਗ਼ ਜਾਣ ਵਾਲੀਆਂ ਸਾਰੀਆਂ ਸੜਕਾਂ ਦੀ ਨਾਕਾਬੰਦੀ ਕਰ ਦਿੱਤੀ ਗਈ। ਨਾਲ ਦੇ ਪਿੰਡਾਂ ਵਿਚ ਵੀ ਸਿੱਖਾਂ ਦੇ ਹਿਮਾਇਤੀਆਂ ਦੀ ਵੀ ਕੁੱਟ-ਮਾਰ ਕੀਤੀ ਗਈ ਅਤੇ ਉਨ੍ਹਾਂ ਤੋਂ ਲੰਗਰ ਤੇ ਰਸਦ-ਪਾਣੀ ਵੀ ਖੋਹ ਲਿਆ ਗਿਆ। ਹੋਰ ਤਾਂ ਹੋਰ ਖਾਲਸਾ ਕਾਲਜ ਅੰਮ੍ਰਿਤਸਰ ਦਾ ਇਕ ਪ੍ਰੋਫੈਸਰ, ਜੋ ਪਰਿਵਾਰ ਸਣੇ ਗੁਰਦੁਆਰਾ ਗੁਰੂ ਦਾ ਬਾਗ਼ ਵੱਲ ਜਾ ਰਿਹਾ ਸੀ, ਨੂੰ ਔਰਤਾਂ ਦੇ ਸਾਹਮਣੇ ਬੁਰੀ ਤਰ੍ਹਾਂ ਕੁੱਟਿਆ ਗਿਆ। ਅੰਮ੍ਰਿਤਸਰ ਜਾਣ ਵਾਲੀਆਂ ਗੱਡੀਆਂ ਅਤੇ ਮੋਟਰਾਂ ਨੂੰ ਰੋਕ ਕੇ ਸਿੱਖਾਂ ਨੂੰ ਉਤਾਰਿਆ ਗਿਆ ਅਤੇ ਜਾਂ ਤਾਂ ਉਨ੍ਹਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਜਾਂ ਵਾਪਿਸ ਭੇਜ ਦਿੱਤਾ ਗਿਆ। ਅੰਮ੍ਰਿਤਸਰ ਦੇ ਆਲੇ-ਦੁਆਲੇ, ਦੂਰ-ਦੂਰ ਤਕ, ਸੜਕਾਂ, ਪੁਲਾਂ ਅਤੇ ਪੱਤਣਾਂ 'ਤੇ ਪੁਲੀਸ ਤਾਈਨਾਤ ਕਰ ਦਿੱਤੀ ਗਈ। ਇਸ ਕੁੱਟਮਾਰ ਦਾ ਇੰਚਾਰਜ ਇਕ ਗੋਰਾ ਪੁਲੀਸ ਅਫ਼ਸਰ ਬੀਟੀ (Beaty)* ਸੀ।

*ਬਾਅਦ ਵਿਚ ਇਸ ਬੀਟੀ ਨੂੰ ਮਲੇਰਕੋਟਲਾ ਦੇ ਨਵਾਬ ਨੇ ਪੁਲੀਸ ਦਾ ਮੁਖੀ ਬਣਾ ਦਿੱਤਾ ਸੀ। ਉੱਥੋਂ ਹਟਾਏ ਜਾਣ ਮਗਰੋਂ ਉਹ ਹਰਨਾਮੀ ਨਾਂ ਦੀ ਇਕ ਔਰਤ ਨਾਲ ਰਹਿਣ ਲਗ ਪਿਆ।

*ਇਕ ਦਿਨ ਕਰਤਾਰ ਸਿੰਘ ਤੇ ਬਚਨ ਸਿੰਘ ਨੇ ਉਸ ਦੇ ਘਰ ਜਾ ਕੇ ਉਸ ਨੂੰ ਚਾਲਾਕੀ ਨਾਲ ਕਤਲ ਕਰ ਦਿੱਤਾ। ਇਸ ਕੇਸ ਵਿਚੋਂ ਇਹ ਦੋਵੇਂ ਤਾਂ ਬਰੀ ਹੋ ਗਏ ਪਰ ਕਿਸੇ ਹੋਰ ਕੇਸ ਵਿਚ ਉਹ 1952 ਤਕ ਪਟਿਆਲੇ ਵਿਚ ਕੈਦ ਰਹੇ।*

ਇਨ੍ਹਾਂ ਸਖ਼ਤੀਆਂ ਦੇ ਬਾਵਜੂਦ ਸਿੱਖ ਅੰਮ੍ਰਿਤਸਰ ਪਹੁੰਚਦੇ ਰਹੇ ਅਤੇ ਹਰ ਰੋਜ਼ ਅਕਾਲ ਤਖ਼ਤ ਸਾਹਿਬ ਤੋਂ ਸਿੱਖਾਂ ਦਾ ਇਕ ਜਥਾ ਗੁਰੂ ਦਾ ਬਾਗ਼ ਨੂੰ ਜਾਂਦਾ ਰਿਹਾ। ਇਸ ਤੋਂ ਇਲਾਵਾ ਇਕ ਛੋਟਾ ਜਥਾ ਲੱਕੜ ਕੱਟਣ ਵਾਸਤੇ ਵੀ ਭੇਜਿਆ ਜਾਂਦਾ ਰਿਹਾ। ਪੁਲੀਸ ਦੋਹਾਂ ਹੀ ਜੱਥਿਆਂ ਦੇ ਸਿੱਖਾਂ ਨੂੰ ਬੇਦਰਦੀ ਨਾਲ ਡਾਂਗਾਂ ਨਾਲ ਕੁੱਟਦੀ ਅਤੇ ਉਦੋਂ ਤਕ ਡਾਂਗਾਂ ਵਰ੍ਹਾਉਂਦੀ ਰਹਿੰਦੀ ਸੀ ਜਦੋਂ ਤਕ ਇਕ-ਇਕ ਸਿੱਖ ਬੇਹੋਸ਼ ਨਹੀਂ ਹੋ ਜਾਂਦਾ ਸੀ। ਸ਼ੁਰੂ-ਸ਼ੁਰੂ ਵਿਚ ਤਾਂ ਡਾਕਟਰਾਂ ਅਤੇ ਫ਼ਸਟ ਏਡ ਵਾਲਿਆਂ ਨੂੰ ਵੀ ਫ਼ੱਟੜਾਂ ਦੇ ਨੇੜੇ ਜਾਣ ਨਹੀਂ ਸੀ ਦਿੱਤਾ ਜਾਂਦਾ, ਹਾਲਾਂ ਕਿ ਉਨ੍ਹਾਂ ਕੋਲ ਡੀ.ਸੀ. ਦਾ ਇਜਾਜ਼ਤ-ਨਾਮਾ ਵੀ ਹੁੰਦਾ ਸੀ। ਪਰ ਮਗਰੋਂ ਇਸ ਦੀ ਇਜਾਜ਼ਤ ਦੇ ਦਿੱਤੀ ਗਈ। ਫ਼ੱਟੜਾਂ ਦੇ ਇਲਾਜ ਵਾਸਤੇ ਤਿੰਨ ਹਸਪਤਾਲਾਂ ਵਿਚ ਇੰਤਜ਼ਾਮ ਕੀਤਾ ਗਿਆ ਸੀ।

31 ਅਗਸਤ ਤੋਂ ਰੋਜ਼ਾਨਾ ਇਕ ਸੌ ਸਿੱਖਾਂ ਦਾ ਜਥਾ ਅਕਾਲ ਤਖ਼ਤ ਸਾਹਿਬ ਤੋਂ ਗੁਰੂ ਦਾ ਬਾਗ਼ ਜਾਣ ਲੱਗ ਪਿਆ। ਇਸ ਜਥੇ ਦੇ ਨਾਲ ਇਕ ਐਂਬੂਲੈਂਸ ਵੀ ਹੋਇਆ ਕਰਦੀ ਸੀ। ਇਸ ਜਥੇ ਨੂੰ ਰਾਹ ਵਿਚ ਰਾਜਾਸਾਂਸੀ, ਛੀਨਾ ਤੇ ਗੁਮਟਾਲਾ ਪੁੱਲ 'ਤੇ ਰੋਕ ਲਿਆ ਜਾਂਦਾ ਅਤੇ ਲਾਠੀਆਂ ਮਾਰ-ਮਾਰ ਕੇ ਹਰ ਇਕ ਨੂੰ ਬੇਹੋਸ਼ ਕਰ ਦਿੱਤਾ ਜਾਂਦਾ। ਜਦੋਂ ਸਾਰੇ ਸਿੱਖ ਬੇਹੋਸ਼ ਹੋ ਜਾਂਦੇ ਤਾਂ ਪੁਲੀਸ ਉਨ੍ਹਾਂ ਨੂੰ ਵਾਲਾਂ ਤੋਂ ਫੜ ਕੇ, ਧੂਹ ਕੇ, ਚਿਕੜ ਵਾਲੇ ਟੋਇਆਂ ਵਿਚ ਸੁੱਟ ਦਿਆ ਕਰਦੀ ਸੀ। ਇਸ ਮਗਰੋਂ ਮੈਡੀਕਲ ਟੀਮ ਆਪਣੀ ਕਾਰਵਾਈ ਸ਼ੁਰੂ ਕਰਿਆ ਕਰਦੀ ਸੀ। ਇਨ੍ਹਾਂ ਸਾਰੇ ਜ਼ਖ਼ਮੀਆਂ ਨੂੰ ਅੰਮ੍ਰਿਤਸਰ ਲਿਜਾਇਆ ਜਾਂਦਾ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਚਲਾਏ ਹਸਪਤਾਲਾਂ 'ਚ ਦਾਖ਼ਿਲ ਕੀਤਾ ਜਾਂਦਾ। ਜ਼ਖ਼ਮੀਆਂ ਦੇ ਇਲਾਜ 'ਤੇ ਸ਼੍ਰੋਮਣੀ ਕਮੇਟੀ ਦਾ ਰੋਜ਼ਾਨਾ ਖ਼ਰਚ 2000 ਰੁਪਏ ਤੋਂ ਵਧੇਰੇ ਸੀ।

**ਇਸ ਸਾਰੀ ਕਾਰਵਾਈ ਨੂੰ ਬਹੁਤ ਸਾਰੇ ਲੋਕ ਵੇਖਣ ਆਉਂਦੇ ਸਨ ਅਤੇ ਇਕ ਅਮਰੀਕਨ ਪਾਰਟੀ ਨੇ ਤਾਂ ਇਸ ਮਾਰਕੁਟਾਈ ਦੀ ਫ਼ਿਲਮ ਵੀ ਤਿਆਰ ਕੀਤੀ ਸੀ। ਕੈਪਟਨ ਏ.ਐਲ.ਵਰਗੀਸ ਦੀ ਇਸ ਫ਼ਿਲਮ ਦਾ ਨਾਂ ਸੀ "ਐਕਸਕਲੂਸਿਵ ਪਿਕਚਰ ਆਫ਼ ਇੰਡੀਆਜ਼ ਮਾਰਟਿਅਰਡੰਮ।" ਮਗਰੋਂ ਬਰਤਾਨਵੀ ਸਰਕਾਰ ਨੇ ਕੋਸ਼ਿਸ਼ ਕੀਤੀ ਕਿ ਇਹ ਫ਼ਿਲਮ ਛਾਇਆ ਨਾ ਕੀਤੀ ਜਾਵੇ ਪਰ ਵਰਗੀਜ਼ ਨਾ ਮੰਨਿਆ।** (ਹੋਮ, ਪੋਲੀਟੀਕਲ, ਨੰਬਰ 71 ਆਫ਼ 1923)।

ਸਿੱਖਾਂ 'ਤੇ ਜ਼ੁਲਮ ਦੀਆਂ ਖ਼ਬਰਾਂ ਪੰਜਾਬ, ਹਿੰਦੁਸਤਾਨ ਤੇ ਪ੍ਰਦੇਸਾਂ ਵਿਚ ਵੀ ਪਹੁੰਚ ਰਹੀਆਂ ਸਨ ਅਤੇ ਸਾਰੇ ਪਾਸੇ ਇਸ ਦੀ ਜ਼ਬਰਦਸਤ ਮੁਜ਼ੰਮਤ (ਨਿੰਦਾ) ਹੋ ਰਹੀ ਸੀ।

3 ਸਤੰਬਰ 1922 ਦੇ ਦਿਨ ਛੀਨਾ ਪੁਲ 'ਤੇ ਪੰਡਤ ਮਦਨ ਮੋਹਨ ਮਾਲਵੀਆ, ਸੁਰ ਜੋਗਿੰਦਰਾ ਸਿੰਘ, ਤਕਰੀਬਨ 20 ਸਿਰਕਰਦਾ ਅਕਾਲੀ ਆਗੂ, ਪੰਜਾਬ ਕੌਂਸਲ

ਦੇ ਕੁਝ ਮੈਂਬਰ, ਚੀਫ਼ ਖਾਲਸਾ ਦੀਵਾਨ ਦੇ ਆਗੂ ਅਤੇ ਕੁਝ ਹੋਰ ਸ਼ਖ਼ਸੀਅਤਾਂ ਪੁੱਜੀਆਂ ਅਤੇ ਉਨ੍ਹਾਂ ਨੇ ਜਥੇ ਨੂੰ ਆਪਣੇ ਅੱਖੀਂ ਵੇਖਿਆ। ਉਹ ਸ਼ਾਮ ਤੋਂ ਰਾਤ ਸਾਢੇ ਅੱਠ ਵਜੇ ਤਕ ਉੱਥੇ ਰਹੇ। ਉਨ੍ਹਾਂ ਨੂੰ ਦਸਿਆ ਗਿਆ ਕਿ ਜਥੇ ਨੂੰ ਰਾਤ ਵੇਲੇ ਕੁੱਟ-ਮਾਰ ਨਹੀਂ ਕੀਤੀ ਜਾਵੇਗੀ। ਇਸ 'ਤੇ ਇਹ ਸਾਰੇ ਮੋਹਤਬਰ ਸ਼ਖ਼ਸ ਉੱਥੋਂ ਚਲੇ ਗਏ। ਜਿਉਂ ਹੀ ਉਹ ਅੱਖੋਂ ਓਹਲੇ ਹੋਏ ਪੁਲੀਸ ਨੇ ਸਿੱਖਾਂ ਨੂੰ ਫਿਰ ਬੇਤਹਾਸ਼ਾ ਕੁੱਟਣਾ ਸ਼ੁਰੂ ਕਰ ਦਿੱਤਾ ਅਤੇ ਡਾਂਗਾਂ ਵਰ੍ਹਾਉਂਦੀ ਰਹੀ। ਮਗਰੋਂ ਇਨ੍ਹਾਂ ਵਿੱਚੋਂ ਕੁਝ ਨੂੰ ਘਸੀਟ ਕੇ ਪਾਣੀ ਦੇ ਇਕ ਖਾਲੇ ਵਿਚ ਸੁੱਟ ਦਿੱਤਾ ਗਿਆ। ਦੋ ਸਤੰਬਰ ਤੋਂ ਤਾਂ ਪੁਲੀਸ ਨੇ ਡਾਂਗਾਂ ਦੇ ਨਾਲ ਨਾਲ ਡਰੰਮ ਵੀ ਲੈ ਆਂਦੇ ਸਨ ਤੇ ਇਨ੍ਹਾਂ ਨੂੰ ਸਿੱਖਾਂ ਦੇ ਸਿਰ, ਮੂੰਹ ਅਤੇ ਜਿਸਮ ਤੇ ਮਾਰ ਮਾਰ ਕੇ ਬੇਹੋਸ਼ ਕੀਤਾ ਜਾਂਦਾ ਸੀ। ਪੁਲੀਸ ਨੇ ਸਿੱਖਾਂ ਨੂੰ ਮਾਰਨ ਵਾਸਤੇ ਅੰਗਰੇਜ਼ ਪੁਲੀਸ ਤੇ ਹਿੰਦੁਸਤਾਨੀ ਪੁਲੀਸ ਤੋਂ ਇਲਾਵਾ ਕੁੱਝ ਮੁਸਲਮਾਨ, ਪਠਾਣ ਹੋਰ ਤੇ ਬਦਮਾਸ਼ ਵੀ ਭਾੜੇ 'ਤੇ ਰੱਖ ਲਏ ਸਨ। ਪੁਲੀਸ ਦੀ ਇਸ ਕੁਟ-ਮਾਰ ਤੇ ਜ਼ੁਲਮ ਦੀਆਂ ਰਿਪੋਰਟਾਂ ਦੁਨੀਆਂ ਭਰ ਦੇ ਅਖ਼ਬਾਰਾਂ ਵਿਚ ਛਪ ਰਹੀਆਂ ਸਨ। ਚਾਰ ਸਤੰਬਰ ਤੋਂ ਤਾਂ ਪੁਲੀਸ ਨੇ ਜਥੇ ਦੀ ਕੁੱਟ-ਮਾਰ ਵੇਖਣ ਵਾਲਿਆਂ ਨੂੰ ਵੀ ਕੁੱਟਣਾ ਮਾਰਨਾ ਸ਼ੁਰੂ ਕਰ ਦਿੱਤਾ। ਇਹ ਕਾਰਵਾਈ 9 ਸਤੰਬਰ ਤਕ ਚਲਦੀ ਰਹੀ। ਜਦੋਂ ਪੁਲੀਸ ਨੇ ਮਹਿਸੂਸ ਕੀਤਾ ਕਿ ਦਹਿਸ਼ਤ ਨਾਲ ਸਿੱਖਾਂ ਨੂੰ ਹਟਾਇਆ ਨਹੀਂ ਜਾ ਸਕਦਾ ਤਾਂ ਪੁਲੀਸ ਨੇ ਸਿੱਖਾਂ ਦੇ ਜਥਿਆਂ ਨੂੰ ਗੁਰੂ ਦਾ ਬਾਗ਼ ਦੇ ਰਾਹ ਵਿਚ ਰੋਕਣਾ ਬੰਦ ਕਰ ਦਿੱਤਾ। 9 ਸਤੰਬਰ ਤੋਂ ਕੁੱਟ-ਮਾਰ ਦੀ ਕਾਰਵਾਈ ਸਿਰਫ਼ ਗੁਰੂ ਦਾ ਬਾਗ਼ ਵਿਚ ਹੋਣ ਲੱਗ ਪਈ। ਇੱਥੇ ਵੀ ਬਹੁਤ ਸਾਰੇ ਆਗੂ ਆ ਕੇ ਸਿੱਖਾਂ 'ਤੇ ਹੋ ਰਹੇ ਜ਼ੁਲਮ ਨੂੰ ਅੱਪਣੇ ਅੱਖੀਂ ਵੇਖਦੇ ਸਨ। ਇਸ ਜ਼ੁਲਮ ਦੀ ਹਰ ਪਾਸਿਓਂ ਬੜੀ ਮੁਜ਼ੰਮਤ ਹੋਈ। ਇਸ ਸਬੰਧ ਵਿਚ ਇਕ ਜਲਸਾ 10 ਸਤੰਬਰ ਨੂੰ ਜਲ੍ਹਿਆਂ ਵਾਲਾ ਬਾਗ਼ ਵਿਚ ਹੋਇਆ। ਇਸ ਵਿਚ ਬਹੁਤ ਸਾਰੇ ਆਗੂਆਂ ਨੇ ਤਕਰੀਰਾਂ ਕੀਤੀਆਂ ਅਤੇ ਸਰਕਾਰ ਦੇ ਜ਼ੁਲਮ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ।

ਇਨ੍ਹੀਂ ਦਿਨੀਂ ਹੀ ਪੁਲੀਸ ਨੇ ਗੁਰੂ ਦਾ ਬਾਗ਼ ਦੇ ਆਲੇ-ਦੁਆਲੇ ਦੇ ਖੇਤਾਂ ਵਿਚ ਕੰਮ ਕਰਦੇ ਸਿੱਖਾਂ ਨੂੰ ਵੀ ਆਪਣੇ ਜ਼ੁਲਮ ਦਾ ਸ਼ਿਕਾਰ ਬਣਾਇਆ। ਇਸ ਸਰਕਾਰੀ ਜ਼ੁਲਮ ਨਾਲ ਸ਼ਹੀਦ ਹੋਣ ਵਾਲੇ ਪਹਿਲੇ ਦੋ ਸਿੰਘ ਭਗਤ ਸਿੰਘ ਤੇ ਤਾਰਾ ਸਿੰਘ (ਬਾਪ ਤੇ ਬੇਟਾ) ਸਨ, ਜਿਨ੍ਹਾਂ ਨੂੰ ਪਿੰਡ ਤੇਰਾ ਦੇ ਖੇਤਾਂ ਵਿਚ ਸ਼ਹੀਦ ਕੀਤਾ ਗਿਆ।

12 ਸਤੰਬਰ ਨੂੰ ਇਕ ਮਸ਼ਹੂਰ ਈਸਾਈ ਪਾਦਰੀ ਸੀ.ਐਫ਼. ਐਂਡਰਿਊਜ਼ (ਜੋ ਐਂਗਲੀਕਨ ਚਰਚ ਦਾ ਪ੍ਰਚਾਰਕ ਸੀ ਤੇ 1904 ਤੋਂ ਕਲਕੱਤਾ ਵਿਚ ਰਹਿ ਰਿਹਾ ਸੀ) ਅੰਮ੍ਰਿਤਸਰ ਆਇਆ। ਉਸ ਨੇ ਅੰਮ੍ਰਿਤਸਰ ਦੇ ਹਸਪਤਾਲਾਂ ਵਿਚ ਗੁਰੂ ਦਾ ਬਾਗ਼ ਮੋਰਚੇ ਦੇ ਫੱਟੜਾਂ ਦੀ ਹਾਲਤ ਵੇਖੀ। ਸ਼ਾਮ ਵੇਲੇ ਉਹ ਗੁਰੂ ਦਾ ਬਾਗ ਵਿਚ ਪੁੱਜਿਆ। ਉਸ ਨੇ ਉੱਥੇ ਗੁਰਦੁਆਰੇ ਦੇ ਦਰਸ਼ਨ ਕੀਤੇ। ਉਸ ਨੇ ਸਿੱਖਾਂ 'ਤੇ ਪੁਲੀਸ ਦਾ ਜ਼ੁਲਮ ਆਪਣੀਆਂ ਅੱਖਾਂ ਨਾਲ ਵੇਖਿਆ। ਉਸ ਨੇ ਇਸ ਮਾਰ-ਕੁਟਾਈ ਨੂੰ **"ਹੈਵਾਨੀਅਤ ਭਰੀ, ਜਾਂਗਲੀ, ਘਿਣਾਉਣੀ, ਬੁਜ਼ਦਿਲਾਣਾ, ਇਕ ਅੰਗਰੇਜ਼ ਵਾਸਤੇ ਨਾਮੰਨਣਯੋਗ ਕਾਰਵਾਈ ਅਤੇ**

**ਇੰਗਲੈਂਡ ਦੀ ਰੂਹਾਨੀ ਹਾਰ"** ਕਿਹਾ। (ਹੋਮ ਪੁਲੀਟੀਕਲ 914/11/1922)। ਉਸ ਨੇ ਕਿਹਾ ਕਿ "ਮੈਨੂੰ ਜਾਪਦਾ ਸੀ ਕਿ ਗੁਰੂ ਦਾ ਬਾਗ਼ ਵਿਚ ਹਜ਼ਾਰਾਂ ਈਸਾ ਮਸੀਹ ਸੂਲੀ 'ਤੇ ਚੜ੍ਹਾਏ ਜਾ ਰਹੇ ਹਨ।" (ਸੋਹਨ ਸਿੰਘ ਜੋਸ਼, ਸਫ਼ੇ 171-72)।

ਉਹ ਅਗਲੇ ਦਿਨ 13 ਸਤੰਬਰ ਨੂੰ ਪੰਜਾਬ ਦਾ ਗਵਰਨਰ ਅੰਮ੍ਰਿਤਸਰ ਆਇਆ। ਐਂਡਰਿਊਜ਼ ਨੇ ਗਵਰਨਰ ਨੂੰ ਮਿਲ ਕੇ ਗੁਰੂ ਕਾ ਬਾਗ਼ 'ਚ ਪੁਲੀਸ ਦੇ ਜ਼ੁਲਮ ਬਾਰੇ ਗੱਲਬਾਤ ਕੀਤੀ। ਉਸ ਦਿਨ ਗਵਰਨਰ ਆਪ ਗੁਰੂ ਦਾ ਬਾਗ਼ ਗਿਆ। ਉਸ ਨਾਲ ਪੰਜਾਬ ਕੌਂਸਲ ਦੇ ਕੁਝ ਮੈਂਬਰ ਵੀ ਸਨ। ਇਸ ਮਗਰੋਂ ਗਵਰਨਰ ਨੇ ਸਿੱਖ ਜਥਿਆਂ ਦੀ ਕੁੱਟ-ਮਾਰ ਬੰਦ ਕਰਵਾ ਦਿੱਤੀ ਅਤੇ ਹੁਕਮ ਜਾਰੀ ਕੀਤਾ ਕਿ ਅੱਗੇ ਤੋਂ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਜਾਵੇ।

ਭਾਵੇਂ 13 ਸਤੰਬਰ ਤੋਂ ਜਥਿਆਂ ਦੀ ਜ਼ਾਹਰਾ ਕੁੱਟ-ਮਾਰ ਬੰਦ ਹੋ ਗਈ ਪਰ ਪੁਲੀਸ ਫੇਰ ਵੀ ਇਕੱਲੇ-ਦੁਕੱਲੇ ਸਿੱਖ ਨੂੰ ਡਾਂਗਾਂ ਦਾ ਸ਼ਿਕਾਰ ਬਣਾਉਂਦੀ ਰਹੀ। ਹੋਰ ਤਾਂ ਹੋਰ ਪੁਲੀਸ ਨੇ ਕਈ ਸਿੱਖਾਂ ਤੋਂ ਸਾਮਾਨ ਤੇ ਰਕਮਾਂ ਵੀ ਖੋਹੀਆਂ ਅਤੇ ਇਹ ਸਾਰੀਆਂ ਕਾਰਵਾਈਆਂ ਸੈਂਕੜੇ ਲੋਕਾਂ ਦੀ ਹਾਜ਼ਰੀ ਵਿਚ ਹੁੰਦੀਆਂ ਰਹੀਆਂ।

13 ਸਤੰਬਰ ਤੋਂ ਬਾਅਦ ਗੁਰੂ ਦਾ ਬਾਗ਼ ਜਾਣ ਵਾਲੇ ਜਥਿਆਂ ਨੂੰ ਕੁੱਟਣ-ਮਾਰਨ ਦੀ ਬਜਾਇ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ ਗਿਆ। ਸ਼ੁਰੂ-ਸ਼ੁਰੂ ਵਿਚ ਹਰ ਰੋਜ਼ 20 ਸਿੱਖਾਂ ਦਾ ਜਥਾ ਗ੍ਰਿਫ਼ਤਾਰੀ ਦੇਂਦਾ ਰਿਹਾ ਪਰ ਮਗਰੋਂ ਇਹ ਗਿਣਤੀ 30, ਫੇਰ 40, ਤੇ ਬਾਅਦ ਵਿਚ 60 ਕਰ ਦਿੱਤੀ ਗਈ। 28 ਸਤੰਬਰ ਤੋਂ ਇਹ ਗਿਣਤੀ 80 ਅਤੇ ਫਿਰ 100 ਰੋਜ਼ਾਨਾ ਕਰ ਦਿੱਤੀ ਗਈ। 10 ਅਕਤੂਬਰ ਤੋਂ ਹਰ ਰੋਜ਼ 100 ਸਿੱਖਾਂ ਦਾ ਜਥਾ ਗ੍ਰਿਫ਼ਤਾਰੀ ਦੇਂਦਾ ਰਿਹਾ। 20 ਅਕਤੂਬਰ ਤਕ 2500 ਦੇ ਕਰੀਬ ਗ੍ਰਿਫ਼ਤਾਰੀਆਂ ਹੋ ਚੁੱਕੀਆਂ ਸਨ। ਮੋਰਚੇ ਵਾਸਤੇ ਗ੍ਰਿਫ਼ਤਾਰੀਆਂ ਦੇਣ ਵਾਸਤੇ ਸਿੱਖਾਂ ਵਿਚ ਬਹੁਤ ਉਤਸ਼ਾਹ ਸੀ। ਇਹ ਵੇਖ ਕੇ ਸਰਕਾਰ ਨੇ ਐਲਾਨ ਕੀਤਾ ਕਿ ਉਹ ਜੇਲ੍ਹਾਂ ਵਿਚ 10000 ਸਿੱਖਾਂ ਨੂੰ ਰੱਖਣ ਵਾਸਤੇ ਇੰਤਜ਼ਾਮ ਕਰ ਰਹੀ ਹੈ ਪਰ ਸਰਕਾਰ ਦਾ ਇਹ ਬਿਆਨ ਦਰਅਸਲ ਇਕ ਡਰਾਵਾ ਹੀ ਸੀ ਤੇ ਇਸ ਦਾ ਕੋਈ ਅਸਰ ਨਾ ਹੋਇਆ। ਸਰਕਾਰ ਦੇ ਇਸ ਐਲਾਨ ਦਾ ਸਗੋਂ ਇਕ ਉਲਟਾ ਅਸਰ ਇਹ ਹੋਇਆ ਕਿ ਸਿੱਖਾਂ ਵਿਚ ਸਰਕਾਰ ਵਾਸਤੇ ਗੁੱਸੇ ਵਿਚ ਵਾਧਾ ਹੋਇਆ ਤੇ ਗ੍ਰਿਫ਼ਤਾਰੀਆਂ ਦੇਣ ਵਾਲਿਆਂ ਦੀ ਗਿਣਤੀ 'ਚ ਹੋਰ ਵਾਧਾ ਹੋਣ ਲੱਗ ਪਿਆ। ਹੋਰ ਤਾਂ ਹੋਰ ਰਿਟਾਇਰਡ ਫ਼ੌਜੀ ਵੀ ਗ੍ਰਿਫ਼ਤਾਰੀਆਂ ਦੇਣ ਲਈ ਅੰਮ੍ਰਿਤਸਰ ਪੁੱਜਣੇ ਸ਼ੁਰੂ ਹੋ ਗਏ। 25 ਅਕਤੂਬਰ ਨੂੰ ਰਿਟਾਇਰਡ ਸੂਬੇਦਾਰ ਮੇਜਰ ਅਮਰ ਸਿੰਘ ਦੀ ਜਥੇਦਾਰੀ ਹੇਠ 101 ਸਿੰਘਾਂ ਦੇ ਜਥੇ ਨੇ ਗ੍ਰਿਫ਼ਤਾਰੀ ਦਿੱਤੀ। ਅਮਰ ਸਿੰਘ 23 ਸਾਲ ਦੀ ਨੌਕਰੀ ਮਗਰੋਂ ਰਿਟਾਇਰ ਹੋਏ ਸਨ। ਉਨ੍ਹਾਂ ਨੂੰ ਦੋ ਸਾਲ ਦੀ ਕੈਦ ਸੁਣਾਈ ਗਈ। ਇਸ ਮਗਰੋਂ ਇਕ ਹੋਰ ਜਥਾ 12 ਨਵੰਬਰ ਨੂੰ ਰਿਸਾਲਦਾਰ ਰਣਜੋਧ ਸਿੰਘ ਦੀ ਅਗਵਾਈ ਹੇਠ ਗ੍ਰਿਫ਼ਤਾਰ ਹੋਇਆ।

## ਸਰਕਾਰ ਨੇ ਫਿਰ ਹਾਰ ਮੰਨੀ

ਜਦੋਂ ਸਰਕਾਰ ਨੇ ਵੇਖਿਆ ਕਿ ਅਕਾਲੀ ਲਹਿਰ 'ਚ ਸਾਬਕ ਫ਼ੌਜੀ ਵੀ ਗ੍ਰਿਫ਼ਤਾਰੀਆਂ ਦੇਣ ਲੱਗ ਪਏ ਹਨ ਤਾਂ ਸਰਕਾਰ ਨੇ ਮੋਰਚੇ ਨੂੰ ਖ਼ਤਮ ਕਰਵਾਉਣ ਦਾ ਸੋਚਿਆ। 17 ਨਵੰਬਰ 1922 ਤਕ 5605 ਸਿੱਖ ਗ੍ਰਿਫ਼ਤਾਰ ਕੀਤੇ ਜਾ ਚੁੱਕੇ ਸਨ। ਇਨ੍ਹਾਂ ਵਿਚ ਸ਼੍ਰੋਮਣੀ ਕਮੇਟੀ ਦੇ 35 ਮੈਂਬਰ ਵੀ ਸ਼ਾਮਿਲ ਸਨ। (*ਪੰਜਾਬ ਦਰਪਣ*, 5 ਨਵੰਬਰ 1922)। ਸਰਕਾਰ ਨੇ ਮੋਰਚੇ ਤੋਂ ਛੁਟਕਾਰਾ ਪਾਉਣ ਵਾਸਤੇ ਬਹਾਨਾ ਲੱਭਣਾ ਸ਼ੁਰੂ ਕਰ ਦਿੱਤਾ। (ਹੋਮ ਪੁਲੀਟੀਕਲ, ਫ਼ਾਈਲ ਨੰ: 914/11/1922)। ਅਖ਼ੀਰ ਸਰਕਾਰ ਨੇ ਗੁਰੂ ਦਾ ਬਾਗ਼ ਗੁਰਦੁਆਰੇ ਦੀ ਜ਼ਮੀਨ ਰਾਏ ਬਹਾਦਰ ਗੰਗਾ ਰਾਮ ਨੂੰ ਮਹੰਤ ਕੋਲੋਂ 'ਕਾਗਜ਼ਾਂ ਵਿਚ' ਠੇਕੇ 'ਤੇ ਦਿਵਾ ਦਿੱਤੀ। ਇਸ ਮਗਰੋਂ ਗੰਗਾ ਰਾਮ ਨੇ ਸਰਕਾਰ ਨੂੰ ਲਿਖ ਕੇ ਦੇ ਦਿੱਤਾ ਕਿ ਉਸ ਨੂੰ ਪੁਲੀਸ ਦੀ ਮਦਦ ਦੀ ਜ਼ਰੂਰਤ ਨਹੀਂ। ਇਸ 'ਤੇ ਪੁਲੀਸ ਉੱਥੋਂ ਹਟ ਗਈ ਅਤੇ ਗ੍ਰਿਫ਼ਤਾਰੀਆਂ ਬੰਦ ਹੋ ਗਈਆਂ।

ਗੁਰੂ ਦਾ ਬਾਗ਼ ਦੇ ਜ਼ੁਲਮਾਂ ਦਾ ਚਰਚਾ ਦੁਨੀਆਂ ਭਰ ਵਿਚ ਹੋਇਆ। ਬੇਗੁਨਾਹ ਸਿੱਖਾਂ ਦੀ ਕੁੱਟ-ਮਾਰ ਬਾਰੇ ਖ਼ਬਰਾਂ ਸਾਰੇ ਪਾਸੇ ਛਪੀਆਂ। ਪੜਤਾਲੀਆ ਕਮੇਟੀ ਦੀ ਰਿਪੋਰਟ ਮੁਤਾਬਿਕ 1656 ਸਿੱਖਾਂ ਨੂੰ ਮਾਰ-ਕੁੱਟ ਨਾਲ ਸੱਟਾਂ ਲੱਗੀਆਂ। ਇਨ੍ਹਾਂ ਸੱਟਾਂ ਵਿਚੋਂ ਕਈ ਤੇਜ਼ ਹਥਿਆਰਾਂ, ਚੋਭਾਂ ਅਤੇ ਬੰਦੂਕ ਦੇ ਬੱਟਾਂ ਦੇ ਫੱਟ ਵੀ ਸਨ। ਪੁਲੀਸ ਦੀਆਂ ਡਾਂਗਾਂ ਦੇ ਧੜ ਤੋਂ ਉਪਰ 369, ਛਾਤੀ ਤੇ 300, ਦਿਮਾਗ ਅਤੇ ਸਿਰ 'ਤੇ 75, ਨਲਾਂ ਵਿਚ 19, ਪਤਾਲੂ 'ਤੇ 60 ਸੱਟਾਂ ਦੇ ਨਿਸ਼ਾਨ ਸਨ। ਇਸ ਤੋਂ ਇਲਾਵਾ ਹੱਡੀਆਂ ਤੇ ਦੰਦ ਟੁੱਟਣ, ਪਿਸ਼ਾਬ ਦੀ ਤਕਲੀਫ਼, ਅੰਗ ਉਤਰਣ ਅਤੇ ਹੋਰ ਸੱਟਾਂ ਦੇ ਵੀ ਬਹੁਤ ਸਾਰੇ ਕੇਸ ਸਨ। (ਸੋਹਨ ਸਿੰਘ ਜੋਸ਼, ਸਫ਼ਾ 179, *ਅਕਾਲੀ ਤੇ ਪਰਦੇਸੀ*, 21 ਸਤੰਬਰ 1925)।

ਗੁਰੂ ਦਾ ਬਾਗ ਮੋਰਚੇ ਵਿਚ ਬਹੁਤ ਸਾਰੇ ਸਿੱਖਾਂ ਨੂੰ ਗੁੱਝੀਆਂ ਸੱਟਾਂ ਲੱਗੀਆਂ। ਸਤੰਬਰ 1922 ਵਿਚ ਸ਼੍ਰੋਮਣੀ ਕਮੇਟੀ ਨੇ ਗੁਰੂ ਦਾ ਬਾਗ ਵਿਚ ਕੁੱਟਮਾਰ ਦੇ ਜ਼ਖ਼ਮੀਆਂ ਦੀ ਇਕ ਲਿਸਟ ਜਾਰੀ ਕੀਤੀ। ਇਸ ਵਿਚ 829 ਸਿੱਖਾਂ ਦੇ ਨਾਂ ਸਨ ਜਿਨ੍ਹਾਂ ਵਿਚੋਂ ਅੰਮ੍ਰਿਤਸਰ ਦੇ 10, ਲਾਹੌਰ ਦੇ 135. ਗੁਰਦਾਸਪੁਰ ਦੇ 109, ਜਲੰਧਰ ਦੇ 102, ਹੁਸ਼ਿਆਰਪੁਰ ਦੇ 93, ਕਪੂਰਥਲਾ ਦੇ 32, ਲੁਧਿਆਣਾ ਦੇ 11, ਫ਼ੀਰੋਜ਼ਪੁਰ ਦੇ 6 ਅਤੇ ਬਾਕੀ ਹੋਰ ਜ਼ਿਲ੍ਹਿਆਂ ਦੇ ਸਨ। (ਵੇਖੋ: ਪ੍ਰਤਾਪ ਸਿੰਘ, *ਅਕਾਲੀ ਲਹਿਰ*, ਸਫ਼ੇ 240 ਤੋਂ 273, 1951 ਦੀ ਐਡੀਸ਼ਨ)।

ਇਸ ਮੋਰਚੇ ਵਿਚ ਬਹੁਤ ਸਾਰੇ ਸਿੱਖ ਸ਼ਹੀਦ ਵੀ ਹੋਏ। ਇਨ੍ਹਾਂ ਸ਼ਹੀਦਾਂ ਵਿਚ ਇਕ ਪ੍ਰਿਥੀਪਾਲ ਸਿੰਘ (ਜਥੇਦਾਰ ਅਕਾਲੀ ਜਥਾ ਲਾਇਲਪੁਰ) ਵੀ ਸੀ, ਜੋ 5 ਸਤੰਬਰ ਦੀ ਮਾਰ-ਕੁੱਟ ਨਾਲ ਸਖ਼ਤ ਜ਼ਖ਼ਮੀ ਹੋ ਗਿਆ ਸੀ। ਉਸ ਦੇ ਜਿਸਮ ਤੇ 100 ਤੋਂ ਵੱਧ ਜ਼ਖ਼ਮਾਂ ਦੇ ਨਿਸ਼ਾਨ ਸਨ। ਇਹ ਸੀ ਗੁਰੂ ਦਾ ਬਾਗ਼ ਮੋਰਚੇ 'ਚ ਸਰਕਾਰੀ ਜ਼ੁਲਮਾਂ ਦੀ ਦਾਸਤਾਨ ਅਤੇ ਸਿੱਖਾਂ ਦੀਆਂ ਕੁਰਬਾਨੀਆਂ ਦੀ ਤਵਾਰੀਖ਼। ਅਖ਼ੀਰ ਇਹ ਮੋਰਚਾ ਵੀ ਸਿੱਖਾਂ ਨੇ ਸ਼ਾਨ ਨਾਲ ਫ਼ਤਹਿ ਕੀਤਾ।

## ਪੰਜਾ ਸਾਹਿਬ ਰੇਲਵੇ ਸਟੇਸ਼ਨ ਦਾ ਸਾਕਾ

ਜਦੋਂ ਗੁਰੂ ਦਾ ਬਾਗ਼ ਦਾ ਮੋਰਚਾ ਲੱਗਾ ਤਾਂ ਜ਼ਿਆਦਾ ਗ੍ਰਿਫ਼ਤਾਰੀਆਂ ਹੋਣ ਕਾਰਨ ਜੇਲ੍ਹਾਂ ਵਿਚ ਜਗਹ ਘੱਟ ਗਈ। ਇਸ ਕਾਰਨ ਕੈਦੀਆਂ ਨੂੰ ਦੂਜੀਆਂ ਜੇਲ੍ਹਾਂ ਵਿਚ ਭੇਜਿਆ ਜਾਣਾ ਸ਼ੁਰੂ ਹੋ ਗਿਆ। ਅਜਿਹਾ ਇਕ ਜਥਾ ਗੱਡੀ ਰਾਹੀਂ ਰਾਵਲਪਿੰਡੀ ਤੋਂ ਅਟਕ ਜੇਲ੍ਹ ਵਿਚ ਭੇਜਿਆ ਗਿਆ। ਰਸਤੇ ਵਿਚ ਪੰਜਾ ਸਾਹਿਬ (ਹਸਨ ਅਬਦਾਲ) ਦਾ ਸਟੇਸ਼ਨ ਪੈਂਦਾ ਸੀ। ਉੱਥੋਂ ਦੀਆਂ ਸੰਗਤਾਂ ਨੇ ਫ਼ੈਸਲਾ ਕੀਤਾ ਕਿ ਗੱਡੀ ਨੂੰ ਸਟੇਸ਼ਨ 'ਤੇ ਰੋਕ ਕੇ ਜਥੇ ਨੂੰ ਲੰਗਰ ਪਾਣੀ ਛਕਾਉਣ ਦੀ ਸੇਵਾ ਕੀਤੀ ਜਾਵੇ। ਸਟੇਸ਼ਨ ਮਾਸਟਰ ਨੇ ਸੰਗਤਾਂ ਨੂੰ ਇਜਾਜ਼ਤ ਦੇਣ ਤੋਂ ਨਾਂਹ ਕਰ ਦਿੱਤੀ। ਸੰਗਤਾਂ ਨੇ ਵੀ ਫ਼ੈਸਲਾ ਕਰ ਲਿਆ ਕਿ ਲੰਗਰ ਛਕਾਏ ਬਿਨਾਂ ਗੱਡੀ ਨਹੀਂ ਲੰਘਣ ਦਿੱਤੀ ਜਾਵੇਗੀ। ਮਿੱਥੇ ਦਿਨ, 30 ਅਕਤੂਬਰ 1922 ਨੂੰ, ਗੱਡੀ ਆਈ। ਸੰਗਤਾਂ ਰੇਲਵੇ ਲਾਈਨ ਉੱਤੇ ਹੀ ਲੇਟ ਗਈਆਂ। ਰੇਲ ਗੱਡੀ ਕੁਝ ਸਿੱਖਾਂ ਦੇ ਉੱਤੋਂ ਦੀ ਲੰਘ ਗਈ ਪਰ ਰੁਕ ਗਈ। ਇਸ ਮੌਕੇ 'ਤੇ ਭਾਈ ਪਰਤਾਪ ਸਿੰਘ ਤੇ ਭਾਈ ਕਰਮ ਸਿੰਘ ਸ਼ਹੀਦ ਹੋ ਗਏ। ਇਨ੍ਹਾਂ ਤੋਂ ਇਲਾਵਾ ਕਈ ਹੋਰ ਸਿੱਖਾਂ ਦੇ ਅੰਗ ਕੱਟੇ ਗਏ। ਇਸ ਮਗਰੋਂ ਗੱਡੀ ਘੰਟਾ ਸਵਾ ਘੰਟਾ ਰੁਕੀ ਰਹੀ। ਖ਼ੂਨ ਹੀ ਖ਼ੂਨ ਵੇਖ ਕੇ ਕੈਦੀ ਸਿੱਖਾਂ ਨੇ ਵੀ ਪਰਸ਼ਾਦਾ ਛਕਣ ਤੋਂ ਨਾਂਹ ਕਰ ਦਿੱਤੀ ਪਰ ਅਖ਼ੀਰ ਸੰਗਤਾਂ ਦੇ ਜ਼ੋਰ ਦੇਣ 'ਤੇ ਥੋੜ੍ਹਾ ਬਹੁਤ ਅੰਨ ਛਕ ਲਿਆ।

## ਮੁਕਤਸਰ 'ਤੇ ਕਬਜ਼ਾ

ਗੁਰੂ ਦਾ ਬਾਗ਼ 'ਚ ਪੰਥ ਦੀ ਕਾਮਯਾਬੀ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਈ ਹੋਰ ਗੁਰਦੁਆਰਿਆਂ 'ਤੇ ਵੀ ਕਬਜ਼ਾ ਕਰ ਲਿਆ। ਇਨ੍ਹਾਂ ਵਿਚੋਂ ਸਭ ਤੋਂ ਅਹਿਮ ਸਨ ਮੁਕਤਸਰ ਅਤੇ ਅਨੰਦਪੁਰ ਸਾਹਿਬ ਦੇ ਗੁਰਦੁਆਰੇ। 17 ਫਰਵਰੀ 1923 ਦੇ ਦਿਨ ਤੇਜਾ ਸਿੰਘ ਸਮੁੰਦਰੀ ਅਤੇ ਕੈਪਟਨ ਰਾਮ ਸਿੰਘ ਦੀ ਅਗਵਾਈ ਵਿਚ 100 ਸਿੱਖਾਂ ਦੇ ਇਕ ਜਥੇ ਨੇ ਮੁਕਤਸਰ ਪਹੁੰਚ ਕੇ ਇੱਥੋਂ ਦੇ ਗੁਰਦੁਆਰਿਆਂ ਦੀ ਸੇਵਾ ਵੀ ਸੰਭਾਲ ਲਈ। ਇਸ ਮੌਕੇ 'ਤੇ ਮਹੰਤਾਂ ਨੇ ਟੱਕਰ ਲੈਣ ਤੋਂ ਗੁਰੇਜ਼ ਕੀਤਾ। 19 ਫ਼ਰਵਰੀ ਦੇ ਦਿਨ ਸਿੱਖਾਂ ਨੇ ਲੰਗਰ ਦੀ ਇਮਾਰਤ ਅਤੇ ਬੁੰਗਿਆਂ 'ਤੇ ਵੀ ਕਬਜ਼ਾ ਕਰ ਲਿਆ। ਮੁਕਤਸਰ ਦੇ ਇਸ ਮੁਖ ਗੁਰਦੁਆਰੇ ਤੋਂ ਇਲਾਵਾ ਗੁਰਦੁਆਰਾ ਤੰਬੂ ਸਾਹਿਬ ਦੇ ਪੁਜਾਰੀਆਂ ਸਰਮੁਖ ਸਿੰਘ ਤੇ ਅਨੋਖ ਸਿੰਘ ਨੇ ਆਪਣੇ ਆਪ ਹੀ ਗੁਰਦੁਆਰੇ ਦਾ ਇੰਤਜ਼ਾਮ ਸ਼੍ਰੋਮਣੀ ਕਮੇਟੀ ਨੂੰ ਸੌਂਪ ਦਿਤਾ। ਸ਼੍ਰੋਮਣੀ ਕਮੇਟੀ ਨੇ ਦਲਜੀਤ ਸਿੰਘ (ਉਰਫ ਰਾਏ ਸਿੰਘ ਕਾਉਣੀ) ਨੂੰ ਇੱਥੋਂ ਦਾ ਮੈਨੇਜਰ ਬਣਾ ਦਿੱਤਾ। ਇੱਥੇ ਵੀ ਸਰਕਾਰ ਨੇ ਮਹੰਤਾਂ ਨੂੰ ਉਕਸਾਉਣ ਦੀ ਕੋਸ਼ਿਸ਼ ਕੀਤੀ ਪਰ ਮਹੰਤਾਂ ਨੇ ਬਾਕੀ ਗੁਰਦੁਆਰਿਆਂ ਦੇ ਮੋਰਚਿਆਂ ਵਿਚ ਹੋਰਨਾਂ ਮਹੰਤਾਂ ਦਾ ਹਸ਼ਰ ਅੱਖੀਂ ਵੇਖ ਲਿਆ ਸੀ, ਇਸ ਕਰ ਕੇ ਉਨ੍ਹਾਂ ਨੇ ਸ਼ਿਕਾਇਤ ਲਿਖ ਕੇ ਦੇਣ ਤੋਂ ਨਾਂਹ ਕਰ ਦਿੱਤੀ।

## ਜੇਲ੍ਹ ਵਿਚ ਖੜਕ ਸਿੰਘ ਦੀ ਪੱਗ ਲਾਹੀ, ਨੰਗੇ ਪਿੰਡੇ ਰਹਿਣਾ ਸ਼ੁਰੂ ਕੀਤਾ

ਇਨ੍ਹੀਂ ਦਿਨੀਂ ਖੜਕ ਸਿੰਘ ਡੇਰਾ ਗ਼ਾਜ਼ੀ ਖ਼ਾਨ ਜੇਲ੍ਹ ਵਿਚ ਬੰਦ ਸੀ। ਇਸ ਜੇਲ੍ਹ ਵਿਚ ਸਿੱਖਾਂ ਨੂੰ ਦਸਤਾਰ ਪਹਿਣਨ ਦੀ ਇਜਾਜ਼ਤ ਸੀ। 22 ਜਨਵਰੀ 1923 ਦੇ ਦਿਨ ਜੇਲ੍ਹ ਸੁਪਰਡੈਂਟ ਨੇ ਸਿੱਖਾਂ ਨੂੰ ਬਾਰਕਾਂ ਵਿਚ ਬੰਦ ਕਰ ਕੇ ਨੰਬਰਦਾਰ ਤੇ ਵਾਰਡਨ ਮੰਗਵਾ ਕੇ ਜ਼ਬਰਦਸਤੀ ਸਿੱਖ ਕੈਦੀਆਂ ਦੀਆਂ ਦਸਤਾਰਾਂ ਲੁਹਾ ਲਈਆਂ। ਜਦ ਖੜਕ ਸਿੰਘ ਦੀ ਦਸਤਾਰ ਖੋਹੀ ਗਈ ਤਾਂ ਉਨ੍ਹਾਂ ਨੇ ਆਪਣੇ ਕਛਹਿਰੇ ਨੂੰ ਛੱਡ ਕੇ ਸਾਰੇ ਕਪੜੇ ਲਾਹ ਕੇ ਸੁਪਰਡੈਂਟ ਨੂੰ ਫੜਾ ਦਿੱਤੇ। ਇਸ ਮਗਰੋਂ 13 ਹੋਰ ਕੈਦੀਆਂ ਨੇ ਵੀ ਕਪੜੇ ਲਾਹ ਦਿੱਤੇ ਤੇ ਕਿਹਾ ਕਿ ਅਸੀਂ ਉਦੋਂ ਹੀ ਕਪੜੇ ਪਾਵਾਂਗੇ ਜਦੋਂ ਸਾਨੂੰ ਦਸਤਾਰਾਂ ਮਿਲਣਗੀਆਂ। ਇਹ 13 ਸਨ: ਅਮਰ ਸਿੰਘ ਝਬਾਲ, ਜਸਵੰਤ ਸਿੰਘ ਝਬਾਲ, ਗੰਡਾ ਸਿੰਘ ਕਨੇਡੀਅਨ ਹੁਸ਼ਿਆਰਪੁਰ, ਸੰਤੋਖ ਸਿੰਘ ਵਿਦਿਆਰਥੀ, ਊਧਮ ਸਿੰਘ ਹੁਸ਼ਿਆਰਪੁਰੀ, ਸੁੱਚਾ ਸਿੰਘ ਗਿਆਨੀ, ਹਰਦਿਤ ਸਿੰਘ, ਪ੍ਰਤਾਪ ਸਿੰਘ, ਕਿਸ਼ਨ ਸਿੰਘ ਹਕੀਮ, ਦਲੀਪ ਸਿੰਘ, ਸੱਯਦ ਮੌਲਾਨਾ ਮੁਹੰਮਦ ਇਸਮਾਈਲ ਗ਼ਜ਼ਨਵੀ, ਪੋਲੋ ਰਾਮ ਅਨੰਦਪੁਰੀ ਤੇ ਕਾਸ਼ੀ ਰਾਮ ਹਿਸਾਰੀ। (*ਅਕਾਲੀ ਤੇ ਪਰਦੇਸੀ*, 29 ਜਨਵਰੀ 1923, **ਵੇਖੋ: ਉਸ ਅਖ਼ਬਾਰ ਦੇ ਸਫ਼ੇ ਦੀ ਤਸਵੀਰ ਸਫ਼ਾ 884 'ਤੇ**)। ਇਸ ਤੋਂ ਬਾਅਦ ਖੜਕ ਸਿੰਘ ਤਿੰਨ ਸਾਲ ਤੋਂ ਵਧ ਜੇਲ੍ਹ ਵਿਚ ਰਹੇ ਅਤੇ ਜਿਸਮ 'ਤੇ ਕੋਈ ਕਪੜਾ ਨਾ ਪਾਇਆ। ਉਹ ਜੇਲ੍ਹ ਵਿਚੋਂ ਕਛਹਿਰੇ ਨਾਲ ਹੀ ਰਿਹਾ ਹੋਏ। **(885 ਸਫ਼ੇ 'ਤੇ ਵੇਖੋ: ਬਾਬਾ ਖੜਕ ਸਿੰਘ ਦੀ ਰਿਹਾਈ ਤੋਂ ਇਕ ਦਮ ਬਾਅਦ ਦੀ ਜੇਲ੍ਹ ਦੇ ਦਰਵਾਜ਼ੇ 'ਤੇ ਤਸਵੀਰ)।**

## ਅਨੰਦਪੁਰ ਸਾਹਿਬ 'ਤੇ ਕਬਜ਼ਾ

ਅਨੰਦਪੁਰ ਸਾਹਿਬ ਅਤੇ ਕੀਰਤਪੁਰ ਸਾਹਿਬ ਦੇ ਗੁਰਦੁਆਰਿਆਂ ਉੱਤੇ ਸੋਢੀ ਪਰਿਵਾਰ ਦਾ ਕਬਜ਼ਾ ਸੀ। ਉਂਞ ਉਹ ਸ਼੍ਰੋਮਣੀ ਕਮੇਟੀ ਦੀ ਮੁਖ਼ਾਲਫ਼ਤ ਵੀ ਨਹੀਂ ਕਰਦੇ ਸਨ। 15 ਮਾਰਚ 1923 ਦੇ ਦਿਨ ਜਥੇਦਾਰ ਮੂਲਾ ਸਿੰਘ ਦੀ ਅਗਵਾਈ ਵਿਚ ਸਿੱਖਾਂ ਨੇ ਅਨੰਦਪੁਰ ਸਾਹਿਬ ਅਤੇ ਕੀਰਤਪੁਰ ਸਾਹਿਬ ਦੇ ਗੁਰਦੁਆਰਿਆਂ 'ਤੇ ਵੀ ਕਬਜ਼ਾ ਕਰ ਲਿਆ।

ਅਪ੍ਰੈਲ 1923 ਦੇ ਦੂਜੇ ਅੱਧ ਵਿਚ ਅੰਮ੍ਰਿਤਸਰ ਵਿਚ ਇਕ ਮੌਕੇ 'ਤੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਫ਼ਸਾਦ ਦੀ ਨੌਬਤ ਆ ਗਈ। ਦੋਹਾਂ ਪਾਸਿਆਂ ਤੋਂ ਜ਼ਬਰਦਸਤ ਨੁਕਸਾਨ ਹੋ ਜਾਣ ਦੇ ਆਸਾਰ ਬਣ ਗਏ। ਇਸ ਮੌਕੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਗੂਆਂ ਨੇ ਬੜਾ ਅਹਿਮ ਰੋਲ ਅਦਾ ਕੀਤਾ ਅਤੇ ਫ਼ਸਾਦ ਹੋਣੋਂ ਰੋਕ ਲਿਆ। 22 ਅਪ੍ਰੈਲ ਨੂੰ ਸਰਕਾਰ ਨੇ ਸਿੱਖਾਂ ਦੇ ਇਸ ਰੋਲ ਦੀ ਬੜੀ ਤਾਰੀਫ਼ ਕੀਤੀ ਅਤੇ ਇਸ ਬਹਾਨੇ ਨਾਲ ਸਾਰੇ ਅਕਾਲੀ ਕੈਦੀ ਰਿਹਾ ਕਰਨ ਦਾ ਐਲਾਨ ਕਰ ਦਿੱਤਾ 29 ਅਪ੍ਰੈਲ ਤੋਂ 3 ਮਈ 1923 ਤਕ ਤਕਰੀਬਨ ਸਾਰੇ 1400 ਅਕਾਲੀ ਕੈਦੀ ਰਿਹਾ ਕਰ ਦਿੱਤੇ ਗਏ।

## ਅੰਮ੍ਰਿਤਸਰ (ਸਰੋਵਰ) ਦੀ ਕਾਰ ਸੇਵਾ

ਸ਼੍ਰੋਮਣੀ ਕਮੇਟੀ ਦੇ ਆਗੂਆਂ ਤੇ ਵਰਕਰਾਂ ਦੀਆਂ ਰਿਹਾਈਆਂ ਨਾਲ ਸਿੱਖਾਂ ਵਿਚ ਬੜਾ ਜੋਸ਼ ਵਧਿਆ। ਪਰ ਇਸ ਦਾ ਇਕ ਨੁਕਸਾਨ ਇਹ ਵੀ ਹੋਇਆ ਕਿ ਕੁਝ ਜੋਸ਼ੀਲੇ ਸਿੱਖ ਖਰੂਦ ਮਚਾਉਣ ਦੀਆਂ ਹਰਕਤਾਂ ਵੀ ਕਰ ਲੱਗ ਪਏ। ਕਈਆਂ ਨੇ ਬੁਰਛਾ-ਗਰਦੀ ਦਾ ਇਜ਼ਹਾਰ ਵੀ ਕੀਤਾ। ਇੱਥੋਂ ਤਕ ਕਿ ਕਈ ਮਨਚਲੇ ਸਿੱਖ ਰੇਲ ਗੱਡੀ ਦਾ ਸਫ਼ਰ ਕਰਨ ਵੇਲੇ ਟਿਕਟਾਂ ਵੀ ਨਹੀਂ ਲੈਂਦੇ ਸਨ। ਜਦੋਂ ਅਜਿਹੇ ਬੰਦਿਆਂ ਦੀ ਗਿਣਤੀ ਬਹੁਤ ਹੁੰਦੀ ਸੀ ਤਾਂ ਟਿਕਟ ਚੈੱਕਰ ਵੀ ਬੇਬਸ ਹੋ ਕੇ ਚੁੱਪ ਰਹਿੰਦੇ ਸਨ। ਪਰ ਇਸ ਸਾਰੇ ਦੀਆਂ ਖ਼ਬਰਾਂ ਨਾਲ ਅਕਾਲ਼ੀਆਂ ਦਾ ਅਕਸ ਖ਼ਰਾਬ ਹੋ ਰਿਹਾ ਸੀ। ਅਕਾਲੀ ਆਗੂਆਂ ਨੇ ਅਖ਼ਬਾਰਾਂ ਰਾਹੀਂ ਅਤੇ ਗੁਰਦੁਆਰਿਆਂ ਦੇ ਦੀਵਾਨਾਂ ਵਿਚ ਇਹ ਹਰਕਤਾਂ ਰੋਕਣ ਵਾਸਤੇ ਅਪੀਲਾਂ ਵੀ ਕੀਤੀਆਂ ਪਰ ਅਚਾਨਕ ਇਹ ਸਾਰਾ ਮਾਹੌਲ ਉਦੋਂ ਬਦਲ ਗਿਆ ਜਦੋਂ ਸ਼੍ਰੋਮਣੀ ਕਮੇਟੀ ਨੇ ਫ਼ੈਸਲਾ ਕੀਤਾ ਕਿ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ 17 ਜੂਨ 1923 ਦੇ ਦਿਨ ਸ਼ੁਰੂ ਕੀਤੀ ਜਾਏ। ਇਸ ਨਾਲ ਸਿੱਖਾਂ ਦਾ ਧਿਆਨ, ਜੋਸ਼ ਤੇ ਤਾਕਤ ਇਸ ਪਾਸੇ ਲੱਗ ਗਈ। ਲੱਖਾਂ ਸਿੱਖ ਕਾਰ ਸੇਵਾ 'ਚ ਹਿੱਸਾ ਪਾਉਣ ਆਏ। ਸਾਰੀ ਕਾਰ ਸੇਵਾ 20-22 ਦਿਨ ਵਿਚ ਹੀ ਪੂਰੀ ਹੋ ਗਈ। 9 ਜੁਲਾਈ ਨੂੰ ਸਰੋਵਰ ਵਿਚ ਦੋਬਾਰਾ ਪਾਣੀ ਭਰ ਦਿੱਤਾ ਗਿਆ।

## ਸੋਨੇ ਦੀਆਂ ਕਹੀਆਂ ਨਾਲ ਕਾਰ ਸੇਵਾ ਦਾ ਵਿਰੋਧ

ਇਸ ਮੌਕੇ 'ਤੇ, ਕਾਰ ਸੇਵਾ ਸ਼ੁਰੂ ਕਰਨ ਦੀ ਰਸਮ ਵੇਲੇ, ਟੱਕ ਲਾਉਣ ਵਾਸਤੇ ਸੋਨੇ ਦੀਆਂ ਬਣੀਆਂ ਪੰਜ ਕਹੀਆਂ ਵਰਤੀਆਂ ਜਾਣ ਦਾ ਐਲਾਨ ਹੋਇਆ ਸੀ। ਸੋਨੇ ਦੀਆਂ ਕਹੀਆਂ ਵਰਤਣਾ ਮਨਮਤਿ ਤੇ ਬ੍ਰਾਹਮਣੀ ਕਰਮ-ਕਾਂਡ ਸੀ, ਜਿਸ ਤੋਂ ਗੁਰੂ ਸਾਹਿਬ ਨੇ ਸਖ਼ਤੀ ਨਾਲ ਵਰਜਿਆ ਹੋਇਆ ਹੈ। ਇਸ ਮਸਲੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ ਅਤੇ ਅਕਾਲ ਤਖ਼ਤ ਸਾਹਿਬ ਦੇ ਮੁਖ ਸੇਵਾਦਾਰ ਵਿਚ ਫ਼ਰਕ ਆ ਗਿਆ। ਇਸ ਵੇਲੇ ਅਕਾਲੀ ਦਲ ਦੇ ਪ੍ਰਧਾਨ ਬਲਵੰਤ ਸਿੰਘ ਸੂਬੇਦਾਰ ਸਨ, ਅਕਾਲ ਤਖ਼ਤ ਸਾਹਿਬ ਦੇ (ਸਾਬਕਾ) ਮੁਖ ਸੇਵਾਦਾਰ ਤੇਜਾ ਸਿੰਘ ਭੁੱਚਰ ਸਨ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸੁੰਦਰ ਸਿੰਘ ਰਾਮਗੜ੍ਹੀਆ ਮੁਖ ਆਗੂ ਸਨ। ਸੋਨੇ ਦੀਆਂ ਕਹੀਆਂ ਵਰਤਣ ਪਿੱਛੇ ਵੱਡਾ ਰੋਲ ਸੁੰਦਰ ਸਿੰਘ ਰਾਮਗੜ੍ਹੀਆ ਦਾ ਸੀ, ਜਿਹੜਾ ਕਿ ਸਰਕਾਰ ਅਤੇ ਬ੍ਰਾਹਮਣਾਂ ਦੇ ਨੇੜੇ ਸੀ। ਬਲਵੰਤ ਸਿੰਘ ਸੂਬੇਦਾਰ ਅਤੇ ਤੇਜਾ ਸਿੰਘ ਭੁੱਚਰ ਇਸ ਮਨਮੰਤਿ ਦੇ ਖ਼ਿਲਾਫ਼ ਸਨ। ਅਖ਼ੀਰ ਬਲਵੰਤ ਸਿੰਘ ਸੂਬੇਦਾਰ ਨੇ ਵੀ ਹਥਿਆਰ ਸੁੱਟ ਦਿੱਤੇ ਪਰ ਤੇਜਾ ਸਿੰਘ ਭੁੱਚਰ ਅਸੂਲ 'ਤੇ ਅੜਿਆ ਰਿਹਾ।

ਭੁੱਚਰ ਨੇ ਸੋਨੇ ਦੀਆਂ ਕਹੀਆਂ ਨਾਲ ਕਾਰ ਸੇਵਾ ਸ਼ੁਰੂ ਕੀਤੇ ਜਾਣ ਤੋਂ ਦੋ ਦਿਨ ਪਹਿਲਾਂ (2 ਹਾੜ ਨੂੰ) ਸੇਵਾ ਸ਼ੁਰੂ ਕਰਨ ਦਾ ਐਲਾਨ ਕੀਤਾ। ਪਰ ਵੱਡੇ ਇਕੱਠ ਦੀ ਥਾਂ 'ਤੇ ਕੁਝ ਇਕ ਬੰਦਿਆਂ ਨੂੰ ਨਾਲ ਲੈ ਕੇ ਉਸ ਨੇ ਮਿੱਥੇ ਦਿਨ ਰਸਮੀ ਤੌਰ 'ਤੇ ਸੋਨੇ ਦੀਆਂ ਕਹੀਆਂ ਨਾਲ 'ਉਦਘਾਟਨ' ਦੇ ਵਕਤ ਤੋਂ ਅੱਧਾ ਘੰਟਾ ਪਹਿਲਾਂ ਆਪਣੇ 2-

ਚਾਲ ਹੁਣ ਕਾਰਗਰ ਨਹੀਂ ਹੋ ਸਕਦੀ। ਹੁਣ ਉਨ੍ਹਾਂ ਨੂੰ ਦੋਹਾਂ ਗਲਾਂ ਵਿਚੋਂ ਇਕ ਸਾਫ਼ ਕਰ ਲੈਣੀ ਚਾਹੀਦੀ ਹੈ। ਜਾਂ ਤਾਂ ਸਿਧ ਹੋ ਕੇ ਸਾਡੇ ਸਾਹਮਣੇ ਆ ਡਟਣ, ਤੇ ਯਾ ਗੁਰਦਵਾਰੇ ਆਪਣੇ ਕਬਜ਼ੇ ਵਿਚੋਂ ਨਿਕਲਦੇ ਵੇਖਕੇ ਛਾਤੀ ਤੇ ਪਥਰ ਰਖਕੇ ਸਹਾਰ ਲੈਣ।

--o--

(ਪਹਿਲੇ ਸਫ਼ੇ ਦੀ ਬਾਕੀ)

ਕਾਲੀ ਪਗੜੀ ਕਰਕੇ ਹੀ ਇਹ ਜ਼ੁਲਮ ਹੋ ਰਿਹਾ ਹੈ। ਹੇ ਸਤਿਗੁਰ! ਇਨ੍ਹਾਂ ਜ਼ੁਲਮਾਂ ਦਾ ਕਦ ਖ਼ਾਤਮਾਂ ਕਰੇਂਗਾ। ਸਰਦਾਰ ਖੜਕ ਸਿੰਘ ਜੀ ਦੀ ਜੋ ਇਜ਼ਤ ਇਸ ਵੇਲੇ ਪੰਥ ਵਿਚ ਹੈ ਓਹ ਕਿਸੇ ਦੂਜੇ ਦੀ ਨਹੀਂ ਹੈ। ਸਰਦਾਰ ਜੀ ਭੀ ਇਕ ਲੋਹੇ ਦੀ ਲਠ ਹਨ। ਸਰੀਰ ਬਿਲਕੁਲ ਕੋਮਲ ਹੈ। ਓਹ ਗੁਰਦੁਆਰਾ ਸੁਧਾਰ ਲਹਿਰ ਤੋਂ ਪਹਲਾਂ ਛੇ ਛੇ ਮਹੀਨਿਆਂ ਤੋਂ ਬਾਹਿਰ ਨਹੀਂ ਸਨ ਜਾਂਦੇ? ਇਸਤਰਾਂ ਦਾ ਇਕਾਂਤ ਜੀਵਨ ਬਤੀਤ ਕਰਦੇ ਰਹੇ ਹਨ ਪਰ ਬਾਬੇ ਦੀ ਬਰਦ ਦੇ ਝਗੜੇ ਨੇ ਉਨ੍ਹਾਂ ਨੂੰ ਗੁਰਦਵਾਰਾ ਸੁਧਾਰ ਤੇ ਪੋਲਿਟਕਲ ਐਜੀਟੇਸ਼ਨ ਵਿਚ ਪੈਣ ਉਤੇ ਮਜਬੂਰ ਕਤਾ। ਭਾਵੇਂ ਸਰਦਾਰ ਜੀ ਦਾ ਸਰੀਰ ਬਿਲਕੁਲ ਕਮਜ਼ਰ ਹੈ ਤੇ ਉਨ੍ਹਾਂ ਦੀ ਅਵਸਥਾ ਬੁੜੀ ਹੈ ਪਰ ਉਨ੍ਹਾਂ ਦਾ ਦਿਲ ਸ਼ੇਰ ਦਾ ਹੈ। ਕੋਈ ਔਕੜ, ਕੋਈ ਤਕਲੀਫ਼ ਤੇ ਕੋਈ ਧਮਕੀ ਉਨ੍ਹਾਂ ਨੂੰ ਨਿਵਾ ਨਹੀਂ ਸਕਦੀ। ਇਸ ਵਾਸਤੇ ਡੇਰਾ ਗ਼ਾਜ਼ੀਖਾਨ ਜੇਲ੍ਹ ਵਿਚ ਜੋ ਜੋ ਜ਼ੁਲਮ ਹੋਣ ਵਾਲੇ ਹਨ ਲੋਕੀ ਅਨਭਵ ਕਰ ਸਕਦੇ ਹਨ।

ਉਧਰ ਮੁਲਤਾਨ ਜੇਲ੍ਹ ਵਿਚ ਭੀ ਭੈੜੀ ਖ਼ੁਰਾਕ ਕਰਕੇ ਭੁਖ ਹੜਤਾਲ ਹੋਈ ਹੋਈ ਹੈ। ਯਰਵਾਦਾ ਜੇਲ੍ਹ ਤੋਂ ਅਜੇ ਭੁਖ ਹੜਤਾਲ ਦੇ ਖ਼ਾਤਮ ਦੀ ਕੋਈ ਖ਼ਬਰ ਨਹੀਂ ਆਈ ਜਦ ਕਿ ਮੁਲਤਾਨ ਵਿਚ ਹੋਰ ਹੀ ਟੰਟਾ ਪੈਗਿਆ ਹੈ। ਯਰਵਾਦਾ ਜੇਲ੍ਹ ਵਿਚ ਸਰਦਾਰ ਰਘਬੀਰ ਸਿੰਘ ਜੀ ਗਏ ਸਨ ਪਰ ਉਨ੍ਹਾਂ ਨੂੰ ਮਿਲਣ ਦੀ ਆਗਿਆ ਨਹੀਂ ਹੋਈ। ਸਾਨੂੰ ਇਨ੍ਹਾਂ ਸਾਰਿਆਂ ਜ਼ੁਲਮਾਂ ਦਾ ਇਕੋ ਇਲਾਜ ਇਸ ਨੌਕਰਸ਼ਾਹੀ ਰਾਜ ਦਾ ਖ਼ਾਤਮਾ ਕਰਨਾ ਹੀ ਸੁਝਦਾ ਹੈ।

## ਸ੍ਰੋ: ਗੁ: ਪ੍ਰ: ਕਮੇਟੀ ਦਾ ਐਲਾਨ ਨੰ: ੩੯੦

(੧)

### ਯਾਰਵਾਦਾ ਜੇਲ੍ਹ!

ਯਾਰਵਾਦਾ ਜੇਲ੍ਹ (ਪੂਨਾ) ਵਿਚ ਕੁਝ ਸਿਖ ਕੈਦੀਆਂ ਨ ੪ ਜਨਵਰੀ ਤੋਂ ਅਤੇ ਬਾਕੀਆਂ ਨੇ ੮ ਜਨਵਰੀ ਤੋਂ ਭੁਖ ਹੜਤਾਲ ਕੀਤੀ ਹੋਈ ਹੈ। ਕਾਰਣ ਇਹ ਕਿ ਉਨ੍ਹਾਂ ਪਾਸੋਂ ਦਸਤਾਰੇ ਅਤੇ ਧਾਰਮਕ ਚਿਨ੍ਹ ਲੈ ਲੀਤੇ ਗਏ ਸਨ। ਪਿਛੇ ਬੰਬਈ ਦੀ ਸਰਕਾਰ ਵਲੋਂ ਇਸ ਸੰਬੰਧੀ ਇਕ ਐਲਾਨ ਦੁਆਰਾ ਦਸਿਆ ਗਿਆ ਸੀ ਕਿ ਉਨ੍ਹਾਂ ਨੂੰ ਧਾਰਮਕ ਚਿਨ੍ਹ ਵਾਪਸ ਦਿਤੇ ਗਏ ਹਨ। ਇਹੋ ਹੀ ਗਲ ਸੁਪ੍ਰਨਡੈਂਟ ਜੇਲ੍ਹ ਵਲੋਂ ਐਨ. ਸੀ. ਕੈਲਕਰ ਨੂੰ ਦਸੀ ਗਈ। ਭੁਖ ਹੜਤਾਲ ਅਜੇ ਤਕ ਜਾਰੀ ਹੈ ਇਸ ਲਈ ਮਲੂਮ ਹੁੰਦਾ ਹੈ ਕਿ ਕੈਦੀਆਂ ਦੀਆਂ ਤਕਲੀਫਾਂ ਦੂਰ ਨਹੀਂ ਕੀਤੀਆਂ ਗਈਆਂ। ਇਸ ਗਲ ਦੇ ਸਚ ਹੋਣ ਦਾ ਕਾਰਨ ਇਹ ਭੀ ਹੈ ਕਿ ਸੁਪ੍ਰਨਡੈਂਟ ਜੇਲ੍ਹ ਉਨ੍ਹਾਂ ਦੀ ਮੁਲਾਕਾਤ ਨਹੀਂ ਹੋਣ ਦਿੰਦਾ। ਮਿਸਟਰ ਐਨ. ਸੀ. ਕੈਲਕਰ ਜੀ ਨੂੰ ਮੁਲਾਕਾਤ ਦੀ ਆਗਿਆ ਨ ਦਿਤੀ ਗਈ। ਪੰਜਾਬ ਵਿਚੋਂ ਸ੍ਰੋ: ਗੁ: ਪ੍ਰ: ਕਮੇਟੀ ਵਲੋਂ ਖਾਸ ਤੌਰ ਤੇ ਭੇਜੇ ਗਏ ਸ੍ਰਦਾਰ ਰਘਬੀਰ ਸਿੰਘ ਜੀ ਬੀ. ਏ. ਨੂੰ ਬੰਬਈ ਦੀ ਸਰਕਾਰ ਕੋਲ ਪੁਜਨ ਤੇ ਭੀ ਮਿਲਨ ਦੀ ਆਗਿਆ ਨ ਦਿਤੀ ਗਈ।

(੨)

### ਡੇਰਾ ਗ਼ਾਜ਼ੀ ਖਾਂ

ਡੇਰਾ ਗ਼ਾਜ਼ੀ ਖਾਂ ਜੇਲ੍ਹ ਵਿਚ ਸ੍ਰ: ਖੜਕ ਸਿੰਘ ਜੀ, ਸ੍ਰ: ਜਸਵੰਤ ਸਿੰਘ ਜੀ ਝਬਾਲ, ਅਤੇ ਕੁਝ ਹੋਰ ਮਾਨਯੋਗ ਹਿੰਦੂ, ਮੁਸਲਮਾਨ ਅਤੇ ਸਿਖ ਲੀਡਰਾਂ ਨੂੰ ਅਪਨੇ ਕਪੜੇ ਪਾਉਣ ਦੀ ਆਗਿਆ ਮਿਲੀ ਹੋਈ ਸੀ। ਰਪੋਟ ਪੁਜੀ ਹੈ ਕਿ ੧੭ ਜਨਵਰੀ ਨੂੰ ਜੇਲ੍ਹਾਂ ਦਾ ਇਨਸਪੈਕਟਰ ਜਨਰਲ ਉਥੇ ਗਿਆ, ਉਸ ਦੇ ਆਉਣ ਤੋਂ ਪਿਛੋਂ ਉਪਰ ਦਸੇ ਲੀਡਰਾਂ ਨੂੰ ਕਾਲੀਆਂ ਦਸਤਾਰਾਂ ਅਤੇ ਖਦਰ ਦੀਆਂ ਟੋਪੀਆਂ ਲਾਹਨ ਦਾ ਹੁਕਮ ਦਿਤਾ ਗਿਆ। ਇਹ ਦੇਖ ਕੇ ਕਿ ਉਨ੍ਹਾਂ ਨੂੰ ਅਪਨੇ ਕਪੜੇ ਰਖਣ ਦੀ ਆਗਿਆ ਹੈ ਇਹ ਹੁਕਮ ਉਕਾ ਹੀ ਅਯੋਗ ਹੈ, ਜਿਸ ਲਈ ਉਨ੍ਹਾਂ ਨੇ ਕੁਦਰਤੀ ਤੌਰ ਤੇ ਇਸ ਹਤਕ ਆਮੇਜ਼ ਹੁਕਮ ਨੂੰ ਮੰਨਣੋਂ ਨਾਂਹ ਕੀਤੀ। ਦੂਜੀ ਗਲ ਇਹ ਹੋ ਸਕਦੀ ਹੈ ਕਿ ਅਫਸਰ ਖਦਰ ਦੇ ਕਪੜੇ ਭੀ ਲਹਾ ਲੈਨ। ਇਸ ਗਲ ਦੀ ਖਬਰ ਨਹੀਂ ਪੁਜੀ ਕਿ ਇਹ ਹੁਕਮ ਮੰਨ ਲਿਆ ਗਿਆ ਹੈ ਜਾਂ ਨਹੀਂ ਅਤੇ ਜੇਕਰ ਮੰਨਾਇਆ ਗਿਆ ਹੈ ਤਾਂ ਉਸਦਾ ਨਤੀਜਾ ਕੀ ਹੋਇਆ।

(ਮਿਤੀ) ੨੫ ਜਨਵਰੀ ੧੯੨੩

(ਸਹੀ) ਅਮਰ ਸਿੰਘ, ਵਾਸਤੇ

ਜਨਰਲ ਸਕਤ੍ਰ ਸ੍ਰੋ: ਗੁ: ਪ੍ਰ: ਕਮੇਟੀ ਅੰਮ੍ਰਿਤਸਰ

### ਡੇਰਾ ਗ਼ਾਜ਼ੀ ਖਾਨ ਜੇਲ੍ਹ ਵਿਚ ਜ਼ੁਲਮ!

"ਆਪਣੇ ਦੌਰੇ ਦੇ ਮੁਤਾਬਿਕ ਇਨਸਪੈਕਟਰ ਜਨਰਲ ਕਨਰਲ ਵਾਰਡ ੧੭ ਜਨਵਰੀ ੧੯੨੩ ਨੂੰ ਏਥੇ ਆਏ। ਉਸਨੇ ਬਾਰਕ ਵਿਚ ਆਕੇ ਵੇਖਿਆ ਅਤੇ ਕਾਲੀਆਂ ਦਸਤਾਰਾਂ ਤੇ ਗਾਂਧੀ ਟੋਪੀ ਨੂੰ ਵੇਖਕੇ ਬੜੇ ਗੁਸੇ ਵਿਚ ਆ ਗਿਆ ਤੇ ਸੁਪਰਿੰਟੈਂਡੈਂਟ ਨੂੰ ਤਾੜਿਆ ਕਿ ਤੂੰ ਅਗੇ ਪਗਾਂ ਤੇ ਟੋਪੀਆਂ ਕਿਉਂ ਨਹੀਂ ਲਹਾਈਆਂ? ਸੁਪ੍ਰਿੰਟੈਂਡੈਂਟ ਨੇ ਆਖਿਆ ਕਿ ਮੈਂ ਕੋਸ਼ਸ਼ ਕਰਦਾ ਰਿਹਾ ਹਾਂ। ਏਹ ਗਲ ਸੁਣਕੇ ਇਨਸਪੈਕਟਰ ਨੇ ਕਿਹਾ ਕਿ ਇਨਾਂ ਪਾਸੋਂ ਜੋਰ ਨਾਲ ਦਸਤਾਰੇ ਤੇ ਗਾਂਧੀ ਟੋਪੀ ਉਤਾਰ ਲਈ ਜਾਵੇ। ਇਨੀ ਗਲ ਬਾਤ ਕਰਕੇ ਮੁੜ ਗਿਆ।

ਇਸ ਤੋਂ ਬਾਦ ੨੦ ਜਨਵਰੀ ਨੂੰ ਸੁਪ੍ਰਿੰਟੈਂਡੈਂਟ ਨੇ ਆਖਿਆ ਕਿ ਤੁਸੀ ਕਾਲੀ ਦਸਤਾਰ ਅਤੇ ਗਾਂਧੀ ਟੋਪੀ ਉਤਾਰ ਦੇਵੋ ਜਿਸਦਾ ਜਵਾਬ ਏਧਰੋਂ ਮਿਲਿਆ ਕਿ ਜਦ ਸਾਨੂੰ ਕਪੜਿਆਂ ਦੀ ਇਜਾਜ਼ਤ ਹੈ, ਤਾਂ ਅਸੀਂ ਦਸਤਾਰੇ ਤੇ ਟੋਪੀਆਂ ਨਹੀਂ ਲਾਹਵਾਂਗੇ ਇਹ ਜਵਾਬ ਸੁਣਕੇ ਸੁਪ੍ਰਿੰਟੈਂਡੈਂਟ ਮੁੜ ਗਿਆ ਫੇਰ ੨੨ ਜਨਵਰੀ ਸੋਮਵਾਰ ਵਾਲੇ ਦਿਨ ਸੁਪ੍ਰਿੰਟੈਂਡੈਂਟ ਨੇ ਆਕੇ ਪਹਿਲਾਂ ਸਾਰੇ ਕੈਦੀਆਂ ਨੂੰ ਬਾਰਕਾਂ ਵਿਚ ਬੰਦ ਕਰ ਦਿਤਾ। ਤੇ ਬਾਰਕਾਂ ਦੀਆਂ ਚਾਬੀਆਂ ਵੀ ਉਨਾਂ ਪਾਸੋਂ ਲੈ ਲਈਆਂ। ਫੇਰ ਜੇਲ ਦੇ ਨੰਬਰਦਾਰਾਂ ਤੇ ਵਾਰਡਾਂ ਨੂੰ ਮੰਗਵਾਕੇ ਤਿਆਰ ਖੜੇ ਕਰਕੇ ਪਹਿਲਾਂ ਕਲੇ ੨ ਨੂੰ ਬਾਹਰ ਸਦਕੇ ਦੋ ਆਦਮੀਆਂ ਦੀਆਂ ਪਗ ਤੇ ਟੋਪੀ ਉਤਾਰ ਲਈਆਂ ਫੇਰ ਬਾਕੀਆਂ ਬਾਹਰ ਜਾਣੋਂ ਨਾਂਹਕਰ ਦਿਤੀ। ਜਿਸ ਤੇ ਸੁਪ੍ਰਿੰਟੈਂਡੈਂਟ ਦਰੋਗੇ ਵਗੈਰਾ ਸਮੇਤ ਸਾਰੀ ਬਾਰਕ ਵਿਚ ਆਕੇ ਪਗਾਂ ਤੇ ਟੋਪੀਆਂ ਜ਼ਬਰਦਸਤੀ ਉਤਾਰਨੀਆਂ ਸ਼ੁਰੂ ਕਰ ਦਿਤੀਆਂ ਜਦ ਉਤਾਰਦੇ ਉਤਾਰਦੇ ਸ੍ਰੀ ਮਾਨ ਸ: ਖੜਕ ਸਿੰਘ ਜੀ ਪਾਸ ਆਏ ਤਾਂ ਦਰੋਗੇ ਨੇ ਅਪਨੇ ਹਥੀਂ ਉਨ੍ਹਾਂ ਦੇ ਦਸਤਾਰੇ ਨੂੰ ਲਾਹ ਲਿਆ। ਜਦ ਦਰੋਗੇ ਨੇ ਸਰਦਾਰ ਜੀ ਦੀ ਪਗ ਨੂੰ ਹਥ ਪਾਇਆ ਤਾਂ ਸਭ ਨੇ ਜੈਕਾਰੇ ਗਜਾਣੇ ਸ਼ੁਰੂਕਰ ਦਿਤੇ। ਸਰਦਾਰ ਸਾਹਿਬ ਨੇ ਫਰਮਾਇਆ ਕਿ ਅਫਸੋਸ ਹੈ ਕਿ ਅਜ ਦੇਸੀ ਭਰਾ ਸਾਡੀਆਂ ਪਗਾਂ ਉਤਾਰ ਰਹੇ ਹਨ"। ਅਤੇ ਸੁਪ੍ਰਿੰਟੈਂਡੈਂਟ ਨੂੰ ਕਿਹਾ"

"This is the civilization of the white people of which they boast."

ਏਸ ਤੋਂ ਬਾਦ ਸਰਦਾਰ ਸਾਹਿਬ ਤੇ ਹੋਰ ੧੩ ਆਦਮੀਆਂ ਨੇ ਅਪਨੇ ਸਾਰੇ ਕਪੜੇ ਤੇ ਬਿਸਤ੍ਰੇ ਉਨ੍ਹਾਂ ਦੇ ਹਵਾਲੇ ਕਰ ਦਿਤੇ ਤੇ ੧੪ ਆਦਮੀ ਅਜ ਦੀ ਤ੍ਰੀਕ ਤੋਂ ਜੇਲ੍ਹ ਵਿਚ ਨੰਗੇ ਬੈਠੇ ਹਨ। ਅਜ ਰਾਤ ਏਨ੍ਹਾਂ ੧੪ ਆਦਮੀਆਂ ਨੂੰ ਪੂਰੇ ਕੰਬਲ ਵੀ ਨਹੀਂ ਦਿਤੇ ਗਏ। ਜਹੜੇ ਦਿਤੇ ਓਹ ਵੀ ਕੈਦੀਆਂ ਦੇ ਪੁਰਾਣੇ ਜੂਆਂ ਵਾਲੇ ਤੇ ਥੋੜੇ ਹਨ। ਹੇਠਾਂ ਲਿਖੇ ਓਹ ੧੪ ਸਾਹਿਬ ਹਨ ਜਿਨ੍ਹਾਂ ਨੇ ਸ੍ਰਦਾਰ ਸਾਹਿਬ ਦੇ ਨਾਲ ਹੀ ਸਾਰੇ ਕਪੜੇ ਵਗੈਰਾ ਲਾਹ ਦਿਤੇ।

੧. ਸ੍ਰੀ ਮਾਨ ਸ੍ਰ: ਖੜਕ ਸਿੰਘ ਜੀ
੨. ਸ੍ਰ: ਜਸਵੰਤ ਸਿੰਘ ਜੀ ਝਬਾਲ
੩. ਸਯੱਦ ਮੌਲਾਨਾ ਮਹੰਮਦ ਇਸਮਾਈਲ ਸਾਹਿਬ ਗਜ਼ਨਵੀ
੪. ਬਾਬੂ ਪੋਲੋ ਰਾਮ ਜੀ ਅਨੰਦ ਪੁਰੀ
੫. ਸ੍ਰ: ਹੀਰਾ ਸਿੰਘ ਜੀ ਕੈਨੇਡੀਅਨ ਹੁਸ਼ਿਆਰ ਪੁਰੀ
੬. ਸ੍ਰ: ਸੰਤੋਖ ਸਿੰਘ ਜੀ ਵਿਦਿਆਰਥੀ
੭. ਸ੍ਰ: ਉਧਮ ਸਿੰਘ ਜੀ ਹੁਸ਼ਿਆਰਪੁਰੀ
੮. ਸ੍ਰ: ਸੁਚਾ ਸਿੰਘ ਜੀਗਿਆਲੀ ,,
੯. ਸ: ਹਰਦਿਤ ਸਿੰਘ
੧੦. ਸ੍ਰ: ਪ੍ਰਤਾਪ ਸਿੰਘ ਜੀ ,,
੧੧. ਸ੍ਰ: ਕਿਸ਼ਨ ਸਿੰਘ ਹਕੀਮ ,,
੧੩ ਸ੍ਰ: ਦਲੀਪ ਸਿੰਘ ,,
੧੪. ਲਾਲਾ ਕਾਂਸ਼ੀ ਰਾਮ ਜੀ ਹਿਸਾਰੀ

( ਪਤਰ ਪ੍ਰੇਰਕ )

### ਜ਼ਰੂਰੀ ਬੇਨਤੀ!

ਸਟਾਫ਼ ਦੇ ਦੋ ਮੈਂਬਰਾਂ ਦੇ ਕਈ ਕਾਰਣਾਂ ਕਰਕੇ ਕੁਝ ਦਿਨ ਗੈਰ ਹਾਜ਼ਰ ਰਹਿਣ ਕਰਕੇ ਕਈ ਸਜਣਾਂ ਦੀਆਂ ਦੀਵਾਨਾਂ ਦੀ ਕਾਰਵਾਈ ਦੀਆਂ ਚਿਠੀਆਂ ਪ੍ਰਕਾਸ਼ਤ ਨਹੀਂ ਹੋ ਸਕੀਆਂ ਜੋ ਹੁਣ ਸੰਖੇਪ ਕਰਕੇ ਪ੍ਰਕਾਸ਼ਤ ਕੀਤੀਆਂ ਜਾਣ ਗੀਆਂ, ਆਸ਼ਾ ਹੈ ਕਿ ਸਜਣ ਜਨ ਸਾਡੀ ਇਸ ਬੇਬਸੀ ਤੇ ਖਿਮਾਂ ਕਰਣਗੇ। (ਐਡੀਟਰ)

### ਜ਼ਰੂਰੀ ਬੇਨਤੀ

ਹਰ ਇਕ ਸੱਜਣ ਪ੍ਰਤੀ ਵਿਦਤ ਹੋਵੇ ਕਿ ਸ੍ਰੋ: ਅਕਾਲੀ ਦਲ ਨੂੰ ਪਤਰ ਲਿਖਨ ਸਮੇਂ ਇਸ ਗਲ ਦਾ ਖਾਸ ਧਿਆਨ ਰੱਖਿਆ ਜਾਵੇ, ਪਤਰ ਪਰ ਅਪਣਾ ਪੂਰਾ ਪਤਾ ਲਿਖਿਆ ਹੋਵੇ, ਨਹੀਂ ਤਾਂ ਜਵਾਬ ਨ ਮਿਲਨ ਪਰ ਕੋਈ ਭੀ ਸਜਨ ਗੁਸਾ ਨਾ ਕਰੇ, ਅਤੇ ਖਿਮਾਂ ਬਖਸ਼ੇ।

ਦਾਸ—ਕਰਤਾਰ ਸਿੰਘ ਮਤ ਸਕੱਤਰ

ਗੁਰੂਕ ਬਾਗ ਅੰਮ੍ਰਿਤਸਰ



4 ਜੂਨ ਨੂੰ ਡੇਰਾ ਗਾਜ਼ੀ ਖਾਨ ਜੇਲ੍ਹ ਵਿਚੋਂ ਜਥੇਦਾਰ ਖੜਕ ਸਿੰਘ ਜੀ
ਦੀ ਰਿਹਾਈ ਦਾ ਨਜ਼ਾਰਾ !

3 ਸਾਥੀਆਂ ਨਾਲ ਦਰਬਾਰ ਸਾਹਿਬ ਪੁੱਜ ਕੇ ਗਾਰ ਕੱਢਣੀ ਸ਼ੁਰੂ ਕਰ ਦਿੱਤੀ। ਉਸ ਦੇ ਸੀਟੀ ਮਾਰਨ 'ਤੇ ਉਸ ਦੇ ਹੋਰ ਬਹੁਤ ਸਾਰੇ ਸਾਥੀ ਵੀ ਪੁੱਜ ਗਏ ਤੇ ਕੁਝ ਚਿਰ ਕਾਰ ਸੇਵਾ ਕਰਨ ਮਗਰੋਂ ਚਲੇ ਗਏ।

## ਸ਼੍ਰੋਮਣੀ ਕਮੇਟੀ ਦੀ ਇਕ ਹੋਰ ਮਨਮਤਿ

ਇਸ ਦੌਰਾਨ ਛਬੀਲ ਦੇ ਸੇਵਾਦਾਰ ਛਬੀਲ ਬੰਦ ਕਰ ਕੇ ਚਲੇ ਗਏ (ਜਾਂ ਸ਼੍ਰੋਮਣੀ ਕਮੇਟੀ ਦੇ ਆਗੂਆਂ ਨੇ ਟੋਰ ਦਿੱਤੇ) ਤੇ ਭੁੱਚਰ ਦੇ ਜਥੇ ਦੇ ਪਿਆਸੇ ਸਿੱਖ ਸਰੋਵਰ ਚੋਂ ਹੀ ਪਾਣੀ ਪੀ ਕੇ ਚਲੇ ਗਏ। ਇਸ ਸਬੰਧ ਵਿਚ *'ਪੰਜਾਬ ਦਰਪਣ'* ਅਖ਼ਬਾਰ ਦੀ ਟਿੱਪਣੀ ਸੀ: ***"ਪਿਆਸ ਤੋਂ ਦੁਖੀ ਹੋ ਕੇ ਧੌਣ ਉੜਾ ਕੇ ਜਾਨਵਰਾਂ ਵਾਂਗ ਅੰਮ੍ਰਿਤ ਸਰੋਵਰ ਵਿਚ ਜਲ ਪਾਨ ਕਰ ਕੇ ਆਪਣਾ ਬੇਮੁਖਤਾਈ ਦਾ ਇਕ ਹੋਰ ਸਬੂਤ ਦਿੱਤਾ।"*** **(ਵੇਖੋ: ਪੰਜਾਬ ਦਰਪਨ' ਦੀ 22-29 ਜੂਨ 1923 ਦੀ ਰਿਪੋਰਟਿੰਗ, ਸਫ਼ਾ 888 'ਤੇ)**।ਉਂਵ ਇਹ ਟਿੱਪਣੀ ਵੀ ਅਜੀਬ ਸੀ। ਕੀ ਛਬੀਲ ਬੰਦ ਕਰਨਾ ਸਿੱਖੀ ਸੀ? ਕੀ ਸਰੋਵਰ ਚੋਂ ਪਾਣੀ ਪੀਣਾ ਜਾਨਵਰਾਂ ਵਾਲੀ ਕਾਰਵਾਈ ਹੈ? ਕੀ ਸੋਨੇ ਦੀਆਂ ਕਹੀਆਂ ਜਾਇਜ਼/ਗੁਰਮਤਿ ਸਨ?

ਸ਼੍ਰੋਮਣੀ ਕਮੇਟੀ 'ਤੇ ਕਾਬਜ਼ ਗਰੁੱਪ ਦੇ ਕੁਝ ਆਗੂਆਂ ਅਤੇ ਭੁੱਚਰ ਦੇ ਖ਼ਾਸ ਮੁਖ਼ਾਲਿਫ਼ਾਂ ਨੇ ਇਸ ਦੀ ਜ਼ਬਰਦਸਤ ਨਿੰਦਾ ਕੀਤੀ। ਸ਼੍ਰੋਮਣੀ ਕਮੇਟੀ ਦੇ ਇਜਲਾਸ ਵਿਚ *ਮਨਮਤਿ ਦੇ ਖ਼ਿਲਾਫ਼ ਐਕਸ਼ਨ ਕਰਨ ਕਰ ਕੇ*, ਭੁੱਚਰ ਅਤੇ ਸਰਨ ਸਿੰਘ ਜਨਰਲ ਸਕੱਤਰ ਗੜਗੱਜ ਅਕਾਲੀ ਜੱਥਾ) ਨੂੰ ਤਨਖ਼ਾਹੀਆ ਕਰਾਰ ਦਿੱਤਾ ਗਿਆ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨਵੀਂ ਚੋਣ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਚੋਣ 15-16 ਨਵੰਬਰ 1920 ਦੇ ਦਿਨ ਹੋਈ ਸੀ। ਉਸ ਮਗਰੋਂ ਦੂਜੀ ਚੋਣ ਦੋ ਸਾਲ ਮਗਰੋਂ 1922 ਦੀ ਨਵੰਬਰ ਵਿਚ ਹੋਣੀ ਸੀ ਪਰ ਮੋਰਚਿਆਂ ਕਾਰਨ ਅਜਿਹਾ ਨਾ ਹੋ ਸਕਿਆ। 9 ਜੁਲਾਈ ਨੂੰ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ਖ਼ਤਮ ਹੋਣ ਮਗਰੋਂ ਨਵੀਂ ਚੋਣ ਕਰਵਾਉਣ ਦੀ ਕਾਰਵਾਈ ਸ਼ੁਰੂ ਹੋਈ। ਇਸ ਚੋਣ ਵਿਚ 268 ਮੈਂਬਰ ਚੁਣੇ ਗਏ ਤੇ 60 ਨਾਮਜ਼ਦ ਹੋਏ (ਇਨ੍ਹਾਂ ਦੇ ਨਾਂ *ਅਕਾਲੀ ਤੇ ਪਰਦੇਸੀ*, 22, 23, 29 ਜੁਲਾਈ ਤੇ 1 ਅਗਸਤ 1923 ਵਿਚ ਛਪੇ ਸਨ)।:

***ਅੰਮ੍ਰਿਤਸਰ ਜ਼ਿਲ੍ਹਾ:*** *ਦਾਨ ਸਿੰਘ ਵਛੋਆ, ਅਮਰ ਸਿੰਘ ਝਬਾਲ, ਸੁਰੈਣ ਸਿੰਘ ਸੂਬੇਦਾਰ ਛਿੱਡਣ, ਸੋਹਣ ਸਿੰਘ ਜੋਸ਼ ਚੇਤਨਪੁਰ, ਗੁਰਦਿਆਲ ਸਿੰਘ ਰਾਜਾਸਾਂਸੀ, ਸਰਮੁਖ ਸਿੰਘ ਝਬਾਲ (ਉਹ ਲਾਇਲਪੁਰ ਤੋਂ ਵੀ ਚੁਣਿਆ ਗਿਆ ਸੀ ਇਸ ਕਰ ਕੇ ਉਸ ਦੀ ਥਾਂ 'ਤੇ ਉਸ ਦਾ ਭਰਾ ਜਸਵੰਤ ਸਿੰਘ ਝਬਾਲ ਲਿਆ ਗਿਆ), ਸੰਤਾ ਸਿੰਘ ਜਥੇਦਾਰ, ਰਵੇਲ ਸਿੰਘ ਅੰਮ੍ਰਿਤਸਰ ਸ਼ਹਿਰ, ਸੋਹਣ ਸਿੰਘ ਖਡੂਰ ਸਾਹਿਬ, ਸੁਜਾਨ ਸਿੰਘ ਸਰਹਾਲੀ, ਨਿਰੰਜਨ ਸਿੰਘ ਖਾਲਸਾ ਕਾਲਜ, ਮਹਿਤਾਬ ਸਿੰਘ ਤਰਨਤਾਰਨ, ਦਰਸ਼ਨ ਸਿੰਘ ਫੇਰੂਮਾਨ, ਸੁੰਦਰ ਸਿੰਘ ਕੋਟ ਮੁਹੰਮਦ ਖ਼ਾਨ, ਜਵਾਹਰ ਸਿੰਘ ਬੁਰਜ, ਸੁੰਦਰ ਸਿੰਘ ਵੇਰਕਾ।*

**ਜ਼ਿਲ੍ਹਾ ਜਲੰਧਰ**: ਚੰਨਣ ਸਿੰਘ ਸ਼ੰਕਰ, ਬਾਲ ਸਿੰਘ ਬੀਰ ਪਿੰਡ, ਊਧਮ ਸਿੰਘ ਜੰਡੂ ਸਿੰਘਾ, ਚੰਚਲ ਸਿੰਘ ਜੰਡਿਆਲਾ, ਹਰੀ ਸਿੰਘ ਜਲੰਧਰੀ (ਸ਼ਹਿਰ), ਭਾਗ ਸਿੰਘ ਉੱਪਲ ਭੂਪਾ, ਮਨਸਾ ਸਿੰਘ ਕੋਟਲਾ ਸੂਰਜ ਮੱਲ, ਨਰਿੰਦਰ ਸਿੰਘ ਕੰਦੋਲਾ, ਡਾ: ਨੰਦ ਸਿੰਘ ਨੋਰਾ, ਫੁੰਮਣ ਸਿੰਘ ਕਲੇਰ।

**ਜ਼ਿਲ੍ਹਾ ਜੇਹਲਮ**: ਜੈ ਸਿੰਘ ਚੁਢਿਆਲ, ਮਹਿਤਾਬ ਸਿੰਘ ਵਹਾਲੀ, ਮੂਲ ਸਿੰਘ ਡੁਮੇਲੀ, ਹਰਬੰਸ ਸਿੰਘ ਸੀਸਤਾਨੀ।

**ਰਿਆਸਤ ਪਟਿਆਲਾ**: ਕਰਤਾਰ ਸਿੰਘ ਦੀਵਾਨਾ, ਪ੍ਰੋ: ਹਰਬੰਸ ਸਿੰਘ ਖਾਲਸਾ ਕਾਲਜ, ਜਵਾਲਾ ਸਿੰਘ ਪਿੰਡ ਲਾਲੜ, ਸੇਵਾ ਸਿੰਘ ਠੀਕਰੀਵਾਲਾ, ਮਹਿੰਦਰ ਸਿੰਘ ਹੰਸਾਲੀ ਸਰਹੰਦ, ਰਤਨ ਸਿੰਘ ਅਜ਼ਾਦ ਐਡੀਟਰ ਪੰਜਾਬ ਦਰਪਨ, ਬਲਵੰਤ ਸਿੰਘ ਚਨਾਰਥਲ, ਸ਼ੇਰ ਸਿੰਘ ਠੀਕਰੀਵਾਲਾ, ਕਪਤਾਨ ਰਾਮ ਸਿੰਘ ਸੁਨਾਮ।

**ਰਿਆਸਤ ਕਪੂਰਥਲਾ**: ਅਮਰ ਸਿੰਘ ਧਾਲੀਵਾਲ ਢਿਲਵਾਂ, ਠਾਕੁਰ ਸਿੰਘ ਡੁਮੇਲੀ, ਪ੍ਰਤਾਪ ਸਿੰਘ ਫਗਵਾੜਾ, ਮਹਿੰਦਰ ਸਿੰਘ ਢਿਲਵਾਂ।

**ਜ਼ਿਲ੍ਹਾ ਗੁਜਰਾਤ**: ਪ੍ਰਧਾਨ ਸਿੰਘ ਠੇਕੇਦਾਰ, ਨਾਰਾਇਣ ਸਿੰਘ, ਸੋਹਣ ਸਿੰਘ ਚੱਕ ਨੰਬਰ 26 ਤਹਿਸੀਲ ਫਾਲੀਆ, ਸੁੰਦਰ ਸਿੰਘ ਜਾਗੋ ਭਾਗੋ ਤਹਿਸੀਲ ਖਾਰੀਆਂ।

**ਜ਼ਿਲ੍ਹਾ ਗੁਜਰਾਂਵਾਲਾ**: ਆਸਾ ਸਿੰਘ ਢੰਡਾਲੀ, ਅਮਰੀਕ ਸਿੰਘ ਚੂਨੇਵਾਲਾ, ਸੰਤ ਸਿੰਘ ਕੜਿਆਲ, ਵਰਿਆਮ ਸਿੰਘ ਗਰਮੂਲਾ, ਅਵਤਾਰ ਸਿੰਘ ਬੈਰਿਸਟਰ, ਨਰਿੰਜਨ ਸਿੰਘ ਤਾਨਸੈਨ ਵਰਕਸ, ਪ੍ਰਿੰਸੀਪਲ ਤੇਜਾ ਸਿੰਘ।

**ਰਿਆਸਤ ਨਾਭਾ**: ਜੀਵਨ ਸਿੰਘ ਧਨੌਲਾ, ਉੱਤਮ ਸਿੰਘ ਪਿੰਡ ਰੂਪਾ, ਸਰਦਾਰਾ ਸਿੰਘ ਭੌਲੀਆ, ਕੇਹਰ ਸਿੰਘ ਬਹਾਵਲ ਮਾਜਰਾ।

**ਜ਼ਿਲ੍ਹਾ ਮਿੰਟਗੁਮਰੀ**: ਗਿਆਨ ਸਿੰਘ ਜਥੇਦਾਰ, ਹੁਕਮ ਸਿੰਘ ਵਕੀਲ, ਜੈਕਿਸ਼ਨ ਸਿੰਘ ਕਮਾਲੀਆ, ਮੋਹਰ ਸਿੰਘ ਮਿੰਟਗੁਮਰੀ, ਜਲਵੰਤ ਸਿੰਘ ਮੀਤ ਜਥੇਦਾਰ।

**ਜ਼ਿਲ੍ਹਾ ਸ਼ੇਖ਼ੂਪੁਰਾ**: ਲੱਖਾ ਸਿੰਘ ਕੁਰਲਕੇ, ਸੋਹਣ ਸਿੰਘ ਸਕੱਤਰ, ਸੌਦਾਗਰ ਸਿੰਘ ਮਾਲੋਵਾਲ, ਦਿਆਲ ਸਿੰਘ ਨਿਜ਼ਾਮਪੁਰਾ, ਇੰਦਰ ਸਿੰਘ ਮੁਰਬਾ 42 ਡਾਕਖਾਨਾ ਚੋਰਾਂਵਾਲਾ, ਬੂਟਾ ਸਿੰਘ ਵਕੀਲ, ਸ਼ੇਰ ਸਿੰਘ ਕੋਟ ਪਿੰਡੀ ਦਾਸ।

**ਜ਼ਿਲ੍ਹਾ ਅੰਬਾਲਾ**: ਗੁਰਬਖ਼ਸ਼ ਸਿੰਘ ਵਕੀਲ ਅੰਬਾਲਾ, ਕਰੋੜਾ ਸਿੰਘ ਮੜੌਲੀ, ਹਰੀ ਸਿੰਘ ਚਕਨੌਲੀ, ਸੁਰਤਾ ਸਿੰਘ ਕਿਸ਼ਨਪੁਰਾ ਕੁਰਾਲੀ, ਕਰਤਾਰ ਸਿੰਘ ਨਾਹਰਪੁਰ, ਤੇਜਾ ਸਿੰਘ ਮਨੌਲੀ।

**ਜ਼ਿਲ੍ਹਾ ਲੁਧਿਆਣਾ**: ਮਹਿੰਦਰ ਸਿੰਘ ਸਿਧਵਾਂ ਖੁਰਦ, ਬਖ਼ਸ਼ੀਸ਼ ਸਿੰਘ ਰਈਸ ਭੁਮੱਦੀ, ਰਣਬੀਰ ਸਿੰਘ ਕਾਉਂਕੇ, ਗੁਰਦਿਤ ਸਿੰਘ ਬਹਿਲੋਲਪੁਰੀ, ਧਰਮ ਸਿੰਘ ਬੀ.ਏ. ਸਕੂਲ ਫਲਵਾਲੀਆ, ਜੋਗਿੰਦਰ ਸਿੰਘ ਵਕੀਲ ਰਾਇਪੁਰੀਆ, ਸੁੰਦਰ ਸਿੰਘ ਘੁਮਾਣ, ਮੰਗਲ ਸਿੰਘ ਗਿੱਲ ਐਡੀਟਰ ਅਕਾਲੀ, ਹਰਨਾਮ ਸਿੰਘ ਸੇਖਾ।

**ਜ਼ਿਲ੍ਹਾ ਫ਼ੀਰੋਜ਼ਪੁਰ**: ਰਾਏ ਸਿੰਘ, ਜੋਗਿੰਦਰ ਸਿੰਘ ਵੱਡਾ ਘੱਲ, ਤਾਰਾ ਸਿੰਘ ਮੋਗਾ, ਹਰਨਾਮ ਸਿੰਘ ਕਬਰਵੱਛਾ, ਇੰਦਰ ਸਿੰਘ ਭਾਈ ਕਾ ਵਾੜਾ, ਦਰਬਾਰ ਸਿੰਘ ਮੱਲਣ, ਪਰਜਾ ਸਿੰਘ ਮਹਿਰਾਜ, ਕਿਰਪਾਲ ਸਿੰਘ ਰੋਡੇ, ਗੁਰਦਿਆਲ ਸਿੰਘ ਭਿੰਡਰ ਕਲਾਂ, ਡਾ: ਬਲਵੰਤ ਸਿੰਘ।

**ਰਿਆਸਤ ਮਲੇਰਕੋਟਲਾ**: ਬਲਬੀਰ ਸਿੰਘ ਕੋਧਰਾਨੀ, ਅਮਰ ਸਿੰਘ ਗਿਆਨੀ ਪਿੰਡ ਧਣੇ।

**ਰਿਆਸਤ ਜੀਂਦ**: ਜਸਵੰਤ ਸਿੰਘ। **ਰਿਆਸਤ ਫ਼ਰੀਦਕੋਟ**: ਕੇਹਰ ਸਿੰਘ।

**ਜ਼ਿਲ੍ਹਾ ਸਿਆਲਕੋਟ**: ਭਗਤ ਸਿੰਘ ਪਸਰੂਰ, ਗੁਰਚਰਨ ਸਿੰਘ ਸਿਆਲਕੋਟ, ਖੜਕ ਸਿੰਘ ਰਈਸ, ਗਿਆਨ ਸਿੰਘ, ਨਿਰਮਲ ਸਿੰਘ ਬੀ.ਏ., ਖ਼ਜ਼ਾਨ ਸਿੰਘ ਡਿਪਟੀ।

**ਰਿਆਸਤ ਨਾਹਨ**: ਲਹਿਣਾ ਸਿੰਘ ਪਾਉਂਟਾ ਸਾਹਿਬ।

**ਜ਼ਿਲ੍ਹਾ ਹਿਸਾਰ**: ਚੰਦਾ ਸਿੰਘ ਰਈਸ, ਹਰਨਾਮ ਸਿੰਘ ਹਿਸਾਰ।

**ਰਿਆਸਤ ਬਹਾਵਲਪੁਰ**: ਕਿਰਪਾਲ ਸਿੰਘ। **ਮੀਰਪੁਰ ਖ਼ਾਸ (ਸਿੰਧ)**: ਵਰਿਆਮ ਸਿੰਘ।

**ਮੁਜ਼ੱਫਰ ਗੜ੍ਹ**: ਗੁਲਾਬ ਸਿੰਘ। **ਮੁਜ਼ੱਫਰਾਬਾਦ**: ਨਰੈਣ ਸਿੰਘ।

**ਜ਼ਿਲ੍ਹਾ ਹੁਸ਼ਿਆਰਪੁਰ**: ਸੋਢੀ ਪ੍ਰੀਤਮ ਸਿੰਘ, ਪਿਆਰਾ ਸਿੰਘ ਲੰਗੇਰੀ, ਗਿਆਨੀ ਰਾਮ ਸਿੰਘ ਮਨਾਈਆਂ, ਪ੍ਰਤਾਪ ਸਿੰਘ ਕੋਟ ਫਤੂਹੀ, ਗਿਆਨੀ ਬਤਨ ਸਿੰਘ, ਠਾਕੁਰ ਸਿੰਘ ਬਿਲਾਸਪੁਰ, ਦਲੀਪ ਸਿੰਘ ਪੁਰਹੀਰਾਂ, ਹਰਦਿਤ ਸਿੰਘ ਬਜਰੂੜ, ਕਿਸ਼ਨ ਸਿੰਘ ਮਾਂਗੇਵਾਲ।

**ਜ਼ਿਲ੍ਹਾ ਗੁਰਦਾਸਪੁਰ**: ਵਸਾਵਾ ਸਿੰਘ ਕੋਟ ਕਰਮ ਚੰਦ, ਭਾਗ ਸਿੰਘ ਵਕੀਲ, ਰਣਜੋਧ ਸਿੰਘ ਰੰਘੜ ਨੰਗਲ, ਤੇਜਾ ਸਿੰਘ ਜਥੇਦਾਰ ਸ਼ਕਰਗੜ੍ਹ, ਗੁਰਬਖ਼ਸ਼ ਸਿੰਘ ਵਸਾਊਕੋਟ, ਤੇਜਾ ਸਿੰਘ ਅਲਾਵਲਪੁਰ, ਕਿਸ਼ਨ ਸਿੰਘ ਨਾਨੋ ਨੰਗਲ।

**ਜ਼ਿਲ੍ਹਾ ਮੁਲਤਾਨ**: ਈਸ਼ਰ ਸਿੰਘ ਚੱਕ 124-10 ਆਰ, ਦਲੀਪ ਸਿੰਘ ਜਵੰਦ ਵਾਲਾ।

**ਮੀਰਪੁਰ**: ਸਰਦਾਰ ਸਿੰਘ।

**ਜ਼ਿਲ੍ਹਾ ਲਾਇਲਪੁਰ**: ਹਾਕਮ ਸਿੰਘ ਚੱਕ 204, ਤ੍ਰਿਪਤ ਸਿੰਘ ਜਥੇਦਾਰ, ਤੇਜਾ ਸਿੰਘ ਸਮੁੰਦਰੀ, ਵਰਿਆਮ ਸਿੰਘ, ਗੋਪਾਲ ਸਿੰਘ ਕੌਮੀ, ਬੂਟਾ ਸਿੰਘ, ਜੀਵਾ ਸਿੰਘ ਜੜ੍ਹਾਂਵਾਲਾ, ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਸੁਰਮੁਖ ਸਿੰਘ ਝਬਾਲ (ਜ਼ਿਲ੍ਹਾ ਅੰਮ੍ਰਿਤਸਰ ਤੋਂ ਵੀ ਚੁਣਿਆ ਸੀ), ਪ੍ਰਿਥੀਪਾਲ ਸਿੰਘ ਚੱਕ 52 ਮੁੱਲਾਂਪੁਰ, ਮੰਗਲ ਸਿੰਘ ਐਡੀਟਰ ਅਕਾਲੀ, ਹਰਚੰਦ ਸਿੰਘ ਰਈਸ, ਰਾਜਾ ਸਿੰਘ ਜੜ੍ਹਾਂਵਾਲਾ। ਜ਼ਿਲ੍ਹਾ ਸਰਗੋਧਾ: ਸਾਧੂ ਸਿੰਘ ਚੱਕ 26, ਜਮਾਂਦਾਰ ਸਾਹਿਬ ਸਿੰਘ ਚੱਕ 127, ਹਵਾਲਦਾਰ ਮੇਜਰ ਜੈ ਸਿੰਘ ਚੱਕ 15, ਮਾਨ ਸਿੰਘ ਚੱਕ 27, ਅਵਤਾਰ ਸਿੰਘ ਹਵਾਲੀ ਕਲਾਂ, ਚੌਧਰੀ ਜੈਮਲ ਸਿੰਘ।

**ਜ਼ਿਲ੍ਹਾ ਹਜ਼ਾਰਾ**: ਭਗਤ ਦੂਨਾ ਸਿੰਘ ਐਬਟਾਬਾਦ, ਗਿਆਨ ਸਿੰਘ ਐਬਟਾਬਾਦ, ਦੀਵਾਨ ਸਿੰਘ ਕੋਟ ਨਜੀਬੁੱਲਾ।

**ਜ਼ਿਲ੍ਹਾ ਦਿੱਲੀ**: ਨਾਨਕ ਸਿੰਘ, ਗੁਰਬਚਨ ਸਿੰਘ, ਅਗਿਆ ਸਿੰਘ ਠੇਕੇਦਾਰ, ਰਘਬੀਰ ਸਿੰਘ ਮਿਊਂਸਪਲ ਇੰਜਨੀਅਰ, ਗੁਰਬਖ਼ਸ਼ ਸਿੰਘ।

**ਸੱਖਰ (ਸਿੰਧ)**: ਆਤਮਾ ਸਿੰਘ।

**ਜ਼ਿਲ੍ਹਾ ਲਾਹੌਰ**: ਮਾ: ਅਰੂੜ ਸਿੰਘ, ਅਰਜ ਸਿੰਘ ਮਾੜੀ ਕੰਬੋਕੀ, ਤੇਜਾ ਸਿੰਘ ਘਵਿੰਡ, ਵਸਾਵਾ ਸਿੰਘ ਪੂਨਾਸਿੰਘਵਾਲਾ, ਨੰਦ ਸਿੰਘ ਸਰਹਾਲੀ (ਕਸੂਰ), ਫ਼ੌਜਾ ਸਿੰਘ ਭੁਏਆਸਲ ਤਹਿਸੀਲ ਚੂਨੀਆਂ, ਇੰਦਰ ਸਿੰਘ ਬਰਕੀ, ਜਗਤ ਸਿੰਘ ਖਾਰਾ ਤਹਿਸੀਲ ਚੂਨੀਆਂ, ਵਰਿਆਮ ਸਿੰਘ ਰਾਏਕਲਾਂ ਲੁਲਿਆਣੀ, ਅੱਛਰ ਸਿੰਘ ਘਣੀਏਕੇ, ਸ:ਬ: ਮਹਿਤਾਬ ਸਿੰਘ (ਉਹ ਸਰਗੋਧਾ ਤੋਂ ਵੀ ਚੁਣਿਆ ਗਿਆ ਸੀ ਇਸ ਕਰ ਕੇ ਉਸ ਦੀ ਥਾਂ 'ਤੇ ਜਵਾਲਾ ਸਿੰਘ ਰਈਸ ਮੈਂਬਰ ਲਿਆ ਗਿਆ)।

**ਜੰਮੂ**: ਤੀਰਥ ਸਿੰਘ ਤਹਿਸੀਲਦਾਰ।

**ਜ਼ਿਲ੍ਹਾ ਰਾਵਲਪਿੰਡੀ**: ਮਾਸਟਰ ਤਾਰਾ ਸਿੰਘ, ਪ੍ਰੋ: ਤੇਜਾ ਸਿੰਘ, ਗੋਪਾਲ ਸਿੰਘ ਸਾਗਰੀ, ਭਗਤ ਜਸਵੰਤ ਸਿੰਘ, ਬਲਵੰਤ ਸਿੰਘ ਗੁਜਰਖਾਨ, ਜਵੰਦ ਸਿੰਘ ਰਾਵਲਪਿੰਡੀ, ਗਿਆਨੀ ਸ਼ੇਰ ਸਿੰਘ।

**ਜ਼ਿਲ੍ਹਾ ਰੋਹਤਕ**: ਸੰਤ ਸਿੰਘ ਰਈਸ।

**ਜ਼ਿਲ੍ਹਾ ਪਿਸ਼ਾਵਰ**: ਰਾਜਾ ਸਿੰਘ ਵਕੀਲ, ਜਗਤ ਸਿੰਘ ਨਾਰੰਗ, ਜੈ ਸਿੰਘ ਠੇਕੇਦਾਰ।

**ਜ਼ਿਲ੍ਹਾ ਕੋਹਾਟ**: ਮਹਿਤਾਬ ਸਿੰਘ ਠੇਕੇਦਾਰ। ਜ਼ਿਲ੍ਹਾ ਕੈਮਲਪੁਰ: ਹਨਵੰਤਬੀਰ ਸਿੰਘ ਛਾਛੀ, ਹਰਨਾਮ ਸਿੰਘ ਪੰਜਾ ਸਾਹਿਬ, ਅਮਰ ਸਿੰਘ ਐਡੀਟਰ ਲਾਇਲ ਗ਼ਜ਼ਟ।

**ਜ਼ਿਲ੍ਹਾ ਬੰਨੂ**: ਵਰਿਆਮ ਸਿੰਘ ਮਿਊਂਸਪਲ ਕਮਿਸ਼ਨਰ, ਪਰੇਮ ਸਿੰਘ।

**ਡੇਰਾ ਇਸਮਾਈਲ ਖ਼ਾਨ**: ਸੋਹਣ ਸਿੰਘ।
**ਪੁਣਛ**: ਗਿਆਨੀ ਬੁਧ ਸਿੰਘ। **ਬੰਬਈ**: ਬਖ਼ਸ਼ੀ ਅਰਜਨ ਸਿੰਘ।
**ਰਾਇਪੁਰ (ਸੀ.ਪੀ.)**: ਕਿਸ਼ਨ ਸਿੰਘ। **ਸ਼ਿਮਲਾ**: ਖੇਮ ਸਿੰਘ।
**ਜ਼ਿਲ੍ਹਾ ਝੰਗ**: ਸੁੱਖਾ ਸਿੰਘ ਸ਼ਾਹ ਜੀਵਣਾ, ਗੁਲਾਬ ਸਿੰਘ।
**ਆਗਰਾ**: ਸੁੰਦਰ ਸਿੰਘ। **ਕਾਹਨਪੁਰ**: ਇੰਦਰ ਸਿੰਘ।
**ਸੀਸਤਾਨ**: ਜਗਜੀਤ ਸਿੰਘ ਚਕਵਾਲ। **ਬੰਗਾਲ**: ਰਘਬੀਰ ਸਿੰਘ, ਹਰਨਾਮ ਸਿੰਘ।
**ਦੁਜ਼ਦਾਬ**: ਅਮਰੀਕ ਸਿੰਘ। **ਕਰਾਚੀ**: ਸੰਤ ਸਿੰਘ।
**ਦਰਬਾਰ ਸਾਹਿਬ**: ਫ਼ਤਹਿ ਸਿੰਘ ਹੈੱਡ ਗਰੰਥੀ।
**ਅਕਾਲ ਤਖ਼ਤ ਸਾਹਿਬ**: ਤੇਜਾ ਸਿੰਘ।

ਇਨ੍ਹਾਂ ਤੋਂ ਇਲਾਵਾ ਇਹ 60 ਮੈਂਬਰ ਨਾਮਜ਼ਦ ਹੋਏ:

ਮੂਲ ਸਿੰਘ (ਨਿਰਮਲਾ) ਸੰਤ ਸਿੰਘ ਗੁਰਮੁਖੀ ਪ੍ਰਚਾਰਕ, ਸੰਪੂਰਨ ਸਿੰਘ (ਨਿਰਮਲਾ), ਹਰਨਾ ਸਿੰਘ (ਨਿਰਮਲਾ) ਚੌਕ ਬਾਬਾ ਸਾਹਿਬ, ਮਹੰਤ ਜਵਾਹਰ ਸਿੰਘ ਮਿੱਠਾ ਟਿਵਾਣਾ, ਟਿੱਕਾ ਜਸਵੰਤ ਸਿੰਘ ਬੇਦੀ, ਬਾਵਾ ਊਧਮ ਸਿੰਘ ਲਾਹੌਰ, ਬਾਵਾ ਮਨਮੋਹਣ ਸਿੰਘ ਊਨਾ, ਬਾਵਾ ਸਰੂਪ ਸਿੰਘ ਲਾਹੌਰ, ਰਾਮ ਸਿੰਘ ਬੁੱਢਾ ਦੱਲ, (ਨਿਹੰਗ), ਸੰਤ ਸਿੰਘ ਕੋਹਾੜਕਾ (ਨਿਹੰਗ), ਰਘਬੀਰ ਸਿੰਘ ਛਾਵਣੀ ਨਿਹੰਗਾਂ (ਨਿਹੰਗ), ਹਰਾ ਸਿੰਘ ਨਿਰੰਕਾਰੀ ਰਾਵਲਪਿੰਡੀ, ਗੇਂਦਾ ਸਿੰਘ (ਰਮਦਾਸੀ) ਚੱਕ 27 ਸਰਗੋਧਾ, ਚਰਨ ਸਿੰਘ ਜੰਡਿਆਲਾ (ਰਮਦਾਸੀ) ਜਲੰਧਰ, ਆਤਮਾ ਸਿੰਘ ਗੋਬਿੰਦਗੜ੍ਹ ਸ਼ੇਖ਼ੂਪੁਰਾ (ਰਮਦਾਸੀ), ਵੀਰ ਸਿੰਘ (ਮਜ਼ਹਬੀ) ਗੁਰਦਾਸਪੁਰ, ਖ਼ਜ਼ਾਨ ਸਿੰਘ ਦਾਨਿਆਂਵਾਲੀ (ਮਜ਼ਹਬੀ) ਗੁਰਦਾਸਪੁਰ, ਜਸਵੰਤ ਸਿੰਘ ਸਹਿਣਾ ਲੁਧਿਆਣਾ, ਧਰਮ ਸਿੰਘ (ਨਾਮਧਾਰੀ) ਚੱਕ 96, ਮੀਹਾਂ ਸਿੰਘ (ਨਾਮਧਾਰੀ) ਫ਼ੀਰੋਜ਼ਪੁਰ, ਫਤਹਿ ਸਿੰਘ (ਨਾਮਧਾਰੀ) ਮੁਕਤਸਰ, ਜਵਾਹਰ ਸਿੰਘ ਪੁਜਾਰੀ ਅੰਮ੍ਰਿਤਸਰ, ਸੁੱਖਾ ਸਿੰਘ ਬਟਾਲਾ, ਬਾਬਾ ਗੁਰਦਿਤ ਸਿੰਘ ਕਾਮਾਗਾਟਾਮਾਰੂ, ਬਾਵਾ ਹਰਕਿਸ਼ਨ ਸਿੰਘ ਪ੍ਰੋਫ਼ੈਸਰ, ਕਿਸ਼ਨ ਸਿੰਘ ਜਥੇਦਾਰ ਗੁਰੂ ਰਾਮਦਾਸ ਸੇਵਕ ਜਥਾ ਅੰਮ੍ਰਿਤਸਰ, ਤੇਜਾ ਸਿੰਘ ਰਾਮਗੜ੍ਹੀਆ, ਡਾਕਟਰ ਭਗਵਾਨ ਸਿੰਘ ਅੰਮ੍ਰਿਤਸਰ, ਨਰੈਣ ਸਿੰਘ ਬੈਰਿਸਟਰ, ਮੋਹਨ ਸਿੰਘ ਵੈਦ ਤਰਨਤਾਰਨ, ਵਰਿਆਮ ਸਿੰਘ ਸਕੱਤਰ ਅੰਮ੍ਰਿਤਸਰ, ਹੀਰਾ ਸਿੰਘ ਨਾਰਲੀ ਲਾਹੌਰ, ਸੁੰਦਰ ਸਿੰਘ ਰਾਗੀ, ਨਿਰੰਜਨ ਸਿੰਘ ਕੰਦੋਵਾਲੀ, ਬਾਬਾ ਕੇਹਰ ਸਿੰਘ ਪੱਟੀ, ਸੁੰਦਰ ਸਿੰਘ ਰਸਾਲਦਾਰ, ਰਘਬੀਰ ਸਿੰਘ ਬੀ.ਏ. ਅੰਮ੍ਰਿਤਸਰ, ਤੇਜਾ ਸਿੰਘ ਚੂਹੜਕਾਣਾ, ਸੁੱਚਾ ਸਿੰਘ ਖਰਾ ਸੌਦਾ, ਉੱਤਮ ਸਿੰਘ ਕਾਰਖਾਨੇਦਾਰ ਨਾਨਕਾਣਾ ਸਾਹਿਬ, ਜਮਾਂਦਾਰ ਸਾਧੂ ਸਿੰਘ ਬਾਹਮਣੀਵਾਲਾ ਲਾਇਲਪੁਰ, ਹਰੀ ਸਿੰਘ ਲਾਇਲਪੁਰ, ਹੀਰਾ ਸਿੰਘ ਰਾਗੀ ਫ਼ਿਰੂਕਾ, ਚੌਧਰੀ ਰਾਮ ਸਿੰਘ ਸੈਦਪੁਰੀ, ਕਰਮ ਸਿੰਘ ਚੀਮਾ ਤਹਿਸੀਲ ਫ਼ਿਲੌਰ, ਭਾਗ ਸਿੰਘ ਖਾਲਸਾ ਸਕੂਲ ਹੁਸ਼ਿਆਰਪੁਰ, ਇਕਬਾਲ ਸਿੰਘ ਹੈੱਡਮਾਸਟਰ ਬਾਬਾ ਬਕਾਲਾ, ਝੰਡਾ ਸਿੰਘ ਪੱਤੋਕੇ ਫ਼ੀਰੋਜ਼ਪੁਰ, ਗੁਲਾਬ ਸਿੰਘ ਘੋਲੀਆ ਖੁਰਦ ਫ਼ੀਰੋਜ਼ਪੁਰ, ਸਾਹਿਬ ਸਿੰਘ ਮੀਤ ਸਕੱਤਰ ਸ਼੍ਰੋਮਣੀ ਕਮੇਟੀ (ਮਗਰੋਂ ਗੁਰੂ ਗ੍ਰੰਥ ਸਾਹਿਬ ਦਰਪਣ ਲਿਖਣ ਵਾਲੇ), ਸੁੰਦਰ ਸਿੰਘ ਹੈੱਡਮਾਸਟਰ ਗੁਜਰਾਂਵਾਲਾ, ਅਮਰ ਸਿੰਘ ਵਾਸੂ ਗੁਜਰਾਤ, ਕ੍ਰਿਪਾਲ ਸਿੰਘ ਚਿਟਾਗਾਂਗ ਬੰਗਾਲ, ਪ੍ਰਤਾਪ ਸਿੰਘ ਸਾਬਕਾ ਐਡੀਟਰ ਅਕਾਲੀ, ਗਿਆਨੀ ਹੀਰਾ ਸਿੰਘ ਦਰਦ, ਪ੍ਰੋਫ਼ੈਸਰ ਲਾਲ ਸਿੰਘ ਲੁਧਿਆਣਾ, ਬਖ਼ਸ਼ੀਸ਼ ਸਿੰਘ ਕੇਸਗੜ੍ਹ, ਰਣਜੀਤ ਸਿੰਘ ਤਾਜਵਰ, ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ।

## ਜੈਤੋ ਦਾ ਮੋਰਚਾ

ਜਿਸ ਵੇਲੇ ਗੁਰਦੁਆਰਾ ਲਹਿਰ ਸ਼ੁਰੂ ਹੋਈ ਤਾਂ ਅੰਗਰੇਜ਼ੀ ਸਰਕਾਰ ਨੇ ਮਹੰਤਾਂ ਦਾ ਸਾਥ ਦਿੱਤਾ ਪਰ ਦੂਜੇ ਪਾਸੇ ਸਿੱਖ ਰਾਜਿਆਂ ਨੇ ਵੀ ਅਕਾਲੀਆਂ ਦਾ ਬਿਲਕੁਲ ਸਾਥ ਨਾ ਦਿੱਤਾ। ਸਿਰਫ਼ ਨਾਭਾ ਦੇ ਮਹਾਰਾਜੇ ਰਿਪੁਦਮਨ ਸਿੰਘ ਨੇ ਅਕਾਲੀ ਲਹਿਰ ਦੀ ਪੁਰਜ਼ੋਰ ਹਮਾਇਤ ਕੀਤੀ। ਜਦੋਂ ਨਨਕਾਣਾ ਸਾਹਿਬ ਕਤਲੇਆਮ ਦੇ ਖ਼ਿਲਾਫ਼ ਸ਼੍ਰੋਮਣੀ ਕਮੇਟੀ ਨੇ ਰੋਸ ਦਿਨ ਮਨਾਉਣ ਹਿਤ ਕਾਲੇ ਦਸਤਾਰੇ ਸਜਾਉਣ ਦੀ ਅਪੀਲ ਜਾਰੀ ਕੀਤੀ ਤਾਂ ਮਹਾਰਾਜਾ ਨਾਭਾ ਨੇ ਤਾਂ ਆਪ ਵੀ ਕਾਲੀ ਦਸਤਾਰ ਸਜਾਈ ਅਤੇ ਨਨਕਾਣਾ ਸਾਹਿਬ ਸਬੰਧੀ ਅਰਦਾਸ ਦਿਨ 'ਤੇ ਸਰਕਾਰੀ ਛੁੱਟੀ ਵੀ ਕੀਤੀ। ਅੰਗਰੇਜ਼ੀ ਸਰਕਾਰ ਨੂੰ ਇਸ ਨਾਲ ਬੜੀ ਤਕਲੀਫ਼ ਹੋਈ ਕਿਉਂ ਕਿ ਸਰਕਾਰ ਤਾਂ ਕਾਲਾ ਦਸਤਾਰਾ ਸਜਾਉਣ ਵਾਲਿਆਂ ਨੂੰ ਗ੍ਰਿਫ਼ਤਾਰ ਕਰ ਕੇ ਸਜ਼ਾਵਾਂ ਦੇ ਰਹੀ ਸੀ। ਹਾਲਾਂ ਕਿ ਨਵੰਬਰ 1920 ਵਿਚ ਜਦੋਂ ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਢੱਠੀ ਦੀਵਾਰ ਮੁੜ ਉਸਾਰਨ ਵਾਸਤੇ 'ਸ਼ਹੀਦੀ ਜਥਾ' ਦਿੱਲੀ ਲਿਜਾਣ ਦੀ ਤਾਰੀਖ਼ ਦਾ ਐਲਾਨ ਹੋਇਆ ਤਾਂ ਇਸ ਮਹਾਰਾਜਾ ਨਾਭਾ ਨੇ ਵਿਚੋਲਾ ਬਣ ਕੇ ਦੀਵਾਰ ਉਸਰਵਾ ਕੇ ਸਰਕਾਰ ਨੂੰ ਮੁਸ਼ਕਲ 'ਚੋਂ ਕੱਢ ਲਿਆ ਸੀ। ਪਰ ਫਿਰ ਵੀ ਸਰਕਾਰ ਨੂੰ ਨਾਭੇ ਦਾ ਮਹਾਰਾਜਾ ਚੁਭਦਾ ਹੀ ਰਿਹਾ।

ਪਟਿਆਲੇ ਦੇ ਰਾਜੇ ਭੂਪਿੰਦਰ ਸਿੰਘ ਦੇ ਸਬੰਧ ਅੰਗਰੇਜ਼ਾਂ ਨਾਲ ਬੜੇ ਡੂੰਘੇ ਸਨ। ਉਨ੍ਹੀਂ ਦਿਨੀਂ ਦੋਹਾਂ ਰਿਆਸਤਾਂ ਵਿਚ ਝਗੜੇ ਵਾਲੇ ਨੁਕਤਿਆਂ ਬਾਰੇ ਪੜਤਾਲ ਕਰਨ ਵਾਸਤੇ ਬਰਤਾਨਵੀ ਹਕੂਮਤ ਨੇ ਅਲਾਹਬਾਦ ਹਾਈ ਕੋਰਟ ਦੇ ਇਕ ਜੱਜ ਨੂੰ ਤਾਈਨਾਤ ਕੀਤਾ ਹੋਇਆ ਸੀ। ਇਸ ਜੱਜ ਨੇ ਚਾਰ ਮਹੀਨੇ (ਜਨਵਰੀ ਤੋਂ ਅਪ੍ਰੈਲ 1923) ਪੜਤਾਲ ਕੀਤੀ ਅਤੇ ਜੂਨ ਦੇ ਪਹਿਲੇ ਹਫ਼ਤੇ ਆਪਣੀ ਰਿਪੋਰਟ ਗਵਰਨਰ ਜਨਰਲ ਕੋਲ ਪੇਸ਼ ਕਰ ਦਿੱਤੀ। ਮਗਰੋਂ ਸਰਕਾਰ ਦੇ ਪੋਲੀਟੀਕਲ ਏਜੰਟ ਕਰਨਲ ਮਿੰਚਨ ਨੇ ਇਸ 'ਤੇ ਵਿਚਾਰ ਕਰਨ ਵਾਸਤੇ ਮਹਾਰਾਜਾ ਨਾਭਾ ਨੂੰ ਕਸੌਲੀ ਬੁਲਾਇਆ। ਦੋਵੇਂ ਜਣੇ 5 ਜੂਨ 1923 ਦੇ ਦਿਨ ਕਸੌਲੀ ਵਿਚ ਮਿਲੇ। ਕਰਨਲ ਮਿੰਚਨ ਨੇ ਮਹਾਰਾਜਾ ਨਾਭਾ ਨੂੰ ਸਲਾਹ ਦਿੱਤੀ ਕਿ ਰਿਪੋਰਟ ਨੂੰ ਮੱਦੇ-ਨਜ਼ਰ ਰੱਖਦਿਆਂ ਉਸ ਨੂੰ ਚਾਹੀਦਾ ਹੈ ਕਿ ਉਹ ਆਪ ਹੀ ਤਖ਼ਤ ਛੱਡ ਕੇ ਰਿਆਸਤ ਨੂੰ ਆਪਣੇ ਨਾਬਾਲਗ ਪੁੱਤਰ ਦੇ ਹਵਾਲੇ ਕਰ ਦੇਵੇ। ਕਸੌਲੀ ਤੋਂ ਮੁੜਨ ਮਗਰੋਂ ਮਹਾਰਾਜਾ ਨਾਭਾ ਤੇਜਾ ਸਿੰਘ ਸਮੁੰਦਰੀ ਅਤੇ ਮਾਸਟਰ ਤਾਰਾ ਸਿੰਘ ਨੂੰ ਮਿਲੇ ਅਤੇ ਸਾਰੀ ਹਾਲਤ ਦੱਸੀ। ਉਨ੍ਹਾਂ ਦੋਹਾਂ ਨੇ ਮਹਾਰਾਜੇ ਨੂੰ ਅਸਤੀਫ਼ਾ ਦੇਣ ਤੋਂ ਰੋਕਿਆ ਅਤੇ ਸ਼੍ਰੋਮਣੀ ਕਮੇਟੀ ਵਲੋਂ ਪੂਰੀ ਮਦਦ ਦਾ ਵਾਅਦਾ ਕੀਤਾ। ਪਰ ਕਰਨਲ ਮਿੰਚਨ ਬਹੁਤ ਚਾਲਾਕ ਸ਼ਖ਼ਸ ਸੀ। ਉਸ ਨੇ ਫੇਰ ਮਹਾਰਾਜੇ ਨਾਲ ਮੀਟਿੰਗ ਕੀਤੀ ਅਤੇ ਅਖ਼ੀਰ 7 ਜੁਲਾਈ 1923 ਦੇ ਦਿਨ ਮਹਾਰਾਜੇ ਕੋਲੋਂ ਤਖ਼ਤ ਛੱਡਣ ਦੇ ਕਾਗਜ਼ 'ਤੇ ਦਸਤਖ਼ਤ ਕਰਵਾ ਲਏ। ਅਗਲੇ ਦਿਨ ਹੀ ਮਿੰਚਨ ਅੰਗਰੇਜ਼ ਫੌਜਾਂ ਅਤੇ ਪੂਰਾ ਫ਼ੌਜੀ ਅਮਲਾ ਅਤੇ ਗੱਡੀਆਂ ਲੈ ਕੇ ਨਾਭੇ ਪਹੁੰਚ ਗਿਆ ਤੇ ਰਿਆਸਤ ਦਾ ਨਿਜ਼ਾਮ ਸੰਭਾਲ ਲਿਆ। ਮਹਾਰਾਜਾ ਰਿਪੁਦਮਨ ਸਿੰਘ ਨੂੰ ਦੇਹਰਾਦੂਨ ਭੇਜ ਦਿੱਤਾ ਗਿਆ।

ਦੋਹਾਂ ਰਾਜਿਆਂ ਦੇ ਝਗੜੇ ਸਬੰਧੀ ਸ਼੍ਰੋਮਣੀ ਕਮੇਟੀ ਨੇ ਇਕ ਡੈਪੂਟੇਸ਼ਨ ਵੀ ਭੇਜਿਆ ਸੀ ਜਿਸ ਨੇ ਮਹਾਰਾਜਾ ਪਟਿਆਲਾ ਨਾਲ ਮੁਲਾਕਾਤ ਕੀਤੀ ਪਰ ਨਾਭਾ ਰਾਜੇ ਨੇ 'ਬੀਮਾਰ' ਹੋਣ ਕਾਰਨ ਮਿਲਣ ਤੋਂ ਇਨਕਾਰ ਕਰ ਦਿੱਤਾ (ਪੰਜਾਬ ਦਰਪਣ 22-29 ਜੂਨ 1923, **ਵੇਖੋ ਇਸ ਦੀ ਫ਼ੋਟੋ ਸਫ਼ਾ 888 'ਤੇ**) ਇਸ ਅਖ਼ਬਾਰ ਮੁਤਾਬਿਕ ਐਸ.ਐਸ. ਚਰਨ ਸਿੰਘ 'ਸ਼ਹੀਦ' ਨੇ ਪੈਸੇ ਲੈ ਕੇ ਨਾਭਾ ਦੇ ਸਾਰੇ ਰਾਜ਼ ਪਟਿਆਲਾ ਰਾਜਾ ਨੂੰ ਦੱਸ ਕੇ ਗ਼ਦਾਰੀ ਕੀਤੀ ਸੀ)।

ਮਹਾਰਾਜਾ ਨਾਭਾ ਦੇ ਦੇਹਰਾਦੂਨ ਜਾਣ ਮਗਰੋਂ ਸਰਕਾਰ ਨੇ ਐਲਾਨ ਜਾਰੀ ਕੀਤਾ ਕਿ ਮਹਾਰਾਜਾ ਨਾਭਾ ਨੇ ਆਪਣੀ ਮਰਜ਼ੀ ਨਾਲ ਗੱਦੀ ਛੱਡੀ ਹੈ। ਪਰ ਅਸਲੀਅਤ ਸਭ ਨੂੰ ਪਤਾ ਸੀ। ਇਸੇ ਦਿਨ ਸ਼੍ਰੋਮਣੀ ਕਮੇਟੀ ਨੇ ਐਲਾਨ ਜਾਰੀ ਕਰ ਕੇ ਸਰਕਾਰ ਵੱਲੋਂ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਉਤਾਰਨ ਦੀ ਜ਼ਬਰਦਸ਼ਤ ਮੁਖ਼ਾਲਫ਼ਤ ਕੀਤੀ। ਸ਼੍ਰੋਮਣੀ ਕਮੇਟੀ ਨੇ ਇਸ ਦੇ ਖ਼ਿਲਾਫ਼ ਪ੍ਰੋਟੈਸਟ ਕਰਨ ਵਾਸਤੇ 29 ਜੁਲਾਈ ਨੂੰ 'ਅਰਦਾਸ ਦਿਨ' ਅਤੇ 9 ਸਤੰਬਰ ਨੂੰ 'ਨਾਭਾ ਦਿਨ' ਵਜੋਂ ਮਨਾਉਣ ਦਾ ਐਲਾਨ ਕੀਤਾ। ਇਸ ਦਿਨ ਹਰ ਪਾਸੇ ਦੀਵਾਨ ਸਜਾਏ ਗਏ ਅਤੇ ਸਰਕਾਰ ਵੱਲੋਂ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਉਤਾਰਨ ਦੀ ਜ਼ਬਰਦਸਤ ਮੁਜ਼ੰਮਤ ਕੀਤੀ ਗਈ। ਸਰਕਾਰ ਤੋਂ ਮੰਗ ਕੀਤੀ ਗਈ ਕਿ ਉਹ ਮਹਾਰਾਜਾ ਨਾਭਾ ਨੂੰ ਵਾਪਿਸ ਗੱਦੀ 'ਤੇ ਬਿਠਾਵੇ। 20 ਜੁਲਾਈ ਨੂੰ ਸਰਕਾਰ ਨੇ ਪਟਿਆਲੇ ਦੇ ਸੈਸ਼ਨ ਜੱਜ ਨੂੰ ਅੰਮ੍ਰਿਤਸਰ ਭੇਜਿਆ ਅਤੇ ਅਕਾਲੀਆਂ ਨੂੰ ਨਾਭਾ ਸਬੰਧੀ ਕੇਸ ਦੇ ਸਾਰੇ ਕਾਗਜ਼ਾਤ ਦਿਖਾਉਣ ਦੀ ਪੇਸ਼ਕਸ਼ ਕੀਤੀ। ਸ਼੍ਰੋਮਣੀ ਕਮੇਟੀ ਦੇ ਆਗੂਆਂ ਨੇ ਕਿਹਾ ਕਿ ਜੇ ਕਾਗਜ਼ਾਤ ਠੀਕ ਹੋਏ ਤਾਂ ਅਸੀਂ ਰਾਜਾ ਨਾਭਾ ਦੀ ਬਹਾਲੀ ਵਾਸਤੇ ਜੱਦੋਜਹਿਦ ਨਹੀਂ ਕਰਾਂਗੇ। (ਗਿਆਨੀ ਪ੍ਰਤਾਪ ਸਿੰਘ, ਸਫ਼ੇ 305-06)।

2 ਅਗਸਤ ਨੂੰ ਸ਼੍ਰੋਮਣੀ ਕਮੇਟੀ ਨੇ ਗਵਰਨਰ ਜਨਰਲ ਨੂੰ ਇਕ ਤਾਰ ਭੇਜੀ ਅਤੇ ਮਹਾਰਾਜਾ ਨਾਭਾ ਕੋਲੋਂ ਗੱਦੀ ਛੱਡਣ ਦੇ ਕਾਗ਼ਜ਼ਾਂ 'ਤੇ ਜਬਰੀ ਜਾਂ ਧਮਕੀ ਨਾਲ ਦਸਤਖ਼ਤ ਕਰਵਾਉਣ ਦੀ ਪੜਤਾਲ ਕਰਵਾਉਣ ਵਾਸਤੇ ਮੰਗ ਕੀਤੀ। ਸਰਕਾਰ ਨੇ ਸ਼੍ਰੋਮਣੀ ਕਮੇਟੀ ਦੀ ਇਸ ਮੰਗ ਦੀ ਪ੍ਰਵਾਹ ਨਾ ਕੀਤੀ। ਸ਼੍ਰੋਮਣੀ ਕਮੇਟੀ ਦਾ ਜਨਰਲ ਇਜਲਾਸ 4 ਅਗਸਤ ਨੂੰ ਹੋਇਆ, ਜਿਸ ਵਿਚ ਮਹਾਰਾਜਾ ਨਾਭਾ ਦੇ ਹਟਾਏ ਜਾਣ ਬਾਰੇ ਕਾਰਵਾਈ ਕਰਨ ਵਾਸਤੇ ਸ਼੍ਰੋਮਣੀ ਦੀ ਐਗਜ਼ੈਕਟਿਵ ਨੂੰ ਹੱਕ ਦੇ ਦਿੱਤੇ ਗਏ।

ਇਸ ਸਬੰਧ ਵਿਚ ਸਿੱਖਾਂ ਦਾ ਇਕ ਇਕੱਠ 27 ਅਗਸਤ ਨੂੰ ਜੈਤੋ ਵਿਚ ਵੀ ਹੋਇਆ। ਇਸ ਦੀਵਾਨ ਵਿਚ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਉਤਾਰਨ ਦੀ ਜ਼ਬਰਦਸਤ ਨਿੰਦਾ ਕੀਤੀ ਗਈ। ਨਾਭਾ ਸਰਕਾਰ ਨੇ ਇਸ ਦੀਵਾਨ 'ਚ ਹਿੱਸਾ ਲੈਣ ਵਾਲੇ ਸਿੱਖ ਆਗੂਆਂ ਨੂੰ ਗ੍ਰਿਫ਼ਤਾਰ ਕਰ ਲਿਆ। ਸ਼੍ਰੋਮਣੀ ਕਮੇਟੀ ਨੇ ਇਨ੍ਹਾਂ ਗ੍ਰਿਫ਼ਤਾਰੀਆਂ ਦੀ ਸਖ਼ਤ ਮੁਖ਼ਾਲਫ਼ਤ ਕੀਤੀ ਤੇ ਨਾਲ ਹੀ ਜੈਤੋ ਵਿਚ 27 ਅਗਸਤ ਵਾਲੇ ਦੀਵਾਨ ਨੂੰ ''ਜਾਰੀ ਰੱਖਣ'' ਦਾ ਐਲਾਨ ਕਰ ਦਿੱਤਾ। ਇਸ ਦਾ ਮਾਅਨਾ ਇਹ ਸੀ ਕਿ ਜਦੋਂ ਤਕ

ਸਿੱਖ ਆਜ਼ਾਦੀ ਨਾਲ ਅਤੇ ਆਪਣੀ ਮਰਜ਼ੀ ਮੁਤਾਬਿਕ ਦੀਵਾਨ ਨਹੀਂ ਕਰ ਲੈਂਦੇ, ਉਦੋਂ ਤਕ ਦੀਵਾਨ ਕਰਨ ਵਾਸਤੇ ਐਜੀਟੇਸ਼ਨ ਚਲਦੀ ਰਹੇਗੀ। ਨਾਭਾ ਦੀ ਸਰਕਾਰ (ਜਿਸ ਨੂੰ ਇਕ ਅੰਗਰੇਜ਼ ਐਡਮਨਿਸਟਰੇਟਰ ਵਿਲਸਨ ਜਾਹਨਸਟਨ ਚਲਾ ਰਿਹਾ ਸੀ) ਨੇ ਸਿੱਖਾਂ ਨੂੰ ਦੀਵਾਨ ਕਰਨ ਦੀ ਇਜਾਜ਼ਤ ਨਾ ਦਿੱਤੀ। ਇਸ ਕਰ ਕੇ ਐਜੀਟੇਸ਼ਨ ਸ਼ੁਰੂ ਹੋ ਗਈ। ਇਸ ਸਬੰਧ ਵਿਚ ਇਕ ਜਲੂਸ 9 ਸਤੰਬਰ ਨੂੰ ਕੱਢਿਆ ਗਿਆ। ਇਸ ਜਲੂਸ ਦੇ ਸਬੰਧ ਵਿਚ 25 ਸਿੱਖ ਗ੍ਰਿਫ਼ਤਾਰ ਲਏ ਗਏ। ਇਸ ਮਗਰੋਂ 14 ਸਤੰਬਰ ਨੂੰ ਗੰਗਸਰ ਗੁਰਦੁਆਰੇ ਵਿਚ ਇਕ ਅਖੰਡ ਪਾਠ ਰੱਖਿਆ ਗਿਆ। ਅੰਗਰੇਜ਼ ਫ਼ੌਜੀਆਂ ਨੇ ਗੁਰਦੁਆਰੇ ਵਿਚ ਦਾਖ਼ਿਲ ਹੋ ਕੇ ਪਾਠ ਕਰਦੇ ਗ੍ਰੰਥੀ ਗਿਆਨੀ ਇੰਦਰ ਸਿੰਘ ਸਮੇਤ ਸਾਰੇ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ 'ਤੇ ਸਾਰੇ ਪਾਸੇ ਜ਼ਬਰਦਸਤ ਰੋਹ ਪੈਦਾ ਹੋਇਆ।

29 ਸਤੰਬਰ 1923 ਦੇ ਦਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਕ ਮੀਟਿੰਗ ਅਕਾਲ ਤਖ਼ਤ ਸਾਹਿਬ 'ਤੇ ਹੋਈ। ਇਸ ਵਿਚ ਜੈਤੋ ਦੇ ਗੁਰਦੁਆਰੇ ਵਿਚ ਅਖੰਡ ਪਾਠ 'ਖੰਡਤ' ਕਰਨ ਦੀ ਜ਼ਬਰਦਸਤ ਨਿੰਦਾ ਕੀਤੀ ਗਈ ਅਤੇ ਮਤਾ ਪਾਸ ਕੀਤਾ ਗਿਆ ਕਿ ਸਿੱਖ ਜਥਾ ਜੈਤੋ ਜਾ ਕੇ ਅਖੰਡ ਪਾਠ ਮੁੜ ਸ਼ੁਰੂ ਕਰੇਗਾ। *(ਅਸੂਲਨ ਸਿੱਖੀ ਵਿਚ ਪਾਠ ਕਦੇ 'ਖੰਡਤ' ਨਹੀਂ ਹੋ ਸਕਦਾ। ਅਖੰਡ ਪਾਠ ਬ੍ਰਾਹਮਣੀ ਕਾਰਵਾਈ ਹੈ)।* ਸ਼੍ਰੋਮਣੀ ਕਮੇਟੀ ਨੇ ਕਿਰਪਾਨ ਸਬੰਧੀ ਗ੍ਰਿਫ਼ਤਾਰੀਆਂ ਦੀ ਵੀ ਮੁਜ਼ੰਮਤ ਕੀਤੀ। ਸ਼੍ਰੋਮਣੀ ਕਮੇਟੀ ਨੇ ਜੈਤੋ ਵਿਚ ਅਖੰਡ ਪਾਠ ਮੁੜ ਸ਼ੁਰੂ ਕਰਨ ਵਾਸਤੇ 25-25 ਸਿੱਖਾਂ ਦੇ ਜਥੇ ਭੇਜਣੇ ਸ਼ੁਰੂ ਕਰ ਦਿੱਤੇ। ਇਨ੍ਹਾਂ ਜਥਿਆਂ ਨੂੰ ਬੁਰੀ ਤਰ੍ਹਾਂ ਕੁੱਟਿਆ ਜਾਂਦਾ ਸੀ ਅਤੇ ਫਿਰ ਗ੍ਰਿਫ਼ਤਾਰ ਕਰਨ ਮਗਰੋਂ ਕੁਝ ਕੁ ਨੂੰ ਜੇਲ੍ਹ ਭੇਜ ਦਿੱਤਾ ਜਾਂਦਾ ਸੀ ਅਤੇ ਬਾਕੀਆਂ ਨੂੰ ਬਹੁਤ ਦੂਰ-ਦੁਰਾਡੇ ਇਲਾਕਿਆਂ ਵਿਚ (ਢਾਈ ਤੋਂ ਪੰਜ ਸੌ ਕਿਲੋਮੀਟਰ ਦੂਰ) ਜੰਗਲ ਜਾਂ ਉਜਾੜ ਵਿਚ ਛੱਡ ਦਿੱਤਾ ਜਾਂਦਾ ਸੀ। ਇੰਞ ਇਹ ਮੋਰਚਾ ਇਸੇ ਤਰ੍ਹਾਂ ਕਈ ਮਹੀਨੇ ਚਲਦਾ ਰਿਹਾ। ਇਸ ਦੌਰਾਨ ਤਕਰੀਬਨ 5000 ਸਿੱਖਾਂ ਨੇ ਮੋਰਚੇ ਵਿਚ ਹਿੱਸਾ ਲਿਆ। ਇਨ੍ਹੀਂ ਦਿਨੀਂ ਹੀ, 12 ਅਕਤੂਬਰ 1923 ਦੇ ਦਿਨ, ਬਰਤਾਨਵੀ ਸਰਕਾਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਗ਼ੈਰ-ਕਾਨੂੰਨੀ ਕਰਾਰ ਦੇ ਦਿੱਤਾ। ਇਸ ਦੇ ਨਾਲ ਹੀ 59 ਸੀਨੀਅਰ ਅਕਾਲੀ ਆਗੂ ਗ੍ਰਿਫ਼ਤਾਰ ਕਰ ਲਏ ਗਏ। 17 ਅਕਤੂਬਰ ਨੂੰ ਸ਼੍ਰੋਮਣੀ ਕਮੇਟੀ ਦੀ ਨਵੀਂ ਐਗਜੈਕਟਿਵ ਚੁਣੀ ਗਈ। 7 ਜਨਵਰੀ 1924 ਨੂੰ ਇਨ੍ਹਾਂ ਸਾਰਿਆਂ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਮਗਰੋਂ ਤੀਜੀ ਐਗਜੈਕਟਿਵ ਬਣਾਈ ਗਈ।

## ਕੌਂਸਲ ਚੋਣਾਂ ਵਿਚ ਅਕਾਲੀਆਂ ਦੀ ਭਾਰੀ ਜਿੱਤ

ਨਵੰਬਰ 1923 ਵਿਚ ਪੰਜਾਬ ਲੈਜਿਸਲੇਟਿਵ ਕੌਂਸਲ ਤੇ ਅਸੈਂਬਲੀ ਦੀਆਂ ਚੋਣਾਂ ਹੋਈਆਂ। ਇਸ ਵੇਲੇ ਬਹੁਤ ਸਾਰੇ ਸੀਨੀਅਰ ਅਕਾਲੀ ਆਗੂ ਜੇਲ੍ਹਾਂ ਵਿਚ ਸਨ ਪਰ ਫਿਰ ਵੀ ਅਕਾਲੀ ਦਲ ਨੇ ਜ਼ਬਰਦਸਤ ਜਿੱਤ ਹਾਸਿਲ ਕੀਤੀ। ਉਨ੍ਹਾਂ ਦੇ ਵਿਰੋਧੀਆਂ ਵਿਚੋਂ

ਬਹੁਤਿਆਂ ਦੀਆਂ ਜ਼ਮਾਨਤਾਂ ਵੀ ਜ਼ਬਤ ਹੋ ਗਈਆਂ: ਅੰਮ੍ਰਿਤਸਰ ਦਿਹਾਤੀ (ਦਾਨ ਸਿੰਘ ਵਛੋਆ 5525, ਵਿਰੋਧੀ ਆਤਮਾ ਸਿੰਘ 1179), ਜਲੰਧਰ (ਪ੍ਰਤਾਪ ਸਿੰਘ ਸ਼ੰਕਰ 3010, ਵਿਰੋਧੀ ਬਲਵੰਤ ਸਿੰਘ ਮੋਰੋਂ 1106), ਲਾਹੌਰ ਦਿਹਾਤੀ (ਸੰਗਤ ਸਿੰਘ 1323, ਵਿਰੋਧੀ ਅਮਰ ਸਿੰਘ 37), ਫ਼ੀਰੋਜ਼ਪੁਰ (ਤਾਰਾ ਸਿੰਘ ਮੋਗਾ 5915, ਵਿਰੋਧੀ 272), ਸ਼ੇਖ਼ੂਪੁਰਾ ਤੇ ਮੁਲਤਾਨ (ਬੂਟਾ ਸਿੰਘ ਵਕੀਲ 2836, ਵਿਰੋਧੀ ਦੂਲਾ ਸਿੰਘ 672), ਪੱਛਮੀ ਹਲਕਾ ਲਾਹੌਰ-ਰਾਵਲਪਿੰਡੀ-ਮੁਲਤਾਨ (ਗੁਲਾਬ ਸਿੰਘ 6496, ਵਿਰੋਧੀ ਦਿਲਬਾਗ ਸਿੰਘ 694), ਜਲੰਧਰ-ਅੰਬਾਲਾ (ਕਰਤਾਰ ਸਿੰਘ 1223, ਵਿਰੋਧੀ ਮਾਨ ਸਿੰਘ 255), ਕਮਿਸ਼ਨਰੀ ਰਾਵਲਪਿੰਡੀ ਤੇ ਗੁਜਰਾਂਵਾਲਾ (ਨਾਰਾਇਣ ਸਿੰਘ ਵਕੀਲ 4596, ਵਿਰੋਧੀ ਹਰਨਾਮ ਸਿੰਘ 20), ਲਾਇਲਪੁਰ (ਹਰਚੰਦ ਸਿੰਘ 5950, ਵਿਰੋਧੀ ਦਿਲਬਾਗ ਸਿੰਘ 1264)। ਇਸ ਤੋਂ ਇਲਾਵਾ ਪ੍ਰੋ: ਜੋਧ ਸਿੰਘ ਅੰਮ੍ਰਿਤਸਰ, ਰਣਧੀਰ ਸਿੰਘ ਗੁਰਦਾਸਪੁਰ, ਬਖ਼ਤਾਵਰ ਸਿੰਘ ਹੁਸ਼ਿਆਰਪੁਰ ਤੇ ਕਈ ਹੋਰ ਵੀ ਜਿੱਤੇ। ਯਾਨਿ ਹਰ ਹਲਕੇ ਵਿਚ ਅਕਾਲੀਆਂ ਨੇ ਜ਼ਬਰਦਸਤ ਜਿੱਤ ਹਾਸਿਲ ਕੀਤੀ। (*ਅਕਾਲੀ ਤੇ ਪ੍ਰਦੇਸੀ*, 8 ਦਸੰਬਰ 1923, ਸਫ਼ਾ 5; ਅਤੇ 9 ਦਸੰਬਰ 1923, ਸਫ਼ਾ 2)।

## ਭਾਈ ਫੇਰੂ ਮੋਰਚਾ

ਭਾਈ ਫੇਰੂ (ਸੰਗਤ ਸਿੰਘ) ਭਾਈ ਬਿੰਨਾ ਉੱਪਲ ਦਾ ਪੁੱਤਰ ਸੀ। ਉਸ ਦੀ ਯਾਦ ਵਿਚ ਗੁਰਦੁਆਰਾ ਪਿੰਡ ਅੰਬਮਾੜੀ (ਜ਼ਿਲ੍ਹਾ ਲਾਹੌਰ) ਵਿਚ ਬਣਿਆ ਹੋਇਆ ਸੀ। ਗੁਰਦੁਆਰਾ ਸੁਧਾਰ ਲਹਿਰ ਦੌਰਾਨ, ਇੱਥੋਂ ਦੇ ਮਹੰਤ ਕਿਸ਼ਨ ਦਾਸ ਨੇ 21 ਦਸੰਬਰ 122 ਨੂੰ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰ ਲਿਆ ਤੇ ਕਮੇਟੀ ਨੂੰ 28 ਦਸੰਬਰ ਨੂੰ ਪ੍ਰਬੰਧ ਸੌਂਪ ਦਿੱਤਾ। ਉਸ ਨੂੰ 400 ਰੁਪੈ ਮਹੀਨਾ ਅਤੇ ਰਸਦ ਮਿਲਣ ਲਗ ਪਈ। ਦਸੰਬਰ 1923 ਵਿਚ ਮਹੰਤ ਨਰੈਣੂ ਦੇ ਭਰਾ ਪਾਲਾ ਰਾਮ ਨੇ ਕਿਸ਼ਨ ਦਾਸ ਨੂੰ ਫੁਸਲਾ ਕੇ ਸ਼੍ਰੋਮਣੀ ਕਮੇਟੀ ਦੇ ਖ਼ਿਲਾਫ਼ ਦਾਅਵਾ ਕਰਵਾ ਦਿੱਤਾ। 7 ਦਸੰਬਰ 1923 ਨੂੰ ਪੁਲੀਸ ਨੇ ਮੈਨੇਜਰ ਜਗਤ ਸਿੰਘ ਤੇ 10 ਹੋਰ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਲਿਆ। ਪਰ ਜਦੋਂ ਕੇਸ ਅਦਾਲਤ ਵਿਚ ਗਿਆ ਤਾਂ ਡੀ.ਸੀ. ਕੁਝ ਨਾ ਕਰ ਸਕਿਆ ਕਿਉਂਕਿ ਇੰਤਕਾਲ ਕਦੋਂ ਦਾ ਸ਼੍ਰੋਮਣੀ ਕਮੇਟੀ ਦੇ ਨਾਂ ਹੋ ਚੁਕਾ ਸੀ ਤੇ ਜ਼ਮੀਨ ਨਵੇਂ ਮੁਜਾਰਿਆਂ ਨੂੰ ਦਿੱਤੀ ਜਾ ਚੁਕੀ ਸੀ।

ਦੂਜੇ ਪਾਸੇ ਸਰਕਾਰ ਨੇ ਗ੍ਰਿਫ਼ਤਾਰ ਸਿੱਖਾਂ ਨੂੰ ਛੱਡਣ ਤੋਂ ਨਾਂਹ ਕਰ ਦਿੱਤੀ। ਇਸ ’ਤੇ ਸ਼੍ਰੋਮਣੀ ਕਮੇਟੀ ਨੇ ਮੋਰਚਾ ਲਾ ਦਿੱਤਾ। ਹੁਣ ਹਰ ਰੋਜ਼ 25 ਸਿੱਖਾਂ ਦ ਜਥਾ ਗ੍ਰਿਫ਼ਤਾਰੀ ਦੇਣ ਲਗ ਪਿਆ। ਪਰ 20 ਸਤੰਬਰ 1925 ਦੇ ਦਿਨ ਗੁਰਦੁਆਰੇ ਵਿਚ ਇਕ ਕਤਲ ਹੋ ਗਿਆ ਜਿਸ ’ਤੇ ਸ਼੍ਰੋਮਣੀ ਕਮੇਟੀ ਨੇ ਮੋਰਚਾ ਬੰਦ ਕਰ ਦਿੱਤਾ। ਪਰ ਇਨ੍ਹੀਂ ਦਿਨੀਂ ਹੀ ਗੁਰਦੁਆਰਾ ਐਕਟ ਬਣ ਗਿਆ ਤੇ ਇਹ ਝਗੜਾ ਵੀ ਮੁੱਕ ਗਿਆ ਇਸ ਮੋਰਚੇ ਵਿਚ ਵੀ ਚਾਰ ਹਜ਼ਾਰ ਦੇ ਕਰੀਬ ਸਿੱਖ ਗ੍ਰਿਫ਼ਤਾਰ ਹੋਏ ਸਨ।

## ਜੈਤੋ ਨੂੰ ਸ਼ਹੀਦੀ ਜਥਾ ’ਤੇ ਗੋਲੀਆਂ

ਚਾਰ ਮਹੀਨੇ ਤੋਂ ਵਧ ਸਮਾਂ ਜਥਿਆਂ ਵੱਲੋਂ ਜੈਤੋ ਵੱਲ ਮਾਰਚ ਕੀਤੇ ਜਾਣ ਅਤੇ ਗ੍ਰਿਫ਼ਤਾਰੀਆਂ ਦੇਣ ਦੇ ਬਾਵਜੂਦ ਜਦੋਂ ਕੋਈ ਨਤੀਜਾ ਨਾ ਨਿਕਲਿਆ ਤਾਂ ਸ਼੍ਰੋਮਣੀ ਕਮੇਟੀ ਨੇ ਜੱਦੋਜਹਿਦ ਨੂੰ ਤੇਜ਼ ਕਰਨ ਦਾ ਫ਼ੈਸਲਾ ਕੀਤਾ। ਸ਼੍ਰੋਮਣੀ ਕਮੇਟੀ ਨੇ ਐਲਾਨ ਕੀਤਾ ਕਿ ਜੈਤੋ ਵਿਚ ਅਖੰਡ ਪਾਠ ਸ਼ੁਰੂ ਕਰਨ ਵਾਸਤੇ 500 ਸਿੱਖਾਂ ਦਾ ‘‘ਸ਼ਹੀਦੀ ਜਥਾ’’ ਭੇਜਿਆ ਜਾਏਗਾ। ਇਸ ਜਥੇ ਨੇ 9 ਫ਼ਰਵਰੀ 1924 ਦੇ ਦਿਨ ਅਕਾਲ ਤਖ਼ਤ ਸਾਹਿਬ ਤੋਂ ਚੱਲ ਕੇ 21 ਫ਼ਰਵਰੀ ਨੂੰ ਜੈਤੋ ਪੁੱਜਣਾ ਸੀ।

9 ਫਰਵਰੀ ਦੇ ਦਿਨ ਜਦੋਂ ਇਹ ਜਥਾ ਅਕਾਲ ਤਖ਼ਤ ਸਾਹਿਬ ਤੋਂ ਚੱਲਿਆ ਤਾਂ ਇਸ ਨੂੰ ਵਿਦਾਇਗੀ ਦੇਣ ਵਾਸਤੇ 30 ਹਜ਼ਾਰ ਸਿੱਖ ਦਰਬਾਰ ਸਾਹਿਬ ਪੁੱਜੇ। ਜਥਾ ਵੱਖ-ਵੱਖ ਪੜਾਅ ਕਰਦਾ 20 ਫ਼ਰਵਰੀ ਦੇ ਦਿਨ ਬਰਗਾੜੀ (ਰਿਆਸਤ ਫ਼ਰੀਦਕੋਟ) ਪੁੱਜਾ। ਅਮਰੀਕਾ ਦੇ ਮਸ਼ਹੂਰ ਅਖ਼ਬਾਰ ‘‘ਨਿਊਯਾਰਕ ਟਾਈਮਜ਼’’ ਦਾ ਨਾਮਾਨਿਗਾਰ ਮਿਸਟਰ ਜ਼ਿਮਾਂਦ ਵੀ ਇਸ ਜਥੇ ਦੇ ਨਾਲ ਬਰਗਾੜੀ ਤਕ ਗਿਆ ਪਰ ਉਨ੍ਹਾਂ ਨੂੰ ਨਾਭਾ ਸਰਕਾਰ ਨੇ ਰਿਆਸਤ ਵਿਚ ਦਾਖ਼ਿਲ ਹੋਣ ਦੀ ਇਜਾਜ਼ਤ ਨਾ ਦਿੱਤੀ। ਅਗਲੇ ਦਿਨ 21 ਫਰਵਰੀ ਨੂੰ ਜਦੋਂ ਜਥਾ ਜੈਤੋ ਪੁੱਜਾ ਤਾਂ ਵਿਲਸਨ ਜਾਨਸਟਨ ਨੇ ਫ਼ੌਜ ਨੂੰ ਜਥੇ ’ਤੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਗੋਲੀ ਨਾਲ ਦਰਜਨਾਂ ਸਿੱਖ ਸ਼ਹੀਦ ਹੋ ਗਏ ਤੇ ਦੋ ਸੌ ਤੋਂ ਵਧ ਜ਼ਖ਼ਮੀ ਹੋ ਗਏ। ਇਨ੍ਹਾਂ ਵਿਚ ਮਰਦ, ਔਰਤਾਂ ਤੇ ਬੱਚੇ ਵੀ ਸ਼ਾਮਿਲ ਸਨ। ਇਕ ਸੋਮੇ ਮੁਤਾਬਿਕ ਅੰਗਰੇਜ਼ੀ ਫ਼ੌਜ ਨੇ 27 ਹਜ਼ਾਰ ਕਾਰਤੂਸ ਚਲਾਏ ਤੇ ਜੇ ਕਰ ਗੋਲੀ ਵਿੱਚੇ ਫਸ ਜਾਣ ਕਾਰਨ ਮਸ਼ੀਨ ਗੰਨ ਨਾ ਰੁਕਦੀ ਤਾਂ ਪਤਾ ਨਹੀਂ ਕਿਨੀਆਂ ਹੋਰ ਸ਼ਹੀਦੀਆਂ ਹੋ ਜਾਣੀਆਂ ਸਨ। ਗੋਲੀ ਚਲਣੀ ਬੰਦ ਹੋਣ ਮਗਰੋਂ ਪੁਲੀਸ ਅਤੇ ਫ਼ੌਜ ਨੇ ਜਥੇ ਦੇ ਮੈਂਬਰਾਂ ਅਤੇ ਆਮ ਲੋਕਾਂ, ਜੋ ਜਥੇ ਨੂੰ ਵੇਖ ਰਹੇ ਸਨ, ’ਤੇ ਵੀ ਲਾਠੀਚਾਰਜ ਕੀਤਾ ਅਤੇ ਜਦੋਂ ਤਕ ਸਾਰਾ ਜਥਾ ਬੁਰੀ ਤਰ੍ਹਾਂ ਜ਼ਖ਼ਮੀ ਜਾਂ ਬੇਹੋਸ਼ ਨਾ ਹੋ ਗਿਆ, ਪੁਲੀਸ ਡਾਂਗਾਂ ਵਰ੍ਹਾਉਂਦੀ ਰਹੀ। ਗੋਲੀ ਚਲਣ ਦੀ ਹਰ ਪਾਸੇ ਤੋਂ ਜ਼ਬਰਦਸਤ ਨਿੰਦਾ ਹੋਈ। ਦੁਨੀਆਂ ਭਰ ਦੇ ਅਖ਼ਬਾਰਾਂ ਨੇ ਇਸ ਸਬੰਧੀ ਖਬਰਾਂ ਛਾਪੀਆਂ। ਆਗੂਆਂ ਨੇ ਵਿਲਸਨ ਜਾਨਸਟਨ ਨੂੰ “**ਜਨਰਲ ਡਾਇਰ ਦਾ ਵਾਰਿਸ**” ਆਖਿਆ।

21 ਫ਼ਰਵਰੀ ਦੇ ਦਿਨ ਸ਼ਹੀਦ ਹੋਣ ਵਾਲਿਆਂ 100 ਦੇ ਕਰੀਬ ਸਿੱਖਾਂ ਵਿਚੋਂ ਵਿਚੋਂ ਸਿਰਫ਼ 17 ਨਾਂ ਮਿਲਦੇ ਹਨ, ਬਾਕੀ ਨਹੀਂ ਕਿਉਂਕਿ ਨਾਭੇ ਦੇ ਹਾਕਮਾਂ ਨੇ ਲਾਸ਼ਾਂ ਇਕੱਠੀਆਂ ਕਰ ਕੇ ਸਾੜ ਦਿੱਤੀਆਂ ਸਨ ਤੇ ਕਿਸੇ ਦੀ ਸ਼ਨਾਖ਼ਤ ਨਹੀਂ ਸੀ ਕਰਵਾਈ। ਸ਼੍ਰੋਮਣੀ ਕਮੇਟੀ ਵੱਲੋਂ ਰਲੀਜ਼ ਕੀਤੇ ਇਹ 17 ਨਾਂ ਹੇਠ ਲਿਖੇ ਹਨ (ਇਨ੍ਹਾਂ ਦੇ ਜ਼ਿਲ੍ਹੇ 1924 ਦੇ ਹਨ, ਹੁਣ ਕਈਆਂ ਦੇ ਜ਼ਿਲ੍ਹੇ ਬਦਲ ਚੁਕੇ ਹਨ):

ਜੱਸਾ ਸਿੰਘ (ਚੀਚਾ ਭਕਨਾ ਅੰਮ੍ਰਿਤਸਰ), ਸੁੰਦਰ ਸਿੰਘ (ਕਰਮਗੜ੍ਹ ਪਟਿਆਲਾ ਰਿਆਸਤ), ਸੁਰੈਣ ਸਿੰਘ (ਲੰਭ ਵਾਲੀ ਫ਼ਰੀਦਕੋਟ ਰਿਆਸਤ), ਫੁੰਮਣ ਸਿੰਘ (ਵਾਂਦਰ, ਫ਼ੀਰੋਜ਼ਪੁਰ), ਸੁੰਦਰ ਸਿੰਘ (ਚੀਦਾ, ਫ਼ੀਰੋਜ਼ਪੁਰ), ਦੀਵਾਨ ਸਿੰਘ (ਸੰਗਰਵਾਲ,

ਹੁਸ਼ਿਆਰਪੁਰ), ਹਰੀ ਸਿੰਘ (ਨਮੋਲੀ, ਹੁਸ਼ਿਆਰਪੁਰ), ਹਰਦਿੱਤ ਸਿੰਘ (ਕਾਲੇਕੇ, ਫ਼ੀਰੋਜ਼ਪੁਰ), ਵਰਿਆਮ ਸਿੰਘ (ਬਾਘਾ ਪੁਰਾਣਾ, ਫ਼ੀਰੋਜ਼ਪੁਰ), ਫੁੰਮਣ ਸਿੰਘ (ਸਮਾਲਸਰ, ਫ਼ੀਰੋਜ਼ਪੁਰ), ਮਾਘ ਸਿੰਘ (ਰੋਡੇ, ਫ਼ੀਰੋਜ਼ਪੁਰ), ਕਪੂਰ ਸਿੰਘ (ਰੋਡੇ, ਫ਼ੀਰੋਜ਼ਪੁਰ), ਘੁੱਲਾ ਸਿੰਘ (ਭਲੂਰ, ਫ਼ੀਰੋਜ਼ਪੁਰ), ਵਧਾਵਾ ਸਿੰਘ (ਚੜਿਕ, ਫ਼ੀਰੋਜ਼ਪੁਰ), ਨੱਥਾ ਸਿੰਘ (ਖਟਕੜ ਕਲਾਂ, ਜਲੰਧਰ), ਬਿਸ਼ਨ ਸਿੰਘ (ਮਾਂਗਟ, ਜਲੰਧਰ)।

ਅੰਗਰੇਜ਼ ਸਰਕਾਰ ਇਹ ਸਮਝਦੀ ਸੀ ਕਿ ਇੰਞ ਸਿੱਖਾਂ ਦਾ ਕਤਲੇਆਮ ਕਰ ਕੇ ਉਹ ਦਹਿਸ਼ਤ ਫੈਲਾ ਸਕੇਗੀ ਪਰ ਉਸ ਨੂੰ ਇਹ ਨਹੀਂ ਸੀ ਪਤਾ ਕਿ 13 ਅਪ੍ਰੈਲ 1919 ਦੇ ਦਿਨ ਜਲ੍ਹਿਆਂ ਵਾਲਾ ਬਾਗ਼ ਅਤੇ 20 ਫਰਵਰੀ 1921 ਦੇ ਦਿਨ ਨਾਨਕਾਣਾ ਸਾਹਿਬ ਵਿਖੇ ਸ਼ਹੀਦੀਆਂ ਅਤੇ ਗੁਰੂ ਦਾ ਬਾਗ਼ ਵਿਚ ਵਹਿਸ਼ੀ ਕੁੱਟ-ਮਾਰ ਦੇ ਬਾਵਜੂਦ ਸਿੱਖ ਜਦੋਜਹਿਦ ਤੋਂ ਪਿੱਛੇ ਨਹੀਂ ਹਟੇ ਸਨ, ਤਾਂ ਹੁਣ ਵੀ ਕਿੱਥੇ ਰੁਕਣੇ ਸਨ। ਪਰ, ਜਾਨਸਟਨ ਦੇ ਅੰਦਰ ਦਾ ਵਹਿਸ਼ੀ ਦਰਿੰਦਾ ਇਕ ਵਾਰ ਫੇਰ ਦਹਿਸ਼ਤ ਫ਼ੈਲਾਉਣ ਦੀ ਕੋਸ਼ਿਸ਼ ਕਰਨਾ ਚਾਹੁੰਦਾ ਸੀ। ਆਪਣੀ ਸਾਰੀ ਤਵਾਰੀਖ਼ ਵਿਚ ਸਿੱਖ ਕੌਮ ਨੇ ਕਦੇ ਅਜਿਹਾ ਚੈਲੰਜ ਬਰਦਾਸ਼ਤ ਨਹੀਂ ਕੀਤਾ ਸੀ ਤੇ ਹੁਣ ਵੀ ਅਜਿਹਾ ਹੀ ਹੋਇਆ। ਪਹਿਲੇ ਜਥੇ 'ਤੇ ਗੋਲੀ ਚੱਲਣ, ਦਰਜਨਾਂ ਸ਼ਹੀਦੀਆਂ ਅਤੇ ਬੇਹਿਸਾਬ ਸਿੱਖਾਂ ਦੇ ਜ਼ਖ਼ਮੀ ਹੋਣ ਦੇ ਬਾਵਜੂਦ ਸਿੱਖਾਂ ਵਿਚ ਜੋਸ਼ ਵੱਧਦਾ ਗਿਆ। ਸ਼੍ਰੋਮਣੀ ਕਮੇਟੀ ਨੇ ਦੂਜਾ ਜਥਾ ਭੇਜਣ ਦਾ ਐਲਾਨ ਕਰ ਦਿੱਤਾ। ਹਿੰਦੂ ਆਗੂ ਗਾਂਧੀ ਤੇ ਲਾਲਾ ਲਾਜਪਤ ਰਾਏ ਨੇ ਇਸ ਜਥੇ ਨੂੰ ਰੋਕਣ ਦੀ ਬੜੀ ਕੋਸ਼ਿਸ਼ ਕੀਤੀ ਪਰ ਸ਼੍ਰੋਮਣੀ ਕਮੇਟੀ ਨੇ ਜਥਾ ''ਹਰ ਹਾਲ ਵਿਚ'' ਭੇਜਣ ਦਾ ਐਲਾਨ ਕੀਤਾ। *(ਗਾਂਧੀ ਨੇ ਤਾਂ ਮਗਰੋਂ ਫ਼ਰਵਰੀ 1925 ਵਿਚ ਗੁਰਦੁਆਰਾ ਸੁਧਾਰ ਲਹਰ ਬਿਲਕੁਲ ਬੰਦ ਕਰਨ ਵਾਸਤੇ ਵੀ ਕਿਹਾ ਸੀ। ਇਸ 'ਤੇ 'ਬਬਰ ਸ਼ੇਰ ਅਖ਼ਬਾਰ ਨੇ* ***'ਮਹਾਤਮਾ ਗਾਂਧੀ ਪਾਗਲ ਹੋ ਗਿਆ'*** *ਸਿਰਲੇਖ ਹੇਠ ਇਕ ਐਡੀਟੋਰੀਅਲ ਲਿਖ ਕੇ ਗਾਂਧੀ ਦੀ ਸਾਜ਼ਿਸ਼ ਦਾ ਪਾਜ ਉਘੇੜਿਆ ਸੀ)।* **(ਵੇਖੋ: ਉਸ ਅਖ਼ਬਾਰ ਦੀ ਲਿਖਤ ਦੀ ਤਸਵੀਰ, ਸਫ਼ਾ 898 'ਤੇ)।**

ਪਹਿਲੇ ਸ਼ਹੀਦੀ ਜਥੇ 'ਤੇ ਗੋਲੀ ਚਲਾਏ ਜਾਣ ਦੇ ਬਾਵਜੂਦ ਸਿੱਖਾਂ ਦੇ ਹੌਸਲੇ ਨਾ ਸਿਰਫ਼ ਬ-ਦਸਤੂਰ ਕਾਇਮ ਰਹੇ, ਸਗੋਂ ਸਿੱਖਾਂ ਵਿਚ ਰੋਹ ਤੇ ਜੋਸ਼ ਦਾ ਵਾਧਾ ਹੋਇਆ। ਸਿੱਖ ਨੌਜਵਾਨ ਤੇ ਬੱਚੇ ਅਕਸਰ ਇਹ ਗਾਉਂਦੇ ਸੁਣੇ ਜਾਂਦੇ ਸਨ: ''ਨਾਭੇ ਜ਼ਰੂਰ ਜਾਵਾਂਗਾ, ਭਾਵੇਂ ਸਿਰ ਕਟ ਜਾਵੇ ਮੇਰਾ।'' ਜਦੋਂ ਸ਼੍ਰੋਮਣੀ ਕਮੇਟੀ ਨੇ ਜੈਤੋ ਵਾਸਤੇ ਦੂਜਾ ਸ਼ਹੀਦੀ ਜਥਾ ਭੇਜਣ ਦਾ ਐਲਾਨ ਕੀਤਾ ਤਾਂ ਸੈਂਕੜੇ ਸਿੱਖ ਜਥੇ ਵਿਚ ਜਾਣ ਲਈ ਤਿਆਰ ਹੋ ਗਏ। ਜਥੇ ਵਿਚ ਜਾਣ ਦੀ ਮੰਗ ਇੰਨੀ ਜ਼ਿਆਦਾ ਸੀ ਕਿ ਦੇਰ ਨਾਲ ਪੁੱਜੇ ਸਿੱਖਾਂ ਨੂੰ ਨਿਰਾਸ਼ ਹੋ ਕੇ ਇਸ ਤੋਂ ਪਿੱਛੋਂ ਜਾਣ ਵਾਲੇ ਦੂਜੇ ਜਥਿਆਂ ਵਿਚ ਆਪਣੇ ਨਾਮ ਦਰਜ ਕਰਵਾਉਣੇ ਪਏ। ਦੂਜਾ ਪੰਜ ਸੌ ਦਾ ਜਥਾ ਅਕਾਲ ਤਖ਼ਤ ਸਾਹਿਬ ਤੋਂ 28 ਫ਼ਰਵਰੀ 1924 ਨੂੰ ਚਾਲੀ ਹਜ਼ਾਰ ਦੀ ਗਿਣਤੀ ਵਿਚ ਇਕੱਠੀ ਹੋਈ ਸੰਗਤ ਨੂੰ ਫ਼ਤਹਿ ਬੁਲਾਉਂਦਾ ਹੋਇਆ, ਗੁਰਦੁਆਰਾ ਗੰਗਸਰ ਦੇ ਰਾਹ ਪੈ ਗਿਆ। ਤੁਰਨ ਤੋਂ ਪਹਿਲੋਂ ਕਿੰਨੀਆਂ ਹੀ ਮਾਂਵਾਂ, ਭੈਣਾਂ ਅਤੇ ਸਿਰਦਾਰਨੀਆਂ ਨੇ ਆਪਣੇ

ਪਿਆਰਿਆਂ ਦੇ ਗਲਾਂ ਵਿਚ ਫੁੱਲਾਂ ਦੇ ਹਾਰ ਪਾਏ ਅਤੇ ਖ਼ੁਸ਼ੀ-ਖ਼ੁਸ਼ੀ ਉਨ੍ਹਾਂ ਨੂੰ ''ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਨੂੰ ਬਹਾਲ ਕਰਨ, ਅਤੇ ਲੋੜ ਪਵੇ ਤਾਂ ਇਸ ਦੇ ਲਈ ਜਾਨ ਵਾਰ ਦੇਣ'' ਦਾ ਪੈਗ਼ਾਮ ਦੇ ਕੇ ਤੋਰਿਆ। ਇਕ ਮਾਂ ਦਾ ਵੱਡਾ ਪੁੱਤਰ ਪਹਿਲੇ ਜਥੇ ਵਿਚ ਸ਼ਹੀਦੀ ਪਾ ਗਿਆ ਹੋਇਆ ਸੀ, ਉਸ ਨੇ ਦੂਜੇ ਪੁੱਤਰ ਨੂੰ ਹਾਰ ਪਾਉਂਦੇ ਹੋਏ ਕਿਹਾ, ''ਮੈਂ ਵੱਡੇ ਭਾਗਾਂ ਵਾਲੀ ਹੋਵਾਂਗੀ ਜੇ ਮੇਰਾ ਦੂਜਾ ਪੁੱਤਰ ਭੀ ਗੁਰੂ ਦੇ ਲੇਖੇ ਲੱਗ ਜਾਵੇ।'' ਜਥੇ ਵਿੱਚੋਂ ਕਈ ਸਿੰਘਾਂ ਨੇ ਤੁਰਨ ਤੋਂ ਪਹਿਲੋਂ ਅਕਾਲ ਤਖ਼ਤ ਸਾਹਿਬ ਨੂੰ ਇਹ ਲਿਖਤ ਦਿੱਤੀ ਕਿ ''ਜੇ ਮੈਂ ਸ਼ਹੀਦ ਹੋ ਜਾਵਾਂ ਤਾਂ ਮੇਰੀ ਸਾਰੀ ਜਾਇਦਾਦ ਗੁਰੂ ਪੰਥ ਦੇ ਅਰਪਨ ਹੋਵੇ।'' ਇਸ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਮ ਸੰਗਤਾਂ ਦੇ ਨਾਮ ਇਹ ਅਪੀਲ ਵੀ ਕੀਤੀ ਗਈ ਸੀ ਕਿ ਜਿਥੇ ਵੀ ਜਥਾ ਠਹਿਰੇ, ਉੱਥੋਂ ਦੀ ਸੰਗਤ ਜਥੇ ਦੀ ਸੇਵਾ ਕਰਨ ਪਿੱਛੋਂ ਜਥੇ ਨੂੰ ਪਿੰਡ ਤੋਂ ਬਾਹਰ ਤੱਕ ਨਾਲ ਜਾ ਕੇ ਅਲਵਿਦਾ ਤਾਂ ਬੇਸ਼ਕ ਕਹੇ ਪਰ ਉਸ ਤੋਂ ਅੱਗੇ ਜਥੇ ਨਾਲ ਬਿਲਕੁਲ ਨਾ ਜਾਵੇ।

ਇਹ ਜਥਾ ਕਈ ਥਾਂਈਂ ਠਹਿਰਦਾ ਹੋਇਆ 13 ਮਾਰਚ ਨੂੰ ਜੈਤੋ ਦੇ ਨੇੜੇ ਇਕ ਪਿੰਡ ਵਿਚ ਪੁੱਜ ਗਿਆ। ਇਸ ਨੇ ਅਗਲੇ ਭਲਕ 14 ਮਾਰਚ ਨੂੰ ਜੈਤੋ ਵਿਚ ਦਾਖਲ ਹੋਣਾ ਸੀ। ਉਧਰ 14 ਮਾਰਚ ਨੂੰ ਸਵੇਰੇ ਹੀ ਪੰਡਿਤ ਮਦਨ ਮੋਹਨ ਮਾਲਵੀਆ ਕਈ ਹੋਰ ਕੌਂਸਲ ਦੇ ਮੈਂਬਰਾਂ ਤੇ ਨੇਤਾਵਾਂ ਸਮੇਤ ਜੈਤੋ ਪੁੱਜ ਚੁੱਕੇ ਸਨ ਅਤੇ ਐਡਮਨਿਸਟਰੇਟਰ ਜਥੇ ਨੂੰ ਆਜ਼ਾਦੀ ਨਾਲ ਗੁਰਦੁਆਰੇ ਜਾਣ ਅਤੇ 101 ਅਖੰਡ-ਪਾਠ ਕਰਨ ਦੇਣ ਦੀ ਖੁੱਲ੍ਹ ਦੇਣ ਵਾਸਤੇ ਜ਼ੋਰ ਪਾ ਰਹੇ ਸਨ। ਪਰ ਉਹ ਜਥੇ ਦੇ ਵੱਧ ਤੋਂ ਵੱਧ ਇਕ ਹਫ਼ਤਾ ਉੱਥੇ ਠਹਿਰਣ ਅਤੇ ਇਕ ਜਾਂ ਦੋ ਵਾਰਾਂ ਵਿਚ ਸਾਰੇ ਪਾਠ ਇਕੱਠੇ ਕਰ ਲੈਣ ਲਈ ਕਹਿੰਦਾ ਸੀ। ਮਾਲਵੀਆ ਵੀ ਜਥੇ ਨੂੰ ਰਸਤੇ ਵਿਚ ਆ ਮਿਲਿਆ ਪਰ ਜਥਾ ਕਈ ਪਾਬੰਦੀ ਮੰਨਣ ਨੂੰ ਤਿਆਰ ਨਹੀਂ ਸੀ। ਇਹ ਫਿਰ ਐਡਮਨਿਸਟਰੇਟਰ ਪਾਸ ਗਏ ਪਰ ਕੋਈ ਗਲ ਨਿਪਟ ਨਾ ਸਕੀ। ਅਖੀਰ ਸਾਢੇ ਤਿੰਨ ਵਜੇ ਜਥਾ ਗੁਰਦੁਆਰੇ ਦੇ ਲਾਗੇ ਪੁੱਜ ਗਿਆ। ਇਸ ਵਾਰੀ ਆਮ ਸੰਗਤ ਨਾਲ ਨਹੀਂ ਸੀ ਪਰ ਇਸ ਜਥੇ ਦੇ ਅੱਗੇ ਘੋੜ ਚੜ੍ਹਿਆ ਰਸਾਲਾ ਅਤੇ ਫ਼ੌਜ ਰਸਤਾ ਰੋਕੇ ਖੜ੍ਹੇ ਸਨ ਅਤੇ ਹੋਰ ਸਾਰੀ ਤਿਆਰੀ ਪਹਿਲੇ ਵਾਂਗ ਹੀ ਸੀ। ਇਸ ਵਾਰ ਗੋਲੀ ਨਹੀਂ ਚੱਲੀ ਅਤੇ ਜਥੇ ਦੀ ਗ੍ਰਿਫ਼ਤਾਰੀ ਦਾ ਹੁਕਮ ਦਿੱਤਾ ਗਿਆ। ਜਥੇ ਨੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਵਾਸਤੇ ਪੇਸ਼ ਕਰ ਦਿੱਤਾ। ਉਨ੍ਹਾਂ ਨੂੰ ਕਿਲ੍ਹੇ ਅੰਦਰ ਬਣੇ ਇਕ ਵਲਗਣ ਅੰਦਰ ਬੰਦ ਕੀਤਾ ਗਿਆ ਤੇ ਮਗਰੋਂ 'ਨਾਭਾ ਬੀੜ' ਜੇਲ੍ਹ ਵਿਚ ਭੇਜ ਦਿੱਤਾ ਗਿਆ।

ਇਸ ਮਗਰੋਂ ਤੀਜਾ ਜਥਾ 22 ਮਾਰਚ ਨੂੰ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ। ਇਹ ਜਥਾ 7 ਅਪ੍ਰੈਲ 1924 ਨੂੰ ਜੈਤੋ ਪੁੱਜਾ, ਜਿੱਥੇ ਫ਼ੌਜ ਅਤੇ ਪੁਲਿਸ ਵੱਲੋਂ ਇਸ ਦੇ ਸੁਆਗਤ ਦੀ ਪਹਿਲਾਂ ਵਾਂਗ ਹੀ ਤਿਆਰੀ ਕੀਤੀ ਗਈ ਹੋਈ ਸੀ। ਇਸ ਸਮੇਂ ਤਾਰਾ ਸਿੰਘ ਮੋਗਾ ਐਮ.ਐਲ.ਸੀ., ਮੀਆਂ ਫ਼ਜ਼ਲ ਹੱਕ, ਕਰਤਾਰ ਸਿੰਘ ਮੈਂਬਰ ਅਸੈਂਬਲੀ ਵੀ ਪਹੁੰਚੇ ਹੋਏ ਸਨ। ਏਥੇ ਜਥੇ ਨੂੰ ਰੋਕ ਕੇ, ਛੋਟੀਆਂ-ਛੋਟੀਆਂ ਟੋਲੀਆਂ

ਰੋਜ਼ਾਨਾ 'ਬਬਰ ਸ਼ੇਰ' ਸ੍ਰੀ ਅੰਮ੍ਰਿਤਸਰ ਜੀ
੨੨ਫਗਣ ਸੰਮਤ ਨਾਨਕਸ਼ਾਹੀ ੪੫੬

# ਮਹਾਤਮਾਂ ਗਾਂਧੀ ਪਾਗਲ ਹੋਗਿਆ ! ਰੱਬ ਸਾਨੂੰ ਏਨ੍ਹਾਂ ਮਿਤ੍ਰਾਂ ਤੋਂ ਬਚਾਵੇ,

ਜਦ ਕਿ ਸਿਖ ਮੁਲਕੀ ਸੁਤੰਤ੍ਰਤਾ ਲਈ ਸਭ ਕੌਮਾਂ ਨਾਲੋਂ ਅੱਗੇ ਵਧਕੇ ਹਰ ਪ੍ਰਕਾਰ ਦੀ ਕੁਰਬਾਨੀ ਕਰ ਰਹੇ ਹਨ, ਉਸ ਨੂੰ ਏਹ ਸ਼ੁਰੂ ਤੋਂ ਸ਼ਕਾਇਤ ਹੈ ਕਿ ਮੁਲਕੀ ਲੀਡਰ ਵਰਤਮਾਨ ਸਿਖੀ ਲਹਿਰ ਵਲੋਂ ਨ ਸਿਰਫ ਬੇ ਪਰਵਾਹ ਹੀ ਹਨ ਸਗੋਂ ਉਸ ਦੀ ਵਿਰੋਧਤਾ ਕਰਨ ਦਾ ਕੋਈ ਮੌਕਾ ਹਥੋਂ ਨਹੀਂ ਜਾਣ ਦੇਂਦੇ ਏਥੋਂ ਤਕ ਕਿ ਹਿੰਦੁਸਤਾਨ ਦਾ ਸਭ ਤੋਂ ਵਡਾ ਲੀਡਰ ਮਹਾਤਮਾਂ ਗਾਂਧੀ ਵੀ ਏਨ੍ਹਾਂ ਨੂੰ ਹਰ ਮੌਕੇ ਤੇ ਭੈੜੀਆਂ ਸਲਾਹਾਂ ਦੇਕੇ ਬੇ-ਹੌਂਸਲੇ ਅਤੇ ਏਨ੍ਹਾਂ ਦੇ ਧੰਮਾਂ ਤੇ ਅਧਰੰਗ ਗਾਇਲਨੀ ਕਰਦਾ ਹੈ। ਨਨਕਾਣੇ ਸਾਹਿਬ ਦੀ ਘਟਨਾ ਮਗਰੋਂ ਹਿੰਦੁਸਤਾਨ ਦਾ ਬੇਤਾਜ ਬਾਦਸ਼ਾਹ ਅਖਵਾਣ ਵਾਲਾ ਏਹ ਤਆਸਬੀ ਲੀਡਰ ਜਦ ਉਥੇ ਪਹੁੰਚਿਆ ਬਜਾਏ ਇਸਦੇ ਕਿ ਏਹ ਸਿਖਾਂ ਨਾਲ ਉਸ ਦੁਖ ਵਿਚ ਹਮਦਰਦੀ ਕਰਕੇ ਉਨ੍ਹਾਂ ਦਾ ਹਥ ਵਟਾਂਦਾ ਇਸ ਨੇ ਕਈ ਪ੍ਰਕਾਰ ਦਾ ਹੋਰ ਉਲ ਜਲੂਲ ਬੋਲਿਆ ਅਤੇ ਕਿਹਾ ਕਿ 'ਸਿਖਾਂ ਨੂੰ ਗੁਰਦਵਾਰਾ ਸੁਧਾਰ ਨਹੀ ਕਰਨਾ ਚਾਹੀਦਾ। ਜਿਨ੍ਹਾਂ ਖਿਚੇ ਗੁਰਦਵਾਰੇ ਦਾ ਪ੍ਰਬੰਧ ਇਸ ਮਹੰਤ ਦੇ ਹਥ ਵਿਚ ਹੈ ਏਨ੍ਹਾਂ ਨੂੰ ਗੁਰਦੁਆਰੇ ਨਾਲ ਨਾਮਿਲ ਵਰਤਣ ਕਰ ਲੈਣੀ ਚਾਹੀਦੀ ਹੈ ਅਤੇ ਕੋਈ ਭੇਟਾ ਨਹੀ ਚੜ੍ਹਾਣੀ ਚਾਹੀਦੀ, ਜਦ ਮਹੰਤ ਭੁਖਾ ਮਰੇਗਾ ਤਾਂ ਆਪੇ ਗੁਰਦਵਾਰਾ ਛਡਕੇ ਨਸ ਜਾਵੇਗਾ' ਓਦੋਂ ਮਹਾਤਮਾਂ ਦੀ ਇਸ ਅਜੀਬ ਮੰਤਕ ਨੇ ਸਿਖਾਂ ਦੇ ਦਿਲਾਂ ਤੇ ਬਹੁਤ ਬੁਰਾ ਅਸਰ ਕੀਤਾ ਸੀ।

ਪਿਛੇ ਜਹੇ ਜਦ ਮਹਾਤਮਾਂ ਗਾਂਧੀ ਅਮ੍ਰਿਤਸਰ ਆਇਆ ਤਾਂ ਸਰਦਾਰ ਮੰਗਲ ਸਿੰਘ ਆਦਿ ਸਿਖ ਕਾਂਗਰਸੀ ਲੀਡਰਾਂ ਨੇ ਉਸਨੂੰ ਸ੍ਰੀ ਦਰਬਾਰ ਸਾਹਿਬ ਵਿਚ ਲਿਆਕੇ ਸ੍ਰੀ ਅਕਾਲ ਤਖਤ ਦੇ ਹਜ਼ੂਰ ਇਕ ਖਾਸ ਦੀਵਾਨ ਸਜਾਕੇ ਉਸਦੇ ਅਗੇ ਸਿਖਾਂ ਦੇ ਸਾਰੇ ਦੁਖੜੇ ਰਖੇ ਅਤੇ ਹਮਦਰਦੀ ਤੇ ਸਹਾਇਤਾ ਲਈ ਅਪੀਲ ਕੀਤੀ ਪਰ ਪਥਰ ਦਿਲ ਮਹਾਤਮਾਂ ਦੇ ਦਿਲ ਤੇ ਸਿਖਾਂ ਦੀ ਚੀਕ ਪੁਕਾਰ ਨੇ ਕੋਈ ਅਸਰ ਨਾ ਕੀਤਾ ਅਤੇ ਉਸਨੇ ਪੱਥਰ ਜਹੇ ਮੂੰਹ ਨਾਲ ਏਹ ਕਹਿ ਦਿਤਾ ਕਿ '**ਗੁਰਦਵਾਰਾ ਸੁਧਾਰ ਨਾਲੋਂ ਪਹਿਲਾਂ ਹਿੰਦੁਸਤਾਨ ਦੇ ਵਡੇ ਗੁਰਦੁਵਾਰੇ ਦਾ ਸੁਧਾਰ ਜ਼ਰੂਰੀ ਹੈ ਜਦ ਓਹ ਸੁਧਾਰ ਹੋ ਜਾਵੇਗਾ ਤਾਂ ਸਾਰੇ ਗੁਰਦੁਵਾਰੇ ਆਪੇ ਅਜ਼ਾਦ ਹੋਜਾਣਗੇ,**' ਮਹਾਤਮਾਂ ਦੇ ਇਸ ਕਥਨ ਨੇ ਸਾਰੇ ਸਿਖਾਂ ਦੇ ਸੀਨੇ ਸਾੜ ਸੁਟੇ, ਪਰ ਨੀਤੀ ਨਿਪੁੰਨ ਸਿਖ ਚੁਪ ਰਹੇ ਅਤੇ ਵਾਹਿਗੁਰੂ ਦੀ ਸਹਾਇਤਾ ਤੇ ਦ੍ਰਿੜ ਭਰੋਸਾ ਰਖਿਆ।

ਮਹਾਤਮਾਂ ਨੇ ਹੁਣ ਸਿਖਾਂ ਤੇ ਇਕ ਨਵੀਂ ਕ੍ਰਿਪਾਲਤਾ ਕੀਤੀ ਹੈ। ਕੁਝ ਦਿਨ ਹੋਏ ਹਨ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਨਾਭੇ ਵਿਚ ਅਕਾਲੀਆਂ ਨਾਲ ਹੋ ਰਹੇ ਅਤਿਆਚਾਰਾਂ ਸਬੰਧੀ ਹਿੰਦ ਦੀ ਕਾਨੂਨੀ ਕੌਂਸਲ ਦੇ ਮੈਂਬਰਾਂ ਅਤੇ ਮਹਾਤਮਾਂ ਗਾਂਧੀ ਨੂੰ ਇਕ ਤਾਰ ਭੇਜੀ ਸੀ ਕਿ ਓਹ ਸਿਖਾਂ ਦੇ ਇਸ ਦੁਖ ਦੀ ਨਵਿਰਤੀ ਲਈ ਕੋਈ ਉਪਰਾਲਾ ਸੋਚਨ। ਸਿਖਾਂ ਦੇ ਕਿਰਪਾਲੂ ਮਹਾਤਮਾਂ ਨੇ ਮਾਮਲੇ ਵਿਚ ਜਾਣ ਅਤੇ ਉਸ ਸਬੰਧੀ ਠੀਕ ਹਾਲ ਪਤਾ ਕਰਨ ਤੋਂ ਬਗੈਰ ਅਖਬਾਰਾਂ ਵਿਚ ਏਹ ਲਿਖ ਮਾਰਿਆ ਹੈ ਕਿ ਮੈਂ **ਸਿਰਫ ਏਹ ਹੀ ਖਿਆਲ ਕਰ ਸਕਦਾ ਹਾਂ ਕਿ ਏਹ ਤਸਵੀਰ** (ਜੋ ਸ਼੍ਰੋਮਣੀ ਕਮੇਟੀ ਨੇ ਨਾਭੇ ਦੇ ਦੁਖਾਂ ਸਬੰਧੀ ਮਹਾਤਮਾਂ ਨੂੰ ਭੇਜੀ ਹੈ) **ਮੁਬਾਲਗੇ ਨਾਲ ਭਰੀ ਹੋਈ ਹੈ ਅਤੇ ਪ੍ਰਬੰਧਕ ਇਸ ਇਨਸਾਨੀਅਤ ਵਿਰੁਧ ਜ਼ੁਲਮ ਦੇ ਅਪਰਾਧੀ ਨਹੀਂ**"

'ਜਿਸ ਤਨ ਲਗੇ ਸੋਈ ਤਨ ਜਾਣੇ, ਕੌਣ ਜਾਣੇ ਪੀੜ ਪਰਾਈ' ਜਿਸ ਮਹਾਤਮਾਂ ਨੂੰ ਜੇਲ ਵਿਚ ਹਰ ਪ੍ਰਕਾਰ ਦੇ ਸੁਖ ਮਿਲਨ ਅਤੇ ਨਿਤ ਮਾਣਦਾ ਸੀ ਤਾਂ ਉਸ ਦੇ ਇਲਾਜ ਲਈ ਸਿਵਲ ਸਰਜਨ ਭਜੇ ਆਂਵਦੇ ਸਨ ਉਸਨੂੰ ਸਿਖਾਂ ਨਾਲ ਨਾਭੇ ਵਿਚ ਵਰਤ ਰਹੇ ਅਤਿਆਚਾਰਾਂ ਦਾ ਕੀ ਪਤਾ ਹੋ ਸਕਦਾ ਹੈ ?

ਮਹਾਤਮਾਂ ਗਾਂਧੀ ਨੂੰ ਏਨਾਂ ਦੁਖਾਂ ਦਾ ਤਦ ਹੀ ਪਤਾ ਲਗ ਸਕਦਾ ਸੀ ਜੇ ਜੇਲ ਵਿਚ ਉਸਨੂੰ ਸ਼ਕੰਜਿਆਂ ਵਿਚ ਨਪੀੜਿਆ ਜਾਂਦਾ, ਉਸਨੂੰ ਜਕੜਨ ਵਾਹਕੇ ਉਸ ਦੇ ਮੂੰਹ ਵਿਚ ਬੂਟ ਵਸਤਾ ਦਿਤਾ ਜਾਂਦਾ ਤੇ ਉਸਦੇ ਜਿਸਮ ਤੇ ਤਤੀਆਂ ਲੋਹੇ ਦੀਆਂ ਸੀਖਾਂ ਲਾਈਆਂ ਜਾਂਦੀਆਂ।

ਪਰ ਅਸੀਂ ਏਹ ਮੰਨਣ ਨੂੰ ਤਿਆਰ ਨਹੀਂ ਕਿ ਮਹਾਤਮਾਂ ਗਾਂਧੀ ਏਨਾਂ ਅਤਿਆਚਾਰਾਂ ਨੂੰ ਅਨਭਵ ਨਹੀਂ ਕਰਦਾ। ਸਾਨੂੰ ਨਿਸਚਾ ਹੈ ਕਿ ਉਸਨੂੰ ਪਤਾ ਹੈ ਕਿ ਨਾਭੇ ਵਿਚ ਹਦ ਤੋਂ ਵਧ ਜ਼ੁਲਮ ਹੋ ਰਹੇ ਹਨ ਪਰ ਓਹ ਸਿਖਾਂ ਤੇ ਜਾਣ ਬੁਝਕੇ ਉਨ੍ਹਾਂ ਨੂੰ ਬੇ-ਹੌਂਸਲਾ ਕਰਨ ਲਈ ਏਹ ਚੋਟਾਂ ਮਾਰ ਰਿਹਾ ਹੈ। ਅਸਾਂ ਇਸ ਲੇਖ ਦੇ ਸਿਰਨਾਵੇਂ ਵਿਚ ਏਹ ਗਲਤ ਲਿਖਿਆ ਹੈ ਕਿ 'ਮਹਾਤਮਾਂ ਗਾਂਧੀ ਪਾਗਲ ਹੋ ਗਿਆ ਹੈ' ਓਹ ਪਾਗਲ ਨਹੀਂ, ਓਹ ਚਾਲਾਕ ਹੈ ਅਤੇ ਸਿਖਾਂ ਦਾ ਸਿਰਫ ਵਿਖਾਵੇ ਦਾ ਮਿਤ੍ਰ ਹੈ। ਅਸੀਂ ਅਕਾਲ ਪੁਰਖ ਦੀ ਦਰਗਾਹ ਵਿਚ ਸਚੇ ਦਿਲੋਂ ਪ੍ਰਾਰਥਨਾ ਕਰਦੇ ਹਾਂ ਕਿ ਓਹ ਸਾਨੂੰ ਏਨ੍ਹਾਂ ਮਿਤ੍ਰਾਂ ਤੋਂ ਬਚਾਵੇ।

ਅਸੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪੰਥ ਦੀ ਸੇਵਾ ਵਿਚ ਏਹ ਬੇਨਤੀ ਕਰਨਾ, ਆਪਨਾ ਫਰਜ਼ ਸਮਝਦੇ ਹਾਂ ਕਿ ਓਹ ਅਗੋਂ ਤੋਂ ਕਿਸੇ ਮਨੁਖੀ ਸਹਾਇਤਾ ਦੇ ਪਿਛੇ ਹਿਸਤਰਾਂ ਦੇ ਭਰਪੰਚ ਲੀਡਰਾਂ ਤੇ ਕੋਈ ਆਸ ਨਾ ਰਖੇ ਅਤੇ ਸਿਰਫ ਅਕਾਲ ਪੁਰਖ ਦੇ ਆਸਰੇ ਕੰਮ ਕਰੀ ਚਲੇ।

## ਬੀਰ ਬਹਾਦਰ ਸ੍ਰਦਾਰ ਜਸਵੰਤਸਿੰਘ ਜੀ ਦੀ ਰਿਹਾਈ !

ਕਲ ਪਹਲੀ ਮਾਰਚ ਨੂੰ ਸ੍ਰ: ਜਸਵੰਤ ਸਿੰਘ ਜੀ ਬਬਾਲੀਆ ਵੀਰ ਰਹੁਤਕ ਜੇਹਲ ਵਿਚੋਂ ਰਿਹਾ ਹੋਕੇ ਅਜ ਬੜੇ ਭਾਰੇ ਜਲੂਸ ਦੇ ਸਵਾਗਤ ਨਾਲ ਸ੍ਰੀ ਅਕਾਲ ਤਖਤ ਸਾਹਿਬ ਜੀ ਪੁਜਗਏ ਹਨ ਅਤੇ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਆਪ ਜੀ ਨੂੰ ਸਰੋਪਾ ਦਿਤਾ ਗਿਆ। ਅੱਜ ਦੇ ਜਲੂਸ ਦਾ ਪ੍ਰਬੰਧ ਸ੍ਰੀ ਗੁਰੂ ਰਾਮ ਦਾਸ ਸੇਵਕ ਜਥੇ ਵਲੋਂ ਬੜਾ ਸ਼ਲਾਘਾ ਯੋਗ ਸੀ। ਆਪ ਕੌਮ ਦੇ ਸਚੇ ਤੇ ਸੁਚੇ ਸੇਵਕ ਹਨ। (ਬਾਕੀ ਕਲ)

## ਬਬਰ ਅਕਾਲੀਆਂ ਦੇ ਮੁਕਦਮੇ ਦਾ ਫੈਸਲਾ

੨੮ ਫਰਵਰੀ ਨੂੰ ਮਿਸਟਰ ਟੱਪ ਸਪੈਸ਼ਲ ਸੈਸ਼ਨ ਜੱਜ ਨੇ ਬਬਰ ਅਕਾਲੀਆਂ ਦੇ ਪ੍ਰਸਿਧ ਮੁਕਦਮੇ ਦਾ ਫੈਸਲਾ ਸੁਣਾ ਦਿਤਾ ਹੈ। ੮੯ ਮੁਲਜ਼ਮਾਂ ਵਿਚੋਂ ੫ ਨੂੰ ਫਾਂਸੀ ਤੇ ੧੦ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ ਹੈ। ੩੪ ਬਰੀ ਕੀਤੇ ਗਏ ਸਨ। ਫਾਂਸੀ ਦੀ ਸਜ਼ਾ ਦੇ ਭਾਗੀਆਂ ਵਿਚ ਸਰਦਾਰ ਕਿਸ਼ਨ ਸਿੰਘ ਜੀ ਪਰਸਿਧ ਬਬਰਅਕਾਲੀ, ਬਾਬੂ ਸੰਤਾ ਸਿੰਘ ਤੇ ਭਾਈ ਦਲੀਪ ਸਿੰਘ ਆਦਿ ਸਜਣ ਹਨ।

(ਪੂਰੇ ਹਾਲ ਕਲ)

## ਸਰਦਾਰ ਹਰਨਾਮਸਿੰਘ ਜੀ ਨੂੰ ਸਜ਼ਾ

੨੮ ਫਰਵਰੀ ਕਲ ਸਰਦਾਰ ਹਰਨਾਮਸਿੰਘ ਮੀਤ ਸੇਵਕ ਸ੍ਰੀ ਗੁਰੂ ਸਿੰਘ ਸਭਾ ਰਾਵਲਪਿੰਡੀ ਮਾਲ ਅਫਸਰ ਦੀ ਅਦਾਲਤ ਵਿਚੋਂ ਇਕ ਸਾਲ ਕੈਦ ਅਤੇ ਪੰਜ ਸੌ ਰੁਪੈ ਜੁਰਮਾਨੇ ਦੀ ਸਜ਼ਾ ਹੋ ਗਈ ਹੈ।

## ਸ਼੍ਰੋਮਣੀ ਕਮੇਟੀ ਦੀਆਂ ਖਬਰਾਂ

—੨੭, ੨, ੨੫ ਨੂੰ ਲਾਲਾ ਦੌਲਤ ਰਾਮ ਕੁਲਕਟਰ ਅੰਮ੍ਰਿਤਸਰ ਦੀ ਅਦਾਲਤ ਵਿਚੋਂ ਮਾਸਟਰ ਅਮਰ ਸਿੰਘ ਪ੍ਰਚਾਰਕ ਨੂੰ ੧੭ (ਅ) ਅਨੁਸਾਰ ਦੋ ਸਾਲ ਸਖਤ ਕੈਦ ਅਤੇ ੧੦੦) ਜੁਰਮਾਨਾ ਜਾਂ ਤ੍ਰਿਨ ਮਹੀਨੇ ਹੋਰ ਸਖਤ ਕੈਦ ਦੀ ਸਜ਼ਾ ਦਿਤੀ ਗਈ।

—੨੮, ੨, ੨੫ ਨੂੰ ਪੰਡਤ ਸ੍ਰੀ ਕਿਸ਼ਨ ਮੈਜਿਸਟ੍ਰੇਟ ਅੰਮ੍ਰਿਤਸਰ ਦੀ ਅਦਾਲਤ ਵਿਚੋਂ ਸ੍ਰ: ਠਾਕਰ ਸਿੰਘ 'ਸੂਰ' ਨੂੰ ਦੋ ਸਾਲ ਸਖਤ ਕੈਦ ਅਤੇ ੨੦੦) ਜੁਰਮਾਨਾ ਜਾਂ ਛੇ ਮਹੀਨੇ ਹੋਰ ਸਖਤ ਕੈਦ ਦੀ ਸਜ਼ਾ ਦਿਤੀ ਗਈ।

—ਰਪੋਟ ਦਸਦੀ ਹੈ ਕਿ ਸ੍ਰ: ਸਰਿੰਦ ਸਿੰਘ ਜੀ ਜ਼ੈਲਦਾਰ ਮਜੀਠਾ ਜ਼ਿਲਾ ਅੰਮ੍ਰਿਤਸਰ ਦੇ ਘਰ ਤੇ ਪੁਲਸ ਨੇ ਛਾਪਾ ਮਾਰਿਆ ਘਰ ਦੀਆਂ ਕੁਲ ਚੀਜਾਂ ਨਾ ਮਾਤਰ ਕੀਮਤ ਤੇ ਵੇਚ ਦਿਤੀਆਂ ਹਨ।

ਵਿਚ ਇਨ੍ਹਾਂ ਨੂੰ ਹੱਥਕੜੀਆਂ ਅਤੇ ਰੱਸਿਆਂ ਨਾਲ ਜਕੜ ਕੇ, ਕਿਲ੍ਹੇ ਅੰਦਰ ਡੱਕ ਦਿੱਤਾ ਗਿਆ ਤੇ ਮਗਰੋਂ ਨਾਭਾ ਬੀੜ ਜੇਲ੍ਹ ਵਿਚ ਪਹੁੰਚਾਇਆ ਗਿਆ।

ਚੌਥਾ ਜਥਾ ਅਨੰਦਪੁਰ ਸਾਹਿਬ ਤੋਂ 27 ਮਾਰਚ ਨੂੰ, ਪੰਜਵਾਂ ਲਾਇਲਪੁਰ ਤੋਂ 12 ਅਪ੍ਰੈਲ ਨੂੰ, ਪੈਦਲ ਰਵਾਨਾ ਹੋਏ। ਸਾਰੇ ਜਥੇ ਪਹਿਲੋਂ ਅਕਾਲ ਤਖ਼ਤ ਸਾਹਿਬ ਹਾਜ਼ਰ ਹੁੰਦੇ ਸਨ। ਛੇਵਾਂ ਜਥਾ, ਜੋ ਫ਼ੀਰੋਜ਼ਪੁਰ ਦੇ ਸਿੱਖਾਂ ਦਾ ਸੀ, ਉੱਥੋਂ ਚੱਲ ਕੇ 9 ਮਈ ਨੂੰ ਅੰਮ੍ਰਿਤਸਰ ਪੁੱਜਾ ਅਤੇ 10 ਮਈ ਨੂੰ ਜੈਤੋ ਵੱਲ ਤੁਰ ਪਿਆ। ਸਤਵਾਂ, ਦੁਆਬੇ ਦੇ ਜ਼ਿਲ੍ਹਿਆਂ ਦਾ ਜਥਾ, ਅਨੰਦਪੁਰ ਤੋਂ ਪਹਿਲੀ ਜੂਨ ਨੂੰ ਅਤੇ ਅਠਵਾਂ ਜ਼ਿਲ੍ਹਾ ਸ਼ੇਖੂਪੁਰਾ ਦਾ 22 ਮਈ 1924 ਨੂੰ ਨਾਨਕਾਣਾ ਸਾਹਿਬ ਤੋਂ ਚੱਲਿਆ। ਨੌਵਾਂ ਜਥਾ, ਜ਼ਿਲ੍ਹਾ ਅੰਮ੍ਰਿਤਸਰ ਦਾ, 25 ਜੂਨ ਨੂੰ ਇਥੋਂ ਜੈਤੋ ਵੱਲ ਤੁਰਿਆ। ਦਸਵਾਂ ਜਥਾ ਜਿਸ ਵਿਚ ਲਾਹੌਰ, ਅੰਮ੍ਰਿਤਸਰ ਤੇ ਗੁਰਦਾਸਪੁਰ ਦੇ ਸਿੱਖ ਸ਼ਾਮਲ ਸਨ ਅਤੇ ਯਾਰ੍ਹਵਾਂ ਜਥਾ ਜਿਸ ਵਿਚ ਲੁਧਿਆਣਾ ਤੇ ਫ਼ਿਰੋਜ਼ਪੁਰ ਦੇ ਸਿੱਖ ਸਨ, ਇਕੱਠੇ, 13 ਜੁਲਾਈ ਨੂੰ ਅੰਮ੍ਰਿਤਸਰ ਤੋਂ ਰਵਾਨਾ ਹੋਏ।

ਜਥਿਆਂ ਦਾ ਜਾਣਾ ਪੰਜਾਬ ਦੇ ਜ਼ਿਲ੍ਹਿਆਂ ਤੱਕ ਹੀ ਮਹਿਦੂਦ ਨਹੀਂ ਸੀ ਰਿਹਾ। 29 ਜੂਨ 1924 ਨੂੰ ਬੰਗਾਲ ਦੇ ਇਕ ਸੌ ਸਿੰਘਾਂ ਦਾ ਜਥਾ ਕਲਕੱਤੇ ਤੋਂ ਬੜੀ ਸਿੱਖ ਸੰਗਤ ਗੁਰਦੁਆਰਾ ਤੋਂ ਚੱਲ ਕੇ ਪਟਨਾ, ਬਨਾਰਸ, ਅਲਾਹਾਬਾਦ, ਲਖਨਊ, ਕਾਨ੍ਹਪੁਰ, ਦਿੱਲੀ, ਸਹਾਰਨਪੁਰ, ਅੰਬਾਲੇ ਠਹਿਰਦਾ ਹੋਇਆ 13 ਜੁਲਾਈ ਨੂੰ ਅੰਮ੍ਰਿਤਸਰ ਪੁੱਜਾ। ਜਿਸ-ਜਿਸ ਸ਼ਹਿਰ ਇਹ ਠਹਿਰਿਆ, ਜਥੇ ਦਾ ਬੜੀ ਸ਼ਾਨ ਨਾਲ ਸੁਆਗਤ ਕੀਤਾ ਗਿਆ। 21 ਫ਼ਰਵਰੀ ਨੂੰ ਜੈਤੋ ਵਿਚ ਵਰਤੇ ਸਾਕੇ ਦੀ ਚਰਚਾ ਏਨੀ ਜ਼ਿਆਦਾ ਹੋ ਗਈ ਸੀ ਕਿ ਪ੍ਰਦੇਸੀ ਵਸਦੇ ਸਿੱਖ ਵੀ ਜੈਤੋ ਨੂੰ ਜਾਂਦੇ ਜਥਿਆਂ ਵਿਚ ਸ਼ਾਮਿਲ ਹੋਣ ਲਈ ਅੰਮ੍ਰਿਤਸਰ ਪੁੱਜੇ। ਕੈਨੇਡਾ ਤੋਂ ਯਾਰ੍ਹਾਂ ਸਿੱਖਾਂ ਦਾ ਜਥਾ 17 ਜੁਲਾਈ 1924 ਨੂੰ ਚੱਲਿਆ, ਜੋ 14 ਸਤੰਬਰ ਨੂੰ ਕਲਕੱਤੇ ਜਹਾਜ਼ੋਂ ਉੱਤਰਿਆ ਅਤੇ ਕਈ ਵੱਡੇ-ਵੱਡੇ ਸ਼ਹਿਰਾਂ ਤੋਂ ਹੁੰਦਾ ਹੋਇਆ 28 ਸਤੰਬਰ ਨੂੰ ਅੰਮ੍ਰਿਤਸਰ ਪੁੱਜਾ ਤੇ ਪੰਜਾਬ ਦੇ ਬਹੁਤ ਸਾਰੇ ਨਗਰਾਂ-ਪਿੰਡਾਂ ਅਤੇ ਸ਼ਹਿਰਾਂ ਅੰਦਰ ਪ੍ਰਚਾਰ ਕਰਨ ਮਗਰੋਂ 21 ਫ਼ਰਵਰੀ 1925 ਨੂੰ ਜੈਤੋ ਜਾ ਕੇ ਗ੍ਰਿਫ਼ਤਾਰ ਹੋ ਗਿਆ। ਇਸੇ ਤਰ੍ਹਾਂ ਹਾਂਗਕਾਂਗ ਤੋਂ ਇਕ ਜਥਾ 24 ਫ਼ਰਵਰੀ 1925 ਨੂੰ ਅਤੇ ਸ਼ੰਘਾਈ (ਚੀਨ) ਤੋਂ 25 ਸਿੱਖਾਂ ਦਾ ਜਥਾ 15 ਜੁਲਾਈ 1925 ਨੂੰ ਅੰਮ੍ਰਿਤਸਰ ਪੁੱਜਾ।

ਬਾਰ੍ਹਵਾਂ ਜਥਾ 17 ਅਗਸਤ 1924, ਤੇਰ੍ਹਵਾਂ ਜਥਾ 18 ਸਤੰਬਰ 1924, ਚੌਧਵਾਂ ਜਥਾ 15 ਦਸੰਬਰ 1924, ਪੰਦਰ੍ਹਵਾਂ ਜਥਾ ਪਹਿਲੀ ਮਾਰਚ 1925, ਸੋਲ੍ਹਵਾਂ ਜਥਾ 17 ਅਪ੍ਰੈਲ 1925 ਨੂੰ ਅੰਮ੍ਰਿਤਸਰੋਂ ਚੱਲ ਕੇ ਅਨੇਕ ਪਿੰਡਾਂ ਤੇ ਸ਼ਹਿਰਾਂ ਵਿੱਚ ਗੁਜ਼ਰਦੇ ਹੋਏ ਜੈਤੋ ਪੁੱਜ ਕੇ ਗ੍ਰਿਫ਼ਤਾਰ ਹੋਏ। 27 ਅਪ੍ਰੈਲ 1925 ਨੂੰ 101 ਸਿੰਘਾਂ ਦਾ ਸਪੈਸ਼ਲ ਜਥਾ ਅਕਾਲ ਤਖ਼ਤ ਸਾਹਿਬ ਤੋਂ ਲਾਇਲਪੁਰ ਜਾ ਕੇ ਉਥੋਂ ਪੜਾਓ-ਪੜਾਈ ਜੈਤੋ ਵੱਲ ਜਾ ਰਿਹਾ ਸੀ ਕਿ ਰਸਤੇ ਵਿਚ ਇਤਲਾਹ ਮਿਲੀ ਕਿ ਸਰਕਾਰ ਨੇ ਅਖੰਡ-ਪਾਠ ਸਬੰਧੀ ਹਰ ਤਰ੍ਹਾਂ ਦੀ ਪਾਬੰਦੀ ਹਟਾ ਲਈ ਹੈ। ਸੋ ਇਸ ਜਥੇ ਨੇ ਉੱਥੇ ਪੁੱਜ ਕੇ

ਪਹਿਲਾ ਅਖੰਡ-ਪਾਠ ਸ਼ੁਰੂ ਕੀਤਾ। ਇਸ ਪਾਠ ਦੇ ਭੋਗ ਵਾਲੇ ਦਿਨ ਹੀ ਸ਼ੰਘਾਈ ਵਾਲਾ ਜਥਾ ਜੈਤੋ ਪੁੱਜਾ ਸੀ। ਇਸ ਤਰ੍ਹਾਂ 14 ਸਤੰਬਰ 1923 ਨੂੰ ਗੰਗਸਰ ਵਿਚ 'ਖੰਡਤ' ਕੀਤੇ ਗਏ ਪਾਠ ਨੂੰ ਨਵੇਂ ਸਿਰਿਓਂ ਕਰਨ ਲਈ ਲਗਾਤਾਰ ਇਕ ਸਾਲ ਅਤੇ ਦਸ ਮਹੀਨੇ ਅਣਥੱਕ ਘਾਲਣਾਂ ਘਾਲਣੀਆਂ ਪਈਆਂ। ਸੈਂਕੜੇ ਸਿੱਖ ਸ਼ਹੀਦ ਅਤੇ ਹਜ਼ਾਰਾਂ ਫੱਟੜ ਹੋਏ। ਕਈ ਅੰਗਹੀਣ ਹੋ ਕੇ ਉਮਰ ਭਰ ਲਈ ਨਕਾਰੇ ਹੋ ਗਏ। ਅਨੇਕਾਂ ਦੀਆਂ ਜਾਇਦਾਦਾਂ ਤੇ ਘਰ-ਘਾਟ ਜ਼ਬਤ ਕਰ ਕੇ ਉਨ੍ਹਾਂ ਨੂੰ ਰਿਆਸਤਾਂ ਤੋਂ ਦੇਸ਼ ਨਿਕਾਲਾ ਦਿੱਤਾ ਗਿਆ। ਅਨੇਕਾਂ ਸਿੱਖ ਮੁਲਾਜ਼ਮਤਾਂ, ਅਹੁਦਿਆਂ ਅਤੇ ਸਿਰਦਾਰੀਆਂ ਤੋਂ ਅੱਡ ਕੀਤੇ ਗਏ। ਜੇਲ੍ਹਾਂ ਅੰਦਰ ਜੋ ਮੁਸੀਬਤਾਂ ਸਹਿਣੀਆਂ ਪਈਆਂ, ਮਾਰ-ਕੁਟਾਈਆਂ ਹੋਇਆਂ ਅਤੇ ਭੁੱਖਾਂ ਭੋਗਣੀਆਂ ਪਈਆਂ, ਉਨ੍ਹਾਂ ਦਾ ਤਾਂ ਜ਼ਿਕਰ ਕਰਨਾ ਭੀ ਮੁਮਕਿਨ ਨਹੀਂ।

ਇਕ ਰਿਪੋਰਟ ਮੁਤਾਬਿਕ ਜੈਤੋ ਮੋਰਚੇ ਵਿਚ ਤਕਰੀਬਨ ਦਸ ਹਜ਼ਾਰ ਸਿੱਖ ਗ੍ਰਿਫ਼ਤਾਰ ਕੀਤੇ ਗਏ ਸਨ। ਇਨ੍ਹਾਂ ਵਿਚੋਂ ਢਾਈ ਸੌ ਦੇ ਕਰੀਬ ਸ਼ਹੀਦ ਹੋਏ। ਇਨ੍ਹਾਂ ਸਾਰਿਆਂ ਦੇ ਨਾਂ ਨਹੀਂ ਮਿਲਦੇ ਪਰ ਹੇਠਾਂ ਲਿਖੇ ਸਿੱਖ ਜੇਲ੍ਹਾਂ ਵਿਚ ਜ਼ੁਲਮ ਕਾਰਨ ਸ਼ਹੀਦ ਹੋਏ ਸਨ:

***ਪਹਿਲਾ ਸ਼ਹੀਦੀ ਜਥਾ:*** *ਅਰੂੜ ਸਿੰਘ ਅੰਬਾਲਾ, ਸੁੰਦਰ ਸਿੰਘ ਬੁਤਾਲਾ, ਗਿ: ਮਹਿੰਦਰ ਸਿੰਘ, ਨੌਨਿਹਾਲ ਸਿੰਘ।*

***ਦੂਜਾ ਸ਼ਹੀਦੀ ਜਥਾ:*** *ਅਰੂੜ ਸਿੰਘ ਪੁੱਤਰ ਵਰਿਆਮ ਸਿੰਘ ਸਕੱਤਰ ਸ਼੍ਰੋਮਣੀ ਕਮੇਟੀ, ਪਾਲਾ ਸਿੰਘ ਪੱਖੋਕੇ ਗੁਰਦਾਸਪੁਰ, ਸੰਪੂਰਨ ਸਿੰਘ ਚਾਹਲ ਲਾਹੌਰ, ਸੱਜਣ ਸਿੰਘ ਰਾਜੋਕੇ ਲਾਹੌਰ, ਉੱਤਮ ਸਿੰਘ ਕੁਹਾਰ ਗੁਰਦਾਸਪੁਰ, ਸਰਮੁਖ ਸਿੰਘ ਰੱਤੋਕੇ ਅੰਮ੍ਰਿਤਸਰ।*

***ਤੀਜਾ ਸ਼ਹੀਦੀ ਜਥਾ:*** *ਆਤਮਾ ਸਿੰਘ ਅਮਰਗੜ੍ਹ ਫ਼ਰੀਦਕੋਟ, ਲਹਿਣਾ ਸਿੰਘ ਖਾਟ ਅੰਬਾਲਾ, ਕਿਸ਼ਨ ਸਿੰਘ ਭੁੱਸੇ ਅੰਮ੍ਰਿਤਸਰ, ਮੂਲਾ ਸਿੰਘ ਜੱਟੂ ਸਾਈਵਾਲੇ ਪਟਿਆਲਾ, ਨਾਨਕ ਸਿੰਘ ਜੱਟੂ ਸਾਈਵਾਲੇ ਪਟਿਆਲਾ, ਫੁੱਮਣ ਸਿੰਘ ਮੂਣਕ ਪਟਿਆਲਾ, ਚਰਨ ਸਿੰਘ ਬੁਲ੍ਹੋਵਾਲ ਗੁਰਦਾਸਪੁਰ, ਰੂੜ ਸਿੰਘ ਸਬੇਰਾ ਅੰਬਾਲਾ, ਸੁੰਦਰ ਸਿੰਘ ਬੁਤਾਲਾ ਅੰਮ੍ਰਿਤਸਰ, ਨੌਨਿਹਾਲ ਸਿੰਘ ਚੱਕ 19 ਮਿੰਟਗੁਮਰੀ, ਮਹਿੰਦਰ ਸਿੰਘ ਬਜਰੂੜ ਹੁਸ਼ਿਆਰਪੁਰ, ਜਗਤ ਸਿੰਘ ਜਮਸ਼ੇਰ ਲਾਹੌਰ, ਵਧਾਵਾ ਸਿੰਘ ਪੂਰੋਵਾਲ ਗੁਰਦਾਸਪੁਰ, ਤਾਰਾ ਸਿੰਘ ਹਰੀਕੇ ਪੱਤਣ ਲਾਹੌਰ, ਇੰਦਰ ਸਿੰਘ ਲਿੱਦੜ ਅੰਮ੍ਰਿਤਸਰ, ਗੁਲਾਬ ਸਿੰਘ ਮੈਰਾ ਜਿਹਲਮ, ਹਰੀ ਸਿੰਘ ਬਿਲਾਸਪੁਰ ਫ਼ੀਰੋਜ਼ਪੁਰ, ਰਾਮ ਸਿੰਘ ਬੁਤਾਲਾ, ਦਲੇਲ ਸਿੰਘ ਮਿਰਣਾਪੁਰ ਹੁਸ਼ਿਆਰਪੁਰ, ਨੱਥਾ ਸਿੰਘ ਧਾਲੀਵਾਲ ਕਪੂਰਥਲਾ, ਰਾਮ ਸਿੰਘ ਧਾਮੀਆਂ ਹੁਸ਼ਿਆਰਪੁਰ, ਧਰਮ ਸਿੰਘ ਬੜਾਕੋਟ ਜਲੰਧਰ, ਪ੍ਰਤਾਪ ਸਿੰਘ ਸ਼ੇਖ਼ੂਪੁਰਾ, ਹਾਕਮ ਸਿੰਘ, ਜੈਮਲ ਸਿੰਘ, ਫ਼ੌਜਾ ਸਿੰਘ, ਹੁਕਮ ਸਿੰਘ ਕਪੂਰਥਲਾ, ਵੀਰ ਸਿੰਘ ਅਖਵਾਲੀ ਜਿਹਲਮ, ਦਇਆ ਸਿੰਘ ਕੰਡਣੀਵਾਲ ਜਲੰਧਰ, ਕਰਤਾਰ ਸਿੰਘ ਸੰਧਾਵਾਲੀ ਗੁਰਦਾਸਪੁਰ, ਜਸਵੰਤ ਸਿੰਘ ਜਗਤਪੁਰਾ ਅੰਮ੍ਰਿਤਸਰ, ਕਿਸ਼ਨ ਸਿੰਘ ਕਾਲੇਕੀ, ਫ਼ੀਰੋਜ਼ਪੁਰ।*

***ਚੌਥਾ ਸ਼ਹੀਦੀ ਜਥਾ:*** *ਨਰਿੰਜਨ ਸਿੰਘ ਸ਼ਾਹਬਾਜ਼ਪੁਰੀ ਅੰਮ੍ਰਿਤਸਰ, ਧਰਮ ਸਿੰਘ ਚੂਹਾਮੱਲ ਗੁਜਰਾਤ, ਗੁਪਾਲ ਸਿੰਘ ਸਿੰਬਲੀ ਹੁਸ਼ਿਆਰਪੁਰ, ਭਰਮਤੋੜ ਸਿੰਘ ਢਿਲਵਾਂ ਕਪੂਰਥਲਾ, ਸੁੱਚਾ ਸਿੰਘ ਮਾਨਵਾਕ ਹੁਸ਼ਿਆਰਪੁਰ, ਧਰਮ ਸਿੰਘ ਬਬੋਰ ਹੁਸ਼ਿਆਰਪੁਰ, ਉੱਤਮ ਸਿੰਘ ਬੇਲਾ ਹੁਸ਼ਿਆਰਪੁਰ, ਕਪੂਰ ਸਿੰਘ ਬਡੇਸਰਾ ਹੁਸ਼ਿਆਰਪੁਰ, ਤੇਜਾ ਸਿੰਘ ਦਾਖਾ ਲੁਧਿਆਣਾ, ਲੱਖਾ ਸਿੰਘ*

ਬੰਗਾ ਜਲੰਧਰ, ਹੁਕਮ ਸਿੰਘ ਮਾਹਵੇ ਹੁਸ਼ਿਆਰਪੁਰ, ਦਸੌਂਧਾ ਸਿੰਘ ਬਸਿਆਲ ਹੁਸ਼ਿਆਰਪੁਰ, ਲਛਮਣ ਸਿੰਘ ਬੇਲਾ ਕਟਾਰ ਸਿੰਘ ਹੁਸ਼ਿਆਰਪੁਰ, ਊਧਮ ਸਿੰਘ ਬੈਰਲ ਹੁਸ਼ਿਆਰਪੁਰ, ਮਲੂਕ ਸਿੰਘ ਕਾਲੇਵਾਲ ਹੁਸ਼ਿਆਰਪੁਰ, ਅਰਜਨ ਸਿੰਘ ਧੁਲੇਤਾ ਜਲੰਧਰ, ਸਤਨਾਮ ਸਿੰਘ ਸ਼ਰੀਂਹ ਜਲੰਧਰ, ਜੀਵਨ ਸਿੰਘ ਢਿਲਵਾਂ ਕਪੂਰਥਲਾ, ਨੱਥਾ ਸਿੰਘ ਪੁੱਤਰ ਮੰਗਲ ਸਿੰਘ ਨੰਗਲ ਮੱਝਾ।

**ਪੰਜਵਾਂ ਸ਼ਹੀਦੀ ਜਥਾ:** ਵਧਾਵਾ ਸਿੰਘ ਚੱਕ 268 ਲਾਇਲਪੁਰ, ਇੰਦਰ ਸਿੰਘ ਲੋਹਕਾ ਅੰਮ੍ਰਿਤਸਰ, ਬਿਸ਼ਨ ਸਿੰਘ ਘਸੀਟਪੁਰ ਲਾਇਲਪੁਰ, ਧਮਨ ਸਿੰਘ ਖਜਾਲਾ ਗੁਰਦਾਸਪੁਰ, ਰਾਮ ਸਿੰਘ ਰਟੌਲੀ ਅੰਮ੍ਰਿਤਸਰ, ਦੁਪਾਲ ਸਿੰਘ ਜੰਡਿਆਲ ਲਾਇਲਪੁਰ, ਅਰੂੜ ਸਿੰਘ ਵਹੀਲਾ ਲਾਇਲਪੁਰ, ਜੈਮਲ ਸਿੰਘ ਜੌਹਲ ਲਾਇਲਪੁਰ, ਫ਼ੌਜਾ ਸਿਮਘ ਗੱਗੋਬੂਹਾ ਅੰਮ੍ਰਿਤਸਰ, ਸਰਮੁਖ ਸਿੰਘ ਬੁੰਡਾਲ ਲਾਇਲਪੁਰ, ਦੀਵਾਨ ਸਿੰਘ ਭੱਠਲ ਭਾਈਕੇ ਅੰਮ੍ਰਿਤਸਰ, ਅਰੂੜ ਸਿੰਘ ਖੱਖ ਅੰਮ੍ਰਿਤਸਰ, ਕਰਤਾਰ ਸਿੰਘ ਘਸੀਟਪੁਰ ਲਾਇਲਪੁਰ, ਰਾਮ ਸਿੰਘ ਕਾਹਨਾ ਲਾਹੌਰ, ਸੰਗਤ ਸਿੰਘ ਨਿਹਾਲੇਵਾਲਾ ਬੁੰਡਾਲਾ ਲਾਇਲਪੁਰ, ਵਧਾਵਾ ਸਿੰਘ ਲੀਲ ਲਾਇਲਪੁਰ।

**ਛੇਵਾਂ ਸ਼ਹੀਦੀ ਜਥਾ:** ਹਰੀ ਸਿੰਘ ਮਹਿਰਾਜ ਫ਼ੀਰੋਜ਼ਪੁਰ, ਨਿਹਾਲ ਸਿੰਘ ਦੁਮਨਹੇੜੀ ਪਟਿਆਲਾ, ਸੋਭਾ ਸਿੰਘ ਰਵੀਆ ਫ਼ੀਰਜ਼ਪੁਰ, ਅਰਜਨ ਸਿੰਘ ਦਿਹਾੜਕੇ ਲੁਧਿਆਣਾ, ਈਸ਼ਰ ਸਿੰਘ ਸਮਾਲਸਰ ਫ਼ੀਰੋਜ਼ਪੁਰ, ਸੁਦਾਗਰ ਸਿੰਘ ਘੋਲੀਆ ਫ਼ੀਰੋਜ਼ਪੁਰ।

**ਸਤਵਾਂ ਸ਼ਹੀਦੀ ਜਥਾ:** ਇੰਦਰ ਸਿੰਘ ਨੰਬਰਦਾਰ ਨੂਰਪੁਰ ਜਲੰਧਰ, ਖੜਕ ਸਿੰਘ ਗੇਰਾ ਹੁਸ਼ਿਆਰਪੁਰ, ਗੁਰਮੁਖ ਸਿੰਘ ਢੋਲੋਵਾਲ ਹੁਸ਼ਿਆਰਪੁਰ, ਗੁਪਾਲ ਸਿੰਘ ਖਿਦਪੁਰ ਹੁਸ਼ਿਆਰਪੁਰ, ਮਹਿਮਾਨ ਸਿੰਘ ਮੰਜਾ ਮੁੰਡਾ ਅੰਬਾਲਾ, ਹਰਨਾਮ ਸਿੰਘ ਬਾਗਪੁਰ ਹੁਸ਼ਿਆਰਪੁਰ, ਕਰਮ ਸਿੰਘ ਉੱਚਾ ਪਿੰਡ ਜਲੰਧਰ, ਭਗਤ ਸਿੰਘ ਢਲੋਟਾ ਜਲੰਧਰ, ਦਲੇਲ ਸਿੰਘ ਮਿਰਜ਼ਾਪੁਰ ਹੁਸ਼ਿਆਰਪੁਰ, ਧਰਮ ਸਿੰਘ ਕੌਲਕਲਾਂ ਜਲੰਧਰ, ਨੌਰਾਤਾ ਸਿੰਘ ਬੀਬੀਪੁਰ ਅੰਬਾਲਾ, ਹੁਕਮ ਸਿੰਘ ਡੁਮੇਲੀ ਕਪੂਰਥਲਾ, ਝੱਖੜ ਸਿੰਘ ਹੁਸ਼ਿਆਰਪੁਰ, ਚਰਨ ਸਿੰਘ ਆਦਮਵਾਲ ਹੁਸ਼ਿਆਰਪੁਰ, ਟਹਿਲ ਸਿੰਘ ਹਯਾਤਪੁਰ ਹੁਸ਼ਿਆਰਪੁਰ, ਖੜਕ ਸਿੰਘ ਗੀਰਾ ਹੁਸ਼ਿਆਰਪੁਰ, ਜੀਵਾ ਸਿੰਘ ਪਾਂਛਟਾ ਕਪੂਰਥਲਾ, ਕਰਮ ਸਿੰਘ ਕੋਟ ਫਤੂਹੀ ਹੁਸ਼ਿਆਰਪੁਰ, ਕਰਤਾਰ ਸਿੰਘ ਕੋਟਲਾ ਜਲੰਧਰ, ਗੁਰਮਖ ਸਿੰਘ ਧੋਲੋਵਾਲ ਹੁਸ਼ਿਆਰਪੁਰ, ਭਗਵਾਨ ਸਿੰਘ ਰੂਪੋਵਾਲ ਹੁਸ਼ਿਆਰਪੁਰ, ਦੀਵਾਨ ਸਿੰਘ ਨੰਗਲ ਮੱਝਾ ਕਪੂਰਥਲਾ, ਬੁੰਤਾ ਸਿੰਘ ਕਾਲਾ ਸੰਘਾ ਕਪੂਰਥਲਾ, ਕਰਤਾਰ ਸਿੰਘ ਹੁਸ਼ਿਆਰਪੁਰ, ਹਰਨਾਮ ਸਿੰਘ ਸੈਫ਼ਲਾਬਾਦ ਕਪੂਰਥਲਾ, ਖ਼ੁਸ਼ਾਲ ਸਿੰਘ ਪਾਂਛਟਾ ਕਪੂਰਥਲਾ, ਦੁੱਮਨ ਸਿੰਘ ਪਾਂਛਟਾ, ਕਪੂਰਥਲਾ।

**ਅਠਵਾਂ ਸ਼ਹੀਦੀ ਜਥਾ:** ਪ੍ਰਤਾਪ ਸਿੰਘ ਈਸ਼ਰਕੇ ਸ਼ੇਖ਼ੂਪੁਰਾ, ਪਿਆਰਾ ਸਿੰਘ ਨਾਨਕਾਣਾ ਸਾਹਿਬ ਸ਼ੇਖ਼ੂਪੁਰਾ, ਗੁਪਾਲ ਸਿੰਘ ਹੰਬੋ ਸ਼ੇਖ਼ੂਪੁਰਾ, ਹਰਨਾਮ ਸਿੰਘ ਚੱਕ 42 ਸ਼ੇਖ਼ੂਪੁਰਾ, ਤਾਰਾ ਸਿੰਘ ਮਲਵਾ ਸ਼ੇਖ਼ੂਪੁਰਾ, ਆਸਾ ਸਿੰਘ ਨੱਥੋਕੇ ਸ਼ੇਖ਼ੂਪੁਰਾ, ਮਿਲਖਾ ਸਿੰਘ ਜਾਹਮਨ ਸ਼ੇਖ਼ੂਪੁਰਾ, ਜਵਾਲਾ ਸਿੰਘ ਜ਼ਿਲ੍ਹਾ ਲਾਹੌਰ, ਸੰਗਤ ਸਿੰਘ ਨਿਹਾਲੇਵਾਲ ਲਾਇਲਪੁਰ, ਗੱਜਣ ਸਿੰਘ ਮਰੜ੍ਹ ਸ਼ੇਖ਼ੂਪੁਰਾ।

**ਨੌਵਾਂ ਸ਼ਹੀਦੀ ਜਥਾ:** ਬਾਵਾ ਸਿੰਘ ਤੁੜ ਅੰਮ੍ਰਿਤਸਰ, ਰਾਮ ਸਿੰਘ ਬੁੰਡਾਲਾ ਅੰਮ੍ਰਿਤਸਰ, ਭਗਤ ਸਿੰਘ ਵਡਾਲਾ ਭੋਗਾ ਅੰਮ੍ਰਿਤਸਰ, ਮੋਹਣ ਸਿੰਘ ਮਖੋਵਾਲ ਅੰਮ੍ਰਿਤਸਰ, ਸੋਹਣ ਸਿੰਘ ਸਹਿਸਰਾ ਅੰਮ੍ਰਿਤਸਰ, ਬਹਾਦਰ ਸਿੰਘ ਭਲਾ ਪਿੰਡ ਅੰਮ੍ਰਿਤਸਰ, ਰਾਮ ਸਿੰਘ ਗੰਡੀਵਿੰਡ ਅੰਮ੍ਰਿਤਸਰ, ਹਜ਼ਾਰਾ ਸਿੰਘ ਧੂਤ ਲੁਧਿਆਣਾ, ਵਧਾਵਾ ਸਿੰਘ ਕੰਗ ਅੰਮ੍ਰਿਤਸਰ, ਕਰਮ ਸਿੰਘ ਬਾਬਾ ਬਕਾਲਾ ਅੰਮ੍ਰਿਤਸਰ, ਗੁਰਦਿਤ ਸਿੰਘ ਬੋਪਾ ਰਾਏ ਅੰਮ੍ਰਿਤਸਰ, ਕਰਤਾਰ ਸਿੰਘ ਕੋਟਲਾ ਸੂਰਜ ਮੱਲ ਜਲੰਧਰ।

**ਦਸਵਾਂ ਸ਼ਹੀਦੀ ਜਥਾ:** ਉਜਾਗਰ ਸਿੰਘ ਭਾਗੋਵਾਲ ਗੁਰਦਾਸਪੁਰ, ਜੀਵਨ ਸਿੰਘ ਬਾਹਮਣੀਵਾਲਾ ਅੰਮ੍ਰਿਤਸਰ, ਦਲੀਪ ਸਿੰਘ ਕੋਟਲੀ ਗੁਰਦਾਸਪੁਰ, ਹੀਰਾ ਸਿੰਘ ਨੂਰਪੁਰ ਜੱਟਾਂ ਕਪੂਰਥਲਾ, ਗੰਗਾ ਸਿੰਘ ਤਲਵੰਡੀ ਝੀਰਾਂਵਾਲੀ ਸਿਆਲਕੋਟ।

***ਯਾਰ੍ਹਵਾਂ ਸ਼ਹੀਦੀ ਜਥਾ:*** *ਹਰੀ ਸਿੰਘ ਧਮੋਟ ਪਟਿਆਲਾ, ਚੰਨਣ ਸਿੰਘ ਸੂਜਾ ਪੱਟੀ, ਬਸੰਤ ਸਿੰਘ ਪੰਜੋਖੜਾ ਅੰਬਾਲਾ, ਸੋਭਾ ਸਿੰਘ ਮੱਲ੍ਹਾ ਲੁਧਿਆਣਾ, ਰਤਨ ਸਿੰਘ ਮਾਜਰੀ ਅੰਬਾਲਾ, ਤਾਰਾ ਸਿੰਘ ਸੰਤਾਂਵਾਲੀ ਫ਼ੀਰੋਜ਼ਪੁਰ, ਤੇਜਾ ਸਿੰਘ ਦਾਖਾ ਲੁਧਿਆਣਾ, ਹਰਨਾਮ ਸਿੰਘ ਢੁੱਡੀਕੇ ਫ਼ੀਰੋਜ਼ਪੁਰ।*

***ਬਾਰ੍ਹਵਾਂ ਸ਼ਹੀਦੀ ਜਥਾ:*** *ਅਰੂੜ ਸਿੰਘ ਅੰਮ੍ਰਿਤਸਰ, ਪਾਲਾ ਸਿੰਘ ਲੱਖੋਕੇ ਗੁਰਦਾਸਪੁਰ, ਸੰਪੂਰਨ ਸਿੰਘ ਜ਼ਿਲ੍ਹਾ ਲਾਹੌਰ, ਸੱਜਣ ਸਿੰਘ ਜ਼ਿਲ੍ਹਾ ਲਾਹੌਰ, ਧਰਮ ਸਿੰਘ ਹੁਡਿਆਰਾ ਲਾਹੌਰ।*

***ਤੇਰ੍ਹਵਾਂ ਸ਼ਹੀਦੀ ਜਥਾ:*** *ਗੁਰਚਰਨ ਸਿੰਘ ਬੋਪਾਰਏ ਲੁਧਿਆਣਾ, ਬੇਲਾ ਸਿੰਘ ਹਠੂਰ, ਹਰੀ ਸਿੰਘ ਚੱਕ 359 ਲਾਇਲਪੁਰ, ਰਛਪਾਲ ਸਿੰਘ ਜਲਾਲਉਸਮਾ ਅੰਮ੍ਰਿਤਸਰ, ਸੁਦਾਗਰ ਸਿੰਘ ਵਧਾਈ ਚੀਮਾ ਸਿਆਲਕੋਟ।*

***ਚੌਧਵਾਂ ਸ਼ਹੀਦੀ ਜਥਾ:*** *ਸੁੱਖਾ ਸਿੰਘ ਫ਼ਤਹਿਪੁਰ ਜਲੰਧਰ, ਨਰਾਇਣ ਸਿੰਘ ਪੱਡਾ ਕਪੂਰਥਲਾ, ਢੇਰਾ ਸਿੰਘ ਫ਼ਤਹਿਪੁਰ ਜਲੰਧਰ।*

ਜੈਤੋ ਮੋਰਚੇ ਵਿਚ ਕੈਦੀਆਂ ਨੂੰ ਰਸਦ ਵਗ਼ੈਰਾ ਪਹੁੰਚਾਉਣ ਅਤੇ ਖ਼ੁਫ਼ੀਆ ਜਾਣਕਾਰੀ ਇਕੱਠੀ ਕਰ ਕੇ ਸ਼੍ਰੋਮਣੀ ਕਮੇਟੀ ਤ ਜਥਿਆਂ ਤਕ ਪਹੁੰਚਾਉਣ ਦੇ ਦੋਸ਼ ਲਾ. ਕੇ ਨਾਭਾ ਪੁਲੀਸ ਨੇ ਮਾਈ ਕਿਸ਼ਨ ਕੌਰ, ਦੂਲਾ ਸਿੰਘ ਤੇ ਸੁੱਚਾ ਸਿੰਘ ਦੋਵੇਂ ਰੋਡੇ ਪਿੰਡ ਤੇ ਇਨ੍ਹਾਂ ਦੇ ਕੁਝ ਸਾਥੀਆਂ ਨੂੰ ਸੱਤ-ਸੱਤ ਸਾਲ ਕੈਦ ਦੀ ਸਜ਼ਾ ਦਿੱਤੀ ਸੀ।

ਇਸ ਮੋਰਚੇ ਵਿਚ ਹਿੱਸਾ ਲੈਣ ਵਾਲੇ ਸਿੱਖਾਂ ਤੋਂ ਲੱਖਾਂ ਰੁਪਏ (1924-26 ਦੀ ਕੀਮਤ ਮੁਤਾਬਿਕ) ਜੁਰਮਾਨੇ ਅਤੇ ਜ਼ਬਤੀਆਂ ਵਿਚ ਵਸੂਲ ਕੀਤੇ ਗਏ।

ਇਸ ਦੌਰਾਨ ਗੁਰਦੁਆਰਾ ਐਕਟ ਬਣ ਜਾਣ ਦੇ ਆਸਾਰ ਬਣ ਰਹੇ ਸਨ। ਜਦੋਂ ਗੁਰਦੁਆਰਾ ਐਕਟ ਪੂਰੀ ਤਰ੍ਹਾਂ ਤਿਆਰ ਹੋ ਗਿਆ ਤਾਂ ਸਰਕਾਰ ਨੇ ਜੈਤੋ ਵਿਚ ਵੀ ਹਥਿਆਰ ਸੁੱਟ ਦਿੱਤੇ ਸਨ ਅਤੇ 21 ਜੁਲਾਈ 1925 ਦੇ ਦਿਨ ਜੈਤੋ ਵਿਚ ਪਾਠ ਕਰਨ 'ਤੇ ਲਾਈ ਪਾਬੰਦੀ ਵਾਪਿਸ ਲੈ ਲਈ ਸੀ। ਇਸ ਨਾਲ ਜੈਤੋ ਵਿਚ 101 ਪਾਠਾਂ ਦੀ ਲੜੀ ਸ਼ੁਰੂ ਹੋ ਗਈ, ਇਹ ਸਾਰੇ ਪਾਠ 7 ਅਗਸਤ 1925 ਦੇ ਦਿਨ ਖ਼ਤਮ ਹੋਏ *(ਉਂਵ ਇਹ ਪਾਠ ਵੀ ਸ਼ਰਤਾਂ ਨਾਲ ਹੀ ਪੂਰੇ ਕੀਤੇ ਗਏ ਸਨ)* **(ਵੇਖੋ: ਬਬਰ ਸ਼ੇਰ ਦੀ 3 ਫ਼ਰਵਰੀ ਦੀ ਰਿਪੋਰਟਿੰਗ, ਸਫ਼ਾ 904 'ਤੇ)**। ਭਾਵੇਂ ਇਹ ਮੋਰਚਾ ਜਿੱਤਿਆ ਗਿਆ ਸੀ ਪਰ ਸ਼੍ਰੋਮਣੀ ਕਮੇਟੀ ਨੇ ਇਸ ਨਾਲ ਜੁੜੇ ਹੋਏ ''ਮਹਾਰਾਜਾ ਨਾਭਾ ਦੀ ਬਹਾਲੀ'' ਦਾ ਸਵਾਲ ਵਿਚੇ ਹੀ ਛੱਡ ਦਿੱਤਾ ਸੀ। (ਜੈਤੋ ਮੋਰਚੇ ਬਾਰੇ ਹੋਰ ਵਧੇਰੇ ਤਫ਼ਸੀਲ ਵਾਸਤੇ, ਵੇਖੋ: *ਸਟਰਗਲ ਫ਼ਾਰ ਫ਼ਰੀਡਮ ਆਫ਼ ਵਰਸ਼ਿਪ ਐਟ ਜੈਤੋ*, 1998 ਦਾ ਐਡੀਸ਼ਨ)।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਗ਼ੈਰ-ਕਾਨੂੰਨੀ

ਸਿੱਖ ਆਗੂਆਂ ਦੀ ਕਾਂਗਰਸ ਨਾਲ ਨੇੜਤਾ, ਨਾਮਿਲਵਰਤਣ ਦਾ ਫ਼ੈਸਲਾ, ਆਜ਼ਾਦੀ ਤੇ ਖ਼ੁਦਮੁਖ਼ਤਿਆਰੀ ਦੇ ਫੋਕੇ ਨਾਅਰੇ ਅਤੇ ਹੋਰ ਸਿਆਸੀ ਰੋਲ ਕਰ ਕੇ ਅੰਗਰੇਜ਼ ਸਰਕਾਰ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਨਾਲ ਚੋਖੀ ਖ਼ਫ਼ਾ ਸੀ ਪਰ ਜਦੋਂ ਸਿੱਖ ਆਗੂਆਂ ਨੇ ਨਾਭੇ ਦੇ ਰਾਜੇ ਦੀ ਬਹਾਲੀ ਦਾ ਸਵਾਲ ਉਠਾਇਆ ਤਾਂ ਸਰਕਾਰ ਨੇ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਨੂੰ ਗ਼ੈਰ-ਕਾਨੂੰਨੀ ਐਲਾਨ ਕਰਾਰ ਦੇ ਦਿੱਤਾ।

12 ਅਕਤੂਬਰ 1923 ਦੇ ਦਿਨ, 23772-73 ਨੰਬਰ ਚਿੱਠੀ ਜਾਰੀ ਕਰ ਕੇ, ਸਰਕਾਰ ਨੇ (ਸ਼੍ਰੋਮਣੀ) ਅਕਾਲੀ ਦਲ ਤੇ ਅਕਾਲੀ ਜਥੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਲੋਕਲ ਗੁਰਦੁਆਰਾ ਕਮੇਟੀਆਂ ਨੂੰ ਗ਼ੈਰ-ਕਾਨੂੰਨੀ ਕਰਾਰ ਦੇਣ ਦੇ ਨਾਲ ਹੀ ਉਸ ਰਾਤ ਅਤੇ ਅਗਲੇ ਦਿਨ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਦੇ ਆਗੂਆਂ ਨੂੰ ਦਫ਼ਾਵਾਂ 120 ਬੀ, 121 ਏ, 124 ਏ, 17 ਏ, ਅਤੇ 17 ਬੀ ਹੇਠ ਗ੍ਰਿਫ਼ਤਾਰ ਕਰ ਲਿਆ। ਪਹਿਲੇ ਦਿਨ 59 ਆਗੂ ਗ੍ਰਿਫ਼ਤਾਰ ਕੀਤੇ ਗਏ। ਇਨ੍ਹਾਂ ਵਿਚ ਹੇਠ ਲਿਖੇ ਆਗੂ ਵੀ ਸ਼ਾਮਿਲ ਸਨ: ਤੇਜਾ ਸਿਘ ਸਮੁੰਦਰੀ, ਮਾਸਟਰ ਤਾਰਾ ਸਿੰਘ, ਸ:ਬ: ਮਹਿਤਾਬ ਸਿੰਘ, ਤੇਜਾ ਸਿੰਘ ਅਕਰਪੁਰੀ, ਭਗਤ ਜਸਵੰਤ ਸਿੰਘ, ਬਾਵਾ ਹਰਕਿਸ਼ਨ ਸਿੰਘ, ਗਿਆਨੀ ਸ਼ੇਰ ਸਿੰਘ, ਭਾਗ ਸਿੰਘ ਵਕੀਲ, ਹਰੀ ਸਿੰਘ ਜਲੰਧਰੀ, ਪ੍ਰੋ: ਤੇਜਾ ਸਿਘ, ਪ੍ਰੋ: ਨਿਰੰਜਨ ਸਿੰਘ, ਸਰਮੁਖ ਸਿੰਘ ਝਬਾਲ, ਗੋਪਾਲ ਸਿੰਘ ਕੌਮੀ, ਸੋਹਣ ਸਿੰਘ ਜੋਸ਼, ਤੇਜਾ ਸਿੰਘ ਚੂਹੜਕਾਨਾ, ਦਾਨ ਸਿੰਘ ਵਛੋਆ, ਹੈਡਮਾਸਟਰ ਮਹਿਤਾਬ ਸਿੰਘ, ਪਿਆਰਾ ਸਿੰਘ ਲੰਗੇਰੀ, ਸੇਵਾ ਸਿੰਘ ਠੀਕਰੀਵਾਲਾ, ਨਰੈਣ ਸਿੰਘ ਬੈਰਿਸਟਰ, ਪ੍ਰੋ: ਸਾਹਿਬ ਸਿੰਘ, ਰਾਏ ਸਿੰਘ ਕਾਉਣੀ, ਗੁਰਦਿੱਤ ਸਿੰਘ ਬਹਿਲੋਲਪੁਰੀ ਵਗ਼ੈਰਾ। ਇਨ੍ਹਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਤਕਰੀਬਨ ਸਾਰੀ ਦੀ ਸਾਰੀ ਐਗਜ਼ੈਕਟਿਵ ਸ਼ਾਮਿਲ ਸੀ।

ਇਨ੍ਹਾਂ ਆਗੂਆਂ ਦੀ ਗ੍ਰਿਫ਼ਤਾਰੀ ਮਗਰੋਂ ਸ਼੍ਰੋਮਣੀ ਕਮੇਟੀ ਨੇ ਨਵੀਂ ਐਗਜ਼ੈਕਟਿਵ ਦੀ ਚੋਣ ਕਰ ਲਈ। 7 ਜਨਵਰੀ 1924 ਦੇ ਦਿਨ ਇਸ ਐਗਜ਼ੈਕਟਿਵ ਦੇ ਤਕਰੀਬਨ ਸਾਰੇ ਮੈਂਬਰ ਅਤੇ ਹੋਰ ਕਈ ਆਗੂ ਵੀ ਗ੍ਰਿਫ਼ਤਾਰ ਕਰ ਲਏ ਗਏ। ਇਸ ਦਿਨ ਗ੍ਰਿਫ਼ਤਾਰ ਹੋਣ ਵਾਲਿਆਂ ਦੇ ਨਾਂ ਹੇਠ ਲਿਖੇ ਹਨ:

*1. ਸੋਹਣ ਸਿੰਘ ਖਡੂਰ ਸਾਹਿਬ, 2. ਮਾਸਟਰ ਸੁਜਾਨ ਸਿੰਘ ਸਰਹਾਲੀ, 3. ਜਵਾਹਰ ਸਿੰਘ ਬੁਰਜ ਜ਼ਿਲ੍ਹਾ ਅੰਮ੍ਰਿਤਸਰ, 4. ਚੰਨਣ ਸਿੰਘ ਜਲੰਧਰ, 5. ਸੁੰਦਰ ਸਿੰਘ ਅੰਮ੍ਰਿਤਸਰ, 6. ਜੈ ਸਿੰਘ ਛੁਡਿਆਲ ਜ਼ਿਲ੍ਹਾ ਜੇਹਲਮ, 7. ਆਸਾ ਸਿੰਘ ਚੰਡਾਲੀ ਜ਼ਿਲ੍ਹਾ ਗੁਜਰਾਂਵਾਲਾ, 8. ਅਮਰੀਕ ਸਿੰਘ ਚੂਨੇਵਾਲੇ ਗੁਜਰਾਂਵਾਲਾ, 9. ਵਰਿਆਮ ਸਿੰਘ ਗਰਮੂਲਾ, 10. ਅਵਤਾਰ ਸਿੰਘ ਬੈਰਿਸਟਰ ਗੁਜਰਾਂਵਾਲਾ, 11. ਨਰਿੰਜਨ ਸਿੰਘ ਵਾਜਿਆਂ ਵਾਲੇ, ਕਾਰਖ਼ਾਨਾ ਤਾਨਸੈਨ, ਗੁਜਰਾਂਵਾਲਾ, 12. ਗਿਆਨ ਸਿੰਘ ਦੀਪਾਲਪੁਰ, 13. ਹੁਕਮ ਸਿੰਘ ਵਕੀਲ ਮਿੰਟਗੁਮਰੀ, 14. ਜਸਵੰਤ ਸਿੰਘ ਜਥੇਦਾਰ ਮਿੰਟਗੁਮਰੀ, 15. ਲੱਖਾ ਸਿੰਘ ਕੁਰਲਕੇ ਜ਼ਿਲ੍ਹਾ ਸ਼ੇਖ਼ੂਪੁਰਾ, 16 ਸੋਹਣ ਸਿੰਘ ਸ਼ੇਖ਼ੂਪੁਰਾ, 17. ਸੁਦਾਗਰ ਸਿੰਘ, 18. ਇੰਦਰ ਸਿੰਘ ਮਰੜ, 19. ਸ਼ੇਰ ਸਿੰਘ ਕੋਟ ਪਿੰਡੀਵਾਲ (ਸ਼ੇਖ਼ੂਪੁਰਾ), 20. ਸੂਰਤ ਸਿੰਘ ਕਿਸ਼ਨਪੁਰਾ (ਲੁਧਿਆਣਾ), 21. ਰਣਬੀਰ ਸਿੰਘ ਕਾਉਂਕੇ, 22. ਜੁਗਿੰਦਰ ਸਿੰਘ ਵਕੀਲ ਰਾਏਪੁਰ, 23. ਕਰਤਾਰ ਸਿੰਘ ਲੁਧਿਆਣਾ, 24. ਸੁੰਦਰ ਸਿੰਘ ਘੁਮਾਣ ਜ਼ਿਲ੍ਹਾ ਫ਼ਿਰੋਜ਼ਪੁਰ, 25. ਹਰਨਾਮ ਸਿੰਘ ਕਬਰਵੱਛਾ, 26. ਗੁਰਦਿਆਲ ਸਿੰਘ ਸਿਆਲਕੋਟ, 27. ਭਗਤ ਸਿੰਘ ਜਥੇਦਾਰ ਤਸੀਲ ਪਸਰੂਰ, 28. ਗਿਆਨ ਸਿੰਘ ਸਿਆਲਕੋਟ, 29. ਨਿਰਮਲ ਸਿੰਘ (ਭਤੀਜਾ ਬਾਬਾ ਖੜਕ ਸਿੰਘ) ਸਿਆਲਕੋਟ, 30. ਪ੍ਰਤਾਪ ਸਿੰਘ ਕੋਟ ਫ਼ਤੂਹੀ ਜ਼ਿਲ੍ਹਾ ਹੁਸ਼ਿਆਰਪੁਰ, 31. ਗਿ: ਬਤਨ ਸਿੰਘ ਜ਼ਿਲ੍ਹਾ ਹੁਸ਼ਿਆਰਪੁਰ, 32. ਗੁਰਬਖ਼ਸ਼ ਸਿੰਘ ਵਜਾਊ ਕੋਟ (ਗੁਰਦਾਸਪੁਰ) 33. ਤੇਜਾ ਸਿੰਘ ਅਲਾਵਲਪੁਰ (ਗੁਰਦਾਸਪੁਰ), 34. ਕਿਸ਼ਨ ਸਿੰਘ ਨਾਨੂ ਨੰਗਲ, 35. ਰਤਨ*

# ਸਚਾਈ ਨਿਕਲ ਆਈ

## ਜੈਤੋ ਵਿਚ ਸ਼ਰਤਾਂ ਨਾਲ ਅਖੰਡਪਾਠ ਹੋਇਆ ਸੀ!!

:੬ ਜਨਵਰੀ ਸ਼ਾਮ ਨੂੰ ਗੁਰੂ ਕੇ ਬਾਗ ਅੰਮ੍ਰਿਤਸਰ ਵਿਚ ਇਕ ਸ਼ਾਨਦਾਰ ਦੀਵਾਨ ਸ਼੍ਰੋਮਣੀ ਅਕਾਲੀ ਦਲ ਦੀ ਛਤ੍ਰ ਛਾਇਆ ਹੇਠ ਸਜਿਆ।ਇਸ ਵਿਚ ਜ਼ਿਲਤ ਭਰੀਆਂ ਸ਼ਰਤਾਂ ਨਾ ਮੰਨਣ ਵਾਲੇ ਅਨਖੀਲੇ ਵੀਰਾਂ ਦੀ ਸ਼ਲਾਘਾ ਦਾ ਇਕ ਗੁਰਮਤਾ ਪਾਸ ਹੋਇਆ ।

ਪਾਠਕਾਂ ਨੂੰ ਯਾਦ ਹੋਵੇਗਾ ਕਿ ਜੈਤੋ ਦੇ ਅਖੰਡ ਪਾਠਾਂ ਸਬੰਧੀ 'ਬਬਰ ਸ਼ੇਰ' ਨੇ ਏਹ ਸਚੀ ਆਵਾਜ਼ ਉਠਾਈ ਸੀ ਕਿ ੧੦੫ ਅਖੰਡ ਪਾਠ ਸ਼ਰਤਾਂ ਮੰਨ ਕੇ ਕੀਤੇ ਗਏ ਹਨ ਅਤੇ ਇਸ ਆਵਾਜ਼ ਨੂੰ ਦਬਾਨ ਲਈ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੇ 'ਬਬਰ ਸ਼ੇਰ' ਦੇ ਵਿਰੁਧ ਇਕ ਸਾਂਝਾ ਏਲਾਨ ਕਢਿਆ ਸੀ। ਉਕਤ ਦੀਵਾਨ ਵਿਚ ਇਕ ਜ਼ਿਮੇਂਵਾਰ ਸਜਨ ਨੇ ਇਸ ਗਲ ਨੂੰ ਸਾਫ ਪ੍ਰਗਟ ਕਰ ਦਿਤਾ ਕਿ ਏਹ ਅਖੰਡ ਪਾਠ ਸ਼ਰਤਾਂ ਨਾਲ ਹੀ ਹੋਏ ਸਨ। 'ਬਬਰ ਸ਼ੇਰ' ਦੇ ਵਿਰੋਧੀਆਂ ਦੇ ਸਿਰ ਉਪਦੇਲੋ ਸ਼ਰਮ ਨਾਲ ਹੇਠਾਂ ਜਾ ਰਹੇ ਸਨ।

ਦੂਸਰੇ ਪਾਸੇ ਉਸੇ ਦਿਨ ਸ਼ਾਮ ਨੂੰ ਸਰਦਾਰ ਮਹਿਤਾਬ ਸਿੰਘ ਦੇ ਸਾਥੀਆਂ ਨੂੰ ਅਕਾਲੀਆਂ ਵਾਲੇ ਬਾਗ ਵਿਚ 'ਟੀ ਪਾਰਟੀ' ਦਿਤੀ ਗਈ, ਉਸ ਵਿਚ ਮਾਸਟਰ ਜੋਧ ਸਿੰਘ ਨੇ ਵੀ ਇਸ ਭੇਦ ਦਾ ਭਾਂਡਾ ਭੰਨ ਦਿਤਾ ਅਤੇ ਸਪਸ਼ਟ ਅਖਰਾਂ ਵਿਚ ਕਹਿ ਦਿਤਾ ਕਿ ਅਖੰਡ ਪਾਠ ਸਰਕਾਰੀ ਸ਼ਰਤਾਂ ਨਾਲ ਕੀਤੇ ਗਏ ਸਨ ।

ਬਸ! ਅੱਜ ਤੋਂ 'ਬਬਰ ਸ਼ੇਰ' ਪੰਥ ਦੇ ਸਾਮਣੇ ਆਪਨੀ ਸਚਾਈ ਦੇ ਕਾਰਨ ਸੁਰਖਰੂ ਹੈ ਅਤੇ ਇਸ ਦੇ ਝੂਠੇ ਵਿਰੋਧੀਆਂ ਦਾ ਦੋਵਾਂ ਜਹਾਨਾਂ ਨੂੰ ਮੂੰਹ ਕਾਲਾ ਹੈ।

## ਜਥੇਦਾਰ ਅਕਾਲ ਤਖਤ ਦਾ ਅਸਤੀਫ਼ਾ

ਭਾਈ ਊਦਮ ਸਿੰਘ ਨੇ ਏਹ ਅਸਤੀਫਾ ਜਨਰਲ ਸਕਤ੍ਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੇਵਾ ਵਿਚ ਭੇਜਿਆ ਹੈ:-

'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਨੀ ੩੦ ਜਨਵਰੀ ਦੀ ਜਨਰਲ ਇਕਤ੍ਰਤਾ ਵਿਚ ਸਰਦਾਰ ਬਹਾਦਰ ਸਰਦਾਰ ਮਹਿਤਾਬ ਸਿੰਘ, ਜਿਸਨੇ ਕਿ ਆਪਨ ਆਪਨੂੰ ਮੁਕਦਮੇ ਤੋਂ ਛੁਡਾਵਨ ਲਈ ਪੰਜਾਬ ਦੇ ਗਵਰਨਰ ਹੇਲੀ ਦੀਆਂ ਲਾਈਆਂ ਹੋਈਆਂ ਗੈਰਜ਼ਰੂਰੀ ਅਨਯਾਈ ਅਤੇ ਜ਼ਲੀਲ ਕਰਨ ਵਾਲੀਆਂ ਸ਼ਰਤਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗੁਰਮਤੇ ਨੰਬਰ ੫ ਮਿਤੀ ੧੭-੮-੨੫ ਦੇ ਹੁਕਮ ਨੂੰ ਉਲੰਘਨ ਕਰਕੇ ਮੰਨੀਆਂ ਹਨ-ਨੂੰ ਪੰਥ ਵਿਚ ਫੁਟ ਪਾਕੇ ਪ੍ਰਧਾਨ ਚੁਨਿਆ ਹੈ। ਮੈਂ ਐਸ ਵੇਲੇ ਸ੍ਰੀ ਅਕਾਲ ਤਖਤ ਸਾਹਿਬ ਜੀ ਦਾ ਜਥੇਦਾਰ ਹੋਨ ਦੀ ਹੈਸੀਅਤ ਵਿਚ ਇਸ ਕਰਤਵ ਨੂੰ ਗੁਰਬਾਨੀ ਦੇ ਇਸ ਮਹਾਂ ਵਾਕ ਅਨੁਸਾਰ:-

ਣਾਣਾ ਰਣਿ ਰੂਤਉ, ਨਰ ਨੇਹੀ ਕਰੈ,
ਨਾ ਨਿਵੈ ਨਾ ਫੁਨ ਸੰਚਰੈ।

ਪੰਥ ਦੀ ਸ਼ਾਨ ਅਤੇ ਪੰਥਕ ਇਤਹਾਸ ਨੂੰ ਵਟਾ ਲੌਣ ਵਾਲਾ ਸਮਝਦਾ ਹੋਇਆ ਜਥੇਦਾਰੀ ਦੀ ਸੇਵਾ ਤੋਂ ਅੱਜ ਤੋਂ ਅਸਤੀਫਾ ਦੇਂਦਾ ਹਾਂ ਕਿਉਂਕਿ ਮੈਂ ਇਕ ਐਸੇ ਆਦਮੀ ਦੇ ਪ੍ਰਧਾਨ ਹੁੰਦਿਆਂ ਹੋਇਆਂ ਸ੍ਰੀ ਅਕਾਲ ਤਖਤ ਜੀ ਦੇ ਉੱਚ ਆਦਰਸ਼ ਨੂੰ ਕਾਇਮ ਰਖਨ ਦੇ ਅਸਮਰਥ ਹਾਂ।

ਦਾਸ-ਉਦਮ ਸਿੰਘ ਜਥੇਦਾਰ
ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ

---

(ਪਹਿਲੇ ਸਫੇ ਦੀ ਬਾਕੀ)

ਮੁਕਦੀ ਗਲ ਏਹ ਕਿ ੩੦-੩੧ ਜਨਵਰੀ ਦੀ ਜਨਰਲ ਇਕਤ੍ਰਤਾ ਦੇ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਦੋ ਜ਼ਬਰਦਸਤ ਧੜੇ ਬਨ ਗਏ ਹਨ ਅਤੇ ਇਕ ਦੂਸਰੇ ਨੂੰ ਹੇਠੀ ਵਿਖਾਨ ਦੇ ਯਤਨ ਜ਼ੋਰਾਂ ਵਿਚ ਸ਼ੁਰੂ ਹੋ ਗਏ ਹਨ। ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਭਾਈ ਉਧਮ ਸਿੰਘ ਜੀ ਨੇ ਆਪਨਾ ਅਸਤੀਫਾ ਦਾਖਲ ਕਰ ਦਿਤਾ ਹੈ ਅਤੇ ਕਿਹਾ ਜਾਂਦਾ ਹੈ ਕਿ ਉਸ ਨੇ ਆਪਨੇ ਅਸਤੀਫੇ ਵਿਚ ਸਾਫ ਤੌਰ ਤੇ ਏਹ ਲਿਖ ਦਿਤਾ ਹੈ ਕਿ ਸ਼ਰਤਾਂ ਮੰਨ ਕੇ ਆਏ ਸਜਨਾਂ ਦੇ ਮਾਤੈਹਤ ਮੈਂ ਸ੍ਰੀ ਅਕਾਲ ਤਖਤ ਜਹੇ ਪਵਿਤ੍ਰ ਅਸਥਾਨ ਦੀ ਜਥੇਦਾਰੀ ਨਹੀਂ ਕਰ ਸਕਦਾ।

ਮਾਲਵੇ ਦੇ ਇਕ ਪਿੰਡ ਕੋਕਰੀ ਵਿਚ ਇਕ ਦੀਵਾਨ ਹੈ। ਇਕ ਪਾਸਿਓਂ ਸ: ਅਮਰ ਸਿੰਘ ਝਬਾਲ ਤੇ ਸਰਦਾਰ ਸੰਤੋਖ ਸਿੰਘ 'ਵਿਦਜਾਰਥੀ' ਓਧਰ ਚਲੇ ਗਏ ਹਨ ਅਤੇ ਦੂਸਰੇ ਪਾਸਿਓਂ ਗਿਆਨੀ ਸ਼ੇਰ ਸਿੰਘ ਦੀ ਲੀਡਰੀ ਹੇਠ ਇਕ ਜਥਾ ਉਨ੍ਹਾਂ ਦੀ ਵਿਰੋਧਤਾ ਕਰਨ ਲਈ ਓਧਰ ਪਧਾਰ ਗਿਆ ਹੈ। ਇਸ ਤਰ੍ਹਾਂ ਦੋਵਾਂ ਪਾਰਟੀਆਂ ਵਿਚ ਇਕ ਜ਼ਬਰਦਸਤ ਰਸਾਕਸ਼ੀ ਸ਼ੁਰੂ ਹੋ ਪਈ ਹੈ। ਦੋਵੇਂ ਪਾਰਟੀਆਂ ਆਪਨੇ ਜ਼ੋਰਾਂ ਵਿਚ ਹਨ ਅਤੇ ਇਸ ਲਈ ਹਾਲੀ ਨਿਸਚੇ ਨਾਲ ਕੋਈ ਗਲ ਨਹੀਂ ਕਹੀ ਜਾ ਸਕਦੀ।　(ਰਪੋਰਟਰ)

## ਮਾਫੀ ਮੰਗਕੇ ਆਇਆਂ ਤੇ ਸ਼ੋ...

੨੮ ਜਨਵਰੀ ਨੂੰ ਖਾਲਸਾ ... ਦੀਵਾਨ ਅਰਥਾਤ ਸ਼੍ਰੋਮਣੀ ਪੰਥ ਮਿ... ਜਥਾ ਮਾਝਾ ਦੀ ਐਗ੍ਰੇਗ ਕਮੇਟੀ ਦੀ ਇ... ਦੀਵਾਨ ਦੇ ਦਫਤਰ ਵਿਚ ਕੀਰਤ... ਹੋਈ ਜਿਸ ਵਿਚ ਹੇਠ ਲਿਖਿਆ ਗੁ... ਸਰਬ ਸੰਮਤੀ ਨਾਲ ਪਾਸ ਹੋਇਆ:-

'ਪਾਸ ਹੋਇਆ ਕਿ ਸ: ਬਹਾਦਰ ... ਮਹਿਤਾਬ ਸਿੰਘ ਅਤੇ ਓਹਨਾਂ ਦੇ ਨਾ... ੨੧ ਸਜਨ ਜੇਹੜੇ ਕਿ ਕਿਲਾ ਲਾਹੌਰ ... ਮਾਫੀ ਮੰਗਕੇ ਤੇ ਨੌਕਰਸ਼ਾਹੀ ਦੀਆਂ ਜ਼ਿ... ਭਰੀਆਂ ਸ਼ਰਤਾਂ ਦੇ ਦਸਖਤ ਕਰਕੇ ... ਹੋਏ ਹਨ, ਓਹਨਾਂ ਬੜੀ ਹੀ ਭੈੜੀ ... ਸ਼ਰਮਨਾਕ ਕਰਤੂਤ ਕੀਤੀ ਹੈ ਅਤੇ ... ਨਾਲ ਬਹੁਤ ਬੁਰਾ ਧਰੋਹ ਕਮਾਇਆ ... ਸ਼੍ਰੋਮਣੀ ਕਮੇਟੀ ਦੇ ਪਾਸ ਕੀਤੇ ਹੋਏ ਗੁਰ... (ਕਿ ਕੋਈ ਸਿਖ ਮੈਲਕਮ ਹੇਲੀ ... ਜ਼ਿਲਤ ਭਰੀਆਂ ਸ਼ਰਤਾਂ ਤੇ ਦਸਖਤ ਕ... ਜੇਹਲੋਂ ਬਾਹਰ ਨਾ ਆਵੇ) ਨੂੰ ਰੱਦ ਕ... ਪੰਥਕ ਜਥੇਬੰਦੀ ਨੂੰ ਤਬਾਹ ਕਰਨ ਦਾ ... ਬੀਜਿਆ ਹੈ ਤੇ ਨਾਲ ਦੇ ਸਾਥੀਆਂ ਤੇ ਚਲ... ਮੁਕਦਮਾ ਛਡਕੇ ਹੀ ਆਪ ਆਪਨੀ ... ਗਰਜ਼ੀ ਨੂੰ ਧਾਰਨ ਕਰਕੇ ਅਤੇ ਨੌਕਰਸ਼... ਅਗੇ ਨੱਕ ਰਗੜਕੇ ਸਿਖੀ ਆਨ ਸ਼ਾਨ... ਵਟਾ ਲਾ ਆਏ ਹਨ। ਏਹ ਨਾ ਮਾਫੀ ... ਸਜਨਾਂ ਦੀ ਭੈੜੀ ਕਰਤੂਤ ਪਰ ਏਹ ਦੀ... ਘਿਰਣਾ ਪ੍ਰਗਟ ਕਰਦਾ ਹੈ, ਅਤੇ ਪੰਥ ... ਅਪੀਲ ਕਰਦਾ ਹੈ ਕਿ ਐਸੇ ਕੌਮ ਧਰੋਹ... ਦਾ ਅਗੇ ਵਾਸਤੇ ਵਸਾਹ ਨਾਂ ਕੀਤਾ ... ਅਤੇ ਜੇਹੜੇ ਸਜਨ ਕੌਮ ਦੀ ਆਨ ... ਨੂੰ ਕਾਇਮ ਰਖਨ ਦੀ ਖਾਤਰ ਆਪਨ... ਜਾਨਾਂ ਦੀ ਪਰਵਾਹ ਨਾ ਕਰਦੇ ਹੋਏ ਸ... ਉਤੇ ਡਟੇ ਹੋਏ ਹਨ ਅਤੇ ਮਾਫੀ ਮੰ... ਆਪਨੇ ਆਪਨੂੰ ਕਲੰਕਤ ਕਰਕੇ ਕਿਲੇ ... ਜਾਂ ਜੇਹਲਾਂ ਵਿਚੋਂ ਛੁਟਕਾਰਾ ਪਾਵ... ਤਿਆਰ ਨਹੀਂ ਹਨ ਓਹਨਾਂ ਦਾ ਏਹ ਦੀ... ਅੱਤੀ ਹੀ ਧੰਨਵਾਦ ਕਰਦਾ ਹੈ ਅਤੇ ਓ... ਨੂੰ ਸ਼ਾਬਾਸ਼ ਦੇਂਦਾ ਹੈ।

ਦਾਸ-ਹਜ਼ਾਰਾ ਸਿੰਘ ਸਕਤ੍ਰ
ਖਾਲਸਾ ਸੈਂਟ੍ਰਲ ਦੀਵਾਨ ...
ਅਰਥਾਤ ਸ਼੍ਰੋਮਣੀ ਪੰਥ ਮਿਲੌਨੀ

## ਸ਼੍ਰੋਮਣੀ ਕਮੇਟੀ ਤੋਂ ਅਸਤੀਫ਼...

ਪਤਾ ਲਗਾ ਹੈ ਕਿ ਸਰਦਾਰ ਮਹਿ... ਸਿੰਘ ਪਾਰਟੀ ਨੇ ਸ਼੍ਰੋਮਣੀ ਕਮੇਟੀ ਦਾ ... ਝਬਾਲੀ ਪਾਰਟੀ ਪਾਸੋਂ ਲੈ ਲਿਆ ਹੈ ... ਝਬਾਲ ਪਾਰਟੀ ਦੇ ਆਦਮੀ ਕਮੇਟੀ ... ਨੌਕਰੀ ਤੋਂ ਦਬਾ ਦਬ ਅਸਤੀਫੇ ਦੇ ... ਹਨ।　(ਰਪੋਰਟਰ)

ਸਿੰਘ ਆਜ਼ਾਦ, 36. ਮਹੰਤ ਲਹਿਣਾ ਸਿੰਘ ਪੌਂਟਾ ਸਾਹਿਬ, 37. ਸਾਹਿਬ ਸਿੰਘ ਚੱਕ 127 ਜਨੂਬੀ ਸਰਗੋਧਾ, 38. ਮਾਨ ਸਿੰਘ ਚੱਕ 127 ਜਨੂਬੀ, ਸਰਗੋਧਾ 39. ਦੁੱਨਾ ਸਿੰਘ ਐਬਟਾਬਾਦ, 40. ਸ: ਗਿਆਨ ਸਿੰਘ ਐਬਟਾਬਾਦ, 41. ਦੀਵਾਨ ਸਿੰਘ ਕੋਟ ਨਜੀਬੁੱਲਾ, 42. ਫੌਜਾ ਸਿਘ ਤਸੀਲ ਚੂਨੀਆਂ, 43. ਇੰਦਰ ਸਿੰਘ ਬਰਕੀ (ਲਾਹੌਰ), 44. ਜਵਾਲਾ ਸਿੰਘ ਜ਼ਿਲ੍ਹਾ ਲਾਹੌਰ, 45. ਬਲਵੰਤ ਸਿੰਘ ਗੁਜਰਖਾਨੀ, 46. ਜਵੰਦ ਸਿੰਘ ਰਾਵਲਪਿੰਡੀ, 47. ਰਾਜਾ ਸਿੰਘ ਵਕੀਲ ਪਿਸ਼ਾਵਰ, 48. ਜਗਤ ਸਿਘ ਪਿਸ਼ਾਵਰ, 49. ਜੈ ਸਿੰਘ ਮਰਦਾਨ, 50. ਮਹਿਤਾਬ ਸਿੰਘ ਕੋਹਾਟ, 51. ਹਰਨਾਮ ਸਿੰਘ ਪੰਜਾ ਸਾਹਿਬ, 52. ਅਮਰ ਸਿੰਘ ਐਡੀਟਰ ਸ਼ੇਰੇ-ਪੰਜਾਬ, 53. ਮਹੰਤ ਮੂਲ ਸਿੰਘ ਨਿਰਮਲਾ, ਗ੍ਰੰਥੀ ਦਰਬਾਰ ਸਾਹਿਬ, 54. ਬਾਵਾ ਸਰੂਪ ਸਿੰਘ ਲਾਹੌਰ, 55. ਧਰਮ ਸਿੰਘ ਨਾਮਧਾਰੀ, 56. ਸੁੰਦਰ ਸਿੰਘ ਜਥੇਦਾਰ ਬਟਾਲਾ, 57. ਡਾਕਟਰ ਭਗਵਾਨ ਸਿੰਘ ਅੰਮ੍ਰਿਤਸਰ, 58. ਮੋਹਨ ਸਿੰਘ ਵੈਦ ਤਰਨ ਤਾਰਨ, 59. ਹੀਰਾ ਸਿੰਘ ਨਾਰਲੀ ਜ਼ਿਲ੍ਹਾ ਲਾਹੌਰ, 60. ਸੁਚਾ ਸਿੰਘ ਖਰਾ ਸੌਦਾ (ਸ਼ੇਖੂਪੁਰਾ), 61. ਜਮਾਂਦਾਰ ਸਾਧੂ ਸਿੰਘ ਲਾਇਲਪੁਰ, 62. ਕਰਮ ਸਿੰਘ ਚੀਮਾ (ਜਲੰਧਰ)। ਇਸ ਹਮਲੇ ਦੌਰਾਨ ਪੁਲੀਸ ਸ਼੍ਰੋਮਣੀ ਕਮੇਟੀ ਦਾ ਸਾਰਾ ਰਿਕਾਰਡ ਵੀ ਚੁੱਕ ਕੇ ਲੈ ਗਈ ਅਤੇ ਇਸ ਵਾਸਤੇ ਅਦਾਲਤੀ ਹੁਕਮ ਦਿਖਾਉਣ ਤੋਂ ਵੀ ਨਾਂਹ ਕਰ ਦਿੱਤੀ ਤੇ ਕਿਹਾ ਕਿ ਅਸੀਂ ਜਿੱਥੇ ਮਰਜ਼ੀ ਅਦਾਲਤੀ ਹੁਕਮ ਤੋਂ ਬਿਨਾਂ ਵੀ ਤਲਾਸ਼ੀ ਤੇ ਜ਼ਬਤੀ ਕਰ ਸਕਦੇ ਹਾਂ। (ਅਕਾਲੀ ਤੇ ਪ੍ਰਦੇਸੀ, 23 ਜਨਵਰੀ 1924, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਐਲਾਨ ਨੰਬਰ 643 ਤੋਂ 646)। ਇਸ ਮਗਰੋਂ ਹੋਰ ਵੀ ਬਹੁਤ ਸਾਰੇ ਆਗੂ ਗ੍ਰਿਫ਼ਤਾਰ ਕੀਤੇ ਗਏ ਸਨ।

ਇਸ ਮਗਰੋਂ ਸ਼੍ਰੋਮਣੀ ਕਮੇਟੀ ਨੇ ਤੀਜੀ ਐਗਜ਼ੈਕਟਿਵ ਚੁਣ ਲਈ। ਇਸ ਦੇ ਨਾਲ ਹੀ ਜੈਤੋ 'ਚ ਸ਼ਹੀਦੀ ਜਥਾ ਭੇਜਣ ਦਾ ਐਲਾਨ ਹੋ ਗਿਆ। ਇਸ ਮਗਰੋਂ ਅਕਤੂਬਰ 1924 ਵਿਚ ਹੋਰ ਗ੍ਰਿਫ਼ਤਾਰੀਆਂ ਵੀ ਹੋਈਆਂ। ਇਨ੍ਹਾਂ ਵਿਚ ਅਕਾਲ ਤਖ਼ਤ ਸਾਹਿਬ ਦੇ ਮੁੱਖ ਸੇਵਾਦਾਰ ਵੀ ਸ਼ਾਮਿਲ ਸਨ। ਹਰਬੰਸ ਸਿੰਘ ਸੀਸਤਾਨੀ ਨੂੰ ਈਰਾਨ ਤੋਂ ਗ੍ਰਿਫ਼ਤਾਰ ਕਰ ਕੇ ਲਿਆਂਦਾ ਗਿਆ। ਕੁੱਲ ਗ੍ਰਿਫ਼ਤਾਰੀਆਂ 150 ਦੇ ਕਰੀਬ ਕੀਤੀਆਂ ਗਈਆਂ। ਮਗਰੋਂ ਇਨ੍ਹਾਂ ਵਿਚੋਂ ਕੁਝ ਛੱਡ ਵੀ ਦਿੱਤੇ ਗਏ। ਜਿਨ੍ਹਾਂ 'ਤੇ ਮੁਕਦਮਾ ਚਲਾਇਆ ਗਿਆ ਸੀ ਉਨ੍ਹਾਂ ਦੇ ਨਾਂ ਹੇਠ ਲਿਖੇ ਹਨ:

1. ਸ:ਬ: ਮਹਿਤਾਬ ਸਿੰਘ 2. ਪ੍ਰੋ: ਤੇਜਾ ਸਿੰਘ, 3. ਭਾਗ ਸਿੰਘ ਵਕੀਲ, 4. ਬਾਵਾ ਹਰਕਿਸ਼ਨ ਸਿੰਘ, 5. ਗਿ: ਸ਼ੇਰ ਸਿੰਘ, 6. ਮਾਸਟਰ ਤਾਰਾ ਸਿੰਘ, 7. ਤੇਜਾ ਸਿੰਘ ਸਮੁੰਦਰੀ, 8. ਹਰੀ ਸਿੰਘ ਜਲੰਧਰੀ, 9. ਕੈਪਟਨ ਰਾਮ ਸਿੰਘ, 10. ਭਗਤ ਜਸਵੰਤ ਸਿੰਘ 11. ਗੋਪਾਲ ਸਿੰਘ ਸਾਗਰੀ 12. ਹੈੱਡਮਾਸਟਰ ਮਹਿਤਾਬ ਸਿੰਘ 13. ਰਿਸਾਲਦਾਰ ਸੁੰਦਰ ਸਿੰਘ, 14. ਮੰਗਲ ਸਿੰਘ ਅਕਾਲੀ, 15. ਤੇਜਾ ਸਿੰਘ ਘਵਿੰਡ, 16. ਤੇਜਾ ਸਿੰਘ ਚੂਹੜਕਾਣਾ, 17. ਦਾਨ ਸਿੰਘ ਵਛੋਆ, 18. ਬਖਸ਼ੀਸ਼ ਸਿੰਘ ਭੁਮੱਦੀ, 19. ਸੋਢੀ ਪ੍ਰੀਤਮ ਸਿੰਘ, 20. ਪ੍ਰੋ: ਨਿਰੰਜਨ ਸਿੰਘ, 21. ਸੇਵਾ ਸਿੰਘ ਠੀਕਰੀਵਾਲਾ, 22. ਮਿਤ ਸਿੰਘ ਕਨੇਡੀਅਨ 23. ਨਾਨਕ ਸਿੰਘ, 24. ਰਿਸਾਲਦਾਰ ਰਣਜੋਧ ਸਿੰਘ, 25. ਗੁਰਦਿੱਤ ਸਿੰਘ ਬਹਿਲੋਲਪੁਰੀ, 26. ਗੋਪਾਲ ਸਿੰਘ ਕੌਮੀ, 27. ਨਰੈਣ ਸਿੰਘ ਬੈਰਿਸਟਰ, 28. ਅਮਰ ਸਿੰਘ, 29. ਹਰਬੰਸ ਸਿੰਘ ਸੀਸਤਾਨੀ, 30. ਬਾਲ ਸਿੰਘ ਕਨੇਡੀਅਨ, 31. ਬਾਬੂ ਤ੍ਰਿਪਤ ਸਿੰਘ, 32. ਸਰਮੁਖ ਸਿੰਘ ਝਬਾਲ, 33. ਪਿਆਰਾ ਸਿੰਘ ਉਰਫ਼ ਕਰਮ ਸਿੰਘ, 34. ਪ੍ਰੋ: ਸਾਹਿਬ ਸਿੰਘ, 35. ਕਿਸ਼ਨ ਸਿੰਘ, 36. ਤੇਜਾ ਸਿੰਘ ਅੰਮ੍ਰਿਤਸਰ, 37. ਕਿਰਪਾਲ ਸਿੰਘ, 38. ਗਿਆਨ ਸਿੰਘ, 39.

*ਦਲੀਪ ਸਿੰਘ, 40. ਕਰਤਾਰ ਸਿੰਘ, 41. ਮੰਗਲ ਸਿੰਘ, 42. ਪ੍ਰੇਮ ਸਿੰਘ 43. ਲਾਹੌਰਾ ਸਿੰਘ, 44. ਧਰਮ ਸਿੰਘ, 45. ਗੁਰਬਖ਼ਸ਼ ਸਿੰਘ, 46. ਮਾਨ ਸਿੰਘ, 47. ਨੰਦ ਸਿੰਘ, 48. ਗੁਰਦਿੱਤ ਸਿੰਘ, 49.ਹਰਨਾਮ ਸਿੰਘ, 50. ਮਾਨ ਸਿੰਘ ਟਾਈਪਿਸਟ, 51. ਗੁਰਚਰਨ ਸਿੰਘ, 52. ਗੁਰਬਖ਼ਸ਼ ਸਿੰਘ, 53. ਰਾਏ ਸਿੰਘ ਕਾਉਣੀ, 54. ਸੋਹਣ ਸਿੰਘ ਜੋਸ਼, 55. ਨਰੈਣ ਸਿੰਘ, 56. ਸੰਤਾ ਸਿੰਘ, 57. ਹਰੀ ਸਿੰਘ ਐਡੀਟਰ ਅਕਾਲੀ, 58. ਗੁਰਦਿੱਤ ਸਿੰਘ ਐਡੀਟਰ ਨੇਸ਼ਨ।*

15 ਅਕਤੂਬਰ 1923 ਦੇ ਦਿਨ ਵੀ.ਡਬਲਯੂ. ਸਮਿਥ, ਐਸ.ਪੀ. (ਸੀ.ਆਈ.ਡੀ.) ਨੇ ਸਰਕਾਰ ਵੱਲੋਂ ਇਨ੍ਹਾਂ ਸਿੱਖ ਆਗੂਆਂ ਦੇ ਖ਼ਿਲਾਫ਼ ਮੁਕੱਦਮਾ ਦਾਇਰ ਕੀਤਾ ਕਿ ਇਨ੍ਹਾਂ ਨੇ ਬਰਤਾਨਵੀ ਸਰਕਾਰ ਦੇ ਖ਼ਿਲਾਫ਼ ਬਗ਼ਾਵਤ ਕਰਨ ਦਾ ਸਾਜ਼ਿਸ਼ ਕੀਤੀ ਅਤੇ ਇੰਞ ਮੁਲਕ ਨਾਲ ਗ਼ਦਾਰੀ ਕੀਤੀ। ਸਿੱਖ ਆਗੂਆਂ 'ਤੇ ਲਾਏ ਗਏ ਇਲਜ਼ਾਮ ਇੰਞ ਸਨ:

1. ਇਨ੍ਹਾਂ ਨੇ ਨਨਕਾਣਾ ਸਾਹਿਬ, ਪੰਜਾ ਸਾਹਿਬ, ਮੁਕਤਸਰ, ਤਰਨ ਤਾਰਨ, ਤੇਜਾ ਕਲਾਂ, ਹੋਠੀਆਂ, ਨੋਨਰ, ਕਮਾਲੀਆ, ਅਨੰਦਪੁਰ ਸਾਹਿਬ, ਕੀਰਤਪੁਰ ਵਗੈਰਾ ਜਗਹ 'ਤੇ ਮਹੰਤਾਂ ਅਤੇ ਪੁਜਾਰੀਆਂ ਤੋਂ ਜਬਰੀ ਗੁਰਦੁਆਰੇ ਖੋਹੇ, ਕਬਜ਼ੇ ਕੀਤੇ ਤੇ ਕਾਨੂੰਨ ਤੋੜਿਆ।
2. ਸ਼੍ਰੋਮਣੀ ਕਮੇਟੀ ਨੇ ਗੁਰਦੁਆਰਾ ਸੁਧਾਰ ਵਾਸਤੇ ਸ਼੍ਰੋਮਣੀ ਅਕਾਲੀ ਦਲ ਕਾਇਮ ਕੀਤਾ। ਜਿਸ ਦਾ ਨਾਂ ਪਹਿਲੋਂ ਸੈਂਟਰਲ ਅਕਾਲੀ ਦਲ ਸੀ। 1922 ਵਿਚ ਇਸ ਦਾ ਨਾਂ ਸ਼੍ਰੋਮਣੀ ਅਕਾਲੀ ਦਲ ਰੱਖਿਆ ਗਿਆ। ਅਕਾਲੀਆਂ ਨੇ ਕਈ ਜਗਹ ਕਾਨੂੰਨ ਤੋੜਿਆ।
3. ਸ਼੍ਰੋਮਣੀ ਕਮੇਟੀ ਦਾ ਤਾਅੱਲੁਕ ਕਾਂਗਰਸ ਅਤੇ ਖ਼ਿਲਾਫ਼ਤ ਕਮੇਟੀ ਨਾਲ ਹੈ ਜੋ ਕਿ ਸਿਆਸੀ ਜਮਾਤਾਂ ਹਨ। ਇਸ ਦੇ ਕਈ ਆਗੂ ਸਿੱਖ ਲੀਗ ਵਿਚ ਕੰਮ ਕਰਦੇ ਹਨ। ਕਮੇਟੀ ਨੇ ਪ੍ਰਿੰਸ ਆਫ਼ ਵੇਲਜ਼ ਦਾ ਬਾਈਕਾਟ ਕੀਤਾ। ਇਸ ਨੇ ਗੁਰੂ ਦਾ ਬਾਗ਼ ਦਾ ਮੋਰਚਾ ਲਾਇਆ।
4. ਸ਼੍ਰੋਮਣੀ ਕਮੇਟੀ ਨੇ ਅਲੀਗੜ੍ਹ ਦੀ ਇਕ ਫ਼ਰਮ ਨਾਲ ਢਾਈ ਲੱਖ ਕਿਰਪਾਨਾਂ ਖਰੀਦਣ ਦੀ ਗੱਲਬਾਤ ਕੀਤੀ।
5. ਘਵਿੰਡ ਅਤੇ ਹੁੜਿਆਰਾ (ਜ਼ਿਲ੍ਹਾ ਲਾਹੌਰ) ਅਤੇ ਚੱਕ 266 (ਜ਼ਿਲ੍ਹਾ ਲਾਇਲਪੁਰ) ਵਿਚ ਪੰਚਾਇਤਾਂ ਕਾਇਮ ਕੀਤੀਆਂ।
6. ਇਸ ਦੇ ਅਸਰ ਹੇਠ "ਬਬਰ ਅਕਾਲੀ ਲਹਿਰ" ਸ਼ੁਰੂ ਹੋਈ, ਜਿਸ ਵਿਚ ਲੁੱਟ ਮਾਰ ਕੀਤੀ ਗਈ ਅਤੇ ਕਈ ਆਦਮੀਆਂ ਨੂੰ ਕਤਲ ਕੀਤਾ ਗਿਆ।
7. ਸ਼੍ਰੋਮਣੀ ਕਮੇਟੀ ਕਈ ਸਿਆਸੀ ਮਾਮਲਿਆਂ ਵਿਚ ਦਖ਼ਲ ਦੇਂਦੀ ਰਹੀ। ਸਰਕਾਰ ਨੇ ਗੁਰਦੁਆਰਾ ਮਸਲੇ ਹੱਲ ਕਰਨੇ ਚਾਹੇ ਪਰ ਕਮੇਟੀ ਹੱਲ ਨਹੀਂ ਹੋਣ ਦੇਂਦੀ ਰਹੀ। ਸ਼੍ਰੋਮਣੀ ਕਮੇਟੀ ਨੇ 1921 ਵਿਚ ਸਿਆਸੀ ਕੈਦੀ ਰਿਹਾ ਕਰਨ ਦੀ ਮੰਗ ਕੀਤੀ। ਇਸ ਨੇ ਗੁਰਦੁਆਰਾ ਬਿੱਲ ਦੀ ਮੁਖ਼ਾਲਫ਼ਤ ਕੀਤੀ।
8. ਚੀਫ਼ ਖਾਲਸਾ ਦੀਵਾਨ ਤੇ ਹੋਰ ਜਥੇਬੰਦੀਆਂ ਨੂੰ ਸ਼੍ਰੋਮਣੀ ਕਮੇਟੀ ਵਿਚ ਨਹੀਂ ਲਿਆ

ਗਿਆ। ਸਿੱਖ ਸੰਪਰਦਾਵਾਂ ਅਤੇ ਰਿਆਸਤਾਂ ਨੂੰ ਵੀ ਨਜ਼ਰ-ਅੰਦਾਜ਼ ਕੀਤਾ ਹੈ।

9. ਮੁਲਕ ਵਿਚ ਅਤੇ ਬਾਹਰ ਅਖ਼ਬਾਰਾਂ ਰਾਹੀਂ ਸਿਆਸੀ ਪ੍ਰਾਪੇਗੰਡਾ ਕੀਤਾ ਹੈ।
10. ਸ਼੍ਰੋਮਣੀ ਕਮੇਟੀ ਦੇ ਆਗੂ ਖੱਦਰ ਪਾਉਣ ਦੀ ਹਾਮੀ ਹਨ।
11. ਸਭ ਤੋਂ ਵੱਡੀ ਗੱਲ ਇਹ ਹੈ ਕਿ ਸਰਕਾਰ ਨੇ 9 ਜੁਲਾਈ 1923 ਨੂੰ ਨਾਭੇ ਦੇ ਰਾਜੇ ਨੂੰ ਗੱਦੀ ਤੋਂ ਲਾਹ ਦਿੱਤਾ ਤਾਂ 10 ਜੁਲਾਈ ਨੂੰ ਸ਼੍ਰੋਮਣੀ ਕਮੇਟੀ ਨੇ ਨਾਭਾ ਸਬੰਧੀ ਮੋਰਚੇ ਦਾ ਐਲਾਨ ਕਰ ਦਿੱਤਾ। ਸ਼੍ਰੋਮਣੀ ਕਮੇਟੀ ਨੇ 18 ਜੁਲਾਈ ਨੂੰ ਐਲਾਨ ਨੰਬਰ 559 ਮਹਾਰਾਜਾ ਨਾਭਾ ਦੇ ਹੱਕ ਵਿਚ ਜਾਰੀ ਕੀਤਾ। ਇਸ ਨੇ 29 ਜੁਲਾਈ ਨੂੰ ਰਾਜਾ ਨਾਭਾ ਵਾਸਤੇ "ਅਰਦਾਸ ਦਿਨ" ਮਨਾਉਣ ਦਾ ਐਲਾਨ ਕੀਤਾ ਤੇ ਫਿਰ 9 ਸਤੰਬਰ 1923 ਨੂੰ "ਨਾਭਾ ਦਿਨ" ਮਨਾਇਆ ਤੇ ਨੰਗੇ ਪੈਰੀਂ ਜਲੂਸ ਕੱਢੇ। ਨਾਭਾ ਦਾ ਮਾਮਲਾ ਪੂਰੀ ਤਰ੍ਹਾਂ ਸਿਆਸੀ ਹੈ ਅਤੇ ਇਸ ਵਿਚ ਸ਼੍ਰੋਮਣੀ ਕਮੇਟੀ ਨੇ ਦਖ਼ਲ ਦਿੱਤਾ ਹੈ। ਸ਼੍ਰੋਮਣੀ ਕਮੇਟੀ ਦੀਆਂ ਸਰਗਰਮੀਆਂ ਸਰਕਾਰ ਦੇ ਖ਼ਿਲਾਫ਼ ਹਨ। (ਤਫ਼ਸੀਲ ਵਾਸਤੇ ਵੇਖੋ: *ਅਕਾਲੀ ਲੀਡਰਜ਼ ਕੇਸ*)।

ਸ਼੍ਰੋਮਣੀ ਕਮੇਟੀ ਅਤੇ ਅਕਾਲੀ ਆਗੂਆਂ ਦੇ ਖ਼ਿਲਾਫ਼ ਮੁਕੱਦਮੇ ਦੇ ਸਰਕਾਰੀ ਵਕੀਲ ਮਿਸਟਰ ਪਿਟਮੈਟ ਅਤੇ ਰਾਏ ਬਹਾਦਰ ਜਵਾਲਾ ਪ੍ਰਸ਼ਾਦ ਸਨ। ਸਫਾਈ ਦੇ ਵਕੀਲ ਸ:ਬ: ਅਤਰ ਸਿੰਘ, ਜੀਵਨ ਸਿੰਘ, ਰਘਬੀਰ ਸਿੰਘ, ਸ਼ੇਰ ਚਰਨਜੀਤ ਸਿੰਘ ਅਤੇ ਸ੍ਰੀ ਰਘੂਨਾਥ ਸਹਾਇ। ਸ:ਬ: ਮਹਿਤਾਬ ਸਿੰਘ ਖ਼ੁਦ ਵੀ ਬਹਿਸ ਕਰਿਆ ਕਰਦੇ ਸਨ। ਸਰਕਾਰ ਨੇ ਸਿੱਖ ਆਗੂਆਂ ਦੇ ਖ਼ਿਲਾਫ਼ 414 ਸਰਕਾਰੀ ਗਵਾਹ ਭੁਗਤਾਏ। ਸਿੱਖਾਂ ਵੱਲੋਂ ਹਰਚੰਦ ਸਿੰਘ ਲਾਇਲਪੁਰੀ ਸਣੇ ਸਫ਼ਾਈ ਦੇ 100 ਗਵਾਹ ਭੁਗਤੇ। ਮੁਕੱਦਮਾ ਮਾਰਚ 1925 ਤਕ ਚੱਲਿਆ। ਇਸ ਦੌਰਾਨ ਹੀ ਗੁਰਦੁਆਰਾ ਐਕਟ ਪਾਸ ਹੋ ਗਿਆ ਤੇ ਇਹ ਮੁਕੱਦਮਾ ਵੀ ਬੇਮਾਅਨਾ ਹੋ ਗਿਆ।

## ਸਿੱਖ-ਸਰਕਾਰ ਸਮਝੌਤੇ ਦੀਆਂ ਕੋਸ਼ਿਸ਼ਾਂ

ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋ: ਕਮੇਟੀ ਨੂੰ ਕਾਨੂੰਨ ਵਿਰੁਧ ਕਰਾਰ ਦਿੱਤੇ ਜਾਣ ਦੇ ਬਾਵਜੂਦ ਅਕਾਲੀ ਲਹਿਰ ਵਧਦੀ ਗਈ। ਸਰਕਾਰ ਨੂੰ ਇਹ ਭੁਲੇਖਾ ਸੀ ਕਿ ਵੱਡੇ ਆਗੂ ਗ੍ਰਿਫ਼ਤਾਰ ਹੋਣ ਮਗਰੋਂ ਲਹਿਰ ਖ਼ਤਮ ਹੋ ਜਾਵੇਗੀ, ਪਰ ਇਸ ਦਾ ਨਤੀਜਾ ਸਰਕਾਰ ਦੀ ਸੋਚਣੀ ਵਾਲਾ ਨਾ ਨਿਕਲਿਆ। ਸਰਕਾਰ ਨੇ ਦੋਹਾਂ ਜਥੇਬੰਦੀਆਂ ਨੂੰ ਬਾਗ਼ੀ ਕਰਾਰ ਦੇ ਕੇ, ਝਗੜਾ ਖੜਾ ਕਰ ਕੇ, "ਆ ਸਾਨ੍ਹ ਮੈਨੂੰ ਮਾਰ" ਵਾਲੀ ਗਲ ਕੀਤੀ ਸੀ। ਹੁਣ ਸਰਕਾਰ ਉਸ ਤੋਂ ਪਿੱਛਾ ਛੁਡਾਉਣ ਦਾ ਸੋਚਣ ਲੱਗੀ। ਪ੍ਰੋ: ਜੋਧ ਸਿੰਘ ਇਕ 'ਵੱਡਾ ਵਿਚੋਲਾ' ਬਣ ਕੇ ਰੋਲ ਅਦਾ ਕਰਦਾ ਰਿਹਾ। ਇਸੇ ਦੌਰਾਨ ਹੀ ਸਰਕਾਰ ਨੇ ਜਨਰਲ ਬਰਡਵੁਡ ਹੇਠ ਇਕ ਕਮੇਟੀ ਬਣਾ ਕੇ ਗੁਰਦੁਆਰਾ ਸੁਧਾਰ ਦੇ ਮਸਲੇ ਉਪਰ ਵਿਚਾਰ ਕਰਨ ਅਤੇ ਆਪਣੀਆਂ ਸਿਫ਼ਾਰਸ਼ਾਂ ਪੇਸ਼ ਕਰਨ ਵਾਸਤੇ ਕਿਹਾ। ਪੰਜਾਬ ਦਾ ਗਵਰਨਰ ਮੈਕਲੇਗਨ ਚਾਹੁੰਦਾ ਸੀ ਕਿ ਸਿੱਖਾਂ ਅਤੇ ਸਰਕਾਰ ਵਿਚਕਾਰ ਸੁਖਾਵਾਂ ਮਾਹੌਲ ਹੋ ਜਾਵੇ। ਉਸ ਨੂੰ ਇਹ ਆਸ ਸੀ ਕਿ ਅਜਿਹੀ ਹਾਲਤ ਵਿਚ ਸਿੱਖ ਸਰਕਾਰ ਦੇ ਸ਼ੁਕਰਗੁਜ਼ਾਰ ਹੋਣਗੇ ਤੇ ਸਰਕਾਰ ਦੀ ਮਦਦ ਕਰਿਆ ਕਰਨਗੇ।

ਇਸ ਸਮਝੌਤੇ ਦੇ ਸਿਲਸਿਲੇ ਵਿਚ 17 ਅਪ੍ਰੈਲ 1924 ਨੂੰ ਗੋਰਮਿੰਟ ਹਾਊਸ ਲਾਹੌਰ ਵਿਚ ਜਨਰਲ ਬੁਡਵਰਡ ਅਤੇ ਕਰੇਕ (ਚੀਫ਼ ਸੈਕਟਰੀ ਪੰਜਾਬ ਸਰਕਾਰ) ਤੇ ਦੂਜੇ ਪਾਸੇ ਭਾਈ ਜੋਧ ਸਿੰਘ ਤੇ ਨਾਰਾਇਣ ਸਿੰਘ ਬੈਰਿਸਟਰ ਵਿਚਕਾਰ ਗਲਬਾਤ ਹੋਈ। ਕੁਝ ਸ਼ਰਤਾਂ ਤੈਅ ਹੋਈਆਂ:

(1) ਜਥੇ ਭੇਜਣਾ ਬੰਦ ਕੀਤਾ ਜਾਵੇ (ਸਮੇਤ ਭਾਈ ਫੇਰੂ ਅਤੇ ਜੈਤੋ ਦੇ)

(2) ਸਰਕਾਰ ਕਰਿਮੀਨਲ ਲਾਅ ਹੇਠਾਂ ਕੋਈ ਗ੍ਰਿਫ਼ਤਾਰੀ ਨਹੀਂ ਕਰੇਗੀ।

(3) ਜੈਤੋ ਵਿਚ ਅਖੰਡ ਪਾਠ ਲਈ ਰੋਜ਼ 25 ਸਿੰਘਾਂ ਨੂੰ ਆਗਿਆ ਦਿੱਤੀ ਜਾਵੇ।

(4) ਰਾਜਾ ਨਾਭਾ ਤੋਂ ਇਹ ਭਰੋਸਾ ਹਾਸਲ ਕਰ ਕੇ ਕਿ ਗੱਦੀ ਉਸ ਨੇ ਆਪ ਛੱਡੀ ਹੈ, ਸ਼੍ਰੋਮਣੀ ਕਮੇਟੀ ਐਜੀਟੇਸ਼ਨ ਵਾਪਸ ਲਵੇਗੀ।

(5) ਐਕਟ ਬਣਨ ਮਗਰੋਂ ਉਹ ਕੈਦੀ ਛੱਡੇ ਜਾਣ ਜੋ (ੳ) ਗੁਰਦੁਆਰਿਆਂ ਤੇ ਕਬਜ਼ਾ ਕਰਨ 'ਚ ਗ੍ਰਿਫ਼ਤਾਰ ਹਨ (ਅ) ਕ੍ਰਿਪਾਨ ਸਬੰਧੀ ਗ੍ਰਿਫ਼ਤਾਰ (ੲ) ਕਰਿਮੀਨਲ ਲਾਅ ਹੇਠਾਂ ਗ੍ਰਿਫ਼ਤਾਰ ਕੈਦੀ (ਸਿਵਾਏ ਬਬਰ ਲਹਿਰ ਜਾਂ ਸਿੱਖ ਸਾਜ਼ਿਸ਼ ਕੇਸ ਦੇ)।

(6) ਇਹ ਸ਼ਰਤਾਂ ਗੁਪਤ ਰਹਿਣ।

(7) ਸ਼੍ਰੋਮਣੀ ਕਮੇਟੀ ਇਸ ਕਾਨੂੰਨ ਨੂੰ ਪੂਰੀ ਤਰ੍ਹਾਂ ਅਮਲ ਵਿਚ ਲਿਆਵੇਗੀ। (ਸੀ.ਬੀ. ਬਰਡਵੁੱਡ, *ਏ ਕੰਟੀਨੈਂਟਲ ਐਕਸਪੀਰੀਅੰਸ*, ਸਫ਼ੇ 65-66)।

ਚੀਫ਼ ਸੈਕਟਰੀ ਨੇ ਇਹ ਸ਼ਰਤ ਰੱਖੀ ਸੀ ਕਿ ਇਹ ਸਮਝੌਤਾ ਸੈਂਟਰਲ ਸਰਕਾਰ ਦੀ ਮਨਜ਼ੂਰੀ ਮਗਰੋਂ ਹੋਵੇਗਾ। ਇਸ ਤਰ੍ਹਾਂ ਇਹ ਇਕ ਚਲਾਕੀ ਸੀ ਜਿਸ ਨਾਲ ਜਦੋਂ ਮਰਜ਼ੀ ਇਸ ਸਮਝੌਤੇ ਨੂੰ ਤੋੜਿਆ ਜਾ ਸਕਦਾ ਸੀ। ਭਾਈ ਜੋਧ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਆਗੂਆਂ ਨਾਲ ਇਸ ਬਾਰੇ ਗਲ ਕਰਨ ਦਾ ਵਾਅਦਾ ਕੀਤਾ। ਇਹ ਸ਼ਰਤਾਂ ਤੋੜ-ਮਰੋੜ ਕੇ ਵਾਇਸਰਾਏ ਨੇ ਸੈਕਟਰੀ ਆਫ਼ ਸਟੇਟ ਨੂੰ ਭੇਜੀਆਂ। ਪਰ ਸ਼ਰਤਾਂ ਦਾ ਜੋ ਨਵਾਂ ਰੂਪ ਬਣਿਆ ਉਹ ਅਜੀਬ ਅਤੇ ਵਖਰਾ ਸੀ।

ਅਪ੍ਰੈਲ 1924 ਵਿਚ ਉਚ ਅਫ਼ਸਰਾਂ ਦੀ ਮੀਟਿੰਗ ਹੋਈ ਜਿਸ ਵਿਚ ਹੋਮ ਮੈਂਬਰ ਮੁਡੀਮੈਨ, ਪੋਲੀਟੀਕਲ ਸੈਕਟਰੀ ਥਾਮਸਨ, ਹੋਮ ਸੈਕਟਰੀ ਕਰੀਗਰ, ਚੀਫ਼ ਸੈਕਟਰੀ ਪੰਜਾਬ ਕਰੇਲ, ਡਿਪਟੀ ਹੋਮ ਸੈਕਟਰੀ ਓਗਲਵੀ ਤੇ ਵਿਲਸਨ ਜੌਹਨਸਟਨ (ਨਾਭਾ) ਸ਼ਾਮਿਲ ਸਨ। ਇਸ ਮੀਟਿੰਗ ਵਿਚ ਮੁਡੀਮੈਨ ਨੇ ਨਾਭਾ ਸਵਾਲ ਬਾਰੇ ਕੋਈ ਭਰੋਸਾ ਦੇਣ ਤੋਂ ਇਨਕਾਰ ਕਰ ਦਿੱਤਾ। ਕੈਦੀਆਂ ਬਾਰੇ ਉਹ ਰਾਜ਼ੀ ਜਾਪਦੇ ਸਨ। ਇਸ ਹਾਲਤ ਵਿਚ ਅਕਾਲੀਆਂ ਨਾਲ ਇਸ ਗਲਬਾਤ ਦਾ ਕੋਈ ਫ਼ਾਇਦਾ ਨਾ ਹੋਇਆ। ਵੱਡੀ ਗੱਲ ਤਾਂ ਇਹ ਸੀ ਕਿ ਸ਼ਰਤਾਂ ਮੰਨ ਕੇ ਸਰਕਾਰ ਦੇ ਮੁਕਰ ਜਾਣ ਕਾਰਨ, ਜੋਧ ਸਿੰਘ ਵੀ ਕਸੂਤਾ ਫਸਿਆ ਹੋਇਆ ਵਿਚ ਸੀ।

ਉਧਰ 14 ਮਈ ਨੂੰ ਸੈਕਟਰੀ ਆਫ਼ ਸਟੇਟ ਨੇ ਲੰਡਨ ਵਿਚ ਲਾਰਡ ਹੇਲੀ ਨਾਲ ਮਸ਼ਵਰਾ ਕਰ ਕੇ ਚਿੱਠੀ ਦਾ ਜਵਾਬ ਦੇਂਦਿਆਂ ਕਿਹਾ ਕਿ ਕੋਈ ਅਜਿਹਾ ਸਮਝੌਤਾ ਨਾ ਕੀਤਾ ਜਾਵੇ ਜੋ ਹਿੰਦੂ ਤੇ ਮੁਸਲਮਾਨਾਂ ਦੀ ਤਸੱਲੀ ਨਾ ਕਰਦਾ ਹੋਵੇ। ਇਸ 'ਤੇ ਵਾਇਸਰਾਏ ਦਾ ਵਤੀਰਾ ਹੋਰ ਵੀ ਕਰੜਾ ਹੋ ਗਿਆ ਤੇ 17 ਮਈ 1924 ਦੀ

'ਆਖ਼ਰੀ ਪੇਸ਼ਕਸ਼' ਵਿਚ ਕੈਦੀਆਂ ਦੀ ਰਿਹਾਈ ਦੀ ਮਦ ਨੂੰ ਅਸਿੱਧੇ ਢੰਗ ਨਾਲ ਖ਼ਤਮ ਕਰ ਦਿੱਤਾ ਸੀ। ਸਗੋਂ (1) ਨਾਭੇ ਦੇ ਮੁਕਦਮੇ ਵਾਪਸ ਨਹੀਂ ਹੋਣਗੇ ਤੇ (2) ਨਾਭੇ ਦੀ ਐਜੀਟੇਸ਼ਨ ਛੱਡਣੀ ਪਵੇਗੀ। ਇਹ ਦੋ ਸ਼ਰਤਾਂ ਹੋਰ ਪਾ ਦਿੱਤੀਆਂ ਸਨ। ਇਸ ਨਾਲ ਇਹ ਸਮਝੌਤਾ ਗਲਬਾਤ ਬੇਮਾਅਨਾ ਹੋ ਗਈ।

ਇਸ ਸਮਝੌਤੇ ਸਬੰਧੀ ਅਕਾਲੀ ਆਗੂਆਂ ਨਾਲ ਗੱਲਬਾਤ ਵਾਸਤੇ ਜੋਧ ਸਿੰਘ ਕਈ ਵਾਰ ਜੇਲ੍ਹ 'ਚ ਮਿਲਣ ਗਿਆ। ਇਹ ਮੁਲਾਕਾਤਾਂ 17, 24, 28, 30 ਅਪ੍ਰੈਲ ਅਤੇ 1, 18, 21, 24 ਮਈ ਅਤੇ 2 ਜੂਨ 1924 ਨੂੰ ਹੋਈਆਂ। ਇਨ੍ਹਾਂ 9 ਮੁਲਾਕਾਤਾਂ ਤੋਂ ਬਾਅਦ ਸਮਝੌਤਾ ਅੱਗੇ ਵਧਾਉਣ ਦੀ ਗੱਲਬਾਤ ਤੋੜ ਦਿੱਤੀ ਗਈ। ਗੱਲਬਾਤ ਟੁੱਟਣ ਦੇ ਮੁੱਖ ਕਾਰਨ ਸਨ: ਕੈਦੀਆਂ ਦੀ ਰਿਹਾਈ ਦਾ ਮਸਲਾ ਤੇ ਨਾਭੇ ਦੀ ਐਜੀਟੇਸ਼ਨ ਵਗੈਰਾ। ਸਚ ਤਾਂ ਇਹ ਹੈ ਕਿ ਸਰਕਾਰ ਨੂੰ ਅਜਿਹਾ ਜਾਪਦਾ ਸੀ ਕਿ ਜੇ ਇਹ ਸਭ ਸ਼ਰਤਾਂ ਮਨਜ਼ੂਰ ਹੋ ਜਾਣ ਤਾਂ ਅਕਾਲੀਆਂ ਦੀ ਜਿੱਤ ਸਮਝੀ ਜਾਵੇਗੀ ਤੇ ਅਕਾਲੀ ਇਸ ਨਾਲ ਵਧੇਰੇ ਤਾਕਤ ਵਿਚ ਆਉਣਗੇ। ਅਖ਼ੀਰ ਸਰਕਾਰ ਨੇ 2 ਜੂਨ 1924 ਨੂੰ ਸਮਝੌਤੇ ਦੀ ਗੱਲਬਾਤ ਟੁਟਣ ਦਾ ਐਲਾਨ ਜਾਰੀ ਕਰ ਦਿੱਤਾ। ਇਸ ਸਬੰਧੀ ਅਕਾਲੀਆਂ 'ਤੇ ਦੋਸ਼ ਲਾ ਕੇ ਸਰਕਾਰ ਨੇ ਖ਼ੂਬ ਪ੍ਰਚਾਰ ਕੀਤਾ। (ਪੰਜ ਮਾਰਚ 1924 ਦੀ ਅੰਗਰੇਜ਼ੀ ਅਖ਼ਬਾਰ *ਪਾਇਨੀਅਰ* ਤੇ *ਟ੍ਰਿਬਿਊਨ* ਵਿਚ ਅਜਿਹਾ ਪ੍ਰਚਾਰ ਵੇਖਿਆ ਜਾ ਸਕਦਾ ਹੈ।) ਖ਼ੈਰ! ਕੁਝ ਵੀ ਹੈ ਇਸ ਸਮਝੌਤੇ ਦੀ ਗੱਲਬਾਤ ਦਾ ਟੁਟਣਾ ਫ਼ਾਇਦੇਮੰਦ ਹੀ ਸਾਬਿਤ ਹੋਇਆ। ਪਰ ਬਰਡਵੁਡ ਮੁਤਾਬਿਕ ਇਸ ਤੋਂ ਮਗਰੋਂ ਬਣੇ ਐਕਟ (ਗੁਰਦੁਆਰਾ ਐਕਟ 1925) ਵਿਚ ਸਿੱਖਾਂ ਨੇ ਆਪਣੀ ਮੰਗ ਤੋਂ ਵੀ ਬਹੁਤ ਕੁਝ ਘਟ ਹਾਸਿਲ ਕੀਤਾ। ਭਾਵੇਂ ਸਮਝੌਤੇ ਦੀ ਇਹ ਗਲਬਾਤ ਫੇਲ ਹੋ ਗਈ।

### ਨਾਨਕਾਣਾ ਸਾਹਿਬ 'ਤੇ ਮੁੜ ਕਬਜ਼ਾ ਕਰਨ ਦੀ ਕੋਸ਼ਿਸ਼

ਜਦ ਅਕਾਲੀਆਂ ਤੇ ਸਰਕਾਰ ਦਾ ਸਮਝੌਤਾ ਨਾ ਹੋ ਸਕਿਆ ਤਾਂ ਸਰਕਾਰ ਨੇ ਸਿੱਖਾਂ ਨੂੰ ਦਬਾਉਣ ਵਾਸਤੇ ਫੇਰ ਹਥਕੰਡੇ ਵਰਤਣੇ ਸ਼ੁਰੂ ਕਰ ਦਿੱਤੇ। ਸਰਕਾਰ ਨੇ ਮਹੰਤ ਧਰਮ ਦਾਸ ਤੋਂ ਦਰਖ਼ਾਸਤ ਲੈ ਕੇ 23 ਅਗਸਤ 1924 ਦੇ ਦਿਨ ਚੌਧਰੀ ਗ਼ੁਲਾਮ ਅਲੀ ਸ਼ੇਖ਼ੂਪੁਰਾ ਨੂੰ ਨਾਨਕਾਣਾ ਸਾਹਿਬ ਦਾ 'ਰਸੀਵਰ' ਮੁਕੱਰਰ ਕਰ ਦਿੱਤਾ ਤੇ ਗੁਰਦੁਆਰੇ ਦਾ ਕੰਟਰੋਲ ਆਪਣੇ ਹੱਥ ਵਿਚ ਲੈਣ ਦੀ ਕੋਸ਼ਿਸ਼ ਕੀਤੀ। ਇਸ ਸਬੰਧ ਵਿਚ 40 ਸਿਪਾਹੀ 22 ਅਗਸਤ ਨੂੰ ਹੀ ਨਾਨਕਾਣਾ ਸੋਹਿਬ ਪਹੁੰਚ ਗਏ ਸਨ। ਸੀਨੀਅਰ ਸਬ ਜੱਜ ਈ. ਲੂਈ ਨੇ ਹੁਕਮ ਜਾਰੀ ਕਰ ਦਿੱਤਾ ਕਿ ਨਾਨਕਾਣਾ ਸਾਹਿਬ ਦੇ ਮੁਜਾਰੇ, ਠੇਕੇਦਾਰ, ਕਿਰਾਏਦਾਰ ਵਗ਼ੈਰਾ ਗੁਰਦੁਆਰਾ ਕਮੇਟੀ ਨੂੰ ਕੁਝ ਨਾ ਦੇਣ ਤੇ ਰਸੀਵਰ ਦੇ ਹੁਕਮਾਂ ਹੇਠ ਚੱਲਣ (ਅਕਾਲੀ ਤੇ ਪਰਦੇਸੀ, 26 ਅਗਸਤ 1924)। **(ਵੇਖੋ: ਪੂਰਾ ਅਦਾਲਤੀ ਹੁਕਮ, ਅਖ਼ਬਾਰ ਦੀ ਰਿਪੋਰਟਿੰਗ), ਸਫ਼ਾ 911 'ਤੇ)।**

### ਸ਼ਰਤਾਂ ਨਾਲ ਕੁਝ ਆਗੂਆਂ ਦੀਆਂ ਰਿਹਾਈਆਂ

ਸਭ ਤੋਂ ਪਹਿਲਾਂ ਪ੍ਰੋ. ਤੇਜਾ ਸਿਘ 23 ਦਸੰਬਰ 1924 ਨੂੰ ਰਿਹਾ ਕਰ ਦਿੱਤੇ ਗਏ।

ਫਿਰ 23 ਫਰਵਰੀ 1925 ਨੂੰ ਪ੍ਰੋ. ਨਰਿੰਜਨ ਸਿੰਘ, ਨਰੈਣ ਸਿੰਘ ਬੈਰਿਸਟਰ ਤੇ ਛੇ ਹੋਰ ਸਿੰਘ ਰਿਹਾ ਕਰ ਦਿੱਤੇ। ਦੂਜੇ ਜਥੇ 'ਚੋਂ ਚਾਰ ਮੈਂਬਰਾਂ ਨੇ ਅਪੀਲ ਕੀਤੀ ਅਤੇ ਰਿਹਾ ਹੋ ਗਏ। ਇਸ 'ਤੇ ਪ੍ਰੋ: ਜੋਧ ਸਿੰਘ ਐਮ.ਐਲ.ਸੀ. ਨੇ ਕੌਂਸਲ 'ਚ ਸਵਾਲ ਪੁਛਿਆ ਕਿ ਜਦ ਰਿਹਾ ਹੋਏ ਚੌਹਾਂ ਤੇ ਬਾਕੀ 44 ਦਾ ਇਕੋ ਕੇਸ ਹੈ ਤਾਂ ਬਾਕੀ ਆਗੂ ਵੀ ਛੱਡੇ ਜਾਣ। ਸਰ ਜੌਹਨ ਮੀਨਾਰਡ ਨੇ ਕਿਹਾ "ਉਹ ਵੀ ਅਪੀਲ ਕਰਨ ਜਾਂ ਸਰਕਾਰ ਪਾਸ ਦਰਖ਼ਾਸਤ ਦੇਣ ਤਾਂ ਛੱਡੇ ਜਾ ਸਕਦੇ ਹਨ।" 31 ਮਾਰਚ 1925 ਨੂੰ ਤੀਜੇ ਜੱਥੇ ਵਿਚੋਂ 5 ਹੋਰ ਆਗੂ ਰਿਹਾ ਕਰ ਦਿੱਤੇ ਗਏ। ਪਹਿਲੇ ਜੱਥੇ 'ਚੋਂ ਵੀ ਕੁਝ ਸਿੰਘ ਰਿਹਾ ਕਰ ਦਿੱਤੇ।

9 ਜੁਲਾਈ 1925 ਨੂੰ ਗਵਰਨਰ ਪੰਜਾਬ ਹੇਲੀ ਨੇ ਕੌਂਸਲ 'ਚ ਗੁਰਦੁਆਰਾ ਬਿੱਲ ਤੇ ਬੋਲਦਿਆਂ ਐਲਾਨ ਕੀਤਾ ਕਿ 'ਜੋ ਅਕਾਲੀ ਇਸ ਗੁਰਦੁਆਰਾ ਬਿੱਲ ਨੂੰ ਮਨਜ਼ੂਰ ਕਰ ਲੈਣ ਅਤੇ ਇਸ 'ਤੇ ਅਮਲ ਕਰਨ ਦਾ ਭਰੋਸਾ ਦਿਵਾਣ, ਉਨ੍ਹਾਂ ਨੂੰ ਰਿਹਾ ਕਰ ਦਿੱਤਾ ਜਾਵੇਗਾ।'

ਲਾਹੌਰ ਕਿਲ੍ਹੇ ਦੇ ਅੰਦਰ ਦੇ ਬਹੁਤੇ ਅਕਾਲੀ ਇਸ ਗੱਲ ਦੇ ਖ਼ਿਲਾਫ਼ ਸਨ ਕਿ ਸ਼ਰਤਾਂ ਮੰਨ ਕੇ ਰਿਹਾਈ ਲਈ ਜਾਵੇ ਪਰ ਸ:ਬ: ਮਹਿਤਾਬ ਸਿੰਘ ਬਾਹਰ ਆ ਕੇ ਕਮੇਟੀ ਉਪਰ ਕਬਜ਼ਾ ਕਰਨ ਲਈ ਕਾਹਲੇ ਸਨ। ਇਨ੍ਹੀਂ ਦਿਨੀਂ ਸਰਕਾਰ ਵਕੀਲ ਪੈਟਮੈਨ ਨੇ ਗਵਰਨਰ ਨਾਲ ਗੱਲਬਾਤ ਕੀਤੀ ਅਤੇ ਫਿਰ ਮਹਿਤਾਬ ਸਿੰਘ ਨਾਲ।

14 ਜੁਲਾਈ 1925 ਨੂੰ ਲਾਹੌਰ ਦਾ ਕਮਿਸ਼ਨਰ ਲੈਂਗਲੇ ਮਹਿਤਾਬ ਸਿੰਘ ਨੂੰ ਮਿਲਿਆ । ਉਸ ਨੇ ਦਸਿਆ ਕਿ "ਮਕਸਦ ਸਿਰਫ਼ ਉਨ੍ਹਾਂ ਨੂੰ ਜੇਲ੍ਹ ਵਿਚ ਰੱਖਣ ਦਾ ਹੈ, ਜਿਹੜੇ ਗੁਰਦੁਆਰਾ ਬਿੱਲ ਤੋਂ ਵੱਖ ਸਰਕਾਰ ਦੇ ਖ਼ਿਲਾਫ਼ ਦੁਸ਼ਮਣੀ ਦੇ ਜਜ਼ਬੇ ਉਭਾਰਨਾ ਚਾਹੁੰਦੇ ਹਨ ਅਤੇ ਸੁਲ੍ਹਾ ਅਤੇ ਸਮਝੌਤੇ ਨੂੰ ਅਟਕਾਣਾ ਚਾਹੁੰਦੇ ਹਨ। ਲਾਹੌਰ ਦੇ ਡੀ.ਸੀ. ਮਿਸਟਰ ਓਗਲਵੀ ਮੁਤਾਬਿਕ ਉਨ੍ਹਾਂ ਦੀ ਖ਼ਾਹਿਸ਼ ਇਹ ਸੀ ਕਿ "ਸਰਕਾਰ ਨਾਲ ਮਿਲਵਰਤਣ ਦੇ ਚਾਹਵਾਨ ਬਾਹਰ ਚਲੇ ਜਾਣ ਅਤੇ ਜਿਹੜੇ ਗੁਰਦੁਆਰਾ ਬਿੱਲ ਤੋਂ ਵੱਖ, ਸਰਕਾਰ ਦੇ ਵਿਰੋਧੀ ਹਨ, ਉਹ ਜੇਲ੍ਹ ਵਿਚ ਰਹਿਣ ?" ਗੰਡਾ ਸਿੰਘ, *ਸਮ ਕਾਨਫ਼ੀਡੈਂਸ਼ਲ ਪੇਪਰਜ਼ ਆਫ਼ ਅਕਾਲੀ ਮੂਵਮੈਂਟ*, ਸਫ਼ੇ 159-63)।

ਸਰਕਾਰ ਨੇ ਚੰਗੀ ਤਰ੍ਹਾਂ ਵੇਖ ਲਿਆ ਸੀ ਕਿ ਸ:ਬ: ਬਹਾਦਰ ਪਾਰਟੀ ਜੇਲ੍ਹ 'ਚੋਂ ਜਾਣਾ ਚਾਹੁੰਦੀ ਹੈ। ਸਰਕਾਰ ਗਰਮ ਦਲੀਆਂ, ਅਤੇ ਖਾਸ ਕਰ ਕੇ ਖੜਕ ਸਿੰਘ ਨੂੰ, ਰਿਹਾ ਨਹੀਂ ਕਰਨਾ ਚਾਹੁੰਦੀ ਸੀ। ਲਾਹੌਰ ਕਿਲ੍ਹੇ ਵਿਚ ਬੰਦ ਅਕਾਲੀਆਂ ਵਿਚ ਫੁੱਟ ਪੈ ਹੀ ਚੁਕੀ ਸੀ। ਤੇਜਾ ਸਿੰਘ ਸਮੁੰਦਰੀ ਨੇ ਦੋ-ਤਿਨ ਮਹੀਨੇ ਠਹਿਰਣ ਦਾ ਸੁਝਾਅ ਦਿੱਤਾ ਪਰ ਇਹ ਵੀ ਮਨਜ਼ੂਰ ਨਾ ਹੋਇਆ। ਮਹਿਤਾਬ ਸਿੰਘ ਨੂੰ ਸਰਕਾਰ ਦੇ ਝੁਕਣ ਦੀ ਕੋਈ ਆਸ ਨਹੀਂ ਸੀ। ਉਸ ਦੀ ਦਲੀਲ ਇਹ ਸੀ ਕਿ ਬਾਹਰ ਦੇ ਆਗੂ ਮਿਲਵਰਤਣੀਏ ਸਨ ਅਤੇ ਉਹ ਸਮਝੌਤਾ ਚਾਹੁੰਦੇ ਸਨ।

ਖ਼ੈਰ, ਮਹਿਤਾਬ ਸਿੰਘ ਪਾਰਟੀ ਨੇ ਸਰਕਾਰ ਅਗੇ ਹਥਿਆਰ ਸੁੱਟ ਦਿੱਤੇ। 21 ਜਨਵਰੀ 1926 ਨੂੰ ਰਿਸਾਲਦਾਰ ਸੁੰਦਰ ਸਿੰਘ ਅਤੇ ਰਿਸਾਲਦਾਰ ਰਣਜੋਧ ਸਿੰਘ ਨੇ ਗਵਰਨਰ ਦੀਆਂ ਸ਼ਰਤਾਂ ਮਨਜ਼ੂਰ ਕਰ ਕੇ ਰਿਹਾਈ ਲੈ ਲਈ।

ਦੇ ਇਕੋ ਪ੍ਰਤੀਨਿਧ ਜਥੇ ਨੂੰ ਹੋਣਾ ਚਾਹੀਦਾ ਹੈ। [illegible]
ਮੇਟੀ ਹੈ ਇਸ ਲਈ ਕੋਈ ਹੋਰ ਇਕੱਲਾ ਆਦਮੀ ਯਾ ਜਥਾ ਕਿਸੇ ਨੂੰ ਪੰਥ [illegible] ਨਹੀਂ ਕਰ ਸਕਦਾ। ਕਿਉਂਕਿ ਇਸਤਰਾਂ ਜਥੇਬੰਦੀ ਟੁਟਦੀ ਹੈ। ਸੋ ਇਸ ਲਈ ਭਾਵੇਂ ਸ: ਸਾਧੂ ਸਿੰਘ ਉਪਰ ਕਿਤਨੇ ਹੀ ਅਪਰਾਧ ਲਾਏ ਜਾਣ ਪਰ ਪੰਥ ਵਿਚੋਂ ਉਸਨੂੰ ਸ਼੍ਰੋਮਣੀ ਗੁ: ਕਮੇਟੀ ਹੀ ਖਾਰਜ ਕਰਨ ਦਾ ਹਕ ਰਖਦੀ ਹੈ। ਅਤੇ ਜੋ ਪੰਥ ਵਿਚੋਂ ਖਾਰਜ ਨਹੀਂ ਉਸਨੂੰ ਖਾਲਸਾ ਕਾਲਜ ਸੁਧਾਰ ਕਮੇਟੀ ਦਾ ਮੈਂਬਰ ਬਣਨ ਤੋਂ ਕੋਈ ਕਾਇਦਾ ਰੋਕ ਨਹੀਂ ਸਕਦਾ। ਇਸ ਅਸੂਲ ਉਪਰ ਸਾਰੇ ਹੀ ਮੁਤਫਿਕ ਹੋ ਗਏ। ਉਪ੍ਰੰਤ ਸ: ਅਮਰ ਸਿੰਘ ਜੀ ਝਬਾਲੀਏ ਸਦਾਚਾਰ ਕਮੇਟੀ ਦੇ ਪ੍ਰਧਾਨ ਚੁਣੇ ਗਏ। ਸ: ਨਿਹਾਲ ਸਿੰਘ ਜੀ ਬੈਰਿਸਟਰ ਮੀਤ ਪ੍ਰਧਾਨ। ਗਿਆਨੀ ਹੀਰਾ ਸਿੰਘ ਜੀ ਦਰਦ ਸੈਕ੍ਰਟਰੀ ਅਤੇ ਸ: ਹਰਦਿਤ ਸਿੰਘ ਜੀ ਮੀਤ ਸੈਕ੍ਰੇਟਰੀ ਚੁਣੇ ਗਏ। ੧੭ ਮੈਂਬਰ ਹੋਰ ਕਾਲਜ ਸਾਧਕ ਕਮੇਟੀ ਦੇ ਚੁਣੇ ਗਏ। ਇਕ ਜਥਾ ਨੌਕਰ ਦੇ ਪ੍ਰਬੰਧ ਲਈ ਬਣਾਇਆ ਗਿਆ ਅਤੇ ਇਹ ਵੀ ਪਾਸ ਹੋਇਆ ਕਿ ਸ: ਮਹਸਿੰਘਜੀ ਪ੍ਰਧਾਨ, ਗਿਆਨੀ ਹੀਰਾ ਸਿੰਘ ਜੀ 'ਦਰਦ', ਸ: ਅਤਰ ਸਿੰਘ ਜੀ ਵਕੀਲ, ਸ: ਨਿਹਾਲ ਸਿੰਘ ਜੀ ਬੈਰਿਸਟਰ ਅਤੇ ਸ: ਸੁਰਨ ਸਿੰਘ ਜੀ ਦਾ ਡੈਪੂਟੇਸ਼ਨ ਬਣਕੇ ਖਾਲਸਾ ਕਾਲਜ ਮੈਨੇਜਿੰਗ ਕਮੇਟੀ ਪਾਸ ਜਾਵੇ ਅਤੇ ਪ੍ਰਾਰਥਨਾ ਕਰੇ ਕਿ ਓਹ ਵੀ ਕਾਨਫ੍ਰੰਸ 'ਚ ਸ਼ਾਮਲ ਹੋਕੇ ਪੰਥ ਦੀ ਮਰਜੀ ਅਨੁਸਾਰ ਖਾਲਸਾ ਕਾਲਜ ਦਾ ਝਗੜਾ ਮੁਕਾਕੇ ਪੰਥ ਦੀਆਂ ਖੁਸ਼ੀਆਂ ਲੈਣ। (ਪੱਤ੍ਰ ਪ੍ਰੇਰਕ)

## ਸ੍ਰੀ ਨਨਕਾਣਾ ਸਾਹਿਬ ਉਪਰ ਸ: [illegible]

### ਇਕੋ ਦਿਨ ਵਿਚ ਰਸੀਵਰ ਮੁਕੱਰਰ ਕੀਤਾ ਗਿਆ, ਡੌਂਡੀ ਪਿਟਵਾਈ ਗਈ, ਨੋਟਸ ਲਗ ਗਏ ਅਤੇ ਪਟੇ ਤਬਦੀਲ ਹੋਣੇ ਸ਼ੁਰੂ ਹੋ ਗਏ!

੨੩ ਅਗਸਤ ਨੂੰ ਕੋਈ ਧਿਰਾਂ ਦੇ ਵਲੋਂ ਸੀਨੀਅਰ ਸਬ ਜਜ ਸ਼ੇਖੂ ਪੁਰਾ ਨੇ ਦੂਜੇ ਪਾਸੇ ਦੇ ਬਿਆਨ ਸੁਣੇ ਤੋਂ ਬਿਨਾਂ ਹੀ ਫੈਸਲਾ ਕਰ ਦਿਤਾ ਤੇ ਗੁਲਾਮ ਅਲੀ ਨੂੰ ਰਸੀਵਰ ਮੁਕੱਰਰ ਕਰ ਦਿਤਾ। ੪੦ ਕੁ ਪੁਲਸ ਦੇ ਸਪਾਹੀ ਤਾਂ ੨੨ ਅਗਸਤ ਨੂੰ ਹੀ ਨਨਕਾਣਾਸਾਹਿਬ ਪੋਹਚ ਗਏ ਸਨ। ੨੩ ਨੂੰ ਫੈਸਲਾ ਹੁੰਦਿਆਂ ਹੀ ਗੁਲਾਮ ਅਲੀ ਪਣੇ ੧੦, ੧੨ ਪਿਆਦਿਆਂ ਦੇ ਨਨਕਾਣੇ ਸਾਹਿਬ ਜਾ ਪੁਜਾ ਤੇ ਜਨਮ ਅਸਥਾਨ ਦੇ ਬਾਹਰਲੇ ਸ਼ਹਿਰ ਵਿਚ ਤੇ ਪਿੰਡਾਂ ਵਿਚ ਨੋਟਸ ਲਗਾ ਦਿਤੇ ਤੇ ਡੌਂਡੀ ਪਿਟਵਾ ਦਿਤੀ ਕਿ "ਸਰਕਾਰ ਨੇ ਗੁਰਦਵਾਰਾ ਜਨਮ ਅਸਥਾਨ ਦਾ ਰਸੀਵਰ ਮੁਕਰਰ ਕਰ ਦਿਤਾ ਹੈ, ਹੁਣ ਰਸੀਵਰ ਤੋਂ ਬਗੈਰ ਕਿਸੇ ਹੋਰ ਨੂੰ ਕਰਾਯਾ ਵਗੈਰਾ ਯਾ ਜ਼ਮੀਨ ਦਾ ਠੇਕਾ ਨਾ ਦਿਤਾ ਜਾਵੇ। ਮੈਨੇਜਰ ਸ੍ਰੀ ਜਨਮ ਅਸਥਾਨ ਨੂੰ ਵੀ ਨੋਟਸ ਭੇਜ ਦਿਤਾ ਗਿਆ ਪਰ ਮੈਨੇਜਰ ਦੇ ਰੋਗ ਹਾਜ਼ਰ ਹੋਣ ਕਰਕੇ ਉਸ ਉਪਰ ਉਸ ਦਿਨ ਦਸਖਤ ਨ ਹੋ ਸਕੇ। ਜ਼ਮੀਨ ਦੇ ਠੇਕੇ ਦਾਰਾਂ ਨੂੰ ਬੁਲਾ ਕੇ ਪਟੇ ਵੀ ਬਦਲਾਣੇ ਸ਼ੁਰੂ ਹੋ ਗਏ ਹਨ। ਦੇਵਾ ਦਾਸ ਸਣੇ ਹੋਰ ਸਭ ਮੰਡਲੀ ਦੇ ਨਨਕਾਣਾ ਸਾਹਿਬ ਵਿਚ ਖੁਸ਼ੀਆਂ ਮਨਾ ਰਿਹਾ ਹੈ ਤੇ ਰੁਪਏ ਵੰਡ ਰਿਹਾ ਹੈ। ਨੋਟਸ ਦੀ ਨਕਲ ਹੇਠਾਂ ਦਿਤੀ ਜਾਂਦੀ ਹੈ:–

### ਨਕਲ ਨੋਟਿਸ

ਸੀਨੀਅਰ ਸਬ ਜਜ ਬਹਾਦੁਰ ਦੀ ਅਦਾਲਤ ਵਿਚੋਂ।

ਮੁਦਈ–ਮਹੰਤ ਧਰਮ ਦਾਸ ਆਦਿਕ–
ਬਨਾਮ–ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਨਨਕਾਣਾ ਸਾਹਿਬ

ਮੁਜਾਰਿਆਂ, ਠਕੇਦਾਰਾਂ, ਕਿਰਾਇਦਾਰਾਂ ਤੇ ਹੋਰ ਲੋਕਾਂ ਦੀ ਇਤਲਾਹ ਲਈ ਇਸ਼ਤਿਹਾਰ।

ਅਜ ੨੩ ਅਗਸਤ ਨੂੰ ਉਪਰਲੇ ਮੁਕਦਮੇ ਵਿਚ ਚੌਧਰੀ ਗੁਲਾਮ ਅਲੀ ਸ਼ੇਖੂਪੁਰੇ ਵਾਲੇ ਨੂੰ ਰੀਸੀਵਰ ਮੁਕਰਰ ਕੀਤਾ ਜਾਂਦਾ ਹੈ। ਚੌਧਰੀ ਨੂੰ ਪੂਰੇ ਇਖਤਿਆਰ ਦਿਤੇ ਜਾਂਦੇ ਹਨ ਕਿ ਉਹ ਮੁਜਾਰਿਆਂ, ਠਕੇਦਾਰਾਂ ਤੇ ਕਿਰਾਏ ਦਾਰਾਂ ਪਾਸੋਂ ਝਗੜੇ ਵਾਲੀ ਜ਼ਮੀਨ, ਦੁਕਾਨਾਂ ਤੇ ਮਕਾਨਾਂ ਦਾ ਕਿਰਾਇਆ ਵਸੂਲ ਕਰੇ, ਅੌਰ ਜ਼ਾਬਤੇ ਦੇ ਅਨੁਸਾਰ ਰਸੀਦਾਂ ਮੁਜਾਰਿਆਂ ਆਦਕਾਂ ਨੂੰ ਦੇਵੇ ਅਤੇ ਜੇ ਕਿਸੇ ਆਦਮੀ ਨੇ ਭਾਵੇਂ ਉਹ ਠੇਕੇਦਾਰ, ਮੁਜਾਰਿਆ, ਕਿਰਾਇਦਾਰ ਜਾਂ ਕੋਈ ਹੋਰ ਹੋਵੇ ਅਜ ਦੀ ਤਾਰੀਖ ਮਗਰੋਂ ਕੋਈ ਰਕਮ ਕਿਸੇ ਹੋਰ ਨੂੰ ਦਿਤੀ ਯਾ ਵਸੂਲੀ ਕਰਾਈ, ਤਾਂ ਉਹ ਕਾਨੂੰਨ ਵਿਰੁਧ ਤੇ ਅਯੋਗ ਸਮਝੀ ਜਾਵੇਗੀ। ਜੇ ਕੋਈ ਹੋਰ ਆਦਮੀ ਕਿਸ ਦੂਸਰੇ ਆਦਮੀ ਨੂੰ ਰਸੀਵਰ ਪਾਸ ਅਦਾਇਗੀ ਵਿਚ ਰੋਕ ਪਾਇਗਾ ਜਾਂ ਇਸ ਲਈ ਧੁਕੇਗਾ ਜਾਂ ਕੋਈ ਹੋਰ ਅਯੋਗ ਢੰਗ ਨਾਲ ਅਪਨਾ ਮਤਲਬ ਕਢੇਗਾ, ਤਾਂ ਉਸਦੇ ਬਰਖਿਲਾਫ ਮੁਕਦਮਾ ਚਲਾਇਆ ਜਾਵੇਗਾ।

ਇਸ ਉਪਰਲੇ ਨੋਟਸ ਦਾ ਢੰਡੋਰਾ ਉਨ੍ਹਾਂ ਸਾਰੇ ਪਿੰਡਾਂ ਵਿਚ ਕੀਤਾ ਜਾਵੇ ਜਿਥੇ ਗੁਰਦਵਾਰੇ ਦੀ ਜ਼ਮੀਨ, ਮਕਾਨ ਜਾਂ ਦੁਕਾਨਾਂ ਹਨ। ੨੩–੮–੨੪

ਦਸਖਤ ਬੀ. ਲਤੀ, ਸੀਨੀਅਰ ਸਬ ਜਜ ਸ਼ੇਖੂਪੁਰਾ

---

### ਚੀਨ ਤੇ ਕੌਮਾਂਤ੍ਰੀ ਲੀਗ

ਪੈਕਿੰਗ–੨੪ ਅਗਸਤ–ਚੀਨ ਪ੍ਰਤੀਨਿਧ ਸਭਾ ਦੇ ਕੁਝ ਮੈਂਬਰਾਂ ਨੇ ਇਹ ਪਤਰ ਭੇਜਿਆ ਹੈ ਕਿ ਜੇ ਚੀਨ ਜੈਨੇਵਾ ਦੀ ਆਉਣ ਵਾਲੀ ਮੀਟਿੰਗ ਵਿਚ ਨਾ ਸਦਿਆ ਗਿਆ ਤਾਂ ਅਸੀਂ ਕੌਮਾਂਤ੍ਰੀ ਸਭਾ ਵਲੋਂ ਸੰਬੰਧ ਤੋੜ ਲਵਾਂਗੇ। ਇੰਗਲੈਂਡ ਦੇ ਵਜ਼ੀਰ ਤੋਂ ਇਹਨਾਂ ਅਸੀਂ ਸਭ ਤੋਂ ਵਧ ਧਿਆਨ ਦਿੰਦੇ ਹਾਂ ਕਿ ਫੈਸਲਾ ਦਾ ਕੋਈ ਮੁਲਕ ਵੀ ਆਪਣੇ ਪ੍ਰਤੀਨਿਧ ਭੇਜਣ ਲਈ ਆਗਿਆ ਨਹੀਂ ਲੈ ਸਕਿਆ।

25 ਜਨਵਰੀ 1926 ਨੂੰ ਬਾਵਾ ਹਰਕਿਸ਼ਨ ਸਿੰਘ ਨੇ ਅਦਾਲਤ ਵਿਚ ਹੇਲੀ ਦੀਆਂ ਸ਼ਰਤਾਂ ਮੰਨਦਿਆਂ ਕਿਹਾ ਕਿ ''ਇਸ (ਗੁ: ਐਕਟ) ਕਾਨੂੰਨ ਦੇ ਪਾਸ ਹੋ ਜਾਣ ਪਿਛੋਂ ਸਿੱਧੀ ਕਾਰਵਾਈ ਕਰਨ ਦੀ ਕੋਈ ਲੋੜ ਨਹੀਂ ਰਹਿ ਗਈ। ਇਸ ਲਈ ਮੈਂ ਸਿੱਖ ਗੁਰਦੁਆਰਿਆਂ ਦੇ ਪ੍ਰਬੰਧ ਦੇ ਸਬੰਧ ਵਿਚ ਕੋਈ ਸਿਧੀ ਕਾਰਵਾਈ ਨਹੀਂ ਕਰਾਂਗਾ ਅਤੇ ਈਮਾਨਦਾਰੀ ਤੇ ਪੂਰੇ ਦਿਲ ਨਾਲ ਐਕਟ ਨੂੰ ਅਮਲ ਵਿਚ ਲਿਆਵਾਂਗਾ। ਹਕੀਕਤ ਇਹ ਹੈ ਕਿ ਮੈਂ ਪਹਿਲੋਂ ਹੀ ਪੰਥ ਨੂੰ ਇਸ ਤੇ ਅਮਲ ਕਰਨ ਦੀ ਅਪੀਲ ਕੀਤੀ ਹੋਈ ਹੈ।'' ਇਸ ਤੋਂ ਬਾਅਦ 19 ਹੋਰ ਆਗੂਆਂ ਨੇ ਵੀ ਇਹੀ ਗੱਲ ਦੋਹਰਾਈ ਅਤੇ ਉਸੇ ਦਿਨ ਇਹ ਸੱਜਣ ਰਿਹਾ ਕਰ ਦਿੱਤੇ ਗਏ। ਇਨ੍ਹਾਂ ਵਿਚ (1) ਗੁਰਦਿਤ ਸਿੰਘ ਬਹਿਲੋਲਪੁਰ (2) ਸ:ਬ: ਮਹਿਤਾਬ ਸਿੰਘ (3) ਗਿ: ਸ਼ੇਰ ਸਿੰਘ (4) ਮਾਸਟਰ ਮਹਿਤਾਬ ਸਿੰਘ (5) ਪਿਆਰਾ ਸਿੰਘ ਕੈਨੇਡੀਅਨ (6) ਗੋਪਾਲ ਸਿੰਘ ਸਾਗਰੀ (7) ਕਪਤਾਨ ਰਾਮ ਸਿੰਘ (8) ਭਗਤ ਜਸਵੰਤ ਸਿੰਘ (9) ਦਾਨ ਸਿੰਘ ਵਛੋਆ (10) ਪ੍ਰੀਤਮ ਸਿੰਘ ਅਨੰਦਪੁਰ (11) ਪ੍ਰੋ: ਸਾਹਿਬ ਸਿਘ (12) ਦਲੀਪ ਸਿੰਘ (13) ਕਿਰਪਾਲ ਸਿੰਘ ਅੰਮ੍ਰਿਤਸਰ (14) ਗੁਰਬਖ਼ਸ਼ ਸਿੰਘ ਦਿੱਲੀ (15) ਗੁਰਦਿਤ ਸਿੰਘ ਐਡੀਟਰ ਨੇਸ਼ਨ (16) ਕਿਸ਼ਨ ਸਿੰਘ ਅੰਮ੍ਰਿਤਸਰ (17) ਬਾਲ ਸਿੰਘ ਕੈਨੇਡੀਅਨ (18) ਬਖ਼ਸ਼ੀਸ਼ ਸਿੰਘ (19) ਮਿਤ ਸਿੰਘ ਕੈਨੇਡੀਅਨ। ਇਨ੍ਹਾਂ ਦੀਆਂ ਰਿਹਾਈਆਂ ਦੀ ਬਹੁਤੇ ਸਿੱਖਾਂ ਨੇ ਨਿੰਦਾ ਕੀਤੀ। ਬਬਰ ਸ਼ੇਰ ਨੇ ਤਾਂ ਉਨ੍ਹਾਂ ਨੂੰ **'ਲਿੱਦ ਕਰ ਆਏ'** ਵੀ ਕਿਹਾ। **(ਵੇਖੋ: 'ਬਬਰ ਸ਼ੇਰ' ਦਾ 3 ਫ਼ਰਵਰੀ 1926 ਦੇ ਪਰਚੇ ਦਾ ਜ਼ਮੀਮਾ, ਸਫ਼ਾ 914 'ਤੇ)**।

18 ਫਰਵਰੀ 1926 ਦੇ ਦਿਨ ਤੇਜਾ ਸਿੰਘ ਚੂਹੜਕਾਨਾ ਵੀ ਇਨ੍ਹਾਂ ਦੇ ਪਿੱਛੇ ਤੁਰਦਾ ਬਣਿਆ। ਪਰ 15 ਅਕਾਲੀ ਆਗੂਆਂ ਨੇ ਸ਼ਰਤਾਂ ਮੰਨਣ ਤੋਂ ਇਨਕਾਰ ਕਰ ਦਿੱਤਾ। (ਇਹ ਸਾਰੇ 7 ਮਹੀਨੇ ਮਗਰੋਂ 27 ਸਤੰਬਰ 1926 ਨੂੰ ਰਿਹਾ ਹੋਏ।) ਇਹ ਅਕਾਲੀ ਆਗੂ ਸਨ: (1) ਤੇਜਾ ਸਿੰਘ ਸਮੁੰਦਰੀ (ਜਿਨ੍ਹਾਂ ਦੀ ਮੌਤ 17 ਜੁਲਾਈ 1926 ਨੂੰ ਜੇਲ੍ਹ 'ਚ ਹੋ ਗਈ) (2) ਮਾਸਟਰ ਤਾਰਾ ਸਿੰਘ (3) ਭਾਗ ਸਿੰਘ ਵਕੀਲ (4) ਗੋਪਾਲ ਸਿੰਘ ਕੌਮੀ (5) ਸਰਮੁਖ ਸਿੰਘ ਝਬਾਲ (6) ਸੋਹਨ ਸਿੰਘ ਜੋਸ਼ (7) ਸੇਵਾ ਸਿਘ ਠੀਕਰੀਵਾਲਾ (ਰਿਹਾਈ ਬਹੁਤ ਮਗਰੋਂ ਹੋਈ) (8) ਤੇਜਾ ਸਿੰਘ ਅਕਰਪੁਰੀ (9) ਹਰੀ ਸਿੰਘ ਜਲੰਧਰੀ (10) ਗੁਰਚਰਨ ਸਿੰਘ ਵਕੀਲ (11) ਬਾਬੂ ਤ੍ਰਿਪਤ ਸਿੰਘ (12) ਸੰਤਾ ਸਿੰਘ ਸੁਲਤਾਨ ਵਿੰਡ (13) ਤੇਜਾ ਸਿੰਘ ਘਵਿੰਡ (14) ਹਰੀ ਸਿੰਘ ਐਡੀਟਰ ਅਕਾਲੀ (15) ਰਾਏ ਸਿੰਘ (ਦਲਜੀਤ ਸਿੰਘ) ਕਾਉਣੀ।

ਇਨ੍ਹਾਂ ਅਕਾਲੀਆਂ ਉੱਤੇ ਮੁਕਦਮਾ ਚਲਦਾ ਰਿਹਾ। ਪਰ ਆਖਿਰ 13 ਸਤੰਬਰ 1926 ਨੂੰ ਸਰਕਾਰ ਨੇ ਐਲਾਨ ਨੰਬਰ 4442-ਐਸ ਮੁਤਾਬਿਕ ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋ. ਕਮੇਟੀ ਨੂੰ ਬਾਗ਼ੀ ਕਰਾਰ ਦੇਣ ਵਾਲਾ ਹੁਕਮ ਵਾਪਸ ਲੈ ਲਿਆ ਤੇ 27 ਸਤੰਬਰ 1926 ਨੂੰ ਬਾਕੀ ਅਕਾਲੀ ਵੀ ਰਿਹਾ ਕਰ ਦਿੱਤੇ ਗਏ।

## ਗੁਰਦੁਆਰਾ ਐਕਟ ਦਾ ਬਣਨਾ

20 ਫ਼ਰਵਰੀ 1921 ਨੂੰ ਨਾਨਕਾਣਾ ਸਾਹਿਬ ਦੇ ਕਤਲੇਆਮ ਤੋਂ ਬਾਅਦ ਸਰਕਾਰ ਵਲੋਂ ਗੁਰਦੁਆਰਿਆਂ ਵਾਸਤੇ ਇਕ ਕਮੇਟੀ ਬਣਾਉਣ ਦਾ ਚਰਚਾ ਆਮ ਹੋਣ ਲਗ ਪਿਆ ਸੀ। ਇਸ ਸਬੰਧੀ 14 ਮਾਰਚ 1921 ਨੂੰ ਮੀਆਂ ਫ਼ਜ਼ਲੀ ਹੁਸੈਨ ਨੇ ਪੰਜਾਬ ਕੌਂਸਲ ਵਿਚ ਇਕ ਮਤਾ ਪੇਸ਼ ਕੀਤਾ: ''ਇਹ ਕੌਂਸਲ ਸੂਬੇ ਦੇ ਧਰਮ ਅਸਥਾਨਾਂ ਦੇ ਇੰਤਜ਼ਾਮ ਲਈ ਸਰਕਾਰ ਨੂੰ ਇਕ ਬਿੱਲ ਬਣਾਉਣ ਦੀ ਅਪੀਲ ਕਰਦੀ ਹੈ, ਗਵਰਨਰ ਜਨਰਲ ਨੂੰ ਕਹਿੰਦੀ ਹੈ ਕਿ ਉਹ ਇਸ ਸਬੰਧੀ ਪਹਿਲੇ ਇਕ ਆਰਡੀਨੈਂਸ ਜਾਰੀ ਕਰੇ, ਜਿਸ ਰਾਹੀਂ ਕਿ ਧਰਮ ਅਸਥਾਨਾਂ ਦੇ ਇੰਤਜ਼ਾਮ ਨੂੰ ਠੀਕ ਕੀਤਾ ਜਾ ਸਕੇ।'' ਇਹ ਵੀ ਤਜਵੀਜ਼ ਹੋਈ ਕਿ ਧਰਮ ਅਸਥਾਨਾਂ ਦਾ ਬਿੱਲ ਪੇਸ਼ ਹੋ ਕੇ ਪਾਸ ਹੋਣ ਤਕ ਸਿੱਖ ਗੁਰਦੁਆਰਿਆਂ ਲਈ ਤਿਨ ਮੈਂਬਰਾਂ ਦਾ ਇਕ ਕਮਿਸ਼ਨ ਨੀਅਤ ਕੀਤਾ ਜਾਵੇ ਜੋ ਝਗੜੇ ਵਾਲੇ ਗੁਰਦੁਆਰਿਆਂ ਦਾ ਪ੍ਰਬੰਧ ਕਰਵਾਏ। ਕੌਂਸਲ ਵਿਚ ਹਿੰਦੂ ਤੇ ਮੁਸਲਮ ਮੈਂਬਰਾਂ ਨੇ ਵੀ ਇਸ ਕਮਿਸ਼ਨ ਦਾ ਮੈਂਬਰ ਬਣਾਏ ਜਾਣ ਦੀ ਮੰਗ ਕੀਤੀ। ਸਿੱਖ ਮੈਂਬਰਾਂ ਨੇ ਇਸ ਮਤੇ ਦੇ ਲਫ਼ਜ਼ਾਂ ਦੀ ਵਿਰੋਧਤਾ ਕੀਤੀ ਤੇ ਵੋਟ ਨਾ ਪਾਈ। ਪਰ ਗ਼ੈਰ-ਸਿੱਖ ਵੋਟਾਂ ਨਾਲ ਮਤਾ ਪਾਸ ਹੋ ਗਿਆ।

ਅਪ੍ਰੈਲ 1921 ਵਿਚ ਫਜ਼ਲੀ ਹੁਸੈਨ ਨੇ ਇਕ ਗੁਰਦੁਆਰਾ ਬਿਲ ਪੰਜਾਬ ਕੌਂਸਲ ਵਿਚ ਪੇਸ਼ ਕੀਤਾ। ਇਸ ਮੁਤਾਬਿਕ ''ਜਿਸ ਗੁਰਦੁਆਰੇ ਦੇ ਪੁਜਾਰੀ ਜਾਂ ਜਾਇਦਾਦ ਸਬੰਧੀ ਪੜਤਾਲ ਕਰਨ 'ਤੇ ਸਰਕਾਰ ਦੀ ਤਸੱਲੀ ਹੋਵੇਗੀ, ਉਸ ਨੂੰ ਗੁਰਦੁਆਰਾ ਕਰਾਰ ਦਿੱਤਾ ਜਾਵੇਗਾ ਜਾਂ ਝਗੜੇ ਵਾਲੀ ਥਾਂ ਮੰਨਿਆ ਜਾਵੇਗਾ। ਉਸ ਸਬੰਧ ਵਿਚ ਜੋ ਬੋਰਡ ਬਣੇਗਾ ਜਿਸ ਦਾ ਖ਼ਰਚ ਗੁਰਦੁਆਰਿਆਂ 'ਚੋਂ ਹੋਵੇਗਾ।'' ਸਿੱਖ ਮੈਂਬਰਾਂ ਨੇ ਇਸ ਬਿਲ ਦੀ ਵਿਰੋਧਤਾ ਕੀਤੀ। ਇਸ ਤੇ ਬਿੱਲ ਸਿਲੈਕਟ ਕਮੇਟੀ ਨੂੰ ਦੇ ਦਿੱਤਾ ਗਿਆ। ਇਸ ਕਮੇਟੀ ਵਿਚ ਮਹਿਤਾਬ ਸਿੰਘ, ਕਰਤਾਰ ਸਿੰਘ, ਹਰਨਾਮ ਸਿੰਘ ਤੇ ਦਸੌਂਧਾ ਸਿੰਘ ਮੈਂਬਰ ਸਨ। ਉਨ੍ਹਾਂ ਨੋਟ ਲਿਖਵਾਇਆ ਕਿ ''ਸਿੱਖ ਗੁਰਦੁਆਰਾ ਉਹ ਥਾਂ ਹੈ ਜਿਥੇ ਸਿੱਖਾਂ ਦਾ ਕਬਜ਼ਾ ਹੈ, ਜਾਂ ਗੁਰੂਆਂ ਦੀ ਥਾਂ ਹੈ ਨਾ ਕਿ ਉਹ ਜਿਸ ਨੂੰ ਕਿ ਸਰਕਾਰੀ ਕਮਿਸ਼ਨ ਮਨਜ਼ੂਰ ਕਰੇ। ਗੁਰਦੁਆਰਾ ਬੋਰਡ ਸਿੱਖ ਮੈਂਬਰਾਂ ਦੀ ਮਰਜ਼ੀ ਨਾਲ ਚੁਣਿਆ ਜਾਵੇ ਅਤੇ ਖ਼ਰਚ ਗੁਰਦੁਆਰਾ ਫ਼ੰਡ 'ਚੋਂ ਨਾ ਹੋਵੇ।''

11 ਅਪ੍ਰੈਲ 1921 ਨੂੰ ਸ਼੍ਰੋਮਣੀ ਕਮੇਟੀ ਨੇ ਇਸ ਬਿਲ ਨੂੰ ਨਾ-ਤਸਲੀਬਖ਼ਸ਼ ਕਰਾਰ ਦੇ ਦਿੱਤਾ। 16 ਅਪ੍ਰੈਲ ਨੂੰ ਬਿਲ ਫਿਰ ਪੇਸ਼ ਹੋਇਆ ਅਤੇ 9 ਮਈ 1921 ਤਕ ਮੁਲਤਵੀ ਹੋ ਗਿਆ 23 ਅਪ੍ਰੈਲ 1921 ਨੂੰ ਸਰਕਾਰ ਵਲੋਂ ਸੱਦੀ ਮਹੰਤਾਂ ਦੀ ਕਾਨਫ਼ਰੰਸ ਵਿਚ ਲਾਲਾ ਗਨਪਤ ਰਾਏ ਤੇ ਰਾਜਾ ਨਰਿੰਦਰ ਨਾਥ ਮਹੰਤਾਂ ਵਲੋਂ ਸ਼ਾਮਿਲ ਹੋਏ। ਇਸ ਤੋਂ ਬਿਨਾਂ ਕਈ ਕੌਂਸਲਰ, ਵਜ਼ੀਰ ਤੇ ਹੋਰ ਮੁਖੀ ਵੀ ਸਨ। ਸਿੱਖ ਮੁਖੀਆਂ ਨੇ ਸਭ ਨੂੰ ਤਿੰਨ ਗੱਲਾਂ ਤੇ ਸਹਿਮਤ ਕਰ ਲਿਆ –

1 ਚੰਗੇ ਇਖ਼ਲਾਕ ਵਾਲਾ ਮਹੰਤ ਹੀ ਗੁਰਦੁਆਰੇ 'ਚ ਰਹੇ।

2 ਗੁਰਦੁਆਰਾ ਇੰਤਜ਼ਾਮ ਲਈ ਇਕ ਪੰਥਕ ਕਮੇਟੀ ਬਣੇ।

3 ਆਮਦਨ ਖਰਚ ਦਾ ਹਿਸਾਬ ਪਬਲਿਕ ਨੂੰ ਦਿੱਤਾ ਜਾਵੇ।

# ਅਕਾਲੀ ਲਾਹੌਰ ੨੨ ਅਕਤੂਬਰ ੧੯੨੦

## ਲਖਨਊ ਕਾਂਗ੍ਰਸ ਅਤੇ ਸਿਖ।

ਇਸ ਸਬੰਧੀ ਜੇਹੜੀ ਚਿਠੀ ਲਾਲਾ ਲਾਜਪਤ ਰਾਇ ਜੀ ਨੇ ਸਾਡੀ ਚਿਠੀ ਦੇ ਉਤਰ ਵਿਚ ੧੭ ਅਕਤੂਬਰ ਦੇ ਬੰਦੇ ਮਾਤ੍ਰਮ' ਵਿਚ ਛਾਪਣ ਦੀ ਖੇਚਲ ਕੀਤੀ ਹੈ ਅਸੀਂ ਉਨਾਂ ਦੇ ਦਿਲੋਂ ਧਨਵਾਦੀ ਹਾਂ। ਲਾਲਾ ਜੀ ਨੇ ਇਸ ਸਵਾਲ ਤੇ ਕੇਵਲ ਰਾਜਸੀ ਨੁਕਤਾ ਖਿਆਲ ਨਾਲ ਵਿਚਾਰ ਕੀਤੀ ਹੈ। ਪਰ ਸਿਖ ਹਿੰਦੂਆਂ ਤੇ ਸਦਾ ਏਹ ਸ਼ਕ ਕਰਦੇ ਰਹੇ ਹਨ ਅਤੇ ਹੁਣ ਵੀ ਕਰਦੇ ਹਨ ਕਿ ਓਹ ਸਿਖਾਂ ਦੀ ਵਖਰੀ ਹਸਤੀ ਇਸ ਲਈ ਨਹੀਂ ਮੰਨਦੇ ਕਿ ਉਹ ਸਿਖਾਂ ਨੂੰ ਹੜਪ ਕਰਨਾ ਚਾਹੁੰਦੇ ਹਨ। ਇਸ ਲਈ ਇਨਾਂ ਰਾਜਸੀ ਖਿਆਲਾਂ ਨੂੰ ਸਿਖ ਮਜ਼ਹਬੀ ਨੁਕਤਾ ਖਿਆਲ ਨਾਲ ਵੇਖਦੇ ਹਨ। ਜੇਕਰ ਏਹੋ ਗਲ ਕੋਈ ਮੁਸਲਮਾਨ ਆਗੂ ਆਖ ਦਿੰਦਾ ਤਾਂ ਸਿਖਾਂ ਵਿਚ ਜ਼ਰਾ ਸ਼ਕ ਦੀ ਗੁੰਜਾਇਸ਼ ਨਹੀਂ ਸੀ। ਪਰ ਲਾਲਾ ਜੀ ਦਾ ਸਿਖਾਂ ਦੀ ਹੋਂਦ ਨੂੰ ਥੋੜੇ ਚਿਰ ਲਈ ਹੇਰ ਫੇਰ ਕਰਕੇ ਦਬੀ ਹੋਈ ਜ਼ਬਾਨ ਨਾਲ ਮੰਨਣਾ ਸਿਖਾਂ ਵਿਚ ਸ਼ਕ ਦੀ ਨਿਗਾਹ ਨਾਲ ਵੇਖਿਆ ਜਾਵੇਗਾ। ਜੇ ਏਹੋ ਗੱਲ ਲਾਲਾ ਜੀ ਸਪਸ਼ਟ ਆਖ ਦਿੰਦੇ ਤਾਂ ਕੀ ਹਰਜ ਸੀ ਪਰ ਮਲੂਮ ਹੁੰਦਾ ਹੈ ਕਿ ਕਈ ਸਾਲ ਪਛਮੀਂ ਦੇਸ਼ਾਂ ਵਿਚ ਰੇਹਣ ਨਾਲ ਆਪ ਵੀ ਉਨਾਂ ਲੋਕਾਂ ਵਾਙੂ ਹੇਰ ਫੇਰ ਨਾਲ ਗਲ ਕਰਨ ਨੂੰ ਚੰਗਾ ਸਮਝਦੇ ਹਨ। ਜੋ ਕਿ ਲਾਲਾ ਜੀ ਵਰਗੇ ਉਚੇ ਅਤੇ ਸਾਂਝੇ ਆਗੂ ਨੂੰ ਫਬਦਾ ਨਹੀਂ॥

ਲਾਲਾ ਜੀ ਦੇ ਕਈ ਖਿਆਲਾਂ ਨਾਲ ਸਾਡੀ ਬਿਲਕੁਲ ਸੈਮਤੀ ਨਹੀ। ਸ਼ੁਰੂ ਵਿਚ ਹੀ ਆਪ ਫੁਰਮਾਂਦੇ ਹਨ ਕਿ ਸਿਖਾਂ ਯਾ ਮੁਸ-ਲਮਾਨਾਂ ਲਈ ਅਡਰੇ ਹਕ ਮੰਗਣ ਦਾ ਅਸੂਲ ਕੌਮੀ ਅਸੂਲਾਂ ਦੇ ਉਲਟ ਹੈ ਅਤੇ ਏਸੇ ਲਈ ਕਾਂਗਰੇਸ ਸਾਲਾਂ ਬਧੀ ਇਸ ਗੱਲ ਦੀ ਮੁਖਾਲਫਤ ਕਰਦੀ ਰਹੀ, ਪਰ ਅੰਤ ਨੂੰ ਏਕਤਾ ਦੇ ਖਿਆਲ ਨੂੰ ਮੁਖ ਰਖਕੇ ੧੯੧੬ ਵਿਚ ਇਸ ਅਸੂਲ ਨੂੰ ਮੰਨਣਾ ਪਿਆ। ਸਾਡੇ ਮੁਲਕੀ ਆਗੂਆਂ ਦੇ ਸਿਰਤੇ ਹਕਾਂ ਦਾ ਭੂਤ ਸਵਾਰ ਹੈ। ਉਨਾਂ ਦੇ ਨ ਵਿਚ ਕੋਈ ਕਿਸਮਤੀ ਵਾਲੀ ਕੌਮ ਦੀ ਰਾਖੀ ਕਰਨਾ ਛੁਟ ਦਾ ਪਰਚਾਰ ਦਾ ਕਰਨਾ ਹੈ ਜੋਕਿ ਕੌਮ ਦੀ ਨਿਗਰ ਲਈ ਨੁਕਸਾਨ ਦੇਹ ਸਾਬਤ। ਪਰ ਜੇਕਰ ਹਿੰਦ ਦੀ ਸਮਾਜਕ ਨੂੰ ਪਛਮੀ ਖਿਆਲਾਂ ਨੂੰ ਪਾਸੇ ਰਖਕੇ ਤਾ ਨਾਲ ਵਿਚਾਰਿਆ ਜਾਵੇ ਤਾਂ ਗੇਗਾ ਕਿ ਹਿੰਦ ਵਿਚ ਅਡਰੇ ਹਕਾਂ ਲ ਕੌਮ ਦੀ ਨਿਗਰ ਉਸਾਰੀ ਲਈ ਦਾਇਕ ਸਾਬਤ ਹੋਵੇਗਾ ਕਿਉਂਕਿ ਰਾਂ ਕਰਨ ਨਾਲ ਵਖੋ ਵਖਰੀਆਂ ਰ ਰਾਜਸੀ ਆਗੂ ਬਹੁਤ ਛੇਤੀ। ਅਸੀਂ ਬਿਲਕੁਲ ਧਾਰਮਕ ਲੋਕ ਲਈ ਕੋਈ ਅਜੇਹਾ ਤ੍ਰੀਕਾ ਜੇਹੜਾ ਖਿਆਲ ਨਹੀਂ ਰਖਦਾ ਕਦੇ ਕਾਮ-ਨਹੀਂ ਸਕਦਾ। ਚੁਨਾਂਚਿ ਹੁਣ ਤਕ ਹੋਇਆ ਹੈ ਉਸਨੇ ਸਾਬਤ ਕਰ ਦਿਤਾ ਇਸਨੂੰ ਮੰਨਣ ਤੋਂ ਬਿਨਾ ਹੋਰ ਕੋਈ ੇ ਨਹੀ। ਜਦੋਂ ਤੋਂ ਕਾਂਗਰੇਸ ਨੇ ਸੂਲ ਨੂੰ ਮੰਨ ਲਿਆ ਹੈ ਉਦੋਂ ਤੋਂ ਦੇਸ ਵਿਚ ਕੌਮੀ ਮਿਲਾਪ ਦੀ ਲੈਹਰ ਹੋਰ ਵੀ ਜ਼ਬਰਦਸਤ ਹੋਗਈ ਹੈ। ਏਹੋ ਜੇਹੀਆਂ ਗੱਲਾਂ ਹੁਣ ਵੱਡੇ ਪੱਧਰ ਵਾਲਿਆਂ ਸਮਝੀਆਂ ਜਾਂਦੀਆਂ ਹਨ ਅੰਤ ਨੂੰ ਏਹੋ ਹੀ ਮਿਲਾਪ ਦਾ ਕਾਰਨ ਸਾਬਤ ਹੋਣਗੀਆਂ। ਐਸ ਵੇਲੇ ਮਿਲਾਪ ਐਵੇਂ ਫੋਕੀਆਂ ਜੇਹੀਆਂ ਕੰਮ ਚਲਾਊ ਗਲਾਂ ਨੂੰ ਮੁਖ ਰਖਕੇ ਨਹੀਂ ਹੋਣਾ ਚਾਹੀਦਾ ਕਿਉਂਕਿ ਜਦੋਂ ਤਕ ਦੁਨੀਆਂ ਵਿਚ ਮਜ਼ਹਬ ਦਾ ਝਗੜਾ ਮੌਜੂਦ ਹੈ ਉਦੋਂ ਤਾਈਂ ਏਨਾਂ ਗਲਾਂ ਵਲੋਂ ਅਸੀਂ ਅਖਾਂ ਨਹੀਂ ਮੀਟ ਸਕਦੇ। ਵੰਡਕੇ ਖਾਣ ਨਾਲ ਸਗੋਂ ਝਗੜੇ ਘਟਦੇ ਹਨ ਕਿ ਵਧਦੇ? ਲਾਲਾ ਜੀਦੀ ਜ਼ਬਾਨੀ ਹੀ ਮਲੂਮ ਹੁੰਦਾ ਹੈ ਕਿ ਕਾਂਗਰੇਸਨੇ ਭਾਵੇਂ ਇਸ ਅਸੂਲ ਨੂੰ ਮੰਨ ਤਾਂ ਲਿਆ ਹੈ ਪਰ ਅਜੇ ਵੀ ਕੌਮ ਦੀ ਨਿਗਰ ਉਸਾਰੀ ਲਈ ਏਸਨੂੰ ਨੁਕਸਾਨ ਦੇਹ ਸਮਝਿਆ ਜਾਂਦਾ ਹੈ। ਆਓ ਹੁਣ ਜ਼ਰਾ ਮਜ਼ਹਬੀ ਨੁਕਤਾ ਖਿਆਲ ਨੂੰ ਛਡਕੇ ਸ੍ਵਰਾਜ ਦੇ ਨੁਕਤਾ ਖਿਆਲ ਨਾਲ ਵਿਚਾਰੀਏ ਕਿ ਆਇਆ ਏਹ ਗਲਤ ਹੈ ਕਿ ਠੀਕ। ਸਾਡੇ ਦਿਲਾਂ ਵਿਚ ਏਹ ਗਲ ਘਰ ਕਰ ਗਈ ਹੈ ਕਿ ਅਡਰੇ ਹਕ ਫੁਟ ਦਾ ਕਾਰਨ, ਕੌਮੀ ਅਸੂਲਾਂ ਦੇ ਸਰਾ ਸਰ ਉਲਟ, ਅਤੇ ਸਵਰਾਜ ਦੇ ਵਿਰੋਧੀ ਹਨ। ਪਰ ਏਹ ਇਉਂ ਨਹੀਂ॥

ਸਵਰਾਜ ਦਾ ਸਭ ਤੋਂ ਵਡਾ ਅਸੂਲ ਏਹ ਹੈ ਕਿ ਰਾਜ ਪ੍ਰਬੰਧ ਵਿਚ ਵਧਤੋਂ ਵਧ ਆਦਮੀਆਂ ਦੀ ਆਵਾਜ਼ ਹੋਵੇ ਅਤੇ ਫੇਰ ਉਹ ਵਧਤੋਂ ਵਧ ਆਦਮੀਆਂ ਨੂੰ ਸੁਖ ਦੇਵੇ। ਜੇਕਰ ਤੁਸੀਂ ਅਡਰੇ ਹਕ ਨਾ ਦੇਵੋ ਤਾਂ ਥੋੜੀ ਗਿਣਤੀ ਵਾਲੇ ਲੋਕਾਂ ਦੀ ਆਵਾਜ਼ ਰਾਜ ਪ੍ਰਬੰਧ ਵਿਚ ਨਹੀਂ ਅਪੜ ਸਕਦੀ। ਸੋ ਬਹੁਤ ਸਾਰੇ ਆਦਮੀਆਂ ਦੀ ਪ੍ਰਤੀ ਨਿਧਤਾ ਨਹੀਂ ਹੋ ਸਕਦੀ ਜੇਹੜੀ ਕਿ ਸਵਰਾਜ ਦੇ ਮੁਖ ਅਸੂਲਾਂ ਤੇ ਸਟ ਮਾਰਦੀ ਹੈ॥

ਅਸੀਂ ਰਕਬੇਵਾਰ ਅਡਰੇ ਹਕ ਤਾਂ ਦਿੰਦੇ ਹਾਂ ਜਿਸ ਤਰਾਂ ਕਿ ਇਕ ਮੈਂਬਰ ਲਾਇਲ-ਪੁਰ ਨੂੰ ਅਤੇ ਦੂਜਾ ਝੰਗ ਨੂੰ ਕੀ ਏਸ ਤਰਾਂ ਨਾ ਇਤਫਾਕੀ ਫੈਲਦੀ ਹੈ? ਜੇ ਏਸੇ ਤਰਾਂ ਚੋਣੂਆਂ ਦੇ ਹਲਕੇ ਰਕਬੇਵਾਰ ਅਤੇ ਮਜ਼ਹਬ ਵਾਰ ਬਣਾਏ ਜਾਣ ਤਾਂ ਕੋਈ ਨਵੀਂ ਗਲ ਨਹੀਂ। ਅਡਰਾ ਹਕ ਤਾਂ ਪਹਿਲਾਂ ਹੀ ਮੰਨਿਆ ਹੋਇਆ ਹੈ॥

ਐਵੇਂ ਮੁਫਤ ਦੀ ਫੁਟ ਫੁਟ ਦਾ ਹਊਆ ਖੜਾ ਕਰਕੇ ਲੋਕਾਂ ਨੂੰ ਡਰਾਇਆ ਜਾਂਦਾ ਹੈ ਕਿ ਇਹ ਦੇਸ਼ ਲਈ ਨੁਕਸਾਨ ਦੇਹ ਹੈ॥

ਦੂਸਰਾ ਏਤਰਾਜ਼ ਹੈ ਕਿ ਇਸਤਰਾਂ ਕੇਵਲ ਮਜ਼ਹਬ ਦੇ ਕਾਰਨ ਕਈ ਲਾਇਕ ਆਦਮੀਆਂ ਰਾਜ ਪ੍ਰਬੰਧ ਵਿਚ ਹਿਸਾ ਲੈਣ ਤੋਂ ਵਾਂਝੇ ਰੇਹ ਜਾਂਦੇ ਹਨ। ਪਰ ਕਈ ਉਨਾਂ ਨਾਲੋਂ ਥੋੜੇ ਲਾਇਕ ਆ ਜਾਂਦੇ ਹਨ। ਮੰਨੀ। ਪਰ ਸਵਰਾਜ ਦਾ ਅਸੂਲ ਤਾਂ ਏਹ ਹੈ ਕਿ ਜੇਹੜਾ ਆਦਮੀ ਲੋਕਾਂ ਦਾ ਪ੍ਰਤੀਨਿਧ ਹੋਵੇ ਉਹ ਰਾਜ ਪ੍ਰਬੰਧ ਦੇ ਵਿਚ ਆਵੇ ਲਿਆਕਤ ਦਾ ਤਾਂ ਸਵਾਲ ਹੀ ਪਿਛੋਂ ਔਂਦਾ ਹੈ। ਜੇ ਲਾਇਕ ਹੀ ਆਦਮੀ ਰਖਣੇ ਹਨ ਤਾਂ ਅੰਗਰੇਜ਼ ਸਾਡੇ ਨਾਲੋਂ ਕਈ ਦਰਜੇ ਵਧਲਾਇਕ ਹਨ। ਸਵਾਲ ਤਾਂ ਆਪਣੇ ਰਾਜ ਦਾ ਹੈ॥

ਸੋ ਅਸੀਂ ਵੇਖ ਲਿਆ ਹੈ ਕਿ ਅਡਰੇ ਹਕਾਂ ਦਾ ਅਸੂਲ ਸਵਰਾਜਦੇ ਅਸੂਲਾਂ ਨਾਲ ਬਿਲਕੁਲ ਨਹੀਂ, ਸਗੋਂ ਉਨ੍ਹਾਂ ਦੀ ਪੁਸ਼ਟੀ ਕਰਦਾ ਹੈ। ਹਿੰਦ ਦੀ ਧਾਰਮਕ, ਸਮਾਜਕ, ਅਤੇ ਸੁਧਾਰ-ਕ ਹਾਲਤ ਦਾ ਖਿਆਲ ਰਖਦੇ ਹੋਏ ਅਸੀਂ ਆਖ ਸਕਦੇ ਹਾਂ ਕਿ ਪਛਮੀ ਅਸੂਲਾਂ ਨੂੰ ਅਸੀਂ ਜਿਉਂ ਦਾ ਤਿਉਂ ਹਜ਼ਮ ਨਹੀਂ ਕਰ ਸਕਦੇ, ਅਤੇ ਜੇ ਕਰਾਂਗੇ ਤਾਂ ਬਦ ਹਜ਼ਮੀ ਹੋਣ ਦਾ ਖਤਰਾ ਹੈ ਜਿਸ ਨਾਲ ਅੰਤ ਨੂੰ ਸਾਰਾ ਸ੍ਰੀਰ ਹੀ ਨਿਰਬਲ ਹੋ ਜਾਵੇਗਾ। ਇਸ ਲਈ ਅਡਰੇ ਹਕਾਂ ਦੀ ਮੰਗ ਤੋਂ ਡਰਕੇ ਹੀ ਇਸ ਨੂੰ ਨਾ ਮੰਨਣਾ ਭੁਲ ਹੈ॥

ਅੰਤ ਵਿਚ ਲਾਲਾ ਜੀ ਫੁਰਮਾਉਂਦੇ ਹਨ ਕਿ ਹੁਣ ਜਿਨਾਂ ਲੋਕਾਂ ਨੇ 'ਨਾ ਮਿਲਵਰਤਣ' ਨੂੰ ਮੰਨ ਲਿਆ ਹੈ ਉਨ੍ਹਾਂ ਲਈ ਏਹ ਸਵਾਲ ਛੇੜਨਾ ਫ਼ਜ਼ੂਲ ਹੈ ਕਿਉਂਕਿ ਹੁਣ ਜਦੋਂ ਕੌਂਸਲਾਂ ਵਿਚ ਤਾਂ ਜਾਣਾ ਹੀ ਨਹੀਂ ਤਾਂ ਫੇਰ ਸਿਖ ਹਿੰਦੂ ਮੁਸਲਮਾਨ ਦਾ ਕੀ ਝਗੜਾ ਹੈ। ਅਸੀਂ ਲਾਲਾ ਜੀ ਕੋਲੋਂ ਪੁਛਦੇ ਹਾਂ ਕਿ ਕੀ ਕੌਂਸਲਾਂ ਦਾ ਸਦਾ ਲਈ ਹੀ ਤਿਆਗ ਹੋਗਿਆ ਹੈ? ਕੀ ਜਦੋਂ ਸਾਡੀਆਂ ਸ਼ਰਤਾਂ ਮੰਨ ਲਈਆਂ ਗਈਆਂ ਅਤੇ ਸਾਨੂੰ ਸਵਰਾਜ ਮਿਲ ਗਿਆ ਫੇਰ ਵੀ ਅਸੀਂ ਕੌਂਸਲਾਂ ਵਿਚ ਨਾ ਜਾਵਾਂਗੇ? ਤੇ ਕੀ ਉਦੋਂ ਏਹ ਸਵਾਲ ਫੇਰ ਨਾ ਉਠੇਗਾ? ਅਸੀਂ ਚਾਹੁੰਦੇ ਹਾਂ ਮਿਲਾਪ ਨਿਗਰ ਅਸੂਲਾਂ ਤੇ ਹੋਵੇ, ਐਵੇਂ ਕੰਮ ਚਲਾਊ ਰੇਤ ਦੀਆਂ ਕੰਧਾਂ ਤੇ ਮੈਹਲ ਉਸਾਰਨ ਦਾ ਬਿਰਥਾ ਯਤਨ ਨਾ ਕਰੀਏ॥

ਲਾਲਾ ਜੀ ਨੇ ਸਿਖਾਂ ਦੀ ਵਖਰੇ ਹੋਣ ਦੀ ਕੋਸ਼ਸ਼ ਦਾ ਕਾਰਨ ਨੌਕਰ ਸ਼ਾਹੀ ਦੀ ਚੁਕ ਦਸਿਆ ਹੈ। ਹੋ ਸਕਦਾ ਹੈ ਕਿ ਨੌਕਰ ਸ਼ਾਹੀ ਨੇ ਏਸ ਨੂੰ ਅਛਾ ਸਮਝਿਆ ਹੋਵੇ ਪਰ ਏਹ ਆਖਣਾ ਕਿ ਸਿਖ ਹਿੰਦੂਆਂ ਤੋਂ ਕੇਵਲ ਨੌਕਰ ਸ਼ਾਹੀ ਦੀ ਚੁਕ ਨਾਲ ਵਖ ਹੋਏ ਹਨ ਬਿਲਕੁਲ ਗਲਤ ਹੈ। ਸਿਖ ਆਪਣੀ ਹਸਤੀ ਕਾਇਮ ਰਖਨ ਲਈ ਵਖ ਹੋਏ ਹਨ। ਹੋਰ ਸਾਨੂੰ ਕੋਈ ਹਿੰਦੂਆਂ ਨਾਲ ਵਿਰੋਧ ਨਹੀ॥

ਅਸੀਂ ਜੇਹੜੀਆਂ ਗਲਾਂ ਉਤੇ ਲਿਖੀਆਂ ਹਨ ਕੇਵਲ ਅਸਲੀ ਹਾਲਾਤ ਨੂੰ ਮੁਖ ਰਖਕੇ ਲਿਖੀਆਂ ਹਨ। ਸਾਨੂੰ ਹਿੰਦੂਆਂ ਨਾਲ ਕੋਈ ਝਗੜਾ ਨਹੀਂ। ਤੇ ਜੇਕਰ ਉਹ ਸਾਡੀ ਵਖਰੀ ਹਸਤੀ ਮੰਨਣਨੂੰ ਤਿਆਰ ਨਹੀਂ। ਅਸੀਂ ਉਨ੍ਹਾਂ ਤੇ ਕੋਈ ਬਹੁਤੇ ਨਾਰਾਜ਼ ਵੀ ਨਹੀਂ। ਅਸੀਂ ਤਾਂ ਕੇਵਲ ਆਪਣੀ ਕੌਮੀ ਹੋਂਦ ਨੂੰ ਕਾਇਮ ਰਖਦੇਹੋਏ ਸਿਖੀ ਅਸੂਲਾਂ ਅਨੁਸਾਰ ਦੁਖੀ ਦੇਸ਼ ਭਾਈਆਂ ਦੀ ਸੇਵਾ ਕਰਨੀ ਹੈ ਸੋ ਕਰਾਂਗੇ। ਅੰਤ ਨੂੰ ਅਸੀਂ ਖਾਲਸਾ ਜੀ ਦੀ ਸੇਵਾ ਵਿਚ ਬੇਨਤੀ ਕਰਦੇ ਹਾਂ ਜਦੋਂ ਅਸੀਂ ਨਿਗਰ ਕੰਮ ਕਰਾਂਗੇ ਤਾਂ ਕਦੇ ਹੋ ਨਹੀਂ ਸਕਦਾ ਹੈ ਕਿ ਕੋਈ ਕੰਮ ਸਾਡੀ ਹੋਂਦ ਨੂੰ ਨਾ ਮੰਨੇ ਗੁਰੂ ਨਾਨਕ ਜੀ ਨੂੰ ਸਭ ਨੇ ਮੰਨਿਆ। ਅਸੀਂ ਤਾਂ ਵਿਚ ਪੈਕੇ ਹਿੰਦੂ ਮੁਸਲਮਾਨਾਂ ਦਾ ਮਿਲਾਪ ਕਰਾਕੇ ਦੇਸ਼ ਦੀ ਕਲਿਆਣ ਕਰਨੀ ਹੈ। ਤੇ ਜੇ ਅਸੀਂ ਏਨਾਂ ਤੋਂ ਦੂਰ ਦੂਰ ਭਜਦੇ ਰਹੇ ਤਾਂ ਫੇਰ ਏਨਾਂ ਦੀ ਸੇਵਾ ਕਿਵੇਂ ਕਰਾਂਗੇ। ਸਿਖੀ ਏਨਾਂ ਗਲਾਂ ਤੋਂ ਉਚੀ ਹੈ। ਅਸੀ ਤਾਂ ਬੀਮਾਰਾਂ ਦੀ ਸੇਵਾ ਕਰਨੀ ਹੈ। ਪਰ ਡਾਕਟਰ ਵਾਂਗੂ ਹਸਪਤਾਲ ਤੋਂ ਆਪਣਾ ਤੰਬੂ ਦੂਰ ਰਖਣਾ ਹੈ। ਇਸ ਲਈ ਨਹੀਂ ਕਿ ਸਾਨੂੰ ਬੀਮਾਰ ਨਾਲ ਹਮ ਦਰਦੀ ਨਹੀਂ। ਸਗੋਂ ਬੀਮਾਰੀ ਦੇ ਬਚਣ ਦੇ ਖਿਆਲ ਤੋਂ॥

## ਨਨਕਾਣਾ ਸਾਹਿਬ ਜੀ

ਸ੍ਰੀ ਗੁਰੂ ਨਾਨਕ ਖਾਲਸਾ ਹਾਈ ਸਕੂਲ ਨਨਕਾਣਾ ਸਾਹਿਬ ਦਾ ਬੁਨਿਆਦੀ ਪਥਰ ਮਹੰਤ ਨਰੈਣ ਦਾਸ ਦੇ ਹਥੀ ਬੜੀ ਧੂਮ ਧਾਮ ਨਾਲ ਰਖਿਆ ਗਿਆ।

26 ਅਪ੍ਰੈਲ ਨੂੰ ਦੋਬਾਰਾ ਮੀਟਿੰਗ ਹੋਈ ਅਤੇ ਇਸ ਵਿਚ ਮਹੰਤਾਂ ਦੇ ਨੁਮਾਇੰਦਿਆਂ ਨੇ 1920 ਵਾਲੀ ਮਰਿਆਦਾ ਜਾਰੀ ਰੱਖਣ ਦੀ ਮੰਗ ਕੀਤੀ। ਉਨ੍ਹਾਂ ਇਹ ਵੀ ਜ਼ਿਦ ਕੀਤੀ ਕਿ ਗੁਰਦੁਆਰਾ ਬੋਰਡ ਦੇ ਦੋ-ਤਿਹਾਈ ਮੈਂਬਰ ਸਿੱਖ ਤੇ ਬਾਕੀ ਦੂਜੇ ਧਰਮਾਂ 'ਚੋਂ ਹੋਣ। ਪ੍ਰਧਾਨ ਵੀ ਸਰਕਾਰ ਹੀ ਬਣਾਵੇ। ਮਹੰਤਾਂ ਨੇ ਇਹ ਵੀ ਚਾਹਿਆ ਕਿ ਕੋਈ ਯੂਰਪੀਨ ਹੀ ਪਰਧਾਨ ਹੋਵੇ। ਇਨ੍ਹਾਂ ਕਾਰਨਾਂ ਕਰ ਕੇ ਇਹ ਮੀਟਿੰਗ ਵੀ ਫੇਲ੍ਹ ਹੋ ਗਈ।

ਇਸ ਤੋਂ ਮਗਰੋਂ 7 ਨਵੰਬਰ 1922 ਨੂੰ ਫ਼ਜ਼ਲੀ ਹੁਸੈਨ ਨੇ ਇਕ ਗੁਰਦੁਆਰਾ ਬਿਲ ਪੰਜਾਬ ਕੌਂਸਲ ਵਿਚ ਪੇਸ਼ ਕੀਤਾ। ਇਸ ਵਿਚ ਪੰਜ ਸਿੱਖ ਮੈਂਬਰ ਵੀ ਬਿਲ ਬਣਾਉਣ ਵਾਲੀ ਕਮੇਟੀ ਵਿਚ ਸਨ ਜਿਸ 'ਚੋਂ ਚਾਰ ਨੇ ਪਹਿਲੋਂ ਹੀ ਤੇ ਪੰਜਵੇਂ, ਹਰਦਿੱਤ ਸਿੰਘ ਬੇਦੀ, ਨੇ 5 ਨਵੰਬਰ 1922 ਨੂੰ ਅਸਤੀਫ਼ਾ ਦੇ ਦਿੱਤਾ ਸੀ। ਇਸ ਤਰ੍ਹਾਂ ਇਹ ਬਿਲ ਆਪਣੇ ਜਨਮ ਤੋਂ ਪਹਿਲਾਂ ਹੀ ਖ਼ਤਮ ਹੋ ਗਿਆ।

ਗੁਰਦੁਆਰਾ ਐਕਟ ਬਣਾਉਣ ਦੀ ਤੀਜੀ ਕੋਸ਼ਿਸ਼ 25 ਨਵੰਬਰ 1924 ਨੂੰ ਸ਼ੁਰੂ ਹੋਈ। ਇਸ ਦਿਨ ਪੰਜਾਬ ਕੌਂਸਲ ਦੇ ਸਿੱਖ ਮੈਂਬਰਾਂ: ਜੋਧ ਸਿੰਘ, ਨਰਾਇਣ ਸਿੰਘ ਵਕੀਲ, ਤਾਰਾ ਸਿੰਘ ਮੋਗਾ, ਮੰਗਲ ਸਿੰਘ ਤੇ ਗੁਰਬਖ਼ਸ਼ ਸਿੰਘ ਅੰਬਾਲਾ ਦੀ ਇਕ ਕਮੇਟੀ ਬਣਾਈ ਗਈ ਜੋ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਪੱਕਲ ਅਤੇ ਲਾਹੌਰ ਦੇ ਡਿਪਟੀ ਕਮਿਸ਼ਨਰ ਐਮਰਸਨ ਨਾਲ ਮਿਲ ਕੇ ਗੁਰਦੁਆਰਾ ਐਕਟ ਬਣਾਵੇ। ਇਨ੍ਹਾਂ ਨੂੰ ਮਦਦ ਲਈ ਦੋ ਕਾਨੂੰਨਦਾਨ ਕੰਵਰ ਦਲੀਪ ਸਿੰਘ ਬੈਰਿਸਟਰ ਤੇ ਮਿਸਟਰ ਬੀਜ਼ਲੇ ਦਿੱਤੇ ਗਏ।

ਇਸ ਗੁਰਦੁਆਰੇ ਬਿੱਲ ਦੇ ਅਹਿਮ ਨੁਕਤੇ ਇਹ ਸਨ:

(1) ਸਿੱਖ ਗੁਰਦੁਆਰੇ ਕਿਹੜੇ ਹਨ ?

(2) ਉਨ੍ਹਾਂ ਦੀ ਜਾਇਦਾਦ ਕਿਹੜੀ ਹੈ ?

(3) ਇਸ ਇੰਤਜ਼ਾਮ ਦੀ ਤਬਦੀਲੀ ਨਾਲ ਜਿਨ੍ਹਾਂ ਨੂੰ ਨੁਕਸਾਨ ਹੋਣਾ ਹੈ ਉਨ੍ਹਾਂ ਨੂੰ ਮੁਆਵਜ਼ਾ ਕਿੰਨਾ ਤੇ ਕਿਵੇਂ ਦੇਣਾ ਹੈ।

(4) ਇਨ੍ਹਾਂ ਗੁਰਦਵਾਰਿਆਂ ਦਾ ਇੰਤਜ਼ਾਮ ਕਿਵੇਂ ਕੀਤਾ ਜਾਵੇਗਾ ਤੇ ਕੌਣ ਕਰੇਗਾ।

29 ਨਵੰਬਰ 1924 ਤੋਂ 6 ਦਸੰਬਰ 1924 ਤਕ ਇਸ ਕਮੇਟੀ ਦੀਆਂ ਕਈ ਮੀਟਿੰਗਾਂ ਹੋਈਆਂ। 12 ਤੇ 14 ਦਸੰਬਰ 1924 ਨੂੰ ਫੇਰ ਮੀਟਿੰਗ ਹੋਈ 21 ਜਨਵਰੀ 1925 ਨੂੰ ਇਸ ਬਿਲ ਦਾ ਖਰੜਾ ਛਾਪ ਦਿੱਤਾ ਗਿਆ।

ਇਸ ਬਿਲ ਸਬੰਧੀ ਜੋ ਵੀ ਖਰੜਾ ਬਣਦਾ ਸੀ ਲਾਹੌਰ ਕਿਲ੍ਹੇ ਵਿਚ ਕੈਦ ਅਕਾਲੀ ਆਗੂਆਂ ਨੂੰ ਉਸ ਦੀਆਂ ਕਾਪੀਆਂ ਪਹੁੰਚ ਜਾਂਦੀਆਂ ਸਨ। ਉਨ੍ਹਾਂ ਦੀ ਮਰਜ਼ੀ ਨਾਲ ਬਿਲ ਤਿਆਰ ਹੋ ਰਿਹਾ ਸੀ। ਇਨ੍ਹਾਂ ਮੀਟਿੰਗਾਂ ਵਿਚ ਉਪਰਲੇ ਨੁਕਤਿਆਂ ਸਬੰਧੀ ਬਹੁਤ ਵਿਚਾਰਾਂ ਹੋਈਆਂ।

ਇਸ ਐਕਟ ਹੇਠ ਪਹਿਲੀ ਲਿਸਟ ਵਿਚ 241 ਗੁਰਦੁਆਰੇ ਸਨ ਜਿਨ੍ਹਾਂ ਵਿਚੋਂ 64 ਪੂਰਬੀ ਪੰਜਾਬ (ਹੁਣ ਭਾਰਤ ਹੇਠ) ਅਤੇ 177 ਪੱਛਮੀ ਪੰਜਾਬ (ਹੁਣ ਪਾਕਿਸਤਾਨ ਹੇਠ) ਦੇ ਸਨ। ਇਸ ਤੋਂ ਬਿਨਾਂ 116 ਅਖਾੜੇ ਤੇ ਡੇਰੇ ਵਗ਼ੈਰਾ ਵੀ ਦੂਜੀ ਸੂਚੀ ਵਿਚ

ਸਨ; ਇਨ੍ਹਾਂ ਨੂੰ ਗੁਰਦੁਆਰੇ ਨਹੀਂ ਮੰਨਿਆ ਗਿਆ ਸੀ। ਇਸ ਤੋਂ ਇਲਾਵਾ ਇਹ ਮਦ ਵੀ ਸੀ ਕਿ ਕੋਈ ਵੀ 50 ਸਿੱਖ ਕਿਸੇ ਗੁਰਦੁਆਰੇ ਨੂੰ ਇਸ ਕਮੇਟੀ ਨੂੰ ਦੇਣ ਦਾ ਮਤਾ ਪੇਸ਼ ਕਰ ਸਕਦੇ ਸਨ। (*ਸਿੱਖ ਗੁਰਦਵਾਰਜ਼ ਐਕਟ, 1925*)।

ਇਸ ਐਕਟ ਦੀ ਸਭ ਤੋਂ ਵੱਡੀ ਖੂਬੀ ਇਹ ਸੀ ਸਿੱਖ ਬੀਬੀਆਂ ਨੂੰ ਵੋਟ ਦਾ ਹੱਕ ਹਾਸਿਲ ਹੋ ਗਿਆ ਸੀ। ਭਾਰਤ ਵਿਚ ਇਹ ਹੱਕ ਸਭ ਤੋਂ ਪਹਿਲਾਂ ਸਿੱਖ ਬੀਬੀਆਂ ਨੂੰ ਹੀ ਮਿਲਿਆ। ਐਕਟ ਵਿਚ ਇਹ ਵੀ ਖੁਲ੍ਹ ਸੀ ਕਿ ਇਹ ਸੈਂਟਰਲ ਬੋਰਡ ਚਾਹਵੇ ਤਾਂ ਆਪਣਾ ਕੋਈ ਵੀ ਨਾਂ ਰਖ ਸਕਦਾ ਹੈ। ਇਹ ਇਸੇ ਕਾਰਨ ਮੰਨਿਆ ਗਿਆ ਸੀ ਕਿਉਂਕਿ ਅਕਾਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਂ ਹੀ ਰੱਖਣਾ ਚਾਹੁੰਦੇ ਸਨ।

21 ਜਨਵਰੀ 1925 ਨੂੰ ਇਸ ਬਿਲ ਦੇ ਖਰੜੇ ਦੇ ਛਾਇਆ ਹੋਣ 'ਤੇ ਸ਼੍ਰੋਮਣੀ ਕਮੇਟੀ ਨੇ 1 ਮਾਰਚ 1925 ਨੂੰ ਕਮੇਟੀ ਦੀ ਮੀਟਿੰਗ ਸੱਦ ਲਈ ਪਰ ਸਰਕਾਰ ਨੇ ਸਾਰੀ ਡਾਕ ਰੋਕ ਲਈ। ਇਸ ਕਾਰਨ ਇਹ ਬਿੱਲ 27 ਅਪ੍ਰੈਲ 1925 ਨੂੰ ਅਕਾਲ ਤਖ਼ਤ 'ਤੇ ਕਮੇਟੀ ਦੇ ਜਨਰਲ ਸਮਾਗਮ ਵਿਚ ਰਖਿਆ ਗਿਆ। ਇਸ ਦਿਨ ਸ਼੍ਰੋ: ਗੁ: ਪ੍ਰ: ਕਮੇਟੀ ਨੇ ਬਿੱਲ ਪਾਸ ਕਰ ਦਿੱਤਾ। ਜਸਵੰਤ ਸਿੰਘ ਝਬਾਲ ਨੇ ਬਿੱਲ ਉਪਰ ਅਪਣਾ ਵਖਰਾ ਨੋਟ ਲਿਖਵਾਇਆ ਪਰ ਕਿਹਾ ਕਿ ਪਰ ''ਹਾਲਾਤ ਤੇ ਲੋੜ ਨੂੰ ਮੁੱਖ ਰੱਖ ਕੇ ਮੈਂ ਇਸ ਬਿੱਲ ਦੀ ਵਿਰੋਧਤਾ ਨਹੀਂ ਕਰਾਂਗਾ।'' ਸ਼੍ਰੋਮਣੀ ਕਮੇਟੀ ਨੇ ਮਤਾ ਪਾਸ ਕੀਤਾ ਕਿ -

''ਗੁ: ਬਿੱਲ 1925 ਸਬੰਧੀ ਡੂੰਘੀ ਵਿਚਾਰ ਦੇ ਬਾਅਦ ਇਹ ਰਾਇ ਕੀਤੀ ਹੈ ਕਿ ਇਹ ਬਿੱਲ ਗੁਰਦੁਆਰਾ ਸੁਧਾਰ ਲਹਿਰ ਦੀਆਂ ਬਹੁਤ ਸਾਰੀਆਂ ਲੋੜਾਂ ਨੂੰ ਪੂਰਾ ਕਰਦਾ ਹੈ।''

ਸ਼੍ਰੋਮਣੀ ਕਮੇਟੀ ਨੇ ਹੇਠ ਲਿਖੀਆਂ ਤਰਮੀਮਾਂ ਪੇਸ਼ ਕੀਤੀਆਂ:

1. ਅਕਾਲ ਤਖ਼ਤ ਤੇ ਕੇਸਗੜ੍ਹ ਵੀ ਸ਼੍ਰੋਮਣੀ ਕਮੇਟੀ ਕੋਲ ਹੋਣ ।
2. ਔਰਤਾਂ ਨੂੰ ਵੀ ਵੋਟ ਦਾ ਹੱਕ ਹੋਵੇ।
3. ਗੁਰਦੁਆਰਾ ਆਮਦਨ, ਧਰਮ, ਵਿਦਿਆ ਤੇ ਦਾਨ ਲਈ ਖਰਚ ਹੋਵੇ।

ਇਵ ਸ਼੍ਰੋਮਣੀ ਕਮੇਟੀ ਨੇ ਇਕ ਤਰ੍ਹਾਂ ਨਾਲ ਇਹ ਬਿੱਲ ਮਨਜ਼ੂਰ ਕਰ ਲਿਆ। 7 ਮਈ 1925 ਨੂੰ ਇਹ ਬਿੱਲ ਸਿਲੈਕਟ ਕਮੇਟੀ ਨੂੰ ਦਿੱਤਾ ਗਿਆ ਤੇ 2 ਮਹੀਨੇ ਪਿਛੋਂ 9 ਜੁਲਾਈ 1925 ਨੂੰ ਤਾਰਾ ਸਿੰਘ (ਮੈਂਬਰ ਕੌਂਸਲ) ਵਲੋਂ ਪੇਸ਼ ਕੀਤਾ ਇਹ ਬਿਲ ਸ਼ਿਮਲਾ ਇਜਲਾਸ ਵਿਚ ਪਾਸ ਕਰ ਦਿੱਤਾ ਗਿਆ। 28 ਜੁਲਾਈ ਨੂੰ ਗਵਰਨਰ ਵਲੋਂ ਮਨਜ਼ੂਰੀ ਦੇਣ 'ਤੇ ਇਹ ਬਿੱਲ ਐਕਟ ਬਣ ਗਿਆ। ਇਹ ਐਕਟ 1 ਨਵੰਬਰ 1925 ਤੋਂ ਲਾਗੂ ਹੋ ਗਿਆ। *(ਉਸ ਤੋਂ ਬਾਅਦ ਅੱਜ ਤਕ ਇਸ ਬਿੱਲ ਵਿਚ ਬਹੁਤ ਤਰਮੀਮਾਂ ਅਤੇ ਤਬਦੀਲੀਆਂ ਹੋਈਆਂ ਹਨ)।*

ਇਹ ਗੁਰਦੁਆਰਾ ਐਕਟ ਸਿੱਖਾਂ ਦੇ ਬਹੁਤ ਸਾਰੇ ਆਗੂਆਂ ਨੇ ਉਸ ਵਕਤ ਮਨਜ਼ੂਰ ਨਹੀਂ ਕੀਤਾ। ਕਈਆਂ ਨੇ ਤਾਂ ਬਹੁਤ ਹੀ ਵਿਰੋਧਤਾ ਕੀਤੀ, ਪਰ ਉਨ੍ਹਾਂ ਨੂੰ ਇਹ ਕਦਾਚਿਤ ਨਹੀਂ ਪਤਾ ਸੀ ਕਿ ਇਸ ਐਕਟ ਦੇ ਬਣ ਜਾਣ ਨਾਲ ਉਨ੍ਹਾਂ ਦੀ ਤਾਕਤ

ਜਥੇਬੰਦ ਹੋ ਗਈ ਹੈ। ਇਸੇ ਐਕਟ ਨੇ ਸਿੱਖਾਂ ਜਾਂ ਸ਼੍ਰੋਮਣੀ ਅਕਾਲੀ ਦਲ ਦੀ ਹੋਂਦ ਕਾਇਮ ਰੱਖਣ ਵਿਚ ਬੜੀ ਮਦਦ ਕੀਤੀ ਅਤੇ ਉਹ ਵੀ ਉਸ ਵਕਤ ਜਦੋਂ ਇਸ ਐਕਟ ਦੀ ਅਣਹੋਂਦ ਵਿਚ, ਅਕਾਲੀ ਦਲ ਸ਼ਾਇਦ ਖ਼ਤਮ ਹੋ ਗਿਆ ਹੁੰਦਾ। ਪਰ ਦੂਜੇ ਪਾਸੇ ਇਸ ਐਕਟ ਨੇ ਗੁਰਦੁਆਰਿਆਂ ਉੱਤੇ ਕਬਜ਼ੇ ਵਾਸਤੇ ਲੜਾਈ ਦਾ ਮੁਢ ਵੀ ਬੱਝਿਆ। ਕੁਝ ਸਾਲ ਤਾਂ ਠੀਕ ਰਿਹਾ ਪਰ ਮਗਰੋਂ ਗੁਰਦੁਆਰਿਆਂ ਤੇ ਉਹੀ ਲੋਕ ਕਾਬਜ਼ ਹੋ ਗਏ ਜੋ ਸਕਲ-ਸੂਰਤ ਤੋਂ ਤਾਂ ਸਿਖ ਹਨ ਪਰ ਅੰਦਰੋਂ ਮਹੰਤਾਂ ਤੇ ਮਸੰਦਾਂ ਤੋਂ ਬੇਹਦ ਮਾੜੇ ਸਨ/ਹਨ)।

ਇਸ ਐਕਟ ਕਾਰਨ ਸਿੱਖਾਂ ਨੇ ਇਕ ਅਰਧ-ਰਾਜ (Half State or State with in a State) ਵਾਲੀ ਤਾਕਤ ਹਾਸਿਲ ਕਰ ਲਈ ਸੀ। ਇਸ ਦਾ ਨਤੀਜਾ 1926 ਤੋਂ ਅੱਜ ਤਕ ਸਾਫ਼ ਨਜ਼ਰ ਆਉਂਦਾ ਹੈ।

# ਬਬਰ ਅਕਾਲੀ ਲਹਿਰ

ਨਾਨਕਾਣਾ ਸਾਹਿਬ ਦੇ ਸਾਕੇ ਨੇ ਜਿੱਥੇ ਆਮ ਸਿੱਖਾਂ ਵਿਚ ਰੋਸ ਪੈਦਾ ਕੀਤਾ, ਉੱਥੇ ਨੌਜਵਾਨਾਂ, ਸਾਬਕ ਗ਼ਦਰੀ ਆਗੂਆਂ ਅਤੇ ਫ਼ੌਜੀਆਂ ਵਿਚ ਜ਼ਬਰਦਸਤ ਰੋਹ ਵੀ ਪੈਦਾ ਕੀਤਾ। ਹਰ ਪਾਸੇ ਚਰਚਾ ਸੀ ਕਿ ਭਾਵੇਂ ਜ਼ਾਹਰਾ ਤੌਰ ਤੇ ਨਾਨਕਾਣਾ ਸਾਹਿਬ ਦਾ ਕਤਲੇਆਮ ਮਹੰਤ ਨਰੈਣ ਦਾਸ ਤੇ ਉਸ ਦੇ ਕਿਰਾਏ ਦੇ ਗੁੰਡਿਆਂ ਨੇ ਕੀਤਾ ਹੈ ਪਰ ਇਸ ਦੀ ਜ਼ਿੰਮੇਦਾਰ ਮਿਸਟਰ ਕਿੰਗ (ਚੀਫ਼ ਕਮਿਸ਼ਨਰ ਲਾਹੌਰ), ਮਿਸਟਰ ਕਰੀ (ਡੀ. ਸੀ. ਲਾਹੌਰ), ਮਿਸਟਰ ਬੌਰਿੰਗ (ਸੁਪਰਡੈਂਟ ਸੀ.ਆਈ.ਡੀ.) ਸੁੰਦਰ ਸਿੰਘ ਮਜੀਠਾ, ਗੱਜਣ ਸਿੰਘ ਲੁਧਿਆਣਾ, ਕਰਤਾਰ ਸਿੰਘ ਬੇਦੀ, ਬਸੰਤ ਦਾਸ ਮਾਣਕ, ਬੇਲਾ ਸਿੰਘ ਜਿਆਣ ਦੀ ਵੀ ਬਰਾਬਰ ਦੀ ਹੈ (ਸਰਕਾਰ ਹੀ ਨਹੀਂ ਅੰਗਰੇਜ਼ ਜੱਜਾਂ ਨੇ ਵੀ, ਡੇਢ ਸੌ ਸਿੱਖਾਂ ਨੂੰ ਤਸੀਹੇ ਦੇ ਕੇ ਕਤਲ ਕਰਨ ਅਤੇ ਸੜਨ ਵਾਲੇ, ਮਹੰਤ ਨਾਰਾਇਣ ਦਾਸ ਦੀ ਮਦਦ ਕੀਤੀ। ਹੋਰ ਤਾਂ ਹੋਰ ਨਰੈਣ ਦਾਸ ਨੂੰ ਜਦੋਂ ਤਿਹਾੜ ਜੇਲ੍ਹ ਦਿੱਲੀ ਭੇਜਿਆ ਗਿਆ ਤਾਂ ਉਸ ਨੂੰ ਗੋਰਿਆਂ ਵਾਲੀ ਬੈਰਕ ਵਿਚ ਰੱਖਿਆ ਗਿਆ ਤੇ 'ਏ' ਕਲਾਸ ਦੀਆਂ ਸਹੂਲਤਾਂ ਮਾਣਦਾ ਰਿਹਾ)।

ਇਸ ਸਾਕੇ ਮਗਰੋਂ ਕੁਝ ਖਾੜਕੂ ਨੌਜਵਾਨ ਆਪਸ ਵਿਚ ਮਿਲੇ ਅਤੇ ਸਾਕੇ ਦੇ ਇਨ੍ਹਾਂ ਜ਼ਿੰਮੇਦਾਰ ਸ਼ਖ਼ਸਾਂ ਨੂੰ ਸੋਧਣ (ਕਤਲ ਕਰਨ) ਦਾ ਮਤਾ ਪਾਸ ਕੀਤਾ। ਇਸ ਮੁਹਿੰਮ ਵਿਚ ਮਾਸਟਰ ਮੋਤਾ ਸਿੰਘ, ਦਲੀਪ ਸਿੰਘ (ਸਾਧੜਾ), ਕਿਸ਼ਨ ਸਿੰਘ ਗੜਗਜ (ਬੜਿੰਗ), ਤਾਰਾ ਸਿੰਘ (ਠੇਠਰ), ਬੇਲਾ ਸਿੰਘ (ਘੋਲੀਆ), ਤੋਤਾ ਸਿੰਘ (ਪਿਸ਼ਾਵਰ), ਨਰੈਣ ਸਿੰਘ (ਚਾਟੀਵਿੰਡ), ਵਤਨ ਸਿੰਘ (ਕਨੇਡੀਅਨ) ਸ਼ਾਮਿਲ ਸਨ।

ਇਸ ਖਾੜਕੂ ਜਥੇ ਨੇ ਸਭ ਤੋਂ ਪਹਿਲਾ ਐਕਸ਼ਨ ਬੌਰਿੰਗ ਦੇ ਕਤਲ ਦਾ ਚੁਣਿਆ। ਪਰ 23 ਮਈ 1921 ਨੂੰ ਇਸ ਮੁਹਿੰਮ 'ਤੇ ਨਿਕਲੇ ਬੇਲਾ ਸਿੰਘ ਤੇ ਗੰਡਾ ਸਿੰਘ ਨੂੰ ਸਾਧੂ ਸਿੰਘ (ਲਾਹੌਰ) ਨੇ ਗ੍ਰਿਫ਼ਤਾਰ ਕਰਵਾ ਦਿੱਤਾ। ਮਗਰੋਂ ਗੰਡਾ ਸਿੰਘ ਵਾਅਦਾ ਮੁਆਫ਼ ਗਵਾਹ ਬਣ ਗਿਆ ਜਿਸ ਕਰ ਕੇ ਚੈਂਚਲ ਸਿੰਘ ਕਨੇਡੀਅਨ (ਜੰਡਿਆਲਾ), ਠਾਕਰ ਸਿੰਘ (ਭੇਜੋਵਾਲ), ਚਤਰ ਸਿੰਘ (ਜੇਠੂਵਾਲ), ਪ੍ਰੇਮ ਸਿਘ ਗੁੰਥੀ (ਚੁਮਾਲਾ ਸਾਹਿਬ), ਬਿਸ਼ਨ ਸਿੰਘ (ਸ਼ੇਰਪੁਰ, ਪਟਿਆਲਾ), ਸਾਧੂ ਸਿੰਘ ਸੂਹੀਆ ਵਗ਼ੈਰਾ ਗ੍ਰਿਫ਼ਤਾਰ ਕੀਤੇ ਗਏ ਸਨ। ਇਸ ਕੇਸ ਵਿਚ ਤਾਰਾ ਸਿੰਘ ਠੇਠਰ, ਤੋਤਾ ਸਿੰਘ ਪਿਸ਼ਾਵਰ, ਬੇਲਾ ਸਿੰਘ ਘੋਲੀਆ, ਨਰੈਣ ਸਿੰਘ ਚਾਟੀਵਿੰਡ, ਅਮਰ ਸਿੰਘ ਕੋਟ ਬਾਰੇ ਖ਼ਾਨ, ਪ੍ਰੇਮ ਸਿੰਘ ਚੁਮਾਲਾ ਦੇ ਖ਼ਿਲਾਫ 8 ਨਵੰਬਰ 1921 ਨੂੰ ਕੇਸ ਚਲਾਇਆ ਗਿਆ। ਇਨ੍ਹਾਂ ਤੋਂ ਇਲਾਵਾ ਮਾਸਟਰ ਮੋਤਾ ਸਿੰਘ, ਕਿਸ਼ਨ ਸਿੰਘ ਗੜਗੱਜ, ਬਿਜਲਾ ਸਿੰਘ ਘੜੂਆਂ, ਗੁਰਬਚਨ ਸਿੰਘ ਕਿਸ਼ਨਪੁਰਾ ਤੇ ਅਮਰ ਸਿੰਘ

ਦਿਹਲਣੀ ਨੂੰ ਮਫ਼ਰੂਰ ਕਰਾਰ ਦਿਤਾ ਗਿਆ। ਇਸ ਕੇਸ ਵਿਚ ਤਾਰਾ ਸਿੰਘ ਠੇਠਰ, ਤੋਤਾ ਸਿੰਘ ਤੇ ਬੇਲਾ ਸਿੰਘ ਨੂੰ ਪੰਜ-ਪੰਜ ਸਾਲ ਕੈਦ ਦੀ ਸਜ਼ਾ ਦਿਤੀ ਗਈ।

ਇਸ ਮਗਰੋਂ ਭਾਈ ਕਿਸ਼ਨ ਸਿੰਘ ਗੜਗੱਜ ਨੇ ਮਫ਼ਰੂਰ (ਚਕਰਵਰਤੀ) ਰਹਿ ਕੇ 'ਚਕਰਵਰਤੀ ਜਥਾ' ਬਣਾ ਲਿਆ। ਇਸ ਜਥੇ ਦਾ ਮਕਸਦ ਪੰਥ ਦੋਖੀਆਂ ਨੂੰ ਸਜ਼ਾ ਦੇਣਾ, ਟਾਊਟਾਂ ਤੇ ਝੋਲੀ ਚੁੱਕਾਂ ਨੂੰ ਸੋਧਣਾ, ਅੰਗਰੇਜ਼ਾਂ ਦੇ ਖ਼ਿਲਾਫ਼ ਪ੍ਰਚਾਰ ਕਰਨਾ ਸੀ। ਉਨ੍ਹੀਂ ਦਿਨੀਂ ਭਾਈ ਕਿਸ਼ਨ ਸਿੰਘ ਤੋਂ ਇਲਾਵਾ ਭਾਈ ਕਰਮ ਸਿੰਘ ਦੌਲਤਪੁਰੀ ਵੀ ਅਜਿਹਾ ਹੀ ਇਕ ਵਖਰਾ ਜਥਾ ਬਣਾ ਕੇ ਕਾਰਵਾਈਆਂ ਕਰ ਰਹੇ ਸਨ। ਕੁਝ ਚਿਰ ਮਗਰੋਂ ਇਸ ਸੋਚ ਦੇ ਸਾਰੇ ਸਿੱਖ ਇਕਠੇ ਹੋ ਗਏ ਤੇ ਉਨ੍ਹਾ ਨੇ ਸਾਂਝੀਆਂ ਕਾਰਵਾਈਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਨੇ ਇਕ ਖ਼ੁਫੀਆ ਅਖ਼ਬਾਰ ਵੀ ਸ਼ੁਰੂ ਕਰ ਲਿਆ। ਇਸ ਅਖ਼ਬਾਰ ਦਾ ਐਡੀਟਰ ਕਰਮ ਸਿੰਘ ਦੌਲਤਪੁਰੀ ਸੀ। ਉਹ ਆਪਣੇ ਨਾਂ ਨਾਲ 'ਬਬਰ' ਤਖ਼ੱਲੁਸ ਲਿਖਿਆ ਕਰਦਾ ਸੀ। ਹੌਲੀ-ਹੌਲੀ ਇਨ੍ਹਾਂ ਦੇ ਜਥੇ ਦਾ ਨਾਂ **ਬਬਰ ਅਕਾਲੀ ਜਥਾ** ਮਸ਼ਹੂਰ ਹੋ ਗਿਆ। ਇਸ ਜਥੇ ਦੀ ਅਖ਼ਬਾਰ 'ਗੜਗੱਜ ਅਕਾਲੀ' ਨੇ ਬਹੁਤ ਸਾਰੇ ਖਾੜਕੂਆਂ ਨੂੰ ਆਪਣੇ ਨਾਲ ਜੋੜ ਲਿਆ। ਹੌਲੀ-ਹੌਲੀ ਇਸ ਜਥੇ ਵਿਚ ਬਹੁਤ ਸਾਰੇ ਨੌਜਵਾਨ ਸ਼ਾਮਿਲ ਹੋ ਗਏ।

ਇਸ ਜਥੇ ਦੇ ਮੁਖ ਕਾਰਕੁੰਨ ਇਹ ਸਨ: ਮਾਸਟਰ ਮੋਤਾ ਸਿੰਘ, ਕਿਸ਼ਨ ਸਿੰਘ ਗੜਗੱਜ, ਕਰਮ ਸਿੰਘ ਦੌਲਤਪੁਰੀ, ਉਦੈ ਸਿੰਘ ਰਾਮਗੜ੍ਹ, ਧੰਨਾ ਸਿੰਘ ਬਹਿਬਲਪੁਰ, ਬਿਸ਼ਨ ਸਿੰਘ ਮਾਂਗਟ, ਦਲੀਪ ਸਿੰਘ ਤੇ ਪਿਆਰਾ ਸਿੰਘ ਧਾਮੀਆਂ, ਬਾਬੂ ਸੰਤਾ ਸਿੰਘ ਨਿਧੜਕ ਹਰਿਓਂ, ਕਰਮ ਸਿੰਘ ਝਿੰਗੜ, ਦਲੀਪ ਸਿੰਘ ਸਾਧੜਾ, ਹਰਬਖ਼ਸ਼ ਸਿੰਘ ਜੱਸੋਵਾਲ, ਨੰਦ ਸਿੰਘ, ਕਰਮ ਸਿੰਘ ਹਰੀਪੁਰ, ਮਹਿੰਦਰ ਸਿੰਘ ਪੰਡੋਰੀ ਗੰਗਾ ਸਿੰਘ, ਵਰਿਆਮ ਸਿੰਘ ਧੁੱਗਾ, ਜਵਾਲਾ ਸਿੰਘ, ਹਜ਼ਾਰਾ ਸਿੰਘ ਮੰਡੇਰ, ਦਲੀਪ ਸਿੰਘ ਗੋਸਲ, ਬੰਤਾ ਸਿੰਘ ਪਰਾਮਪੁਰ, ਸੁੰਦਰ ਸਿੰਘ ਮਖ਼ਸੂਸਪੁਰ, ਨੰਦ ਸਿੰਘ ਘੁੜਿਆਲ, ਮੁਨਸ਼ਾ ਸਿੰਘ ਜੌਹਲ, ਜਸਵੰਤ ਸਿੰਘ ਖੁਸਰੋਪੁਰ, ਆਤਮਾ ਸਿੰਘ ਖੁਸਰੋਪੁਰ, ਉਜਾਗਰ ਸਿੰਘ ਬਿਸਰਾਮਪੁਰ, ਸ਼ਿਵ ਸਿੰਘ ਹਰੀਪੁਰ, ਮੁਣਸ਼ਾ ਸਿੰਘ ਜੌਹਲ, ਨਿਰਵੈਰ ਸਿੰਘ, ਕਰਤਾਰ ਸਿੰਘ, ਹੁਕਮ ਸਿੰਘ, ਮਹਿੰਗਾ ਸਿੰਘ, ਊਧਮ ਸਿੰਘ ਭੁਝੰਗੀ, ਮਿਲਖਾ ਸਿੰਘ, ਠਾਕਰ ਸਿੰਘ, ਬਖ਼ਸ਼ੀਸ਼ ਸਿੰਘ, ਬੂਟਾ ਸਿੰਘ (ਸਾਰੇ ਪੰਡੋਰੀ ਨਿੱਝਰਾਂ), ਹਰਨਾਮ ਸਿੰਘ ਸਹੀਪੁਰ, ਠਾਕਰ ਸਿੰਘ, ਹਰੀ ਸਿੰਘ, ਬੰਤਾ ਸਿੰਘ (ਸਾਰੇ ਦੌਲਤਪੁਰ), ਵਰਿਆਮ ਸਿੰਘ, ਕਰਤਾਰ ਸਿੰਘ, ਰਾਮ ਸਿੰਘ (ਸਾਰੇ ਮਜਾਰਾ ਕਾਂਵਾਂ), ਰਤਨ ਸਿੰਘ ਸੀਂਗੜੀਵਾਲਾ, ਰਤਨ ਸਿੰਘ ਰੱਕੜਾਂ ਬੇਟ, ਅਰਜਨ ਸਿੰਘ ਸੂੰਢ, ਆਤਮਾ ਸਿੰਘ ਬੀਕਾ, ਬਸੰਤ ਸਿੰਘ ਰੰਧਾਵਾ, ਛਜਾ ਸਿੰਘ ਮਸਾਣੀਆਂ, ਜਗਜੀਤ ਸਿੰਘ ਕਠਾਰ, ਊਧਮ ਸਿੰਘ ਜੰਡੂ ਸਿੰਘਾ, ਦੁੱਮਣ ਸਿੰਘ ਪੰਡੋਰੀ ਮਹਾਤਮਾ, ਸ਼ਾਮ ਸਿੰਘ ਰਹਿਸੀਵਾਲ, ਅਮਰ ਸਿੰਘ ਰਾਜੋਵਾਲ, ਵਤਨ ਸਿੰਘ ਗਣੇਸ਼ਪੁਰ, ਠਾਕਰ ਸਿੰਘ ਭਾਰਟਾ, ਮਿਲਖਾ ਸਿੰਘ ਮੋਰਾਂਵਾਲੀ, ਹਰੀ ਸਿੰਘ ਖੰਡਾ ਚੋਲਾਂ, ਹਰਬੰਸ ਸਿੰਘ ਸਰਹਾਲਾ ਕਲਾਂ, ਭਗਵਾਨ ਸਿੰਘ ਫ਼ਤਹਿਪੁਰ ਕੋਠੀ, ਛੱਜਾ ਸਿੰਘ ਜਾਣਥੂ, ਦਲੇਲ ਸਿੰਘ ਮੰਨਣਹਾਨਾ, ਸਰਦੂਲ ਸਿੰਘ ਬੂੜੋਬਾਲੀ, ਬੰਤਾ ਸਿੰਘ

ਬਹਿਬਲਪੁਰ, ਸੁੰਦਰ ਸਿੰਘ ਬ੍ਰਾਹਮਣ ਕੋਟ ਫਤੂਹੀ, ਸੁਰਜਨ ਸਿੰਘ ਹਿਆਤਪੁਰ ਰੁੜਕੀ, ਧਰਮ ਸਿੰਘ ਹਿਆਤਪੁਰ ਰੁੜਕੀ, ਹਰਦਿਤ ਸਿੰਘ, ਲਾਭ ਸਿੰਘ, ਕਰਮ ਸਿੰਘ, ਕਰਨ ਸਿੰਘ, ਹਰਦਿਤ ਸਿੰਘ ਦੂਜਾ (ਸਾਰੇ ਜੱਸੋਵਾਲ), ਗੁਰਬਚਨ ਸਿੰਘ ਸਾਂਧੜਾ, ਨਰੈਣ ਸਿੰਘ ਚਾਟੀਵਿੰਡ, ਗੰਗਾ ਸਿੰਘ ਲੀਲ੍ਹ ਕਲਾਂ, ਪ੍ਰਤਾਪ ਸਿੰਘ ਛਬੀਲਪੁਰ, ਮਾਨ ਸਿੰਘ ਗੋਬਿੰਦਪੁਰ, ਬਿਅੰਤ ਸਿੰਘ ਨੰਗਲ ਕਲਾਂ, ਅਮਰ ਸਿੰਘ ਧਾਲੀਵਾਲ, ਦਰਸ਼ਨ ਸਿੰਘ, ਚੰਦਾ ਸਿੰਘ, ਦਰਬਾਰਾ ਸਿੰਘ, ਧਰਮ ਸਿੰਘ, ਮੂਲਾ ਸਿੰਘ (ਸਾਰੇ ਪਲਾਹੀ), ਭਾਨ ਸਿੰਘ ਮਾਂਗਟ, ਚੈਂਚਲ ਸਿੰਘ ਸੰਗਤਪੁਰ, ਸੁਰਜਨ ਸਿੰਘ ਡੁਮੇਲੀ, ਕਰਤਾਰ ਸਿੰਘ ਗੋਂਦਪੁਰ, ਕਰਤਾਰ ਸਿੰਘ ਵੱਡੀ ਡੁਮੇਲੀ, ਦਲੀਪ ਸਿੰਘ ਮਾਣਕੋ, ਕਰਤਾਰ ਸਿੰਘ ਡੁਮੇਲੀ ਵਗੈਰਾ।

ਬਬਰ ਅਕਾਲੀਆਂ ਨੇ ਬਹੁਤ ਸਾਰੇ ਸਰਕਾਰੀ ਟਾਊਟ, ਸਰਕਾਰੀ ਸੂਹੀਏ ਜਗੀਰਦਾਰ ਤੇ ਹੋਰ ਮੁਜਰਿਮ ਕਤਲ ਕੀਤੇ। ਉਨ੍ਹਾਂ ਨੇ ਕਈ ਜਗਹ 'ਤੇ ਡਾਕੇ ਮਾਰ ਕੇ ਅਸਲਾ ਤੇ ਦੌਲਤ ਵੀ ਲੁਟੀ। 1922 ਤੋਂ 1924 ਤਕ ਬਬਰ ਅਕਾਲੀ ਲਹਿਰ ਆਪਣੇ ਸਿਖਰ 'ਤੇ ਸੀ। ਇਸ ਲਹਿਰ ਦੇ ਦੌਰਾਨ ਹੀ ਕਈ ਆਗੂ ਗ੍ਰਿਫ਼ਤਾਰ ਕਰ ਲਏ ਗਏ। ਕਰਮ ਸਿੰਘ ਦੌਲਤਪੁਰ, ਬਿਸ਼ਨ ਸਿੰਘ, ਮਹਿੰਦਰ ਸਿੰਘ ਬਬੇਲੀ 'ਚ 1 ਸਤੰਬਰ 1923 ਦੇ ਦਿਨ, ਬੰਤਾ ਸਿੰਘ ਧਾਮੀਆਂ ਤੇ ਜਵਾਲਾ ਸਿੰਘ 12 ਦਸੰਬਰ 1923 ਦੇ ਦਿਨ, ਵਰਿਆਮ ਸਿੰਘ ਧੁੱਗਾ 8 ਜੂਨ 1924 ਦੇ ਦਿਨ ਐਕਸ਼ਨ ਦੇ ਦੌਰਾਨ ਸ਼ਹੀਦ ਹੋ ਗਏ। ਧੰਨਾ ਸਿੰਘ ਬਹਿਬਲਪੁਰ ਜਦ ਘਿਰ ਗਿਆ ਤਾਂ ਉਸ ਨੇ ਬੰਬ ਦਾ ਪਿੰਨ ਖਿੱਚ ਕੇ ਕਈ ਗੋਰੇ ਤੇ ਦੇਸੀ ਪੁਲਸੀਏ ਵੀ ਮਾਰ ਦਿੱਤੇ।

ਬਬਰਾਂ ਦੇ ਕੇਸ ਵਿਚ 96 ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ ਉਨ੍ਹਾਂ 'ਤੇ ਮੁਕਦਮਾ ਚਲਾਇਆ ਗਿਆ। ਕੇਸ ਦੌਰਾਨ ਬਬਰਾਂ ਨੇ ਪੈਰਵੀ ਕਰਨ ਤੋਂ ਨਾਂਹ ਕਰ ਦਿੱਤੀ। ਬਲਕਿ ਕਿਸ਼ਨ ਸਿੰਘ ਗੜਗੱਜ ਨੇ ਤਾਂ ਅਦਾਲਤ ਵਿਚ ਬਿਆਨ ਦੇ ਕੇ ਸ਼ਰੇਆਮ ਐਕਸ਼ਨ ਕਰਨਾ ਕਬੂਲ ਕੀਤਾ ਅਤੇ ਕਿਹਾ ਕਿ ਅਸੀਂ ਅੰਗਰੇਜ਼ੀ ਅਦਾਲਤਾਂ ਨੂੰ ਨਹੀਂ ਮੰਨਦੇ ਅਤੇ ਧਰਮ ਵਾਸਤੇ ਜਾਨਾਂ ਦੇਣ ਵਾਸਤੇ ਹਰ ਵੇਲੇ ਤਿਆਰ ਹਾਂ।

ਗਿਰਫ਼ਤਾਰ 96 ਬਬਰਾਂ ਵਿਚੋਂ 5 ਪਹਿਲੋਂ ਹੀ ਬਰੀ ਕਰ ਦਿਤੇ ਗਏ, ਦੋ ਜੇਲ੍ਹ ਵਿਚ ਚੜ੍ਹਾਈ ਕਰ ਗਏ ਤੇ ਬਾਕੀ 89 ਵਿਚੋਂ 6 ਨੂੰ ਫ਼ਾਂਸੀ ਤੇ 49 ਨੂੰ ਵੱਖ-ਵੱਖ ਮਿਆਦ ਦੀਆਂ ਕੈਦਾ ਦਿਤੀਆਂ ਗਈਆਂ। 34 ਬਬਰਾਂ 'ਤੇ ਕੇਸ ਸਾਬਿਤ ਨਾ ਹੋ ਸਕਿਆ ਤੇ ਉਹ ਛੱਡਣੇ ਪਏ। 28 ਫ਼ਰਵਰੀ 1925 ਨੂੰ ਪੰਜ ਬਬਰਾਂ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਗਈ ਸੀ। ਇਹ ਪੰਜ ਸਨ: ਕਿਸ਼ਨ ਸਿੰਘ ਗੜਗੱਜ, ਸੰਤਾ ਸਿੰਘ ਨਿਧੜਕ ਧਾਮੀਆਂ, ਦਲੀਪ ਸਿੰਘ ਭੁਝੰਗੀ ਧਾਮੀਆਂ, ਨੰਦ ਸਿੰਘ ਘੁੜਿਆਲ ਤੇ ਕਰਮ ਸਿੰਘ ਹਰੀਪੁਰ। ਮਗਰੋਂ ਹਾਈ ਕੋਰਟ ਨੇ ਧਰਮ ਸਿੰਘ ਹਿਆਤਪੁਰ ਰੁੜਕੀ ਨੂੰ ਵੀ ਫ਼ਾਂਸੀ ਦੀ ਸਜ਼ਾ ਦਿਤੀ। (ਇਨ੍ਹਾਂ ਸਾਰਿਆਂ ਛੇਆਂ ਨੂੰ 27 ਫ਼ਰਵਰੀ 1926 ਨੂੰ ਲਾਹੌਰ ਜੇਲ੍ਹ ਵਿਚ ਫ਼ਾਂਸੀ ਦੇ ਦਿਤੀ ਗਈ)। ਹੇਠ ਲਿਖਿਆਂ ਨੂੰ ਉਮਰ ਕੈਦ ਹੋਈ: ਸੁਰਜਨ ਸਿੰਘ ਬੀਕਾ, ਠਾਕਰ ਸਿੰਘ ਰਾਜੋਵਾਲ, ਦਲੀਪ ਸਿੰਘ ਧਾਮੀਆਂ, ਪਿਆਰਾ

ਸਿੰਘ ਧਾਮੀਆਂ, ਸੁੰਦਰ ਸਿੰਘ ਮਖ਼ਸੂਸਪੁਰ, ਕਰਤਾਰ ਸਿੰਘ ਗੋਂਦਪੁਰ, ਬੂਟਾ ਸਿੰਘ ਪੰਡੋਰੀ ਨਿੱਝਰਾਂ, ਹਜ਼ਾਰਾ ਸਿੰਘ ਮੰਡੇਰ।

ਹੇਠ ਲਿਖਿਆਂ ਨੂੰ 14-14 ਸਾਲ ਕੈਦ ਹੋਈ: ਲਾਭ ਸਿੰਘ ਜੱਸੋਵਾਲ, ਕਰਤਾਰ ਸਿੰਘ ਪੰਡੋਰੀ ਨਿੱਝਰਾਂ, ਮਾਨ ਸਿੰਘ ਗੋਬਿੰਦਪੁਰ, ਪ੍ਰਤਾਪ ਸਿੰਘ ਛਬੀਲਪੁਰ, ਠਾਕਰ ਸਿੰਘ (ਭਾਰਟਾ), ਗੁਰਬਚਨ ਸਿੰਘ ਸਾਧੜਾ, ਹਰੀ ਸਿੰਘ, ਵਰਿਆਮ ਸਿੰਘ, ਬੰਤਾ ਸਿੰਘ (ਤਿੰਨੇ ਦੌਲਤਪੁਰ), ਹਰਦਿਤ ਸਿੰਘ ਤੇ ਹਰੀ ਸਿੰਘ (ਜੱਸੋਵਾਲ), ਵਰਿਆਮ ਸਿੰਘ, ਰਾਮ ਸਿੰਘ ਤੇ ਕਰਤਾਰ ਸਿੰਘ (ਤਿੰਨੇ ਮਜਾਰਾ ਕਾਂਵਾਂ), ਬੰਤਾ ਸਿੰਘ ਪ੍ਰਾਗਪੁਰ, ਕਰਤਾਰ ਸਿੰਘ ਤੇ ਕਰਤਾਰ ਸਿੰਘ ਦੂਜਾ (ਦੋਵੇਂ ਡੁਮੇਲੀ), ਠਾਕਰ ਸਿੰਘ ਦੌਲਤਪੁਰ। ਹੇਠ ਲਿਖਿਆਂ ਨੂੰ 7-7 ਸਾਲ ਕੈਦ ਹੋਈ: ਉਜਾਗਰ ਸਿੰਘ ਬਿਸਰਾਮਪੁਰ, ਦਲੀਪ ਸਿੰਘ ਮਾਣਕੋ, ਮੂਲਾ ਸਿੰਘ ਪਲਾਹੀ, ਮਹਿੰਗਾ ਸਿੰਘ ਪੰਡੋਰੀ, ਸੰਤ ਸਿੰਘ ਹਰੀਪੁਰ, ਅਰਜਨ ਸਿੰਘ ਸੂੰਢ, ਅਮਰ ਸਿੰਘ ਰਾਜੋਵਾਲ, ਛੱਜਾ ਸਿੰਘ ਮਸਾਣੀਆਂ, ਬੰਤਾ ਸਿੰਘ ਬਹਿਬਲਪੁਰ, ਦੁੱਮਣ ਸਿੰਘ ਪੰਡੋਰੀ ਆਤਮਾ (ਜੇਲ੍ਹ 'ਚ ਚੜ੍ਹਾਈ ਕਰ ਗਏ)। (*ਬਬਰ ਸ਼ੇਰ* ਅੰਮ੍ਰਿਤਸਰ ਦੇ 30 ਜਨਵਰੀ 1926 ਦੇ ਪਰਚੇ ਦੇ ਸਫ਼ਾ 5 'ਤੇ 50 ਬਬਰਾਂ ਨੂੰ ਮਿਲੀਆਂ ਸਜ਼ਾਵਾਂ ਦੀ ਪੂਰੀ ਤਫ਼ਸੀਲ ਛਪੀ ਸੀ)।

ਭਾਵੇਂ ਬਬਰ ਅਕਾਲੀ ਲਹਿਰ ਗੁਰਦੁਆਰਾ ਸੁਧਾਰ ਲਹਿਰ ਵਿਚੋਂ ਪੈਦਾ ਹੋਈ ਸੀ ਅਤੇ ਇਸ ਦੇ ਬਹੁਤੇ ਆਗੂ ਸ਼੍ਰੋਮਣੀ ਅਕਾਲੀ ਦਲ ਦੇ ਸਿਰਕਰਦਾ ਕਾਰਕੁਨ ਸਨ, ਪਰ ਅਕਾਲੀ ਦਲ ਦੀ ਸੈਂਟਰਲ ਲੀਡਰਸ਼ਿਪ ਨੇ ਬਬਰ ਅਕਾਲੀਆਂ ਦੀਆਂ ਖਾੜਕੂ ਕਾਰਵਾਈਆਂ ਦੀ ਮੁਖ਼ਾਲਫ਼ਤ ਕੀਤੀ। ਅਕਾਲੀ ਦਲ ਦੇ ਬੁਲਾਰੇ 'ਅਕਾਲੀ ਤੇ ਪ੍ਰਦੇਸੀ' ਨੇ ਆਪਣੇ 9 ਮਾਰਚ 1925 ਦੇ ਐਡੀਟੋਰੀਅਲ ਵਿਚ, ਭਾਵੇਂ ਬਬਰਾਂ ਨਾਲ ਹਮਦਰਦੀ ਦਾ ਇਜ਼ਹਾਰ ਵੀ ਕੀਤਾ ਤੇ ਇਹ ਵੀ ਸ਼ਰੇਆਮ ਆਖਿਆ ਕਿ ਇਹ ਉਨ੍ਹਾਂ ਦੀ ਜੱਦੋਜਹਿਦ ਦਾ ਹਿਮਾਇਤੀ ਹੈ। ਪਰ ਅਕਾਲੀ ਬੁਲਾਰੇ ਨੇ ਇਹ ਵੀ ਆਖਿਆ ਕਿ **ਬਬਰ ਅਕਾਲੀਆਂ ਨੇ ਹਥਿਆਰ ਚੁਕ ਕੇ ਬੜੀ ਭਾਰੀ ਗਲਤੀ ਕੀਤੀ ਸੀ ਪਰ ਇਨ੍ਹਾਂ ਨੂੰ ਇਸ ਰਸਤੇ 'ਤੇ ਟੋਰਨ ਦੀ ਵਜਹ ਗੁਰੂ ਦਾ ਬਾਗ ਮੋਰਚੇ ਵਿਚ ਪੁਰਅਮਨ ਸਿੱਖਾਂ 'ਤੇ ਕੀਤਾ ਗਿਆ ਜ਼ੁਲਮ ਸੀ।**

28 ਫ਼ਰਵਰੀ 1925 ਨੂੰ ਜਦੋਂ ਅੰਗਰੇਜ਼ ਜੱਜ ਨੇ ਬਬਰਾਂ ਦੇ ਮੁਕਦਮੇ ਦਾ ਫ਼ੈਸਲਾ ਸੁਣਾਇਆ ਤਾਂ ਉਸ ਨੇ ਬਬਰਾਂ ਨੂੰ ਕਿਹਾ ਕਿ ਉਹ ਚਾਹੁਣ ਤਾਂ ਅਪੀਲ ਕਰ ਸਕਦੇ ਹਨ। ਇਸ ਤੇ ਕਿਸ਼ਨ ਸਿੰਘ ਗੜਗੱਜ ਨੇ ਜਵਾਬ ਦਿਤਾ:

***"ਅਸੀਂ ਕੋਈ ਅਪੀਲ ਨਹੀਂ ਕਰਨੀ। ਅਸਾਂ ਜੋ ਕੁਝ ਕੀਤਾ ਹੈ ਆਪਣੀ ਜਾਨ ਬਚਾਉਣ ਲਈ ਨਹੀਂ ਕੀਤਾ। ਅਸਾਂ ਪੰਥ ਦੇ ਵੈਰੀਆਂ, ਘਾਤੀਆਂ ਅਤੇ ਦੋਖੀਆਂ ਦਾ ਸੁਧਾਰ ਕੀਤਾ ਹੈ। ਸਾਡੇ ਭਰਾ, ਗੁਰੂ ਅਰਜਨ ਸਾਹਿਬ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਵਾਲੀ ਪੁਰਅਮਨ ਜੰਗ ਕਰ ਰਹੇ ਹਨ। ਅਸਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵਾਲਾ ਜੰਗ ਕੀਤਾ ਹੈ। ਅਸਾਂ ਕੋਈ ਸਿੱਖ ਧਰਮ ਤੋਂ ਉਲਟ ਗੱਲ ਨਹੀਂ ਕੀਤੀ। ਜਦ ਸਾਡੇ ਗੁਰੂਆਂ***

***ਨੇ ਜਾਨ ਦੀ ਪਰਵਾਰ ਨਾ ਕੀਤੀ ਤੇ ਉਹ ਸੱਚੇ ਸ਼ਹਿਨਸ਼ਾਹ ਅਤੇ ਦੋ ਜਹਾਨ ਦੇ ਵਾਲੀ ਸਨ, ਤਦ ਸਾਨੂੰ ਮੌਤ ਦੀ ਕੀ ਪਰਵਾਹ ਹੋ ਸਕਦੀ ਹੈ।''***

*''ਅਸੀਂ ਆਪਣੇ ਗੁਰੂ ਦੇ ਸਿੱਖ ਹਾਂ। ਜਿਵੇਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਇਸ ਦੇਹ ਦਾ ਠੀਕਰਾ ਔਰੰਗਜ਼ੇਬ ਦੇ ਸਿਰ ਤੇ ਭੰਨ ਦਿੱਤਾ ਸੀ, ਅਸੀਂ ਵੀ ਆਪਣੀਆਂ ਦੇਹਾਂ ਦੇ ਠੀਕਰੇ ਲਾਡਰ ਰੈਡਿੰਗ ਅਤੇ ਮੈਲਕਮ ਹੇਲੀ ਦੇ ਸਿਰ ਭੰਨਦੇ ਹਾਂ। ਅਸੀਂ ਫ਼ਰੰਗੀ ਅਦਾਲਤਾਂ ਦੇ ਇਨਸਾਫ਼ 'ਤੇ ਇਤਬਾਰ ਨਹੀਂ ਕਰਦੇ। ਅਸੀਂ ਪੂਰੇ ਨਾਮਿਲਵਰਤਣੀਏ ਹਾਂ, ਇਸ ਲਈ ਅਸੀਂ ਕੋਈ ਅਪੀਲ ਨਹੀਂ ਕਰਨਾ ਚਾਹੁੰਦੇ।''*

*''ਆਪ ਐਵੇਂ ਅਪੀਲ-ਸਪੀਲ ਵਿਚ ਵਕਤ ਨਾ ਗੁਆਓ ਅਤੇ ਸਾਨੂੰ ਝਬਦੇ ਫ਼ਾਂਸੀ ਚਾਹੜ ਦਿਓ। ਜੇ ਕਰ ਆਪ, ਜਿੰਨੀ ਛੇਤੀ ਇਹ ਸ਼ੁਭ ਕੰਮ ਹੋ ਸਕੇ ਕਰੋਗੇ, ਤਾਂ ਅਸੀਂ ਆਪਣੇ ਬੜੇ ਸ਼ੁਕਰ ਗੁਜ਼ਾਰ ਹੋਵਾਂਗੇ, ਕਿਉਂਕਿ ਅਸਾਂ ਆਪਣੇ ਪ੍ਰੀਤਮ ਦੇ ਦੇਸ਼ ਪੁੱਜਣਾ ਹੈ। ਇਸ ਝੂਠੇ ਸੰਸਾਰ ਨੂੰ ਜਿੰਨੀ ਛੇਤੀ ਛੱਡੀਏ ਓਨਾ ਹੀ ਚੰਗਾ ਹੈ।''*

***''ਅਪੀਲ ਤਾਂ ਤਦ ਕਰੀਏ ਜੇ ਕਰ ਅਸਾਂ ਕੋਈ ਪਾਪ ਕੀਤਾ ਹੋਵੇ। ਅਸਾਂ ਉਹੋ ਕੁਝ ਕੀਤਾ ਹੈ ਜੋ ਕੁਝ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਕੀਤਾ ਸੀ। ਉਨ੍ਹਾਂ ਨੇ ਵੀ ਇਸ ਤਰ੍ਹਾਂ ਦਾ ਕੰਮ ਕੋਈ ਰਾਜ ਲੈਣ ਵਾਸਤੇ ਨਹੀਂ ਕੀਤਾ ਸੀ, ਬਲਕਿ ਸਾਡਾ ਵੀ ਉਹੋ ਨਿਸ਼ਾਨਾ ਹੈ। ਇਸ ਲਈ ਅਸਾਂ ਆਪਣੇ ਗੁਰੂ ਸਾਹਿਬ ਦੀ ਪੈਰਵੀ ਕੀਤੀ ਹੈ, ਕੋਈ ਗੁਨਾਹ ਨਹੀਂ ਕੀਤਾ ਤਾਂ ਤੇ ਅਸੀਂ ਅਪੀਲ ਨਹੀਂ ਕਰਾਂਗੇ।''***

26 ਫਰਵਰੀ ਨੂੰ ਡਾਕਟਰ ਨੇ ਫ਼ਾਂਸੀ ਵਾਲੇ ਛੇਆਂ ਸਿੱਖਾਂ ਦਾ ਮੁਆਇਨਾ ਕੀਤਾ। ਉਸ ਡਾਕਟਰ ਮੁਤਾਬਿਕ ਉਹ ਸਾਰੇ ਛੇ ਦੇ ਛੇ, ਸਾਰਾ ਸਮਾਂ ਸ਼ਬਦ ਪੜ੍ਹਦੇ ਅਤੇ ਇਕ-ਦੂਜੇ ਨੂੰ ਵਧਾਈਆਂ ਦੇਂਦੇ ਰਹੇ ਸਨ; ਤੇ ਇਨ੍ਹਾਂ ਵਿਚੋਂ ਵੀ ਸਭ ਤੋਂ ਵਧ ਖ਼ੁਸ਼ ਭੁਝੰਗੀ ਨੰਦ ਸਿੰਘ ਸੀ, ਜਿਵੇਂ ਕਿ ਉਸ ਦਾ ਵਿਆਹ ਹੋਵੇ। 27 ਫਰਵਰੀ ਨੂੰ ਸਵੇਰ ਦੇ 8 ਵਜੇ ਭਾਈ ਪ੍ਰੇਮ ਸਿੰਘ ਗ੍ਰੰਥੀ ਲਾਹੌਰ ਜੇਲ੍ਹ ਪੁੱਜੇ। 8 ਵਜ ਕੇ 3 ਮਿੰਟ 'ਤੇ ਜੇਲ੍ਹ ਵਿਚੋਂ ਉੱਚੀ-ਉੱਚੀ ਸ਼ਬਦ ਪੜ੍ਹਨ ਦੀਆਂ ਆਵਾਜ਼ਾਂ ਸ਼ੁਰੂ ਹੋ ਗਈਆਂ। ਪਹਿਲਾਂ ਕਿਸ਼ਨ ਸਿੰਘ ਗੜਗੱਜ, ਬਾਬੂ ਸੰਤਾ ਸਿੰਘ ਤੇ ਦਲੀਪ ਸਿੰਘ ਨੂੰ ਫ਼ਾਂਸੀ ਦੇ ਤਖ਼ਤੇ 'ਤੇ ਲਿਜਾਇਆ ਗਿਆ। ਇਕ ਘੰਟੇ ਵਿਚ ਉਨ੍ਹਾਂ ਨੂੰ ਫ਼ਾਂਸੀ ਦੇਣ ਦੀ ਕਾਰਵਾਈ ਮੁਕੰਮਲ ਕੀਤੀ ਜਾ ਚੁਕੀ ਸੀ। ਇਸ ਤੋਂ ਬਾਅਦ 9 ਵਜ ਕੇ 7 ਮਿੰਟ 'ਤੇ ਫੇਰ ਜੈਕਾਰਿਆਂ ਦੀ ਆਵਾਜ਼ ਆਈ। ਇਸ ਵਾਰ ਕਰਮ ਸਿੰਘ, ਧਰਮ ਸਿੰਘ ਤੇ ਭੁਝੰਗੀ ਨੰਦ ਸਿੰਘ ਨੂੰ ਫ਼ਾਂਸੀ ਦੇ ਤਖ਼ਤੇ ਵੱਲ ਲਿਜਾਇਆ ਜਾ ਰਿਹਾ ਸੀ। ਸਾਢੇ ਨੌਂ ਵਜੇ ਇਕ ਸਿਪਾਹੀ ਜੇਲ੍ਹ ਵਿਚੋਂ ਆਇਆ ਤੇ ਉਸ ਨੇ ਕਿਹਾ ਕਿ ਜੇ ਕੋਈ ਵਾਰਿਸ ਹਨ ਤਾਂ ਲਾਸ਼ਾਂ ਲਿਜਾ ਸਕਦੇ ਹਨ। ਸੰਗਤਾਂ ਵਿਚੋਂ ਇਕ ਜਣਾ ਮੋਟਰ ਦਾ ਪ੍ਰਬੰਧ ਕਰਨ ਚਲਾ ਗਿਆ। ਜਦ ਕਾਫ਼ੀ ਦੇਰ ਤਕ ਮੋਟਰ ਨਾ ਆ ਸਕੀ ਤਾਂ ਸੰਗਤਾਂ ਨੇ ਗੱਡਿਆਂ 'ਤੇ ਕੰਬਲ ਵਿਛਾ ਕੇ ਤਿੰਨ ਗੱਡਿਆਂ ਤੇ ਛੇ ਦੇਹਾਂ ਰੱਖੀਆਂ ਅਤੇ ਸ਼ਬਦ ਪੜ੍ਹਦੇ ਹੋਏ ਗੋਲਬਾਗ ਤੋਂ ਹੁੰਦੇ ਹੋਏ

ਰਾਧਾਕੁੰਡ ਸ਼ਮਸ਼ਾਨ ਲਿਜਾ ਕੇ ਛੇਆਂ ਦਾ ਇਕੱਠਿਆਂ ਦਾ ਸਸਕਾਰ ਕੀਤਾ (*ਹਫ਼ਤਾਵਾਰ ਬਬਰ ਸ਼ੇਰ* ਅੰਮ੍ਰਿਤਸਰ 5 ਤੇ 12 ਮਾਰਚ 1926, **ਅਖ਼ਬਾਰਾਂ ਦੀ ਰਿਪੋਰਟਿੰਗ ਦੀ ਫ਼ੋਟੋ ਵੇਖੋ ਸਫ਼ਾ 924-26 ਤਕ 'ਤੇ**)।

ਸਰਦੂਲ ਸਿੰਘ ਕਵੀਸ਼ਰ ਨੇ ਆਪਣੇ ਪਰਚੇ 'ਸੰਗਤ' ਦੇ ਮਾਰਚ 1926 ਦੇ ਅੰਕ ਵਿਚ ਲਿਖਿਆ: **"ਬਸ ਦੁਆਬੇ ਦੇ ਭਰਾਵਾਂ ਵਲ ਖਾਲਸਾ ਜੀ ਦੀ ਅਣਗਹਿਲੀ ਦੇਖ ਸਰਕਾਰ ਨੇ ਸ਼੍ਰੋਮਣੀ ਅਕਾਲੀ ਦਲ ਨੂੰ ਬਾਗ਼ੀ ਕਰਾਰ ਦੇ ਦਿਤਾ। ਸ਼੍ਰੋਮਣੀ ਕਮੇਟੀ ਨੇ ਬੇਗੁਨਾਹ ਦੁਆਬੀਆਂ ਦੀ ਪੂਰੀ ਸਹਾਇਤਾ ਨਾ ਕੀਤੀ, ਜਿਸ ਦਾ ਨਤੀਜਾ ਫੇਰ ਆਪ ਭੁਗਤਿਆ ਤੇ ਆਪ ਵੀ ਉਨ੍ਹਾਂ ਹੀ ਦੋਸ਼ਾਂ ਵਿਚ ਜਕੜੀ ਗਈ ਜੇਹੜੇ ਦੋਸ਼ ਬਬਰਾਂ 'ਤੇ ਲਾਏ ਗਏ ਸਨ। ਜੇ ਨਾਮਧਰੀਕ ਬਬਰਾਂ ਦੇ ਵੇਲੇ ਸ਼੍ਰੋਮਣੀ ਕਮੇਟੀ ਕੁਝ ਭੀ ਹੌਂਸਲੇ ਤੋਂ ਕੰਮ ਲੈਂਦੀ, ਤੇ ਜਿਹੜੇ ਮੋਰਚੇ ਇਸ ਦੇ ਆਗੂਆਂ ਨੇ ਆਪਣੀ ਰਿਹਾਈ ਲਈ ਲਗਵਾਏ, ਬੇਗੁਨਾਹ ਦੁਆਬੇ ਦੇ ਵੀਰਾਂ ਵਾਸਤੇ ਲਾਂਦੀ ਤਾਂ ਪੰਥ ਕਦੀ ਵੀ ਇਤਨੀਆਂ ਔਕੜਾਂ ਵਿਚ ਨਾ ਪੈਂਦਾ।"** (*ਬਬਰ ਸ਼ੇਰ*, 5 ਮਾਰਚ 1926)।

ਬਬਰ ਅਕਾਲੀ ਅਕਾਲੀ ਲਹਿਰ (1921-25) ਭਾਵੇਂ ਥੋੜ੍ਹਾ ਚਿਰ ਹੀ ਰਹੀ ਪਰ ਇਸੇ ਸੋਚ ਨੇ ਮਗਰੋਂ ਗੜਗਜ ਅਕਾਲੀ ਜਥਾ (ਗਿ: ਹਰਬੰਸ ਸਿੰਘ ਸਰਹਾਲਾ ਕਲਾਂ ਸ਼ਹੀਦ 1944) ਤੇ ਬਬਰ ਖਾਲਸਾ (ਬਾਨੀ ਜਥੇਦਾਰ ਤਲਵਿੰਦਰ ਸਿੰਘ, ਸ਼ਹੀਦ ਅਕਤੂਬਰ 1992) ਅਤੇ 1984 ਤੋਂ ਮਗਰੋਂ ਖਾਲਿਸਤਾਨੀ ਤੇ ਬਬਰ ਜਥੇਬੰਦੀਆਂ ਨੂੰ ਜਨਮ ਦਿੱਤਾ। ਬਬਰ ਤੇ ਅਕਾਲੀ, ਦਰਅਸਲ, ਹਰ ਸੱਚੇ ਸਿੱਖ ਦੇ ਅੰਦਰ ਵਸਦੇ ਹਨ ਤੇ ਜਦੋਂ ਉਹ ਜਾਗਦੇ ਹਨ ਤਾਂ ਅਕਾਲ ਪੁਰਖ ਅੱਗੇ ਅਰਦਾਸਿ ਕਰ ਕੇ ਜੂਝ ਜਾਂਦੇ ਹਨ।

# ਛੇ ਸ਼ਹੀਦੀ ਪ੍ਰਵਾਨਿਆਂ ਦੀ ਖ਼ੂਨੀ ਹੋਲੀ !

## ਬਬਰ ਅਕਾਲੀਆਂ ਨੂੰ ਫਾਂਸੀ ਦੇਨ ਦੀ ਦਿਲ ਹਿਲਾ ਦੇਨ ਵਾਲੀ ਅੰਤਲੀ ਝਾਕੀ !!

ਬਬਰ ਅਕਾਲੀਆਂ ਨੂੰ ਜੋ ਫਾਂਸੀ ਦਾ ਹੁਕਮ ਸੁਣਾਇਆ ਗਿਆ ਸੀ ਉਸਦਾ ਪਬਲਕ ਨੂੰ ਅਖਬਾਰਾਂ ਦਵਾਰਾ ਪਤਾ ਲਗ ਚੁਕਾ ਸੀ ਪਰ ਉਸਤੋਂ ਉਪਰੰਤ ਉਨ੍ਹਾਂ ਦੇ ਵਾਰਸਾਂ ਨੇ ਇਕ ਮੈਮੋਰੀਅਲ ਵਾਇਸਰਾਏ ਨੂੰ ਭੇਜਿਆ ਸੀ ਕਿ ਇਸ ਮੁਕੱਦਮੇ ਤੇ ਫਿਰ ਵਿਚਾਰ ਕੀਤੀ ਜਾਵੇ ਅਤੇ ਉਸਦੇ ਉਤ੍ਰ ਵਿਚ ਵਕੀਲ ਰਘੁਨਾਥ ਸਹਾਏ ਨੂੰ ਵਾਇਸਰਾਇ ਸਾਹਿਬ ਨੇ ਤਾਰ ਦਿਤੀ ਕਿ ਇਸ ਮੁਕੱਦਮੇ ਤੇ ਫਿਰ ਵਿਚਾਰ ਕੀਤੀ ਜਾਵੇਗੀ। ਦੂਸਰੇ ਪਾਸੇ ਬਬਰ ਅਕਾਲੀਆਂ ਦੇ ਸੰਨਬੰਧੀਆਂ ਨੂੰ ਖੱਤ ਪਾਕੇ ਸਦ ਲਿਆ ਗਿਆ ਕਿ ਆਕੇ ਮੁਲਾਕਾਤਾਂ ਕਰ ਜਾਓ। ਸਨਬੰਧੀ ਵਿਚਾਰੇ ਹੈਰਾਨ ਸਨ ਕਿ ਅਜੇ ਕੁਛ ਦਿਨ ਹੀ ਹੋਏ ਕਿ ਮੁਲਾਕਾਤਾਂ ਕੀਤੀਆਂ ਸਨ ਫਿਰ ਐਡੀ ਜਲਦੀ ਜੋ ਮੁਲਾਕਾਤਾਂ ਵਾਸਤੇ ਖਤ ਆਏ ਹਨ ਇਹ ਕੋਈ ਜ਼ਰੂਰੀ ਹਨ੍ਹੇਰ ਮਚਣ ਵਾਲਾ ਹੈ।

੨੬-੨-੨੬ ਨੂੰ ਏਹਨਾਂ ਨੇ ਆਕੇ ਜਦ ਮੁਲਾਕਾਤਾਂ ਕੀਤੀਆਂ ਤਾਂ ਪਤਾ ਲਗਾ ਕਿ ਕਲ ੨੭ ਨੂੰ ਸ਼ਾਇਦ ਭਾਣਾ ਵਰਤਣ ਵਾਲਾ ਹੈ। ਬਬਰਾਂ ਦੇ ਸਨਬੰਧੀਆਂ ਨੇ ਵਕੀਲ ਰਘੁਨਾਥ ਸਹਾਇ ਨੂੰ ਕੋਠੀ ਜਾਕੇ ਪੁਛਿਆ ਕਿ ਸਵੇਰੇ ਬਬਰਾਂ ਨੂੰ ਫਾਂਸੀ ਦਾ ਹੁਕਮ ਹੋ ਚੁਕਾ ਹੈ, ਇਸਦੀ ਆਪਨੂੰ ਕੋਈ ਖਬਰ ਆਈ ਹੋਵੇ ? ਵਕੀਲ ਸਾਹਿਬ ਨੇ ਕਿਹਾ ਕਿ ਮੈਨੂੰ ਸਿਰਫ ਵਾਇਸਰਾਏ ਸਾਹਿਬ ਦੀ ਤਾਰ ਆਈ ਸੀ ਕਿ ਇਸ ਮੁਕੱਦਮੇ ਤੇ ਫੇਰ ਨਜ਼ਰ ਸਾਨੀ ਕੀਤੀ ਜਾਵੇਗੀ, ਕੋਈ ਇਸਦੇ ਮੁਤਲਕ ਕਾਗਜ਼ਾਤ ਭੇਜਣੇ ਚਾਹੋ ਤਾਂ ਭੇਜ ਸਕਦੇ ਹੋ। ਸੋ ਉਮੈਦ ਕੀਤੀ ਜਾਂਦੀ ਹੈ ਕਿ ਅਜੇ ਤਾਈਂ ਫਾਸੀ ਦੀ ਸਜ਼ਾ ਮੁਲਤਵੀ ਕੀਤੀ ਗਈ ਹੈ।

ਇਹ ਗਲ ਸੁਣਕੇ ਬਬਰਾਂ ਦੇ ਸਨਬੰਧੀ ਹੈਰਾਨ ਸਨ ਕਿ ਕੇਹੜੀ ਗਲ ਸੱਚੀ ਹੋਵੇ।

ਇਹ ਗਲ ਲੋਕਾਂ ਦੇ ਕੰਨ ਤਕ ਵੀ ਰਾਤੋ ਰਾਤ ਅਪੜ ਗਈ ਕਿ ਬਬਰ ਅਕਾਲੀਆਂ ਨੂੰ ਸਵੇਰੇ ਫਾਂਸੀ ਤੇ ਲਟਕਾਇਆ ਜਾਣਾ ਹੈ। ੨੭ ਤਰੀਖ ਨੂੰ ਬਬਰਾਂ ਦੇ ਸਨਬੰਧੀ ਤਾਂ ਸਵੇਰੇ ਹੀ ਜੇਹਲ ਦੇ ਕੋਲ ਬਾਗ ਵਿਚ ਜਾ ਬੈਠੇ ਸਨ ਅਤੇ ਕੋਈ ਅੱਠ ਵਜੇ ਦਾਸ ਤੇ ਭਾਈ ਪ੍ਰੇਮ ਸਿੰਘ ਜੀ ਗ੍ਰੰਥੀ ਛੇਵੀਂ ਪਾਤਿਸ਼ਾਹੀ ਟਾਂਗੇ ਤੇ ਜਾ ਪਹੁੰਚੇ। ਇਸਤੋਂ ਬਾਦ ਫੇਰ ਜਿਸ ਜਿਸਨੂੰ ਖਬਰ ਲਗਦੀ ਗਈ ਉਹੀ ਟਾਂਗੇ ਜਾਂ ਬਾਈਸਿਕਲ ਤੇ ਚੜ੍ਹਕੇ ਪਹੁੰਚਦਾ ਗਿਆ।

ਸਾਨੂੰ ਉਥੇ ਪਹੁੰਚਿਆਂ ਨੂੰ ਕੋਈ ੧੫ ਮਿੰਟ ਹੋਏ ਸਨ ਕਿ ਸ਼ਬਦ ਪੜ੍ਹਨ ਦੀ ਜੇਹਲ ਵਿਚੋਂ ਅਵਾਜ਼ ਆਈ ਸ਼ਬਦ ਪੜ੍ਹ ਚੁਕਣ ਤੋਂ ਬਾਦ ਪੰਜ ਸਤਿ ਸ੍ਰੀ ਅਕਾਲ ਦੇ ਬੜੇ ਜ਼ੋਰ ਦੇ ਜੈਕਾਰਿਆਂ ਦੀ ਅਵਾਜ਼ ਸੁਣਾਈ ਦਿਤੀ। ਏਹ ਉਹ ਵੇਲਾ ਸੀ ਜਦ ਕਿ ਇਸ ਸੰਸਾਰ ਤੋਂ ਹਿਜ਼ਰਤ ਕਰਕੇ ਦੂਸਰੇ ਸੰਸਾਰ ਦੀ ਤਿਆਰੀ ਹੋ ਰਹੀ ਸੀ। ਇਸ ਵੇਲੇ ੮ ਬਜਕੇ ਤਿੰਨ ਮਿੰਟ ਹੋ ਚੁਕ ਸਨ, ਪਤਾ ਲਗਾ ਕਿ ਏਹ ਸ੍ਰ: ਕਿਸ਼ਨ ਸਿੰਘ ਗੜਗਜ, ਬਾਬੂ ਸੰਤਾ ਸਿੰਘ ਤੇ ਸ੍ਰ: ਦਲੀਪ ਸਿੰਘ ਜੀ ਸਨ ਜੋ ਕਿ ਭਾਰਤ ਮਾਤਾ ਨੂੰ ਫਤੇ ਬੁਲਾਕੇ ਰਵਾਨਾ ਹੋਏ।

ਇਸਦੇ ਬਾਦ ਫਿਰ ੯ ਬਜਕੇ ੭ ਮਿੰਟ ਤੇ ਦੂਜੀ ਵੇਰ ਸ਼ਬਦਾਂ ਦੀ ਘਨਘੋਰ ਸੁਣਾਈ ਦਿਤੀ ਅਤੇ ਫੇਰ ਪੰਜ ਜੈਕਾਰੇ ਗਜੇ। ਏਹ ਜੈਕਾਰੇ ਸ੍ਰ: ਕਰਮ ਸਿੰਘ, ਸ੍ਰ: ਧਰਮ ਸਿੰਘ ਤੇ ਭੁਜੰਗੀ ਸ੍ਰ: ਨੰਦ ਸਿੰਘ ਜੀ ਦੇ ਸਨ। ਏਹ ਤਿੰਨੇ ਸਜਨ ਭੀ ਉਥੇ ਨੂੰ ਰਵਾਨਾ ਹੋ ਗਏ ਜਿਥੇ ਇਨ੍ਹਾਂ ਦੇ ਸਾਥੀ ਅਧਾ ਘੰਟਾ ਪਹਿਲੇ ਚਲੇ ਗਏ ਸਨ। ਸਾਨੂੰ ਏਹ ਭੀ ਪਤਾ ਲਗਾ ਕਿ ਏਹ ਸਿੰਘ ਸਾਰੀ ਰਾਤ ਸ਼ਬਦ ਪੜ੍ਹਦੇ ਤੇ ਜੈਕਾਰੇ ਗਜਾਉਂਦੇ ਰਹੇ ਤੇ ਕਹਿੰਦੇ ਸਨ ਕਿ ਇਕ ਰਾਤ ਤਾਂ ਇਸ ਸੰਸਾਰ ਤੇ ਰਹਿ ਗਈ ਹੈ ਸੋ ਇਸਨੂੰ ਵਾਹਿਗੁਰੂ ਦੀ ਯਾਦ ਵਿਚ ਲਾ ਛਡੀਏ। ਏਹਨਾਂ ਦੇ ਸਨਬੰਧੀ ਕਹਿੰਦੇ ਹਨ ਕਿ ਮੁਲਾਕਾਤ ਵੇਲੇ ਜਦ ਅਸਾਂ ਦਰਸ਼ਨ ਕੀਤੇ ਤਾਂ ਏਹਨਾਂ ਦੇ ਚੇਹਰਿਆਂ ਤੇ ਲਾਲੀਆਂ ਭਖ ਰਹੀਆਂ ਸਨ ਅਤੇ ਕਹਿੰਦੇ ਸਨ ਕਿ ਸਾਨੂੰ ਕਿਸ ਰੋਣਾ ਨਹੀਂ, ਕਿਉਂਕਿ ਅਸੀਂ ਇਸ ਮੌਤ ਨੂੰ ਫ਼ਖਰ ਸਮਝਦੇ ਹਾਂ। ਜਦ ਜੇਹਲ ਦੇ ਅਫਸਰਾਂ ਤੋਂ ਲਾਸ਼ਾਂ ਮੁਤਲਕ ਪੁਛ ਕੀਤੀ ਤਾਂ ਉਤਰ ਮਿਲਿਆ ਕਿ ਠੈਹਰੋ ਅਜੀ ਛਤਾਇਆ ਜਾਏਗਾ ਸਾਢੇ ੯ ਬਜੇ ਦੇ ਕਰੀਬ ਸਿਪਾਹੀ ਆਇਆ ਤੇ ਉਸਨੇ ਕਿਹਾ ਕਿ ਜੋ ਕੋਈ ਵਾਰਸ ਹੈ ਤਾਂ ਲਾਸ਼ਾਂ ਲੈ ਸਕਦਾ ਹੈ ਪਰ ਇਥੋਂ ਲਿਜਾਉਗੇ ਕਿਸ ਤਰ੍ਹਾਂ ? ਉਤਰ ਵਿਚ ਕਿਹਾ ਕਿ ਅਸੀਂ ਕੋਈ ਬੰਦੋਬਸਤ ਕਰ ਲਵਾਂਗੇ, ਇਸ ਗਲ ਦਾ ਆਪਨੂੰ ਕੋਈ ਫਿਕਰ ਨਹੀਂ। ਮੋਟਰ ਲਾਰੀ ਵਾਸਤੇ ਆਦਮੀ ਭੇਜੇ ਗਏ, ਪਰ ਲਾਰੀ ਬੜੀ ਦੇਰ ਨਾਲ ਆਈ, ਇਸ ਵਾਸਤੇ ਲਾਸ਼ਾਂ ਗਡਾਂ ਦੇ ਉਤੇ ਕੰਬਲ ਤੇ ਖੇਸ ਵਿਛਾਕੇ ਇਕ ੨ ਗਡ ਤੇ ਦੋ ਦੋ ਲਾਸ਼ਾਂ ਰਖਕੇ 'ਨਿਮ ਦਿਨ ਅਉਧ ਬਿਹਾਤ ਹੈ ਫੂਟੇ ਘਟ ਜਿਉ ਪਾਨੀ' ਸ਼ਬਦ ਪੜ੍ਹਦੀ ਸੰਗਤ ਜਲੂਸ ਦੀ ਸ਼ਕਲ ਵਿਚ ਗੋਲ ਬਾਗ ਵਿਚੋਂ ਹੁੰਦੀ ਹੋਈ ਰਾਧਾ ਕੰਡ ਪਾਸ ਠੈਹਰੀ ਉਥੇ ਲਾਸ਼ਾਂ ਨੂੰ ਗਡਾਂ ਤੋਂ ਉਤਾਰ ਫਟਿਆਂ ਤੇ ਪਾਕੇ ਸ਼ਮਸ਼ਾਨ ਭੂਮੀ ਦੇ ਪਾਸ ਉਤਾਰ ਦਿਤਾ ਅਤੇ ਦਹੀਂ ਨਾਲ ਇਸ਼ਨਾਨ ਕਰਾਕੇ ਨਵੇਂ ਖਦਰ ਦੇ ਕਪੜੇ ਤੇ ਕਫਨ ਪਾਕੇ ਸਾਰੀ ਸੰਗਤ ਨੂੰ ਦਰਸ਼ਨ ਕਰਾਏ ਗਏ। ਇਸ ਵੇਲੇ ਲੋਕਾਂ ਦੀ ਬਹੁਤ ਭੀੜ ਹੋ ਗਈ ਸੀ ਕਿਉਂਕਿ ਇਕ ਤਾਂ ਇਥੇ ਸ਼ਹਿਰ ਦੇ ਲੋਕ ਮੁਰਦੇ ਜਲਾਨ ਆਏ ਹੋਏ ਸਨ ਦੂਜਾ ਜਿਸਨੂੰ ਭੀ ਏਹ ਪਤਾ ਲਗਦਾ ਕਿ ਬਬਰ ਅਕਾਲੀਆਂ ਦਾ ਸਸਕਾਰ ਕਰਨ ਵਾਸਤੇ ਸੰਗਤਾਂ ਬਹੁਤ ਕਠੀਆਂ ਹੋਈਆਂ ਹਨ ਤਾਂ ਲੋਕ ਘਰਾਂ ਤੋਂ ਦੌੜਕੇ ਚਲੇ ਆਉਂਦੇ ਸਨ। ਇਥੇ ਇਕ ਛੱਤਰੀ ਦੀ ਕੰਧ ਤੇ ਹਿੰਦੀ ਵਿਚ ਤੁਲਸੀ ਦਾਸ ਜੀ ਦਾ ਰਚਿਤ ਦੋਹਿਰਾ ਲਿਖਿਆ ਹੋਇਆ ਹੈ।

'ਤੁਲਸੀ ਜਬ ਤੁਮ ਜਗ ਮੈ ਆਏ ਜਗ ਹਸੈ ਤੁਮ ਰੋਏ ! ਐਸੀ ਕਰਨੀ ਕਰ ਚਲੋ, ਤੁਮ ਹਸ ਮੁਖ ਜਗ ਰੋਏ !'

ਇਥੋਂ ਲਾਸ਼ਾਂ ਨੂੰ ਚੁਕਕੇ ਅੰਦਰ ਲੈ ਗਏ ਅਤੇ ਫੋਟੋ ਲੈਕੇ ਚਿਖਾ ਤਿਅਰ ਕੀਤੀ ਗਈ। ਉਸਦੇ ਵਿਚ ਛੀਏ ਲਾਸ਼ਾਂ ਰਖ ਦਿਤੀਆਂ, ਕਿਉਂਕਿ ਇਹ ਆਪਣੇ ਸਬੰਧੀਆਂ ਨੂੰ ਪਿਛਲੇ ਦਿਨੀ ਮੁਲਾਕਾਤਾਂ ਵੇਲੇ ਕਹਿ ਗਏ ਸਨ ਕਿ ਸਾਨੂ ਇਕੋ ਅੰਗੀਠੇ ਵਿਚ ਰਖਕੇ ਅੱਗ ਲਾਣੀ। ਅਸਾਂ ਕਠਿਆਂ ਕੰਮ ਕੀਤਾ, ਕਠੇ ਜੇਹਲ ਵਿਚ ਰਹੇ, ਇਕ ਸਾਡਾ ਇਰਾਦਾ ਹੈ ਤੇ ਇਕਠਿਆਂ ਫਾਂਸੀ ਹੋਣੀ, ਇਕਠੇ ਵਾਹਿਗੁਰੂ ਦੀ ਦਰਗਾਹ ਨੂੰ ਜਾਣਾ ਹੈ ਇਸ ਵਾਸਤੇ ਇਕਠਿਆਂ ਦਾ ਦਾਹ ਕੀਤਾ ਜਾਵੇ। ਸੋ ਇਸ ਤਰ੍ਹਾਂ ਹੀ ਕੀਤਾ। ਉਤੇ ਫੁਲਾਂ ਦੇ ਹਾਰ ਪਾਕੇ ਫੇਰ ਸਾਰੀ ਸੰਗਤ ਨੇ ਹੱਥ ਜੋੜਕੇ ਅਰਦਾਸਾ ਕੀਤਾ। ਇਸਤੋਂ ਬਾਦ ਅਗਨੀ ਲਗਾ ਦਿਤੀ ਗਈ ਅਤੇ ਜਿਧਰ ਨੂੰ ਰੂਹਾਂ ਉਡਕੇ ਗਈਆਂ ਸਨ ਉਧਰ ਨੂੰ ਹੀ ਇਸ ਪੰਜ-ਭੂਤਕ ਸਰੀਰ ਦਾ ਧੂਆਂ ਭੀ ਉਡਕੇ ਜਾਣ ਲਗ ਪਿਆ। ਜਿਥੇ ਲੋਕਾਂ ਨੇ ਅੱਜ ਦਿਨ ਹੋਲੀ ਸਮਝਕੇ ਸੈਂਕੜੇ ਮਣਾਂ ਦਾ ਰੰਗ ਸੁਟਿਆ ਹੈ ਉਥੇ ਬਬਰ ਅਕਾਲੀਆਂ ਨੇ ਆਪਣੀਆਂ ਸ਼ਾਹ ਰਗਾਂ ਦੇ ਖ਼ੂਨ ਦਾ ਛੱਟਾ ਇਸ ਹਿੰਦ ਦੀ ਧਰਤੀ ਉਤੇ ਸੁਟ ਗਏ ਹਨ।

"ਮਸਤ ਭੌਰਾ"

ਆਰ ਐਲ. ਨੰ: ੧੫੪੯ ... ੴ ਵਾਹਿਗੁਰੂ ਜੀ ਕੀ ਫਤਹ ॥ ... ਵਾ ਇਕਆਨਾ
ਚੰਦਾ ਸਾਲਾਨਾ ੬) ਦੇਸ ... ॥) ਦੇਸ
ਚੰਦਾ ਸਾਲਾਨਾ ੭) ਪ੍ਰਦੇਸ ... ੪) ਪ੍ਰਦੇਸ
ਸਿੰਘ ਬੁੱਕੈ ਸ਼ਿਰਗਵੱਲੀ ਭੰਨੀ ਜਾਇ ਨਾ ਧੀਰ ਧ...
ਹਫ਼ਤੇ ਵਿਚ ਦੋ ਵਾਰੀ ਛਪਣ ਵਾਲਾ ਨਿਧੜਕ ਅਤੇ ਨਿਰਪੱਖ ਗੁਰਮੁ...








ਐਡੀਟਰ] Biweekly 'Babar Sher' AMRITSAR [ ਰਤਨ ਸਿੰਘ
ਨੰਬਰ ੧੫੫} ੨੯ ਫਗਣ ਸ਼ੁਕ੍ਰਵਾਰ ੧੯੮੨ ਮੁਤਾਬਕ ੧੨ ਮਾਰਚ ੧੯੨੬ {ਜਿਲਦ ੩

# ਬਬਰ ਅਕਾਲੀਆਂ ਦੀ ਨਿਰਭੈਤਾ ਦੇ ਚਮਤਕਾਰੇ !

## ਆਜ਼ਾਦੀ ਦੇਵੀ ਦੇ ਉਪਾਸ਼ਕ ਕਿਸਤਰ੍ਹਾਂ ਹਸੂੰ ਹਸੂੰ ਕਰਦੇ ਫਾਂਸੀ ਦੇ ਤਖਤੇ ਤੇ ਲਟਕੇ ?

## ਪੱਥਰ ਦਿਲਾਂ ਨੂੰ ਵੀ ਰੁਵਾ ਦੇਨ ਵਾਲੀ ਝਾਕੀ !!!

## ਸੈਂਟ੍ਰਲ ਜੇਹਲ ਲਾਹੌਰ ਦੇ ਇਕ ਵਸਨੀਕ ਦੇ ਅੱਖੀਂ ਡਿਠੇ ਹਾਲ !!!

ਜਦੋਂ ੨੬ ਫ਼ਰਵਰੀ ਸ਼ਾਮ ਦੇ ਚਾਰ ਵਜੇ ਦੇ ਕਰੀਬ ਜੰਮ ਰਾਜ ਦੇ ਇਕ ਦੂਤ ਵਲੋਂ ਬਬਰਾਂ ਦੀ ਮੌਤ ਦਾ ਸੁਨੇਹਾ ਉਨ੍ਹਾਂ ਨੂੰ ਪੁਜਾ ਤਾਂ ਉਨ੍ਹਾਂ ਉਸ ਦੂਤ ਨੂੰ 'ਜੀ ਆਇਆਂ' ਨੂੰ ਕਿਹਾ ਤੇ ਦਹੀਂ ਲੈਕੇ ਰਖ ਲਿਆ ਜੋ ਕਿ ਕੇਸਾਂ ਦੇ ਇਸ਼ਨਾਨ ਲਈ ਦਿਤਾ ਗਿਆ ਸੀ। ਸ਼ਹਾਦਤ ਦਾ ਪੈਗਾਮ ਸੁਨਕੇ ਸਭ ਨੂੰ ਚਾਓ ਚੜ੍ਹ ਗਿਆ, ਰੰਗ ਲਾਲ ਹੋ ਗਏ ਚੇਹਰਿਆਂ ਤੋਂ ਬੀਰਤਾ ਟਪਕਣ ਲਗੀ ਤੇ ਜੈਕਾਰਿਆਂ ਨਾਲ ਅਸਮਾਨ ਗੂੰਜਾ ਦਿਤਾ। ਸੈਂਟ੍ਰਲ ਜੇਲ੍ਹ ਦੇ ਹੋਰ ਕੈਦੀ ਅਤੇ ਉਥੇ ਦੇ ਨੌਕਰ ਚਾਕਰ ਏਹ ਕੌਤਕ ਦੇਖਕੇ ਹੈਰਾਨ ਹੋ ਰਹੇ ਸਨ ਕਿ ਏਹ ਕੀ ਕਰ ਰਹੇ ਹਨ ਅਤੇ ਏਨੇ ਪ੍ਰਸੰਨ ਕਿਉਂ ਹਨ ? ਇਨ੍ਹਾਂ ਨੂੰ ਮੌਤ ਦਾ ਡਰ ਕਿਉਂ ਨਹੀਂ ? ਆਹ ! ਏਦਾਂ ਦੇ ਬਹਾਦਰ ਸੂਰਬੀਰ ਅਸਾਂ ਕਿਸੇ ਕੌਮ ਵਿੱਚ ਨਹੀਂ ਡਿਠੇ ਜੇਹੜੇ ਇਸਤਰ੍ਹਾਂ ਖੁਸ਼ੀ ਦੇ ਨਾਲ ਮੌਤ ਨੂੰ ਜੱਫੀਆਂ ਪੌਂਦੇ ਤੇ ਖੁਸ਼ੀ ਵਿੱਚ ਜਾਮੇਂ ਨਾ ਸਮੌਂਦੇ ਹੋਣ। ਗ਼ਰੀਬ ਦੁਨਿਆਵੀ ਲੋਕਾਂ ਦੀ ਅਕਲ ਉਸ ਨਸ਼ਾਨੇ ਨੂੰ ਨਹੀਂ ਸੀ ਪਹੁੰਚ ਸਕਦੀ, ਜਿਥੇ ਕਿ ਏਨ੍ਹਾਂ ਜ਼ਿੰਦਾ ਸ਼ਹੀਦਾਂ ਦੀ, ਪਰ ਓਹ ਬੇਅਖਤਿਆਰ ਹੋਕੇ ਕਹਿ ਉਠੇ ਕਿ ਧੰਨ ਹਨ ਉਹ ਮਾਈਆਂ ਜਿਨ੍ਹਾਂ ਨੇ ਏਹ ਸੂਰਬੀਰ ਲਾਲ ਜਣੇ, ਤੇ ਧੰਨ ਹਨ ਉਹ ਗੁਰੂ ਜਿਨ੍ਹਾਂ ਨੇ ਏਨ੍ਹਾਂ ਨੂੰ ਏਹ ਨਿਰਭੈਤਾ ਦੀ ਸਿਖਿਆ ਦਿੱਤੀ। ਏਹ ਨਜ਼ਾਰਾ ਦੇਖਕੇ ਲੋਕ ਤਾਂ ਇਦਾਂ ਦੀਆਂ ਗਲਾਂ ਵਿੱਚ ਰੁਝ ਗਏ ਪਰ ਪਾਠਕ ਜੀ ਮੈਂ ਹੁਣ ਆਪਦਾ ਧਿਆਨ ਸ਼ਹੀਦਾਂ ਵਲ ਲੈ ਜਾਂਦਾ ਹਾਂ।

ਸੋਦਰ ਦੇ ਪਾਠ ਦੇ ਮਗਰੋਂ ਛੇ ਹੀ ਕੌਮੀ ਪਿਆਰਿਆਂ ਨੇ ਸ਼ਬਦ ਕੀਰਤਨ ਆਰੰਭ ਦਿਤਾ। ਅੱਠ ਵਜੇ ਕੀਰਤਨ ਦੇ ਭੋਗ ਮਗਰੋਂ ਪ੍ਰਸ਼ਾਦਿ ਪਾਨੀ ਛਕਿਆ ਤੇ ਆਪਨੀ ਕੋਠੀ ਵਿਚੋਂ **ਭਾਈ ਕਿਸ਼ਨ ਸਿੰਘ ਜੀ ਸ਼ਹੀਦ** ਨੇ 'ਜਿਉ ਤਉ ਪ੍ਰੇਮ ਖੇਲਨ ਕਾ ਚਾਉ। ਸਿਰ ਧਰਿ ਤਲੀ ਗਲੀ ਮੇਰੀ ਆਉ। ਦੇ ਸ਼ਬਦ ਦੇ ਮਗਰੋਂ ਆਪਣੇ ਲੈਕਚਰ ਦਾ ਆਰੰਭ ਬਾਬਾ ਫ਼ਰੀਦ ਜੀ ਦੇ ਇਸ ਸ਼ਲੋਕ ਨਾਲ ਕੀਤਾ।

'ਬਾਰਿ ਪਰਾਇਐ ਬੈਸਣਾ ਸਾਂਈਂ
ਮੁਝੇ ਨਾ ਦੇਹਿ। ਜੇ ਤੂੰ ਏਵੈ
ਰਖਸੀ ਜੀਉ ਸਰੀਰਹੁ ਲੇਹਿ।'

ਇਸ ਸ਼ਲੋਕ ਤੇ ਚਾਨਣਾ ਪੌਂਦਿਆਂ ਹੋਇਆਂ ਭਾਈ ਕਿਸ਼ਨ ਸਿੰਘ ਜੀ ਨੇ ਦਸਿਆ ਕਿ ਅਸੀਂ ਅਕਾਲੀ ਹਾਂ, ਇਕ ਅਕਾਲ ਨੂੰ ਮੰਨਦੇ ਹਾਂ, ਉਸ ਤੋਂ ਬਿਨਾਂ ਸਾਨੂੰ ਹੋਰ ਕਿਸੇ ਦਾ ਡਰ ਨਹੀਂ, ਕਾਲ ਰਹਿਤ ਹਾਂ, ਕਿਉਂਕਿ ਹਰ ਇਕ ਇਨਸਾਨ ਦਾ ਆਤਮਾਂ ਅਟਲ, ਅਮਰ, ਅਛੇਦ ਤੇ ਅਭੰਗ ਹੈ, ਇਸਨੂੰ ਇਸ ਰਾਜ ਦੀ ਤਾਕਤ ਕੀ, ਇਦਾਂ ਦੀਆਂ ਦਸ ਹਕੂਮਤਾਂ ਵੀ ਅਕਠੀਆਂ ਹੋਕੇ ਜ਼ੋਰ ਲਾ ਥਕਣ ਤਾਂ ਵੀ ਇਸ ਦਾ ਨਾਸ ਹੋਣਾ ਕਠਨ ਹੀ ਨਹੀਂ ਬਲਕਿ ਅਸੰਭਵ ਹੈ। ਸ਼ਰੀਰ ਅਨਿਤ ਤੇ ਨਾਸਵੰਤ ਹੈ, ਇਸ ਮਿੱਟੀ ਦੇ ਠੀਕਰ ਨੇ ਇਕ ਦਿਨ ਫੁਟਣਾ ਹੀ ਸੀ। ਮੈਂ ਕਿਨਾ ਭਾਗਾਂ ਵਾਲਾ ਹਾਂ ਜਿਸਦਾ ਮਲ ਮੂਤਰ ਦਾ ਭਾਂਡਾ ਵੀ ਕੌਮੀ ਅਹੂਤੀ ਵਿਚ ਹੀ ਵਰਤਿਆ ਗਿਆ। ਜੋ ਮੇਰੇ ਨਾਲੋਂ ਅੱਜ ਹੋਰ ਕੌਣ ਖੁਸ਼ ਕਿਸਮਤ ਇਨਸਾਨ ਹੋ ਸਕਦਾ ਹੈ ? ਜੇ ਮੈਂ ਅੱਜ ਖੁਸ਼ ਨਾ ਹੋਵਾਂ ਤਾਂ ਹੋਰ ਕੌਣ ਹੋਵੇ ? ਮੈਂ ਅਕਾਲ ਪੁਰਖ ਦਾ ਦਿਲੋਂ ਧੰਨਵਾਦ ਕਰਦਾ ਹਾਂ ਜਿਸ ਨੇ ਆਪਣੇ ਨਿਮਾਣੇ ਦਾਸ ਨੂੰ ਸ਼ਹੀਦੀ ਬਾਣਾ ਬਖਸ਼ਿਆ ਤੇ ਸਿਖੀ ਸਿਦਕ ਕੇਸਾਂ ਸਵਾਸਾਂ ਨਾਲ ਤੋੜ ਨਿਭਾ-ਇਆ'।

ਮੈਂ ਭਾਈ ਸਾਹਿਬ ਦੀ ਉਸ ਲੰਬੀ ਚੌੜੀ ਤਕਰੀਰ ਨੂੰ ਕਿਥੋਂ ਤਕ ਲਿਖਾਂ ? ਏਨਾਂ ਸਮਾਂ ਮੇਰੇ ਪਾਸ ਨਹੀਂ; ਸਿਰਫ ਤਕਰੀਰ ਦਾ ਥੋੜਾ ਜਿਨਾ ਭਾਵ ਦਿਤਾ ਹੈ। ਭਾਈ ਸਾਹਿਬ ਦੀ ਆਵਾਜ਼ ਦੀ ਗਰਜ ਬਬਰ ਸ਼ੇਰ ਦੀ ਆਵਾਜ਼ ਨੂੰ ਵੀ ਮਾਤ ਪਈ ਕਰਦੀ ਸੀ, ਤੇ ਰਸ ਭਰੀ ਇਨ ਕਦਰ ਸੀ ਕਿ ਪੱਥਰ ਦਿਲਾਂ ਨੂੰ ਵੀ ਮੋਮ ਕਰਦੀ ਜਾਂਦੀ

ਰਣਜੀਤ ਪ੍ਰੈਸ' (ਥੜਾ ਸਾਹਿਬ) ਅੰਮਰਤਸਰ ਵਿਚ ਭਾਈ ਰਤਨ ਸਿੰਘ ਪ੍ਰਿੰਟਰ, ਪਬਲਿਸ਼ਰ ਦੇ ਪਰਬੰਧ ਨਾਲ ਛਪਿਆ ਅਤੇ ਦਫਤਰ 'ਬਬਰ ਸ਼ੇਰ' (ਚਾਵਲਮੰਡੀ) ਵਿਚੋਂ ਪ੍ਰਕਾਸ਼ਤ ਹੋਇਆ।

ਸੀ। ਫੂਨਲ ਵਾਲੇ ਲੋਕ ਮੂੰਹ ਵਿਚ ਉਂਗਲਾਂ ਪੌਂਦੇ ਤੇ ਹੈਰਾਨ ਹੁੰਦੇ ਸਨ ਪਰ ਬੁਤ ਦੀ ਨਿਆਈਂ ਚੁਪ ਸਨ ਅਤੇ ਸੋਚਦੇ ਸਨ ਕਿ ਹੇ ਵਾਹਿਗੁਰੂ! ਏਹ ਕੇਹੜੀ ਸ਼ਕਤੀ ਹੈ ਜੋ ਮੌਤ ਦੇ ਮੂੰਹ ਵਿਚ ਵੀ ਇਸ ਬਹਾਦਰ ਨੂੰ ਦਾਰਸ ਦਿੰਦੀ ਹੈ? ਕਦੇ ਖਿਆਲ ਕਰਦੇ ਸਨ ਕਿ ਹੇ ਅਕਾਲ ਪੁਰਖ! ਏਹ ਇਨਸਾਨ ਹੈ ਯਾ ਕੋਈ ਫਰਿਸ਼ਤਾ? ਬੋਲਨ ਦੀ ਤਾਕਤ ਕਿਸੇ ਵਿਚ ਨਹੀਂ ਸੀ ਤੇ ਕਿਸੇ ਦੇ ਮੂੰਹ ਵਿਚੋਂ ਜੇ ਕੋਈ ਸ਼ਬਦ ਨਿਕਲਦਾ ਸੀ ਤਾਂ ਕੇਵਲ ਏਹ ਸੀ, ਧੰਨ ਸਿੱਖੀ! ਧੰਨ ਗੁਰੂ ਦੇ ਲਾਲ!! ਧੰਨ!!! ਧੰਨ!!!! ਦੀ ਆਵਾਜ਼ ਸੀ ਯਾ ਭਾਈ ਸਾਹਿਬ ਦੀ ਗਰਜ।

ਇਦਾਂ ਹੀ ਬਾਕੀ ਦਿਆਂ ਪੰਜਾਂ ਬਬਰਾਂ ਨੇ ਵੀ ਆਪਣੇ ਖਿਆਲ ਕਵਿੱਤਾ ਅਥਵਾ ਵਾਰਤਕ ਦੁਆਰਾ ਪ੍ਰਗਟ ਕੀਤੇ। ਜੇ ਕਦੀਂ ਵਾਹਿਗੁਰੂ ਨੇ ਸਮਾ ਦਿਤਾ ਤਾਂ ਫਿਰ ਇਨ੍ਹਾਂ ਦੇ ਖਿਆਲ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਣਗੇ। ਤਕਰੀਰਾਂ ਸ਼ਬਦਾਂ ਤੇ ਜੈਕਾਰਿਆਂ ਦੀ ਧੁਨੀ ਰਾਤ ਦੇ ਬਾਰਾਂ ਵਜੇ ਦੇ ਨੇੜੇ ਤੇੜੇ ਬੰਦ ਹੋਈ, ਤੇ ਫੇਰ ਉਨ੍ਹਾਂ ਨੇ ਤਿੰਨ ਚਾਰ ਘੰਟੇ ਦੇ ਕਰੀਬ ਆਰਾਮ ਕੀਤਾ।

ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਤੇ ਨਿੱਤ-ਨੇਮ ਦੇ ਪਾਠ ਮਗਰੋਂ ਸ਼ਬਦ ਕੀਰਤਨ ਅਰੰਭ ਕਿਤਾ, ਸ਼ਬਦ ਕੀਰਤਨ ਦੇ ਮਗਰੋਂ ਭਾਈ ਕਿਸ਼ਨ ਸਿੰਘ ਜੀ ਸ਼ਹੀਦ ਨੇ ਆਪਣੇ ਸਾਥੀਆਂ ਨੂੰ ਤਿਆਰ ਕਰਨ ਲਈ ਇਕ ਨਿੱਕੇ ਜਹੇ ਵਿਖਿਆਨ ਦੁਆਰਾ ਕਿਹਾ ਜਿਸਦਾ ਅਰੰਭ ਇਕ ਸ਼ਬਦ ਪੜ੍ਹਕੇ ਕੀਤਾ ਜਿਸਦੀ ਧਾਰਨ ਇਹ ਸੀ:-

"ਅਜ ਦਿਨ ਮਿਲਨੇ ਦਾ,
ਮੇਲ ਲਿਓ ਮਹਾਰਾਜ!!"।

ਭਾਈ ਸਾਹਿਬ ਦੇ ਸਾਥੀਆਂ ਨੇ ਜੈਕਾਰਿਆਂ ਨਾਲ ਇਸ ਦੇ ਹੁਕਮ ਤੇ ਫੁਲ ਚੜ੍ਹਾਏ। ਬਸ ਫੇਰ ਕੀ ਸੀ? ਸਾਰੀ ਦੀ ਸਾਰੀ ਜੇਹਲ ਜੈਕਾਰਿਆਂ ਨਾਲ ਗੂੰਜ ਉਠੀ, ਜਿਧਰੋਂ ਕਿਧਰੋਂ ਜੈਕਾਰਿਆਂ ਦੀਆਂ ਆਵਾਜ਼ਾਂ ਆ ਰਹੀਆਂ ਸਨ। ਏਨੇ ਨੂੰ ਦਿਨ ਦੇ ਸਿਰਤਾਜ ਨੇ ਵੀ ਆਪਣਾ ਚਹਿਰਾ ਵਿਖਾਇਆ, ਪਰ ਮੂੰਹ ਉਦਾਸ ਤੇ ਰੰਗ ਜ਼ਰਦ ਹੋਇਆ ਹੋਇਆ ਸੀ। ਇਸ ਦੇ ਮੂੰਹ ਤੋਂ ਮਾਤਮੀ ਨਸ਼ਾਨ ਪ੍ਰਗਟ ਹੁੰਦੇ ਸਨ ਮਾਨੋਂ ਕਿ ਇਸ ਦਿਨ ਏਹ ਆਪਣੇ ਸਿੰਘਾਸਣ ਤੇ ਬ੍ਰਾਜਮਾਨ ਹੋਣ ਲਈ ਤਿਆਰ ਨਹੀਂ ਸੀ। ਐਪਰ ਏਹ ਵਿਚਾਰਾ ਵੀ ਇਲਾਹੀ ਹੁਕਮ ਨੂੰ ਉਲੰਘਣ ਨਹੀਂ ਸੀ ਕਰ ਸਕਦਾ। ਇਸ ਨੂੰ ਮਜਬੂਰੀ ਏਹ ਦਰਦ ਭਰਿਆ ਨਜ਼ਾਰਾ ਆਪਣੀਆਂ ਅਖਾਂ ਨਾਲ ਤਕਣਾ ਪਿਆ।

ਸੂਰਜ ਦੇ ਨਿਕਲਦੇ ਹੀ ਡਾਕਟਰ ਸਾਹਿਬ ਇਨ੍ਹਾਂ ਦਾ ਵਜ਼ਨ ਕਰਨ ਲਈ ਗਏ। ਵਜ਼ਨ ਦੇ ਵੇਲੇ ਸਾਰਿਆਂ ਦੇ ਚੇਹਿਰੇ ਕਲੀਆਂ ਵਾਂਗ ਖਿੜੇ ਤੇ ਬਸ਼ਾਸ਼ ਸਨ। ਭੁਜੰਗੀ ਦਲੀਪ ਸਿੰਘ ਜੀ ਸ਼ਹੀਦ ਨੂੰ ਹਸਦਾ ਤੇ ਕਲੋਲ ਕਰਦਾ ਵੇਖਕੇ ਡਾਕਟਰ ਨੇ ਹੈਰਾਨੀ ਵਿਚ ਆਕੇ ਪੁਛਿਆ ਕਿ "ਓਏ ਭੁਜੰਗੀਆ! ਤੂੰ ਐਨਾ ਕਿਉਂ ਖੁਸ਼ ਹੈਂ? ਤੈਨੂੰ ਪਤਾ ਨਹੀਂ ਕਿ ਤੈਨੂੰ ਹੁਣੇ ਹੀ ਫਾਂਸੀ ਲਟਕਾ ਦਿਤਾ ਜਾਣਾ ਹੈ"ਉਤਰ ਮਿਲਿਆ:-

"ਡਾਕਟਰ ਸਾਹਿਬ! ਤੁਹਾਨੂੰ ਪਤਾ ਹੀ ਹੈ ਕਿ ਜਿਸਦੀ ਸ਼ਾਦੀ ਹੋਵੇ ਉਸਨੂੰ ਕਿਨਾਂ ਕੁ ਚਾਉ ਹੁੰਦਾ ਹੈ, ਪਰ ਮੇਰੀ ਸ਼ਾਦੀ ਤਾਂ ਉਨ੍ਹਾਂ ਸ਼ਾਦੀਆਂ ਨਾਲੋਂ ਬੀ ਬਹੁਤ ਉਤਮ ਹੈ ਕਿਉਂ-ਕਿ ਮੌਤ ਰਾਣੀ ਨੇ ਮੈਨੂੰ ਪਸੰਦ ਕਰਕੇ ਮੇਰੇ ਤੇ ਛੁੰਗ੍ਰੂ ਦੀ ਕਟੌਰੀ ਪਾ ਦਿਤੀ ਹੈ। ਆਹ! ਦੇਖ!! ਮੇਰੇ ਲਈ ਮੇਰੇ ਬਾਪੂ ਕਲਗੀਆਂ ਵਾਲੇ ਦੀ ਗੋਦ ਤਿਆਰ ਹੈ, ਮੈਂ ਹੁਣੇ ਹੀ ਫਾਂਸੀ ਦੇ ਤਖਤੇ ਤੇ ਮੌਤ ਰਾਣੀ ਨਾਲ ਅਨੰਦ ਦੀਆਂ ਘਰੇਟਣੀਆਂ ਲੈਕੇ ਬਾਪੂ ਦੀ ਬੁਕਲੇ ਜਾ ਵੜਦਾ ਹਾਂ ਜਿਥੇ ਸਦੀਵੀ ਅਨੰਦ ਹੈ ਤੇ ਕਿਸੇ ਦਾ ਉਥੇ ਡਰ ਨਹੀਂ, ਨਾਲੇ ਡਾਕਟਰ ਜੀ! ਇਸ ਮੌਤ ਤੋਂ ਕਾਇਰ ਡਰਦੇ ਹਨ। ਗੁਰੂ ਦੇ ਸਿਖ ਤਾਂ ਖਿੜਾਂ ਦੀ ਮੌਤ ਨੂੰ ਹਾਕਾਂ ਮਾਰ ਮਾਰ ਬਲੌਂਦੇ ਹਨ"।

ਏਹ ਗਲਾਂ ਹੁੰਦੀਆਂ ਹੀ ਸਨ ਕਿ ਇਨੇ ਨੂੰ ਇਕ ਦੂਤ ਨੇ ਕਿਹਾ ਕਿ ਖਾਲਸਾ ਜੀ! ਆਪਦੇ ਵਿਚੋਂ ਤਿੰਨ ਸਿੰਘ ਤਿਆਰ ਹੋ ਜਾਓ ਇਸ ਪੁਰ ਛੇ ਦੇ ਛੇ ਹੀ ਏਹ ਯਤਨ ਕਰਨ ਲਗੇ ਕਿ ਪਹਿਲੇ ਅਸੀਂ ਕਲਗੀਆਂ ਵਾਲੇ ਦੇ ਦਰਬਾਰ ਚਲੀਏ, ਜਿਸ ਤੋਂ ਵਿਛੜਿਆਂ ਨੂੰ ਚਿਰ ਹੋਇਆ ਹੈ। ਇਸ ਪੁਰ ਦੂਜੇ ਦੂਤ ਨੇ ਭਾਈ ਸਾਹਿਬ ਕਿਸ਼ਨ ਸਿੰਘ ਜੀ, ਬਾਬੂ ਸੰਤਾ ਸਿੰਘ ਜੀ ਤੇ ਭਾਈ ਦਲੀਪ ਸਿੰਘ ਜੀ ਸ਼ਹੀਦ ਨੂੰ ਕਿਹਾ ਕਿ ਜਮਰਾਜ ਦਾ ਪਹਿਲੇ ਆਪਨੂੰ ਹੁਕਮ ਹੈ। ਏਹ ਤਿੰਨ ਗੁਰੂ ਕੇ ਲਾਲ ਜੈਕਾਰੇ ਗਜਾਕੇ ਚਲ ਪਏ ਅਰ ਜਾਂਦੇ ਹੋਏ ਏਹ ਸਲੋਕ ਪੜ੍ਹਦੇ ਜਾਂਦੇ ਸਨ:-

"ਕਬੀਰ ਜਿਸ ਮਰਨੇ ਤੇ ਜਗ ਡਰੈ,
ਮੇਰੇ ਮਨ ਅਨੰਦ। ਮਰਨੇ ਹੀ ਤੇ ਪਾਈਐ
ਪੂਰਨੁ ਪਰਮਾ ਨੰਦ॥"

ਸ਼ਹੀਦੀ ਬਾਨਾ ਪਹਿਨੇ ਹੋਏ ਤਿੰਨੇ ਸੂਰਬੀਰ ਫਾਂਸੀ ਦੇ ਤਖਤੇ ਤੇ ਹੱਸਕੇ ਚੜ੍ਹ ਗਏ ਤੇ ਕਿਹਾ ਕਿ "ਖਾਲਸਾ ਜੀ! ਅਗੇ ਸਿਖੀ ਪਰਖਨੇ ਦੀ ਘਾਣੀਂ ਚਰਖੜੀ ਹੁੰਦੀ ਸੀ, ਹੁਣ ਏਹ ਫਾਂਸੀ ਦਾ ਤਖਤਾ ਹੈ। ਅਜੇ ਏਹ ਕਹਿ ਹੀ ਰਹੇ ਸਨ ਕਿ ਟੋਪੀਆਂ ਪਹਿਨੌਣ ਦੇ ਲਈ ਆਂਦੀਆਂ ਗਈਆਂ। ਭਾਈ ਕਿਸ਼ਨ ਸਿੰਘ ਜੀ ਨੇ ਸੁਪ੍ਰੰਟੈਂਡੈਂਟ ਨੂੰ ਬੜੇ ਜ਼ੋਰਦਾਰ ਲਫਜ਼ਾਂ ਵਿਚ ਕਿਹਾ ਕਿ "ਟੋਪੀ ਪਹਿਨੂਣਾ ਸਿਖਾਂ ਦਾ ਧਰਮ ਨਹੀਂ। ਇਸ ਲਈ ਸਾਨੂੰ ਟੋਪੀਆਂ ਨਾ ਪਹਿਨਾਈਆਂ ਜਾਣ"। ਸੁਪ੍ਰੰਟੈਂਡੈਂਟ ਨੇ ਕਿਹਾ ਕਿ ਏਹ ਮੇਰੇ ਵਸ ਨਹੀਂ, ਏਹ ਕਾਨੂੰਨੀ ਗਲ ਹੈ। ਟੋਪੀਆਂ ਜ਼ਰੂਰੀ ਪਹਿਨ-ਣੀਆਂ ਪੈਣਗੀਆਂ। ਇਨਾਂ ਕਹਿਕੇ ਟੋਪੀਆਂ ਸਿਰਾਂ ਤੇ ਜ਼ਬਰਦਸਤੀ ਰੱਖ ਦਿਤੀਆਂ ਕਿਉਂਕਿ ਇਨ੍ਹਾਂ ਮਨ ਚਲੇ ਬਹਾਦਰਾਂ ਦੇ ਹਥ ਪਿਛੇ ਬਨ੍ਹੇ ਹੋਏ ਸਨ। ਇਸ ਜ਼ਬਰਦਸਤੀ ਦੀ ਹਾਲਤ ਵਿਚ ਭਾਈ ਕਿਸ਼ਨ ਸਿੰਘ ਜੀ ਸ਼ਹੀਦ ਦਾ ਕੰਘਾ ਡਿੱਗ ਪਿਆ ਤੇ ਭਾਈ ਸਾਹਿਬ ਨੇ ਕਿਹਾ ਕਿ ਮੇਰਾ ਕੰਘਾ ਮੇਰੇ ਕੇਸਾਂ ਵਿਚ ਟੰਗ ਦਿਓ। ਜਿਸ ਵੇਲੇ ਕੰਘਾ ਕੇਸਾਂ ਵਿਚ ਧਰਿਆ ਗਿਆ ਤਾਂ ਇਨ੍ਹਾਂ ਨੂੰ ਕਿਹਾ ਗਿਆ ਕਿ ਖਾਲਸਾ ਜੀ! ਅੰਤਰ ਧਿਆਨ ਹੋ ਜਾਓ, ਏਨ੍ਹਾਂ ਨੇ ਜੈਕਾਰੇ ਬੁਲਾਏ ਤੇ ਅੰਤ੍ਰ ਧਿਆਨ ਹੋ ਗਏ, ਐਨ ਉਸ ਵੇਲੇ ਜੇਲ ਦੇ ਸਾਰੇ ਸਿਖ ਕੈਦੀਆਂ ਵਲੋਂ ਜੈਕਾਰੇ ਗਜਾਏ ਗਏ। ਏਨੇ ਨੂੰ ਫਟਾ ਡਿਗ ਪਿਆ ਤੇ ਸ਼ਹੀਦਾਂ ਦੀਆਂ ਰੂਹਾਂ ਸਚੇ ਦਰਬਾਰ, ਕਲਗੀਧਰ ਦੇ ਚਰਨਾਂ ਵਿੱਚ ਪੁਜ ਗਈਆਂ

ਫੇਰ ਦੂਸਰੇ ਜਥੇ ਭਾਈ ਧਰਮ ਸਿੰਘ ਜੀ ਭਾਈ ਨੰਦ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਦਾ ਕੂਚ ਪਹਿਲੇ ਜਥੇ ਵਾਂਗਰ ਬੜੀ ਧੂਮ ਧਾਮ ਨਾਲ ਹੋਇਆ, ਏਨ੍ਹਾਂ ਸੂਰਬੀਰਾਂ ਨੇ ਜਾਂਦੇਹੋਏ ਏਹਧਾਰਨਾ ਪੜੀ:-

'ਸਿਰ ਜਾਵੇ ਤੇ ਜਾਵੇ, ਮੇਰਾ ਸਿਖੀ ਸਿਦਕ ਨਾ ਜਾਵੇ'। ਸ਼ਬਦ ਪੜਦੇ ਹੋਏ ਤਿੰਨੇ ਸ਼ਹ ਦੇ ਫਟੇ ਤੇ ਪਹੁੰਚੇ ਤੇ ਅਰਦਾਸ ਕਰਕੇ ਅੰਤ੍ਰ ਧਿਆਨ ਹੋ ਗਏ। ਬਸ ਕੁਝ ਮਿੰਟਾਂ ਦੇ ਮਗਰੋਂ ਏਹ ਵੀ ਆਪਣੇ ਪਹਿਲੇ ਜਥੇ ਨੂੰ ਜਾ ਮਿਲੇ, ਤੇ ਚੋਜਾਂ ਵਾਲੇ ਗੁਰੂ ਦੀਆਂ ਖੁਸ਼ੀਆਂ ਜਾ ਪ੍ਰਾਪਤ ਕੀਤੀਆਂ। ਪ੍ਰਲੋਕ ਵਿਚ ਜੈ ਜੈ ਕਾਰ ਤੇ ਮਾਤ ਲੋਕ ਵਿਚ ਹਾ ਹਾ ਕਾਰ ਦੇ ਆਵਾਜ਼ੇ ਔਣ ਲਗ ਪਏ।

ਖਾਲਸਾ ਜੀ! ਇਨ੍ਹਾਂ ਕੌਮੀ ਬਹਾਦਰ ਸ਼ਹੀਦਾਂ ਦੀ ਨਰਭੈਤਾ ਦਾ ਅੰਦਾਜ਼ਾ ਲੌਣਾ ਕਠਨ ਹੈ ਤੇ ਕਹਿਣ ਵਾਲਾ ਵੀ ਸੋਝਾ ਨਹੀਂ ਪੌਂਦਾ, ਗੁਰੂ ਵਾਕ:-

'ਕਹਿਬੇਕਉ ਸੋਭਾ ਨਹੀ ਦੇਖਾ ਹੀ ਪਰਵਾਨ'

ਇਸ ਨਜ਼ਾਰੇ ਨੂੰ ਵੇਖਨ ਵਾਲੇ ਪੱਥਰ ਦਿਲ ਵੀ ਮੋਮ ਹੋਕੇ ਜ਼ਾਰ ਜ਼ਾਰ ਰੋਏ ਤੇ ਇਨ੍ਹਾਂ ਸੂਰਬੀਰਾਂ ਦੀ ਬਹਾਦਰੀ ਤੇ ਅਸ਼ ਅਸ਼ ਕੀਤੀ। ਗਲ ਕੀ ਇਨ੍ਹਾਂ ਬਹਾਦਰਾਂ ਦੀ ਨਿਰਭੈਤਾ ਦੇ ਸੋਹਿਲੇ ਸਾਰੀ ਦੀ ਸਾਰੀ ਜੇਹਲ ਗੌਂਦੀ ਹੈ ਤੇ ਕਹਿੰਦੀ ਹੈ ਕਿ ਇਦਾਂ ਦੇ ਨਿਰਭੈ ਜੋਧੇ ਅਸਾਂ ਪਹਿਲਾਂ ਕਦੀਂ ਆਪਣੀ ਅਖੀਂ ਨਹੀਂ ਡਿਠੇ।

# (ਗ) ਸਿਆਸੀ ਹੱਕਾਂ ਵਾਸਤੇ ਜੱਦੋਜਹਿਦ

## ਸਾਈਮਨ ਕਮਿਸ਼ਨ ਦੀ ਵਿਰੋਧਤਾ ਵਿਚ ਸਿੱਖਾਂ ਦੀ ਸ਼ਮੂਲੀਅਤ

1926 ਤਕ ਸਿੱਖਾਂ ਦੀ ਸਿਆਸੀ ਨੁਮਾਇੰਦਗੀ ਸੈਂਟਰਲ ਸਿੱਖ ਲੀਗ ਕਰ ਰਹੀ ਸੀ। ਸੈਂਟਰਲ ਸਿੱਖ ਲੀਗ ਦਾ ਜਨਮ ਦਸੰਬਰ 1919 ਵਿਚ ਹੋਇਆ ਸੀ ਪਰ ਸਿਰਫ਼ ਇਕ ਸਾਲ ਦੇ ਅੰਦਰ-ਅੰਦਰ ਹੀ, 28-29 ਅਕਤੂਬਰ 1920 ਦੇ ਦਿਨ, ਸਿੱਖ ਲੀਗ ’ਤੇ ਅਕਾਲੀ-ਸੋਚ ਵਾਲਿਆਂ ਦਾ ਕਬਜ਼ਾ ਹੋ ਗਿਆ। ਪਰ ਸੈਂਟਰਲ ਸਿੱਖ ਲੀਗ ਨਾ ਤਾਂ ਸਿਆਸੀ ਪੱਖੋਂ ਅਤੇ ਨਾ ਹੀ ਧਾਰਮਿਕ ਪੱਖੋਂ ਕੋਈ ਅਹਿਮ ਰੋਲ ਅਦਾ ਕਰ ਸਕੀ। ਉਂਞ ਇਸ ਦੀ ਕਮਾਨ ਉਨ੍ਹਾਂ ਆਗੂਆਂ ਦੇ ਹੱਥ ਵਿਚ ਹੀ ਸੀ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੁਖੀ ਆਗੂ ਸਨ। ਪਰ 1920 ਵਿਚ ਖੜਕ ਸਿੰਘ ਦਾ ਕਬਜ਼ਾ ਹੋਣ ਮਗਰੋਂ ਵੀ ਇਸ ਜਥੇਬੰਦੀ ਨੇ ਕੋਈ ਰੋਲ ਅਦਾ ਨਹੀਂ ਕੀਤਾ। ਇਨ੍ਹਾਂ ਦਾ ਵੱਡਾ ਕੰਮ ਸਿਰਫ਼ ਮਤੇ ਪਾਸ ਕਰਨਾ ਹੀ ਰਿਹਾ।

ਗੁਰਦੁਆਰਾ ਐਕਟ ਹੇਠ ਜੂਨ 1926 ਵਿਚ ਸੈਂਟਰਲ ਬੋਰਡ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੀਆਂ ਚੋਣਾਂ ਹੋਈਆਂ। ਚੋਣਾਂ ਵਿਚ ਬਾਬਾ ਖੜਕ ਸਿੰਘ-ਮਾਸਟਰ ਤਾਰਾ ਸਿੰਘ ਧੜੇ ਨੇ ਜ਼ਬਰਦਸਤ ਕਾਮਯਾਬੀ ਹਾਸਿਲ ਕੀਤੀ। ਇਸ ਮਗਰੋਂ ਇਸ ਧੜੇ ਦਾ ਨਾਂ “ਅਕਾਲੀ ਪਾਰਟੀ” ਵਜੋਂ ਜਾਣਿਆ ਜਾਣ ਲਗ ਪਿਆ ਅਤੇ ਦੂਜਾ ਧੜਾ ਜਿਸ ਦੇ ਮੁਖ ਆਗੂ ਸਰਦਾਰ ਬਹਾਦਰ ਮਹਿਤਾਬ ਸਿੰਘ ਅਤੇ ਗਿ: ਸ਼ੇਰ ਸਿੰਘ ਸਨ (ਜੋ ਇਨ੍ਹਾਂ ਚੋਣਾਂ ਤੋਂ ਪਹਿਲਾਂ ‘ਸ਼੍ਰੋਮਣੀ ਕਮੇਟੀ ਧੜਾ’ ਵਜੋਂ ਜਾਣਿਆ ਜਾਂਦਾ ਸੀ)। ਸ਼ਰਤਾਂ ਮੰਨ ਕੇ ਰਿਹਾਈਆਂ ਲੈਣ ਕਾਰਨ ਇਹ ਧੜਾ ਮਿਲਵਰਤਣੀਆ ਧੜਾ ਤੇ ‘ਸ਼ਰਤਾਂ ਮੰਨੂ ਧੜਾ’ ਵਜੋਂ ਮਸ਼ਹੂਰ ਹੋ ਗਿਆ। ਕਾਫ਼ੀ ਦੇਰ ਤਕ ਦੋਵੇਂ ਧੜੇ ਇਕ ਦੂਜੇ ਤੇ ਇਲਜ਼ਾਮ ਲਾਉਂਦੇ ਰਹੇ ਤੇ ਕਈ ਵਾਰ ਤਾਂ ਉਨ੍ਹਾਂ ਦੀ ਲੱਫ਼ਾਜ਼ੀ ਘਟੀਆ ਦਰਜੇ ਦੀ ਵੀ ਹੋ ਜਾਇਆ ਕਰਦੀ ਸੀ। ਖ਼ੈਰ, ਇਹ ਮਾਹੌਲ ਕਈ ਮਹੀਨੇ ਚਲਦਾ ਰਿਹਾ ਪਰ ਸ਼੍ਰੋਮਣੀ ਕਮੇਟੀ ’ਤੇ “ਅਕਾਲੀ ਪਾਰਟੀ” ਦੇ ਕਬਜ਼ੇ ਤੋਂ ਕੁਝ ਚਿਰ ਮਗਰੋਂ ਇਸ ਇਲਜ਼ਾਮ-ਬਾਜ਼ੀ ਦੀ ਤੇਜ਼ੀ ਘਟ ਗਈ ਤੇ ਹੌਲੀ-ਹੌਲੀ ਉਨ੍ਹਾਂ ਦੀ ਸਰਗਰਮੀ ਵੀ ਘਟ ਗਈ।

ਜੂਨ 1926 ਵਿਚ ਹੋਈਆਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਮਗਰੋਂ 2 ਅਕਤੂਬਰ ਦੇ ਦਿਨ ਇਸ ਨਵੀਂ ਕਮੇਟੀ ਦਾ ਬਾਕਾਇਦਾ ਇਜਲਾਸ ਹੋਇਆ ਤੇ ਇਸ ਵਿਚ ਬਾਬਾ ਖੜਕ ਸਿੰਘ ਪ੍ਰਧਾਨ ਤੇ ਮਾਸਟਰ ਤਾਰਾ ਸਿੰਘ ਮੀਤ ਪ੍ਰਧਾਨ ਚੁਣੇ ਗਏ। ਇੰਞ

ਸੈਂਟਰਲ ਸਿੱਖ ਲੀਗ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਕਮਾਨ ਇੱਕੋ ਧੜੇ ਕੋਲ ਹੀ ਆ ਗਈ।

1926 ਤਕ ਸ਼੍ਰੋਮਣੀ ਅਕਾਲੀ ਦਲ ਨੇ ਸਿਰਫ਼ ਧਾਰਮਿਕ ਕਾਰਵਾਈਆਂ ਨੂੰ ਹੀ ਅਪਣਾਇਆ ਸੀ ਅਤੇ ਸਿਆਸੀ ਮਸਲਿਆਂ 'ਤੇ ਨੁਮਾਇੰਦਗੀ ਵਾਸਤੇ ਸੈਂਟਰਲ ਸਿੱਖ ਲੀਗ ਦਾ ਨਾਂ ਹੀ ਵਰਤਿਆ ਜਾਂਦਾ ਸੀ। 1927 ਵਿਚ ਭਾਰਤ ਵਿਚ ਅਸੈਂਬਲੀਆਂ ਅਤੇ ਹੋਰ ਸਿਆਸੀ ਜਮਾਤਾਂ ਵਿਚ ਵੱਖ-ਵੱਖ ਕੌਮਾਂ ਤੇ ਧਰਮਾਂ ਦੀ ਨੁਮਾਇੰਦਗੀ ਦਾ ਮਸਲਾ, 1916 ਵਾਂਗ, ਫੇਰ ਭਖਿਆ ਹੋਇਆ ਸੀ। ਮੁਸਲਮਾਨ ਮਹਿਸੂਸ ਕਰਦੇ ਸਨ ਕਿ ਹਿੰਦੂ ਉਨ੍ਹਾਂ ਨਾਲ ਵਿਤਕਰਾ ਕਰਦੇ ਸਨ ਤੇ ਉਨ੍ਹਾਂ ਨੂੰ ਉਨ੍ਹਾਂ ਦੇ ਸਿਆਸੀ ਤੇ ਧਾਰਮਿਕ ਹੱਕ ਦੇਣ ਵਾਸਤੇ ਤਿਆਰ ਨਹੀਂ ਸਨ। ਮੁਸਲਮਾਨ ਕਾਂਗਰਸ ਪਾਰਟੀ ਨੂੰ ਸਿਰਫ਼ ਹਿੰਦੂ ਜਮਾਤ ਹੀ ਮੰਨਦੇ ਸਨ। ਇਸ ਵੇਲੇ ਤਕ ਸਿੱਖਾਂ ਨੇ ਇਸ ਨੁਕਤੇ 'ਤੇ ਵਧੇਰੇ ਪੇਸ਼-ਕਦਮੀ ਨਹੀਂ ਕੀਤੀ ਸੀ ਕਿਉਂਕਿ ਉਹ ਅਜੇ ਗੁਰਦੁਆਰਿਆਂ ਦੀ ਆਜ਼ਾਦੀ ਦੀ ਜੱਦੋਜਹਿਦ ਵਿਚ ਰੁੱਝੇ ਹੋਏ ਸਨ। ਗੁਰਦੁਆਰਾ ਐਕਟ ਬਣਨ ਮਗਰੋਂ ਸੈਂਟਰਲ ਸਿੱਖ ਲੀਗ ਨੇ ਇਸ ਪਾਸੇ ਵਲ ਧਿਆਨ ਦੇਣਾ ਸ਼ੁਰੂ ਕਰ ਦਿਤਾ। ਪਰ ਇਸ ਮਸਲੇ ਤੇ ਸਿਰਫ਼ ਸਿੱਖ ਲੀਗ ਹੀ ਨਹੀਂ ਬਲਕਿ ਅਕਾਲੀ ਦਲ ਦੇ ਝੰਡੇ ਹੇਠ ਵੀ ਪੂਰੀ ਸਰਗਰਮੀ ਨਾਲ ਕਾਰਵਾਈਆਂ ਹੋ ਰਹੀਆਂ ਸਨ।

ਮਾਰਚ 1927 ਵਿਚ, ਲਾਰਡ ਇਰਵਿਨ ਨੇ ਭਾਰਤ ਸਰਕਾਰ ਦੇ ਐਕਟ 1919 ਦੀ ਦਫ਼ਾ 84 ਹੇਠ, ਇਕ ਕਮਿਸ਼ਨ ਕਾਇਮ ਕਰਨ ਦਾ ਐਲਾਨ ਕਰ ਦਿਤਾ। ਇਸ ਕਮਿਸ਼ਨ ਨੇ ਭਾਰਤ ਦੇ ਲੋਕਾਂ ਨੂੰ ਸਿਆਸੀ ਰਿਆਇਤਾਂ ਤੇ ਸਹੂਲਤਾਂ ਦੇਣ ਬਾਰੇ ਸਿਫ਼ਾਰਸ਼ਾਂ ਕਰਨੀਆਂ ਸਨ ਤੇ ਇਸ ਦੇ ਨਾਲ ਹੀ ਆਉਣ ਵਾਲੇ ਸਿਆਸੀ ਨਿਜ਼ਾਮ ਵਿਚ ਵੱਖ-ਵੱਖ ਧਰਮਾਂ/ਕੌਮਾਂ ਦੀ ਨੁਮਾਇੰਦਗੀ ਦਾ ਫ਼ੈਸਲਾ ਵੀ ਕਰਨਾ ਸੀ।

ਭਾਵੇਂ ਲਾਰਡ ਰਿਪਨ ਨੇ ਕਮਿਸ਼ਨ ਬਨਾਉਣ ਦਾ ਐਲਾਨ ਮਾਰਚ ਵਿਚ ਕੀਤਾ ਸੀ ਪਰ ਇਸ ਨੂੰ ਅਮਲ ਵਿਚ ਲਿਆਉਣ ਵਾਸਤੇ 8 ਮਹੀਨੇ ਲਗ ਗਏ। 8 ਨਵੰਬਰ 1927 ਦੇ ਦਿਨ ਸਰ ਜਾਹਨ ਸਾਈਮਨ ਦੀ ਅਗਵਾਈ ਵਿਚ ਇਸ ਕਮਿਸ਼ਨ ਦੇ ਮੈਂਬਰਾਂ ਦੇ ਨਾਂਵਾਂ ਦਾ ਐਲਾਨ ਕੀਤਾ ਗਿਆ। ਕਿਉਂਕਿ ਇਸ ਕਮਿਸ਼ਨ ਦੇ ਮੁਖੀ ਸਰ ਜਾਹਨ ਸਾਈਮਨ ਸਨ, ਇਸ ਕਰ ਕੇ ਇਕ ਦਾ ਨਾਂ 'ਸਾਈਮਨ ਕਮਿਸ਼ਨ' ਜਾਣਿਆ ਜਾਣ ਲਗ ਪਿਆ। ਇਸ ਕਮਿਸ਼ਨ ਵਿਚ ਤਿੰਨਾਂ ਬਰਤਾਨਵੀ ਸਿਆਸੀ ਪਾਰਟੀਆਂ ਦੇ 7 ਮੈਂਬਰ ਸਨ। ਬਰਤਾਨਵੀ ਸਰਕਾਰ ਵਲੋਂ ਐਲਾਨੇ ਗਏ ਇਸ ਕਮਿਸ਼ਨ ਵਿਚ ਕੋਈ ਵੀ ਮੈਂਬਰ ਹਿੰਦੂ, ਸਿੱਖ ਜਾਂ ਮੁਸਲਮਾਨ ਨਹੀਂ ਸੀ।

ਦਸੰਬਰ 1927 ਵਿਚ ਕਾਂਗਰਸ ਪਾਰਟੀ ਦਾ ਸੈਸ਼ਨ ਮਦਰਾਸ ਵਿਚ ਹੋਇਆ। ਇਸ ਸੈਸ਼ਨ ਵਿਚ ਕਾਂਗਰਸ ਪਾਰਟੀ ਨੇ ਸਾਈਮਨ ਕਮਿਸ਼ਨ ਦੇ ਬਾਈਕਾਟ ਦਾ ਫੈਸਲਾ ਕੀਤਾ ਕਿਉਂ ਕਿ ਇਸ ਵਿਚ ਇਕ ਵੀ ਭਾਰਤੀ ਸ਼ਾਮਿਲ ਨਹੀਂ ਸੀ। ਇਸ ਵੇਲੇ ਕਾਂਗਰਸ ਪਾਰਟੀ ਅਤੇ ਸੈਂਟਰਲ ਸਿੱਖ ਲੀਗ (ਤੇ ਸ਼੍ਰੋਮਣੀ ਅਕਾਲੀ ਦਲ) ਇਕ ਦੂਜੇ ਨਾਲ ਪੂਰਾ ਸਿਆਸੀ ਮਿਲਵਰਤਣ ਕਰ ਰਹੇ ਸਨ। 16 ਜਨਵਰੀ 1928 ਦੇ ਦਿਨ

ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਇਕ ਮੀਟਿੰਗ ਦਲ ਦੇ ਪ੍ਰਧਾਨ ਊਧਮ ਸਿੰਘ ਨਾਗੋਕੇ ਦੀ ਪ੍ਰਧਾਨਗੀ ਹੇਠ ਹੋਈ। ਇਸ ਮੀਟਿੰਗ ਵਿਚ ਸਾਈਮਨ ਕਮਿਸ਼ਨ ਦਾ ਬਾਈਕਾਟ ਕਰਨ ਦਾ ਫੈਸਲਾ ਕੀਤਾ ਗਿਆ (*ਅਕਾਲੀ ਤੇ ਪ੍ਰਦੇਸੀ*, 18 ਤੇ 22 ਜਨਵਰੀ 1928)।

26 ਜਨਵਰੀ 1928 ਦੇ ਦਿਨ ਪੰਜਾਬ ਦੀਆਂ ਸਾਰੀਆਂ ਸਿਆਸੀ ਜਥੇਬੰਦੀਆਂ ਦਾ ਇਕ ਜਲਸਾ ਜਲ੍ਹਿਆਂ ਵਾਲਾ ਬਾਗ਼ ਵਿਚ ਹੋਇਆ। ਇਸ ਵਿਚ ਮਾਸਟਰ ਤਾਰਾ ਸਿੰਘ, ਹੀਰਾ ਸਿੰਘ ਦਰਦ, ਡਾਕਟਰ ਸੈਫ਼-ਉਦ-ਦੀਨ ਕਿਚਲੂ, ਡਾਕਟਰ ਸੱਤ ਪਾਲ, ਮੌਲਾਨਾ ਜ਼ਫਰ ਅਲੀ ਖ਼ਾਨ ਨੇ ਤਕਰੀਰਾਂ ਕੀਤੀਆਂ ਅਤੇ ਲੋਕਾਂ ਨੂੰ ਸਾਈਮਨ ਕਮਿਸ਼ਨ ਦਾ ਮੁਕੰਮਲ ਬਾਈਕਾਟ ਕਰਨ ਵਾਸਤੇ ਆਖਿਆ। ਇਸ ਭਰਵੇਂ ਇਕੱਠ ਵਾਲੇ ਜਲਸੇ ਦਾ ਇੰਤਜ਼ਾਮ ਸ਼੍ਰੋਮਣੀ ਅਕਾਲੀ ਦਲ ਨੇ ਹੀ ਕੀਤਾ ਸੀ।

ਸ਼੍ਰੋਮਣੀ ਅਕਾਲੀ ਦਲ ਦੇ ਬੁਲਾਵੇ 'ਤੇ ਇਕ ਆਲ ਪਾਰਟੀਜ਼ ਸਿੱਖ ਕਾਨਫ਼ਰੰਸ 29 ਜਨਵਰੀ 1928 ਦੇ ਦਿਨ ਗੁਰੂ ਰਾਮਦਾਸ ਲੰਗਰ ਵਾਲੇ ਹਾਲ (ਦਰਬਾਰ ਸਾਹਿਬ) ਅੰਮ੍ਰਿਤਸਰ ਵਿਚ ਹੋਈ। ਇਸ ਇਕੱਠ ਵਿਚ 150 ਦੇ ਕਰੀਬ ਸੀਨੀਅਰ ਅਕਾਲੀ ਆਗੂ ਅਤੇ ਸੈਂਕੜੇ ਵਰਕਰ ਸ਼ਾਮਿਲ ਹੋਏ। ਇਨ੍ਹਾਂ ਵਿਚੋਂ ਮੁਖ ਸਨ: ਮਾਸਟਰ ਤਾਰਾ ਸਿੰਘ, ਗਿ: ਸ਼ੇਰ ਸਿੰਘ, ਸ:ਬ. ਮਹਿਤਾਬ ਸਿੰਘ, ਉੱਜਲ ਸਿੰਘ ਐਮ.ਐਲ.ਸੀ. ਮੰਗਲ ਸਿੰਘ ਗਿੱਲ, ਹੀਰਾ ਸਿੰਘ ਦਰਦ, ਬਾਬਾ ਖੜਕ ਸਿੰਘ ਤੇ ਹਰਬਖ਼ਸ਼ ਸਿੰਘ ਐਮ.ਐਲ.ਸੀ.। ਇਸ ਕਾਨਫ਼ਰੰਸ ਨੇ ਵੀ ਲੋਕਾਂ ਨੂੰ ਅਪੀਲ ਕੀਤੀ ਕਿ ਸਾਈਮਨ ਕਮਿਸ਼ਨ ਦਾ ਮੁਕੰਮਲ ਬਾਈਕਾਟ ਕੀਤਾ ਜਾਵੇ। ਇਸੇ ਇਕੱਠ ਨੇ ਇਹ ਵੀ ਮਤਾ ਪਾਸ ਕੀਤਾ ਕਿ "ਫ਼ਿਰਕੇਵਾਰਾਨਾ ਚੋਣਾਂ ਦੇਸ਼ ਵਾਸਤੇ ਘਾਟੇਵੰਦੀਆਂ ਹਨ ਪਰ ਕਿਉਂਕਿ ਕਾਂਗਰਸ ਅਤੇ ਮੁਸਲਮ ਲੀਗ ਨੇ ਇਸ ਨੂੰ ਮੰਨ ਲਿਆ ਹੈ ਇਸ ਕਰ ਕੇ ਸਿੱਖਾਂ ਦਾ ਫ਼ੈਸਲਾ ਇਹ ਹੈ ਕਿ ਸਿੱਖਾਂ ਨੂੰ ਪੰਜਾਬ ਵਿਚ ਤੀਜਾ ਹਿੱਸਾ ਸੀਟਾਂ ਦਿੱਤੀਆਂ ਜਾਣ ਤੇ ਨਿਜ਼ਾਮ ਵਿਚ ਵੀ ਏਨਾ ਹੀ ਹਿੱਸਾ ਮਿਲੇ। ਸਿੱਖ ਕਿਸੇ ਵੀ ਹਾਲਤ ਵਿਚ ਫ਼ਿਰਕੂ ਨੁਮਾਇੰਦਗੀ ਦੇ ਅਧਾਰ 'ਤੇ ਚੁਣੀ ਇਕੱਲੀ ਅਕਸਰੀਅਤ ਹੇਠਾਂ ਰਹਿਣਾ ਨਹੀਂ ਸਹਾਰਨਗੇ। ਮਦਰਾਸ ਕਾਂਗਰਸ ਵਿਚ ਹਿੰਦੂ-ਮੁਸਲਿਮ ਹੱਕਾਂ ਬਾਰੇ ਪਾਸ ਹੋਏ, ਪੰਜਵੇਂ ਹਿੱਸੇ ਵਾਲੇ ਸਾਂਝੇ ਫ਼ਿਕਰੇਵਾਰ ਮਸਲੇ ਵਾਲੇ ਨੁਕਤੇ, ਸਿੱਖਾਂ ਉੱਪਰ ਵੀ ਲਾਗੂ ਕੀਤੇ ਜਾਣ। ਸਿੰਧ ਅਤੇ ਸਰਹੱਦੀ ਸੂਬੇ ਵਿਚ ਘਟ-ਗਿਣਤੀ ਸਿੱਖਾਂ ਦੀ ਰਾਖੀ ਕੀਤੀ ਜਾਵੇ।" (*ਅਕਾਲੀ ਤੇ ਪ੍ਰਦੇਸੀ*, 31 ਜਨਵਰੀ 1928)

3 ਫ਼ਰਵਰੀ 1928 ਦੇ ਦਿਨ ਸਾਈਮਨ ਕਮਿਸ਼ਨ ਬੰਬਈ (ਹੁਣ ਮੁੰਬਈ) ਪੁੱਜਾ। ਇਸ ਦਿਨ ਕਾਂਗਰਸ ਪਾਰਟੀ ਨੇ ਭਾਰਤ ਵਿਚ ਕਈ ਥਾਂਈਂ ਰੋਸ ਮੁਜ਼ਾਹਰੇ ਕੀਤੇ। ਪੰਜਾਬ ਵਿਚ ਵੀ ਕਈ ਥਾਂਈਂ ਨਿੱਕੇ-ਮੋਟੇ ਜਲੂਸ ਨਿਕਲੇ ਤੇ ਅੱਧ-ਪਚੱਧੀ ਹੜਤਾਲ ਵੀ ਹੋਈ। ਪਰ ਲਾਹੌਰ ਵਿਚ ਹੜਤਾਲ ਕਾਮਯਾਬ ਨਾ ਹੋ ਸਕੀ (*ਅਕਾਲੀ ਤੇ ਪ੍ਰਦੇਸੀ*, 4 ਫ਼ਰਵਰੀ 1928)। ਕਾਂਗਰਸ ਦੇ ਸੱਦੇ 'ਤੇ ਭਾਵੇਂ ਲਾਹੌਰ 'ਚ ਹੜਤਾਲ ਕਾਮਯਾਬ ਨਾ ਹੋਈ ਪਰ ਅਗਲੇ ਹਫ਼ਤੇ ਹੀ ਸ਼੍ਰੋਮਣੀ ਅਕਾਲੀ ਦਲ ਨੇ, 10 ਫ਼ਰਵਰੀ

ਨੂੰ, ਲਾਹੌਰ 'ਚ ਸਾਈਮਨ ਦੇ ਖ਼ਿਲਾਫ ਜਲੂਸ ਕੱਢਣ ਦਾ ਐਲਾਨ ਕਰ ਦਿੱਤਾ। ਇਸ ਜਲੂਸ ਵਿਚ 30 ਹਜ਼ਾਰ ਦੇ ਕਰੀਬ ਲੋਕ ਸ਼ਾਮਿਲ ਹੋਏ। ਇਨ੍ਹਾਂ ਵਿਚੋਂ ਤਕਰੀਬਨ 20 ਹਜ਼ਾਰ ਨੀਲੀਆਂ ਪੱਗਾਂ ਵਾਲੇ ਅਕਾਲੀ ਸਨ। ਇਸ ਮੌਕੇ ਤੇ ਬਾਬਾ ਖੜਕ ਸਿੰਘ, ਅਮਰ ਸਿੰਘ ਝਬਾਲ, ਸਰਦੂਲ ਸਿੰਘ ਕਵੀਸ਼ਰ ਅਤੇ ਹੋਰਨਾਂ ਨੇ ਤਕਰੀਰਾਂ ਕੀਤੀਆਂ। ਇਸ ਰੋਸ ਜਲੂਸ ਨੂੰ ਖਿੰਡਾਉਣ ਵਾਸਤੇ ਪੁਲੀਸ ਨੇ ਲਾਠੀਚਾਰਜ ਕੀਤਾ। ਇਸ ਲਾਠੀਚਾਰਜ ਵਿਚ ਡਾ. ਸੱਤ ਪਾਲ, ਲਾਲਾ ਅਚਿੰਤ ਰਾਮ, ਸਵਾਮੀ ਓਂਕਾਰ ਨੰਦ ਅਤੇ ਅਬਦੂਲ ਮਜੀਦ ਵਗ਼ੈਰਾ ਨੂੰ ਵੀ ਸੱਟਾਂ ਲਗੀਆਂ। (*ਅਕਾਲੀ ਤੇ ਪ੍ਰਦੇਸੀ*, 14 ਮਾਰਚ 1928)।

ਇਕ ਪਾਸੇ ਤਾਂ ਖਾੜਕੂ-ਸੁਰ ਵਾਲੇ ਇਹ ਅਕਾਲੀ ਆਗੂ ਕਾਂਗਰਸ ਨਾਲ ਰਲ ਕੇ ਸਾਈਮਨ ਕਮਿਸ਼ਨ ਦੇ ਖ਼ਿਲਾਫ਼ ਮੁਜ਼ਾਹਰੇ ਕਰ ਰਹੇ ਸਨ ਦੂਜੇ ਪਾਸੇ ਚੀਫ਼ ਖਾਲਸਾ ਦੀਵਾਨ ਅਤੇ ਇਸ ਦੇ ਹਿਮਾਇਤੀਆਂ ਨੇ ਸਾਈਮਨ ਕਮਿਸ਼ਨ ਕੋਲ ਪੇਸ਼ ਹੋ ਕੇ ਸਿੱਖਾਂ ਦਾ ਪੱਖ ਪੇਸ਼ ਕਰਨ ਦਾ ਫ਼ੈਸਲਾ ਕੀਤਾ। ਇਨ੍ਹਾਂ ਦੀ ਇਕ ਮੀਟਿੰਗ 24 ਜਨਵਰੀ 1928 ਦੇ ਦਿਨ ਰਾਜਾਸਾਂਸੀ (ਅੰਮ੍ਰਿਤਸਰ) ਵਿਚ ਲੈਫ਼ਟੀਨੈਂਟ ਰਘੁਬੀਰ ਸਿੰਘ ਦੇ ਸੱਦੇ 'ਤੇ ਹੋਈ। ਇਸ ਵਿਚ ਸਰ ਜੋਗਿੰਦਰਾ ਸਿੰਘ (ਜ਼ਰਾਇਤ ਵਜ਼ੀਰ, ਪੰਜਾਬ) ਤੋਂ ਇਲਾਵਾ ਪੰਜਾਬ ਕੌਂਸਲ ਦੇ ਕੁਝ ਸਿੱਖ ਮੈਂਬਰ ਅਤੇ ਚੀਫ਼ ਖਾਲਸਾ ਦੀਵਾਨ ਦੇ ਕੁਝ ਆਗੂ ਸਾਮਿਲ ਹੋਏ। ਇਨ੍ਹਾਂ ਨੇ ਇਸ ਮੀਟਿੰਗ ਵਿਚ "ਸੈਂਟਰਲ ਸਿੱਖ ਐਸੋਸੀਏਸ਼ਨ" ਨਾਂ ਦੀ ਜਥੇਬੰਦੀ ਬਨਾਉਣ ਦਾ ਫ਼ੈਸਲਾ ਕੀਤਾ। ਇਨ੍ਹਾਂ ਵਿਚੋਂ ਕਈ ਆਗੂ ਪਹਿਲੋਂ "ਸੈਂਟਰਲ ਸਿੱਖ ਲੀਗ" ਨਾਲ ਵੀ ਸਬੰਧਤ ਸਨ ਪਰ ਅਕਤੂਬਰ 1920 ਵਿਚ ਉਸ 'ਤੇ ਖਾੜਕੂ ਅਕਾਲੀ ਧੜੇ ਦਾ ਕਬਜ਼ਾ ਹੋ ਜਾਣ ਮਗਰੋਂ ਇਹ ਲੋਕ ਉਸ ਤੋਂ ਦੂਰ ਹੋ ਗਏ ਸਨ ਤੇ ਉਨ੍ਹਾਂ ਨੇ ਇਸ ਦੇ ਮੁਕਾਬਲੇ 'ਤੇ ਇਹ ਜਥੇਬੰਦੀ ਬਣਾਈ ਗਈ ਸੀ। ਇਸ ਮੀਟਿੰਗ ਨੇ ਫ਼ੈਸਲਾ ਕੀਤਾ ਕਿ ਸਾਈਮਨ ਕਮਿਸ਼ਨ ਕੋਲ ਪੇਸ਼ ਹੋ ਕੇ ਸਿੱਖਾਂ ਦਾ ਪੱਖ ਜ਼ਰੂਰ ਪੇਸ਼ ਕੀਤਾ ਜਾਵੇ। ਇਸ ਸਬੰਧ ਵਿਚ ਪਾਸ ਕੀਤਾ ਗਿਆ ਕਿ "ਅਸੀਂ ਇਸ ਸੂਬੇ ਵਿਚ ਜ਼ਮੀਨ ਦੇ ਬਹੁਤ ਵੱਡੇ ਹਿੱਸੇ ਦੇ ਮਾਲਿਕ ਹਾਂ ਅਤੇ ਸਰਕਾਰ ਨੂੰ ਤੀਜੇ ਹਿੱਸੇ ਤੋਂ ਵੱਧ ਲਗਾਨ ਦੇਂਦੇ ਹਾਂ। ਬਰਤਾਨੀਆਂ ਦੀ ਭਾਰਤ ਵਿਚ ਫ਼ੌਜੀ ਤਵਾਰੀਖ਼ ਵਿਚ ਵੀ ਸਾਡਾ ਰਿਕਾਰਡ ਬੇਮਿਸਾਲ ਹੈ। ਮੁਲਕ ਨਾਲ ਵਫ਼ਾਦਾਰੀ ਅਤੇ ਸਾਡੀਆਂ ਕੁਰਬਾਨੀਆਂ ਕਰ ਕੇ ਖ਼ਾਸ ਸਹੂਲਤਾਂ ਸਬੰਧੀ ਸਾਡਾ ਦਾਅਵਾ ਸਹੀ ਹੈ।" (*ਟ੍ਰਿਬਿਊਨ*, 25 ਜਨਵਰੀ 1928)। ਇਸ ਮੀਟਿੰਗ ਵਿਚ ਇਹ ਮੰਗ ਵੀ ਕੀਤੀ ਗਈ ਕਿ ਸਿੱਖਾਂ ਨੂੰ ਸੈਂਟਰ ਅਤੇ ਸੂਬਾਈ ਵਜ਼ਾਰਤਾਂ ਵਿਚ ਹਿੱਸਾ ਦਿਤਾ ਜਾਵੇ ਅਤੇ ਵਾਇਸਰਾਏ ਦੀ ਕੌਂਸਲ ਵਿਚ ਵੀ ਇਕ ਸਿੱਖ ਸ਼ਾਮਿਲ ਕੀਤਾ ਜਾਵੇ। (ਰੋਜ਼ਾਨਾ *ਅਕਾਲੀ ਪਤ੍ਰਕਾ*, 27 ਜਨਵਰੀ 1928)। ਉਂਞ ਇਸ ਮੀਟਿੰਗ ਨੇ ਵੀ, ਕਾਂਗਰਸ ਤੇ ਅਕਾਲੀ ਦਲ ਵਾਂਗ, ਇਸ ਕਮਿਸ਼ਨ ਵਿਚ ਕਿਸੇ ਭਾਰਤੀ ਨੂੰ ਸ਼ਾਮਿਲ ਨਾ ਕਰਨ ਤੇ ਰੋਸ ਜ਼ਾਹਿਰ ਕੀਤਾ।

'ਸੈਂਟਰਲ ਸਿੱਖ ਐਸੋਸੀਏਸ਼ਨ' ਦਾ ਇਕ ਡੈਪੂਟੇਸ਼ਨ 13 ਮਾਰਚ 1928 ਦੇ ਦਿਨ ਸਾਈਮਨ ਕਮਿਸ਼ਨ ਨੂੰ ਮਿਲਿਆ ਅਤੇ ਇਸ ਅੱਗੇ ਸਿੱਖਾਂ ਦਾ ਕੇਸ ਪੇਸ਼ ਕੀਤਾ।

ਇਸੇ ਧੜੇ ਦੇ ਹਿਮਾਇਤੀ 'ਚੀਫ਼ ਖਾਲਸਾ ਦੀਵਾਨ' ਦਾ ਇਕ ਡੈਪੂਟੇਸ਼ਨ, ਵੱਖਰੇ ਤੌਰ ਤੇ ਵੀ, ਸਾਈਮਨ ਕਮਿਸ਼ਨ ਕੋਲ ਪੇਸ਼ ਹੋਇਆ ਅਤੇ ਮੰਗ ਕੀਤੀ ਕਿ ''ਫ਼ਿਰਕੂ ਨੁਮਾਇੰਦਗੀ ਪੂਰੀ ਤਰ੍ਹਾਂ ਖ਼ਤਮ ਕਰ ਦਿਤੀ ਜਾਵੇ ਅਤੇ ਗਵਰਨਰ ਨੂੰ ਸਿਰਫ਼ ਰਾਜਸੀ ਮੁਖੀ ਬਣਾ ਦਿਤਾ ਜਾਵੇ। ਉਸ ਕੋਲ ਸਿਰਫ਼ ਵੀਟੋ ਦਾ ਅਖ਼ਤਿਆਰ ਹੋਵੇ। ਫ਼ਨਾਂਸ ਅਤੇ ਨਿਜ਼ਾਮ (ਐਡਮਨਿਸਟਰੇਸ਼ਨ) ਦੇ ਸਾਰੇ ਹੱਕ ਅਸੈਂਬਲੀ ਕੋਲ ਹੋਣੀ।'' ਇੰਞ ਮਿਲਵਰਤਣੀਏ ਸਿੱਖ ਆਗੂਆਂ ਨੇ ਵੀ ਨਰਮ ਸੁਰ ਵਿਚ ਸਿੱਖ ਹੱਕਾਂ ਦੀ ਗੱਲ ਕੀਤੀ। ਉਨ੍ਹਾਂ ਵਲੋਂ ਸਾਈਮਨ ਕਮਿਸ਼ਨ ਕੋਲ ਪੇਸ਼ ਹੋ ਕੇ ਸਿੱਖ ਕੇਸ ਪੇਸ਼ ਕਰਨ ਦੀ ਵਜਹ ਇਹ ਸੀ ਕਿ ਉਹ ਸਰਕਾਰ ਤੋਂ ਬਾਗ਼ੀ ਹੋ ਕੇ ਨਹੀਂ ਸਨ ਖੜੋਣਾ ਚਾਹੁੰਦੇ, ਨਾ ਕਿ ਉਹ ਇਹ ਮਹਿਸੂਸ ਕਰਦੇ ਸਨ ਕਿ ਕਾਂਗਰਸ ਪਾਰਟੀ ਵੇਲਾ ਆਉਣ ਤੇ ਸਿੱਖਾਂ ਨਾਲ ਵਫ਼ਾ ਨਿਭਾਏਗੀ। ਉਂਞ ਉਨ੍ਹਾਂ ਦਿਨਾਂ ਵਿਚ ਵੀ ਕਾਂਗਰਸ ਦੇ ਬਹੁਤ ਸਾਰੇ ਹਿੰਦੂ ਆਗੂ ਸਿੱਖਾਂ, ਪੰਜਾਬੀ ਬੋਲੀ ਅਤੇ ਗੁਰਮੁੱਖੀ ਲਿੱਪੀ ਦੇ ਖ਼ਿਲਾਫ਼ ਸ਼ਰੇ-ਆਮ ਐਂਟੀ-ਸਿੱਖ ਪ੍ਰਾਪੇਗੰਡਾ ਕਰਦੇ ਰਹਿੰਦੇ ਸਨ।

ਇਨ੍ਹਾਂ ਵਿਚੋਂ ਸਭ ਤੋਂ ਮੂਹਰੇ ਲਾਲਾ ਲਾਜਪਤ ਰਾਏ (ਢੁਡੀਕੇ ਪਿੰਡ ਦਾ ਅਗਰਵਾਲ, ਬਾਣੀਆ) ਸੀ। ਲਾਲਾ ਲਾਜਪਤ ਰਾਏ ਸਿੱਖੀ ਵਿਚ ਸ਼ਰਧਾ ਰਖਣ ਵਾਲੇ ਇਕ ਹਿੰਦੂ ਪਰਿਵਾਰ ਵਿਚੋਂ ਸੀ। ਕਈ ਸਾਲ ਉਹ ਕੇਸਧਾਰੀ ਰਿਹਾ ਸੀ ਤੇ ਦਾੜ੍ਹੀ ਵੀ ਬੰਨ੍ਹਿਆ ਕਰਦਾ ਸੀ **(ਵੇਖੋ ਲਾਲਾ ਲਾਜਪਤ ਰਾਏ ਦੀ 1905 ਦੀ ਫ਼ੋਟੋ, ਸਫ਼ਾ 747 'ਤੇ)**। ਇਹ ਉਨ੍ਹਾਂ ਦਿਨਾਂ ਦੀ ਗੱਲ ਹੈ ਜਦੋਂ ਉਹ ਵਕਾਲਤ ਕਰਦਾ ਹੁੰਦਾ ਸੀ। ਉਹ ਆਰੀਆ ਸਮਾਜ ਵਿਚ ਸ਼ਾਮਿਲ ਹੋਣ ਮਗਰੋਂ ਸਿੱਖ ਧਰਮ ਅਤੇ ਸਿੱਖਾਂ ਨੂੰ ਬੇਹੱਦ ਨਫ਼ਰਤ ਕਰਨ ਲਗ ਪਿਆ ਸੀ। ਜਦੋਂ 1907 ਵਿਚ ਅਜੀਤ ਸਿੰਘ ਤੇ ਲਾਲਾ ਲਾਜਪਤ ਰਾਏ ਨੂੰ ਬਗ਼ਾਵਤ ਦੇ ਦੋਸ਼ ਵਿਚ ਗ੍ਰਿਫ਼ਤਾਰ ਕੀਤਾ ਗਿਆ ਤਾਂ ਲਾਲੇ ਨੇ ਇਕ ਤਰੀਕੇ ਨਾਲ, ਮੁਆਫ਼ੀ ਮੰਗ ਲਈ ਸੀ ਤੇ ਉਸ ਲਹਿਰ ਤੋਂ ਪਿੱਛੇ ਹਟ ਗਿਆ ਸੀ। ਇਸ ਮਗਰੋਂ ਉਸ ਨੇ ਕੇਸ-ਦਾੜ੍ਹੀ ਕਟਵਾ ਲਏ। ਇਸ ਕਰ ਕੇ ਉਸ ਦੀ ਮਾਂ, ਗੁਲਾਬ ਦੇਵੀ, ਉਸ 'ਤੇ ਝੁਰਦੀ ਬੀਮਾਰ ਹੋ ਕੇ ਚੜ੍ਹਾਈ ਕਰ ਗਈ।

ਇਹ ਵੀ ਜ਼ਿਕਰ ਆਉਂਦਾ ਹੈ ਕਿ ਲਾਲਾ ਇਕ ਕੁਰਪਟ ਆਦਮੀ ਵੀ ਸੀ। ਉਸ ਨੇ (1914-18) ਦੇ ਗ਼ਦਰੀ ਆਗੂਆਂ ਦੇ ਨਾਂ 'ਤੇ ਕਨੇਡਾ ਵਿਚੋਂ 50 ਹਜ਼ਾਰ ਰੁਪੈ (ਉਦੋਂ ਦੇ) ਇਕੱਠੇ ਕੀਤੇ ਅਤੇ ਆਪ ਹੜਪ ਲਏ। ਮਾਸਟਰ ਤਾਰਾ ਸਿੰਘ ਨੇ ਇਸ ਦੇ ਖ਼ਿਲਾਫ਼ ਪ੍ਰੈਸ ਵਿਚ ਆਵਾਜ਼ ਵੀ ਉਠਾਈ ਸੀ। ਨਾਨਕਾਣਾ ਸਾਹਿਬ, ਜੈਤੋ ਦੇ ਸਾਕਿਆਂ ਸਬੰਧੀ ਖਾਸ ਕਰ ਕੇ ਅਤੇ ਗੁਰਦੁਆਰਾ ਸੁਧਾਰ ਲਹਿਰ ਬਾਰੇ ਆਮ ਕਰ ਕੇ, ਲਾਲਾ ਲਾਜਪਤ ਰਾਏ ਨੇ ਬੇਹੱਦ ਐਂਟੀ-ਸਿੱਖ ਨਜ਼ਰੀਏ ਦਾ ਇਜ਼ਹਾਰ ਕੀਤਾ ਸੀ। ਲਾਲੇ ਦੀ ''ਸਰਵੈਂਟਸ ਆਫ਼ ਦ ਪੀਪਲ'' ਨਾਂ ਦੀ ਪਾਰਟੀ ਸਿੱਖਾਂ ਦੇ ਖ਼ਿਲਾਫ਼ ਘਟੀਆ ਦਰਜੇ ਦਾ ਪ੍ਰਚਾਰ ਕਰਦੀ ਰਹਿੰਦੀ ਸੀ। ਇਸੇ ਪਾਰਟੀ ਦਾ ਲਾਲਾ ਸੋਹਨ ਲਾਲ ਤਾਂ ਗੁਰੂ ਸਾਹਿਬ ਅਤੇ ਅਕਾਲੀ ਦਲ ਦੇ ਖ਼ਿਲਾਫ਼ ਅਕਸਰ ਬੋਲਦਾ ਰਹਿੰਦਾ ਸੀ। (*ਅਕਾਲੀ ਤੇ ਪ੍ਰਦੇਸੀ*, 3 ਜੂਨ 1927, ਜਸਵੰਤ ਸਿੰਘ, *ਜੀਵਨ ਮਾਸਟਰ ਤਾਰਾ*

*ਸਿੰਘ*, ਸਫ਼ਾ 108)। ਲਾਲਾ ਲਾਜਪਤ ਰਾਏ ਖ਼ੁਦ ਵੀ ਪੰਜਾਬੀ ਬੋਲੀ ਦੇ ਖ਼ਿਲਾਫ਼ ਅਕਸਰ ਬੋਲਦਾ ਰਹਿੰਦਾ ਸੀ। ਉਸ ਨੇ ਤਾਂ ਇਕ ਵਾਰ ਪੰਜਾਬੀ ਬੋਲੀ ਖ਼ਿਲਾਫ਼ ਵੀ ਜਹਾਦ-ਜਿਹਾ ਵੀ ਖੜਾ ਕੀਤਾ ਸੀ। ਕਾਂਗਰਸ ਪਾਰਟੀ ਨੇ ਕਦੇ ਵੀ ਸਿੱਖ-ਨਫ਼ਰਤ ਨਾਲ ਭਰੇ ਲਾਲਾ ਲਾਜਪਤ ਰਾਏ ਵਰਗੇ ਇਨ੍ਹਾਂ ਫ਼ਿਰਕੂ ਹਿੰਦੂਆਂ ਨੂੰ ਨੱਥ ਨਹੀਂ ਪਾਈ ਸੀ ਸਗੋਂ ਇਹ ਪਾਰਟੀ ਇਨ੍ਹਾਂ ਨੂੰ ਮੂਹਰਲੀ ਥਾਂ ਦਿਆ ਕਰਦੀ ਸੀ। ਇਸ ਸੂਰਤ ਵਿਚ ਅਕਾਲੀ ਦਲ ਵਲੋਂ ਕਾਂਗਰਸ ਪਾਰਟੀ ਦੀ ਬਿਨਾ-ਸ਼ਰਤ ਹਿਮਾਇਤ ਬੇਵਕੂਫ਼ੀ ਤੋਂ ਸਿਵਾ ਕੁਝ ਵੀ ਨਹੀਂ ਸੀ।

ਉਧਰ ਸਾਈਮਨ ਕਮਿਸ਼ਨ ਦਾ ਦੌਰਾ ਅਜੇ ਚਲ ਰਿਹਾ ਸੀ। ਇਸ ਦੌਰਾਨ ਸਾਈਮਨ ਕਮਿਸ਼ਨ ਨੇ 30 ਅਕਤੂਬਰ ਦੇ ਦਿਨ ਲਾਹੌਰ ਆਉਣਾ ਸੀ। 28 ਅਕਤੂਬਰ ਨੂੰ ਸ਼੍ਰੋਮਣੀ ਅਕਾਲੀ ਦਲ ਨੇ ਫੈਸਲਾ ਕੀਤਾ ਕਿ 30 ਅਕਤੂਬਰ 1928 ਦੇ ਦਿਨ ਸਾਈਮਨ ਕਮਿਸ਼ਨ ਦੀ ਲਾਹੌਰ ਆਮਦ 'ਤੇ ਜ਼ਬਰਦਸਤ ਮੁਜ਼ਾਹਰਾ ਕੀਤਾ ਜਾਵੇ।

30 ਅਕਤੂਬਰ 1928 ਦੇ ਦਿਨ ਲਾਹੌਰ ਰੇਲਵੇ ਸਟੇਸ਼ਨ ਤੇ ਤਕਰੀਬਨ 7000 ਦੇ ਹਜੂਮ ਨੇ "ਸਾਈਮਨ ਕਮਿਸ਼ਨ ਗੋ ਬੈਕ" ਦੇ ਨਾਅਰਿਆਂ ਨਾਲ ਆਸਮਾਨ ਗੂੰਜਾ ਦਿੱਤਾ। ਇਸ ਮਜ਼ਾਹਰੇ ਦੀ ਅਗਵਾਈ ਕਰ ਰਹੇ ਸਨ: ਮਾਸਟਰ ਤਾਰਾ ਸਿੰਘ, ਅਮਰ ਸਿੰਘ ਝਬਾਲ, ਮੰਗਲ ਸਿੰਘ, ਸਰਦੂਲ ਸਿੰਘ ਕਵੀਸ਼ਰ, ਸੋਹਨ ਸਿੰਘ ਜੋਸ਼, ਮਦਨ ਮੋਹਨ ਮਾਲਵੀਆ, ਮੌਲਵੀ ਅਬਦੁਲ ਕਾਦਰ, ਲਾਲਾ ਹੰਸ ਰਾਜ, ਡਾ. ਗੋਪੀ ਚੰਦ, ਡਾ. ਸਤਪਾਲ, ਲਾਲਾ ਲਾਜਪਤ ਰਾਏ ਤੇ ਹੋਰ ਕਈ ਆਗੂ। ਇਸ ਜਲੂਸ ਵਿਚ ਪੁਲੀਸ ਨੇ ਲਾਠੀਚਾਰਜ ਵੀ ਕੀਤਾ। ਇਸ ਮੌਕੇ ਤੇ ਇਕ ਅੰਗਰੇਜ਼ ਅਫ਼ਸਰ ਨੇ ਹੰਟਰ ਨਾਲ ਆਗੂਆਂ 'ਤੇ ਵਾਰ ਕੀਤਾ। ਹੰਟਰ ਦਾ ਪਹਿਲਾ ਵਾਰ ਲਾਲੇ 'ਤੇ ਅਤੇ ਦੂਜਾ ਡਾ. ਸੱਤਪਾਲ ਤੇ ਹੋਇਆ। ਇਸ ਤੋਂ ਇਲਾਵਾ ਹੋਰਨਾਂ ਨੂੰ ਵੀ ਹੰਟਰਾਂ ਤੇ ਲਾਠੀਆਂ ਦਾ ਸ਼ਿਕਾਰ ਹੋਣਾ ਪਿਆ। ਇਸ ਮੌਕੇ ਤੇ ਰਾਇਜ਼ਾਦਾ ਹੰਸ ਰਾਜ, ਡਾ. ਗੋਪੀ ਚੰਦ, ਡਾ ਸੱਤ ਪਾਲ, ਲਾਲਾ ਹੰਸਰਾਜ ਤੇ ਅਬਦੁਲ ਕਾਦਰ ਜ਼ਖ਼ਮੀ ਹੋਏ। (ਲਾਲਾ ਲਾਜਪਤ ਰਾਏ ਨੂੰ ਕੋਈ ਸੱਟ ਨਹੀਂ ਲੱਗੀ ਸੀ)। {*ਟ੍ਰਿਬਿਊਨ*, 31 ਅਕਤੂਬਰ ਤੇ 1 ਨਵੰਬਰ 1928, ਰੋਜ਼ਾਨਾ *ਅਕਾਲੀ ਤੇ ਪ੍ਰਦੇਸੀ* 2 ਨਵੰਬਰ 1928)}।

ਦੁਪਹਿਰ ਤਿੰਨ ਵਜੇ ਇਹ ਸਾਰਾ ਹਜੂਮ ਦਿੱਲੀ ਦਰਵਾਜ਼ੇ 'ਤੇ ਫੇਰ ਇਕੱਠਾ ਹੋਇਆ। ਇਸ ਇਕੱਠ ਵਿਚ ਕਈ ਆਗੂਆਂ ਨੇ ਤਕਰੀਰਾਂ ਕੀਤੀਆਂ। ਤਕਰੀਰਾਂ ਤੋਂ ਬਾਅਦ ਹਾਜ਼ਰ ਲੋਕਾਂ ਨੇ ਫੇਰ ਇਕ ਜਲੂਸ ਕੱਢਿਆ। ਇਸ ਵੇਲੇ ਤਕ 15000 ਤੋਂ ਵੱਧ ਲੋਕ ਇਕੱਠੇ ਹੋ ਚੁਕੇ ਸਨ। ਇਸ ਜਲੂਸ ਨੂੰ 'ਸਵਰਾਜ ਜਲੂਸ' ਦਾ ਨਾਂ ਦਿਤਾ ਗਿਆ। ਇਸ ਜਲੂਸ ਦੀ ਅਗਵਾਈ ਡਾਕਟਰ ਗੋਪੀ ਚੰਦ (ਜਿਨ੍ਹਾਂ ਦਾ ਸਿਰ ਲਾਠੀਆਂ ਦੀ ਮਾਰ ਨਾਲ ਸੁੱਜਿਆ ਹੋਇਆ ਸੀ), ਡਾ. ਸਤਪਾਲ (ਜਿਨ੍ਹਾਂ ਦੀ ਬਾਂਹ ਲਾਠੀਆਂ ਦੀ ਮਾਰ ਨਾਲ ਬੁਰੀ ਤਰ੍ਹਾਂ ਜ਼ਖ਼ਮੀ ਹੋਈ ਨਜ਼ਰ ਆ ਰਹੀ ਸੀ) ਤੇ ਹੋਰਨਾਂ ਨੇ ਕੀਤੀ। ਮਗਰੋਂ ਲਾਲਾ ਲਾਜਪਤ ਰਾਏ 17 ਨਵੰਬਰ ਨੂੰ ਦਿਲ ਦਾ ਦੌਰਾ ਪੈਣ ਨਾਲ ਮਰ ਗਿਆ। ਇਸ ਤੋਂ ਬਹੁਤ ਚਿਰ ਮਗਰੋਂ ਸੀ.ਆਰ. ਦਾਸ ਦੀ ਘਰ ਵਾਲੀ ਨੇ ਲਾਲੇ ਦੀ 'ਦਿਲ

ਦੇ ਦੌਰੇ ਨਾਲ ਹੋਈ ਮੌਤ' ਨੂੰ 'ਲਾਠੀਆਂ ਨਾਲ ਹੋਈ ਮੌਤ' ਨਾਲ ਜੋੜਨ ਦੀ ਗੱਲ ਸ਼ੁਰੂ ਕੀਤੀ ਗਈ। ਹਾਲਾਂ ਕਿ ਮੁਜ਼ਾਹਰੇ ਵਾਲੇ ਦਿਨ ਲਾਲਾ ਲਾਜਪਤ ਰਾਏ ਨੂੰ ਜ਼ਰਾ ਵੀ ਝਰੀਟ ਤਕ ਨਹੀਂ ਆਈ ਸੀ। (*ਟ੍ਰਿਬਿਊਨ*, 18 ਨਵੰਬਰ 1928)।

(ਸਾਈਮਨ ਕਮਿਸ਼ਨ ਦਾ ਦੌਰਾ ਕੁਝ ਦਿਨ ਹੋਰ ਚਲਦਾ ਰਿਹਾ) ਮਗਰੋਂ ਇਸ ਕਮਿਸ਼ਨ ਨੇ ਆਪਣੇ ਦੌਰੇ ਦੌਰਾਨ ਲੋਕਾਂ ਨਾਲ ਹੋਈਆਂ ਮੁਲਾਕਾਤਾਂ ਸਬੰਧੀ ਆਪਣੀ ਰਿਪੋਰਟ ਬਰਤਾਨਵੀ ਸਕਰਾਰ ਨੂੰ ਪੇਸ਼ ਕੀਤੀ। ਇਹ ਰਿਪਰੋਰਟ ਮਈ 1930 ਵਿਚ ਛਪੀ। ਇਸ ਰਿਪੋਰਟ ਵਿਚ ''ਸੈਂਟਰਲ ਸਿੱਖ ਐਸੋਸੀਏਸ਼ਨ'' ਵਲੋਂ ਦਿਤੀਆਂ ਦਲੀਲਾਂ ਨੂੰ ਸਹੀ ਮੰਨਦਿਆਂ ਸਿੱਖਾਂ ਦੇ ਹੱਕਾਂ ਦਾ ਖ਼ਾਸ ਖ਼ਿਆਲ ਰਖਣ ਦੀ ਸਿਫ਼ਾਰਸ਼ ਕੀਤੀ ਗਈ ਸੀ।

**ਬਾਰਦੌਲੀ ਐਜੀਟੇਸ਼ਨ:** ਇਨ੍ਹਾਂ ਦਿਨਾਂ ਵਿਚ ਕਾਂਗਰਸ ਪਾਰਟੀ ਨੇ ਬਾਰਦੌਲੀ ਵਿਚ ਐਜੀਟੇਸ਼ਨ ਸ਼ੁਰੂ ਕਰ ਦਿੱਤੀ। ਗਾਂਧੀ ਨੇ ਇਸ ਵਾਸਤੇ ਅਕਾਲੀ ਦਲ ਤੋਂ ਵੀ ਮਦਦ ਮੰਗੀ। 27 ਮਈ 1928 ਨੂੰ ਅਕਾਲੀ ਦਲ ਨੇ ਇਕ ਤਾਰ ਭੇਜ ਕੇ ਗਾਂਧੀ ਨੂੰ ਮਦਦ ਦਾ ਯਕੀਨ ਦਿਵਾਇਆ। ਅਕਾਲੀ ਦਲ ਨੇ 12 ਜੂਨ 1928 ਦਾ ਦਿਨ 'ਬਾਰਦੌਲੀ ਦਿਨ' ਵਜੋਂ ਮਨਾਇਆ।

ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਇਕ ਮੀਟਿੰਗ ਦਲ ਦੇ ਪ੍ਰਧਾਨ ਗੋਪਾਲ ਸਿੰਘ ਕੌਮੀ ਦੀ ਪ੍ਰਧਾਨਗੀ ਹੇਠ 14 ਜੁਲਾਈ 1928 ਦੇ ਦਿਨ ਹੋਈ। ਇਸ ਵਿਚ ਤਿੰਨ ਅਹਿਮ ਮਤੇ ਪਾਸ ਕੀਤੇ ਗਏ: ਸਾਈਮਨ ਕਮਿਸ਼ਨ ਦਾ ਬਾਈਕਾਟ ਕੀਤਾ ਜਾਵੇ, ਬਾਰਦੌਲੀ ਐਜੀਟੇਸ਼ਨ 'ਚ ਹਿੱਸਾ ਲੈਣ ਵਾਲਿਆਂ ਦੀ ਤਾਰੀਫ਼ ਕੀਤੀ ਗਈ ਤੇ (ਤੀਜੇ ਮਤੇ ਰਾਹੀਂ) ਇਸ ਮੋਰਚੇ ਵਾਸਤੇ ਜੱਥਾ ਭੇਜਣ ਦਾ ਫ਼ੈਸਲਾ ਕੀਤਾ ਗਿਆ। ਬਾਰਦੌਲੀ ਦੀ ਐਜੀਟੇਸ਼ਨ 6 ਅਗਸਤ 1928 ਨੂੰ ਖ਼ਤਮ ਹੋਈ।

## ਕਾਂਗਰਸ ਦਾ ਸਿੱਖਾਂ ਨਾਲ ਪਹਿਲਾ ਵੱਡਾ ਵਿਸਾਹਘਾਤ

**ਨਹਿਰੂ ਰਿਪੋਰਟ: 8 ਨਵੰਬਰ 1927 ਦੇ ਦਿਨ ਜਦੋਂ ਬ੍ਰਿਟਿਸ਼ ਸਰਕਾਰ ਨੇ ਸਾਈਮਨ ਕਮਿਸ਼ਨ ਬਣਾਉਣ ਦਾ ਐਲਾਨ ਕੀਤਾ ਸੀ ਤਾਂ ਇਸ ਦੇ ਨਾਲ ਹੀ ਬਰਤਾਨੀਆਂ ਦੇ ਸੈਕਟਰੀ ਫ਼ਾਰ ਸਟੇਟ ਆਫ਼ ਇੰਡੀਆ ਲਾਰਡ ਬੀਰਕਨਹੈੱਡ ਨੇ ਭਾਰਤੀ ਸਿਆਸਦਾਨਾਂ ਨੂੰ ਇਹ ਵੀ ਚੈਲੰਜ ਕੀਤਾ ਸੀ ਕਿ ਉਹ ਆਪਣੇ ਮੁਲਕ ਦੇ ਫ਼ਿਰਕੂ ਮਸਲੇ ਦੇ ਹੱਲ ਵਾਸਤੇ ਕੋਈ ਸਾਂਝਾ ਫ਼ਾਰਮੂਲਾ ਨਹੀਂ ਲਭ ਸਕਦੇ। ਇਸ ਚੈਲੰਜ ਨੂੰ ਕਬੂਲ ਕਰਦਿਆਂ ਭਾਰਤ ਦੀਆਂ ਸਾਰੀਆਂ ਸਿਆਸੀ ਪਾਰਟੀਆਂ ਨੇ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ। ਇਸੇ ਸਬੰਧ ਵਿਚ ਮਦਰਾਸ ਵਿਚ ਹੋਏ ਕਾਂਗਰਸ ਪਾਰਟੀ ਦੇ ਸੈਸ਼ਨ ਵਿਚ 28 ਦਸੰਬਰ 1927 ਦੇ ਦਿਨ ਇਸ ਸਬੰਧੀ ਭਰਪੂਰ ਵਿਚਾਰਾਂ ਕੀਤੀਆਂ ਗਈਆਂ। ਦਰਅਸਲ ਪਹਿਲੋਂ 15-16 ਮਈ 1927 ਦੇ ਦਿਨ ਕਾਂਗਰਸ ਪਾਰਟੀ ਦੀ ਵਰਕਿੰਗ ਕਮੇਟੀ ਨੇ ਇਕ ਮਤਾ ਪਾਸ ਕੀਤਾ ਸੀ ਜਿਸ ਮੁਤਾਬਿਕ ਸਾਂਝੀਆਂ ਚੋਣਾਂ ਦੀ ਗਲ ਤਸਲੀਮ ਕੀਤੀ ਗਈ ਸੀ ਪਰ ਇਹ ਵੀ ਫ਼ੈਸਲਾ ਕੀਤਾ ਗਿਆ ਸੀ ਕਿ ਵੱਖ-ਵੱਖ ਘਟ-ਗਿਣਤੀ ਫ਼ਿਰਕਿਆਂ**

**ਵਾਸਤੇ ਉਨ੍ਹਾਂ ਦੀ ਆਬਾਦੀ ਦੇ ਹਿਸਾਬ ਨਾਲ, ਆਪਸੀ-ਦੁਪਾਸੜ ਵੰਡ ਨਾਲ, ਸੀਟਾਂ ਰਾਖਵੀਆਂ ਕੀਤੀਆਂ ਜਾਣ। ਇਸ ਦਾ ਮਤਲਬ ਇਹ ਸੀ ਕਿ ਜੇ ਹਿੰਦੂ ਬਹੁ-ਗਿਣਤੀ ਸੂਬੇ ਵਿਚ ਮੁਸਲਿਮ ਘਟ-ਗਿਣਤੀ ਵਾਸਤੇ ਸੀਟਾਂ ਰਾਖਵੀਆਂ ਰਖੀਆਂ ਜਾਣਗੀਆਂ ਤਾਂ ਇਸ ਦੇ ਬਦਲੇ ਵਿਚ ਮੁਸਲਿਮ ਬਹੁ-ਗਿਣਤੀ ਸੂਬੇ 'ਚ ਉਸੇ ਤਨਾਸਬ ਨਾਲ ਹਿੰਦੂਆਂ ਵਾਸਤੇ ਵੀ ਸੀਟਾਂ ਰਾਖਵੀਆਂ ਰਖੀਆਂ ਜਾਣਗੀਆਂ। ਭਾਵੇਂ 15-16 ਮਈ 1927 ਦਾ ਇਹ ਮਤਾ ਤਕਨੀਕੀ ਤੌਰ 'ਤੇ ਸਿੱਖਾਂ ਤੇ ਵੀ ਲਾਗੂ ਹੁੰਦਾ ਸੀ ਪਰ, ਦਰਅਸਲ, ਇਹ ਬੇਮਾਅਨਾ ਸੀ ਕਿਉਂਕਿ ਸਿੱਖ ਕਿਸੇ ਹੋਰ ਫ਼ਿਰਕੇ ਵਾਸਤੇ ਕਿਸੇ ਹੋਰ ਸੂਬੇ ਵਿਚ ਸੀਟਾਂ ਨਹੀਂ ਸਨ ਦੇ ਸਕਦੇ, ਕਿਉਂਕਿ ਉਹ ਕਿਸੇ ਵੀ ਸੂਬੇ ਵਿਚ ਬਹੁ-ਗਿਣਤੀ ਵਿਚ ਨਹੀਂ ਸਨ।**

ਬੰਬਈ ਕਾਂਗਰਸ ਦੇ ਮਤੇ ਦੇ ਖ਼ਿਲਾਫ਼ ਸਿੱਖਾਂ ਨੇ ਬਹੁਤ ਆਵਾਜ਼ ਉਠਾਈ। ਇਸ ਕਰ ਕੇ 28 ਦਸੰਬਰ 1927 ਨੂੰ ਕਾਂਗਰਸ ਦੇ ਮਦਰਾਸ ਸੈਸ਼ਨ 'ਚ ਮਾਸਟਰ ਤਾਰਾ ਸਿੰਘ ਨੇ ਇਹ ਮਤਾ ਰਖਿਆ ਕਿ ''ਪੰਜਾਬ ਵਿਚ ਜਦੋਂ ਨੁਮਾਇੰਦਗੀ ਦਾ ਸਵਾਲ ਹੱਲ ਕੀਤਾ ਜਾਵੇਗਾ ਤਾਂ ਸਿੱਖਾਂ ਦੇ ਹੱਕਾਂ ਦਾ, ਖ਼ਾਸ ਅਹਿਮੀਅਤ ਰੱਖਣ ਵਾਲੀ ਘਟ-ਗਿਣਤੀ ਹੋਣ ਦੇ ਕਾਰਨ, ਖਿਆਲ ਰਖਿਆ ਜਾਵੇਗਾ।'' ਮਾਸਟਰ ਜੀ ਦਾ ਇਹ ਮਤਾ ਇਸ ਕਾਂਗਰਸ ਸੈਸ਼ਨ ਵਿਚ ਇਕ-ਰਾਏ ਨਾਲ ਪਾਸ ਕਰ ਦਿੱਤਾ ਗਿਆ। (ਇਸੇ ਹੀ ਸੈਸ਼ਨ ਵਿਚ ਸਾਈਮਨ ਕਮਿਸ਼ਨ ਦਾ ਬਾਈਕਾਟ ਕਰਨ ਦਾ ਫ਼ੈਸਲਾ ਕੀਤਾ ਗਿਆ ਸੀ)। (*ਅਕਾਲੀ ਤੇ ਪ੍ਰਦੇਸੀ*, 30 ਦਸੰਬਰ 1927)।

ਇਸ ਤੋਂ ਬਾਅਦ 29 ਜਨਵਰੀ 1928 ਦੇ ਦਿਨ ਅੰਮ੍ਰਿਤਸਰ ਵਿਚ ਹੋਈ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਨੇ ਵੀ ਮਤਾ ਪਾਸ ਕੀਤਾ ਕਿ ''ਸਿੱਖਾਂ ਨੂੰ ਪੰਜਾਬ ਵਿਚ ਤੀਜਾ ਹਿੱਸਾ ਸੀਟਾਂ ਅਤੇ ਨਿਜ਼ਾਮ ਵਿਚ ਏਨਾ ਹੀ ਹਿੱਸਾ ਮਿਲੇ।'' ਇਸੇ ਇਕੱਠ ਵਿਚ ਹੀ, ਸਾਰੀਆਂ ਸਿੱਖ ਪਾਰਟੀਆਂ ਦੀ ਰਾਏ ਨਾਲ, 'ਸਵਰਾਜ' (ਆਜ਼ਾਦ ਭਾਰਤ) ਦੇ ਆਈਨ ਦਾ ਖਰੜਾ ਬਣਾਉਣ ਵਾਲੀ ਕਮੇਟੀ ਦੀ ਦਿੱਲੀ ਵਿਚ ਹੋਣ ਵਾਲੀ ਮੀਟਿੰਗ ਵਾਸਤੇ ਸਤ ਮੈਂਬਰ ਵੀ ਚੁਣੇ ਗਏ। ਇਹ ਸੱਤ ਸਨ: ਖੜਕ ਸਿੰਘ, ਮਾਸਟਰ ਤਾਰਾ ਸਿੰਘ, ਮਹਿਤਾਬ ਸਿੰਘ, ਮੰਗਲ ਸਿੰਘ, ਗਿ: ਸ਼ੇਰ ਸਿੰਘ, ਅਮਰ ਸਿੰਘ ਝਬਾਲ, ਸੰਤ ਸਿੰਘ ਵਕੀਲ।

24 ਫ਼ਰਵਰੀ 1928 ਦੇ ਦਿਨ ਇਕ ਆਲ ਪਾਰਟੀਜ਼ ਕਾਨਫ਼ਰੰਸ ਦਿੱਲੀ ਵਿਚ ਹੋਈ। ਇਸ ਵਿਚ ਕਾਂਗਰਸ, ਮੁਸਲਮ ਲੀਗ, ਸੈਂਟਰਲ ਸਿੱਖ ਲੀਗ (ਸਿੱਖ ਲੀਗ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਲੀਡਰਸ਼ਿਪ ਤਕਰੀਬਨ ਇਕੋ ਹੀ ਸੀ), ਲਿਬਰਲ ਫ਼ੈਡਰੇਸ਼ਨ, ਹਿੰਦੂ ਮਹਾਂ ਸਭਾ ਅਤੇ ਭਾਰਤੀ ਰਿਆਸਤਾਂ ਦੇ ਨੁਮਾਇੰਦੇ ਸ਼ਾਮਿਲ ਹੋਏ। ਇਸ ਕਾਨਫ਼ਰੰਸ ਵਿਚ ਪੰਜ ਮਤੇ ਪਾਸ ਕੀਤੇ ਗਏ। ਇਨ੍ਹਾਂ ਵਿਚ ਇਕ ਮਤਾ (ਦਸੰਬਰ 1927 ਦੀ ਮਦਰਾਸ ਕਾਂਗਰਸ ਵਾਲਾ) ਇਹ ਵੀ ਸੀ: ''ਪੰਜਾਬ ਵਾਸਤੇ ਸੀਟਾਂ ਦੀ ਵੰਡ ਦੇ ਸਵਾਲ 'ਤੇ ਸਿੱਖਾਂ ਦੀ ਨੁਮਾਇੰਦਗੀ ਦਾ ਘਟ-ਗਿਣਤੀ ਵਾਲੀ ਅਹਿਮ ਕੌਮ ਹੋਣ ਕਰ ਕੇ ਖ਼ਾਸ ਖਿਆਲ ਰਖਿਆ ਜਾਵੇ।'' ਪਰ ਇਕ ਨਫ਼ੀ ਵਾਲਾ ਪੱਖ ਇਹ ਵੀ ਸੀ ਕਿ ਇਹ ਵੀ ਪਾਸ ਕੀਤਾ ਗਿਆ ਕਿ ਫ਼ਿਰਕੇਵਾਰਾਨਾ ਨੁਮਾਇੰਦਗੀ ਉਸ

ਫ਼ਿਰਕੇ ਦੀ ਵਸੋਂ ਦੀ ਬਿਨਾਅ 'ਤੇ ਹੋਵੇਗੀ। ਇਸ ਦਾ ਮਤਲਬ ਇਹ ਸੀ ਕਿ ਸਿੱਖਾਂ ਨੂੰ ਪੰਜਾਬ ਵਿਚ ਉਨ੍ਹਾਂ ਦੀ ਆਬਾਦੀ ਦੇ ਹਿਸਾਬ ਨਾਲ ਸਿਰਫ਼ 13 ਫ਼ੀ ਸਦੀ ਸੀਟਾਂ ਮਿਲਣੀਆਂ ਸਨ ਜਦਕਿ ਉਹ 33 ਫ਼ੀ ਸਦੀ ਦੀ ਮੰਗ ਕਰ ਰਹੇ ਸਨ।

ਆਬਾਦੀ ਦੀ ਬਿਨਾਅ 'ਤੇ ਸੀਟਾਂ ਦੇਣ ਦੇ ਨੁਕਤੇ ਦੀ ਅਕਾਲੀ ਦਲ ਨੇ ਮੁਖ਼ਾਲਫ਼ਤ ਕੀਤੀ। ਪਹਿਲੀ ਮਾਰਚ ਨੂੰ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਨੇ ਕਾਂਗਰਸ ਦੇ ਪ੍ਰਧਾਨ ਡਾ: ਐਮ.ਏ. ਅੰਸਾਰੀ ਨੂੰ ਤਾਰ ਦਿਤੀ ਜਿਸ ਵਿਚ ਕਿਹਾ ਗਿਆ ਸੀ ਕਿ "ਸਿੱਖ ਕਿਸੇ ਫ਼ਿਰਕੇਵਾਰਾਨਾ ਅਕਸਰੀਅਤ ਨੂੰ ਨਹੀਂ ਮੰਨਣਗੇ ਤੇ ਨਾ ਹੀ ਵਸੋਂ ਦੀ ਬਿਨਾਅ ਤੇ ਫ਼ਿਰਕੇਵਾਰਾਨਾ ਨੁਮਾਇੰਦਗੀ ਨੂੰ ਕਬੂਲ ਕਰਨਗੇ। ਸਿੱਖ ਭਾਵੇਂ ਘਟ-ਗਿਣਤੀ ਵਿਚ ਹਨ ਪਰ ਫਿਰ ਵੀ ਉਹ ਫ਼ਿਰਕੇਵਾਰਾਨਾ ਨੁਮਾਇੰਦਗੀ ਨੂੰ ਹਟਾਉਣ ਵਿਚ ਕੁਰਬਾਨੀ ਕਰਨ ਵਾਸਤੇ ਤਿਆਰ ਹਨ। ਪਰ ਜੇ ਕਰ ਫ਼ਿਰਕੇਵਾਰਾਨਾ ਨੁਮਾਇੰਦਗੀ ਰੱਖੀ ਜਾਵੇ ਤਾਂ ਸਿੱਖ ਪੰਜਾਬ ਵਿਚ ਤੀਜੇ ਹਿੱਸੇ ਦੇ ਹੱਕਾਂ ਦੀ ਮੰਗ ਕਰਦੇ ਹਨ।" (*ਟ੍ਰਿਬਿਊਨ*, 29 ਫ਼ਰਵਰੀ 1928)।

ਸ:ਬ: ਮਹਿਤਾਬ ਸਿੰਘ ਤੇ ਗਿ: ਸ਼ੇਰ ਸਿੰਘ ਨੇ ਵੀ ਡਾ: ਅੰਸਾਰੀ ਨੂੰ ਇਹੋ ਜਿਹੀ ਚਿੱਠੀ ਲਿਖੀ ਤੇ ਨਾਲ ਹੀ ਰੋਸ ਜ਼ਾਹਿਰ ਕੀਤਾ ਕਿ "ਫ਼ਿਕਰੇਵਾਰਾਨਾ ਨੁਮਾਇੰਦਗੀ ਅਤੇ ਹੋਰ ਮਸਲਿਆਂ ਦਾ ਫ਼ੈਸਲਾ ਕਰਨ ਵਾਸਤੇ ਬਣਾਈ ਗਈ 20 ਮੈਂਬਰੀ ਕਮੇਟੀ ਵਿਚ ਇਕ ਵੀ ਸਿੱਖ ਸ਼ਾਮਿਲ ਨਹੀਂ ਸੀ।"

ਇਸ ਹਾਲਤ ਵਿਚ ਕਾਂਗਰਸ ਪਾਰਟੀ ਨੇ 19 ਮਈ 1928 ਦੇ ਦਿਨ ਇਕ ਹੋਰ ਆਲ ਪਾਰਟੀ ਕਾਨਫ਼ਰੰਸ ਬੰਬਈ ਵਿਚ ਬੁਲਾ ਲਈ। ਇਸ ਵਿਚ ਮਾਸਟਰ ਤਾਰਾ ਸਿੰਘ ਤੇ ਮੰਗਲ ਸਿੰਘ ਸ਼ਾਮਿਲ ਹੋਏ। ਮਾਸਟਰ ਤਾਰਾ ਸਿੰਘ ਨੇ ਇਸ ਮੌਕੇ 'ਤੇ ਸ਼੍ਰੋਮਣੀ ਅਕਾਲੀ ਦਲ, ਸੈਂਟਰਲ ਸਿੱਖ ਲੀਗ ਤੇ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਵਾਲਾ ਸਟੈਂਡ ਦੁਹਰਾਇਆ। ਕਾਨਫ਼ਰੰਸ ਵਿਚ ਫ਼ਿਰਕੂ ਮਸਲੇ ਦੇ ਹੱਲ ਵਾਸਤੇ ਇਕ ਕਮੇਟੀ ਬਣਾਈ ਗਈ। ਇਸ ਕਮੇਟੀ ਵਿਚ ਮੋਤੀ ਲਾਲ ਨਹਿਰੂ ਤੋਂ ਇਲਾਵਾ ਸੁਭਾਸ਼ ਚੰਦਰ ਬੋਸ, ਤੇਜ ਬਹਾਦਰ ਸਪਰੂ, ਜੀ.ਆਰ. ਪ੍ਰਧਾਨ, ਐਮ.ਐਸ. ਐਨੇ, ਸਾਹਿਬ ਕੁਰੈਸ਼ੀ, ਅਲੀ ਈਮਾਮ ਅਤੇ ਮੰਗਲ ਸਿੰਘ ਮੈਂਬਰ ਲਏ ਗਏ। (ਕਿਉਂਕਿ ਮੋਤੀ ਲਾਲ ਇਸ ਕਮੇਟੀ ਦਾ ਚੇਅਰਮੈਨ ਸੀ ਇਸ ਕਰ ਕੇ ਮਗਰੋਂ ਇਸ ਨੂੰ "ਮੋਤੀ ਲਾਲ ਕਮੇਟੀ" ਤੇ ਇਸ ਦੀ ਰਿਪੋਰਟ ਨੂੰ 'ਨਹਿਰੂ ਰਿਪੋਰਟ' ਦਾ ਨਾਂ ਦਿਤਾ ਗਿਆ)।

ਨਹਿਰੂ ਰਿਪੋਰਟ ਵਿਚ ਫ਼ਿਰਕੂ ਨੁਮਾਇੰਦਗੀ ਦੇ ਸਵਾਲ ਦੇ ਹੱਲ ਵਜੋਂ ਇਹ ਕਿਹਾ ਗਿਆ ਸੀ ਕਿ ਸੈਂਟਰ ਵਿਚ ਫ਼ਿਰਕੇਵਾਰਾਨਾ ਬਿਨਾਅ ਤੇ ਚੋਣਾਂ ਨਾ ਕਰਵਾਈਆਂ ਜਾਣ, ਸਿਰਫ਼ ਮੁਸਲਮਾਨਾਂ ਵਾਸਤੇ, ਜਿਨ੍ਹਾਂ ਸੂਬਿਆਂ ਵਿਚ ਉਹ ਅਕਲੀਅਤ ਹਨ, ਵਸੋਂ ਦੇ ਹਿਸਾਬ ਨਾਲ ਸੀਟਾਂ ਰਾਖਵੀਆਂ ਰੱਖੀਆਂ ਜਾਣ। ਇੰਞ ਹੀ ਸੂਬਾ ਸਰਹੱਦ ਤੇ ਸਿੰਧ ਵਿਚ ਗ਼ੈਰ-ਮੁਸਲਮਾਨਾਂ ਵਾਸਤੇ ਸੀਟਾਂ ਰਾਖਵੀਆਂ ਕੀਤੀਆਂ ਜਾਣ। ਪੰਜਾਬ ਅਤੇ ਬੰਗਾਲ ਵਿਚ ਕਿਸੇ ਵਾਸਤੇ ਕੋਈ ਸੀਟ ਰਾਖਵੀਂ ਨਾ ਰਖੀ ਜਾਏ।

ਜਦੋਂ 10 ਅਗਸਤ 1928 ਨੂੰ (ਨਹਿਰੂ) ਰਿਪੋਰਟ ਦੀ ਸੂਹ ਨਿਕਲੀ ਤਾਂ ਸਿੱਖਾਂ

ਵਿਚ ਜ਼ਬਰਦਸਤ ਗੁੱਸੇ ਦੀ ਲਹਿਰ ਦੌੜ ਗਈ। ਨੌਜਵਾਨ ਅਕਾਲੀ ਆਗੂ ਦੂਰਲਭ ਸਿੰਘ ਨੇ ਇਸ ਤੇ ਜਵਾਬੇ-ਅਮਲ ਦੇਂਦਿਆਂ ਆਖਿਆ ਕਿ ਇਹ ''ਸਿੱਖਾਂ ਨੂੰ ਮਦਰਾਸ ਕਾਂਗਰਸ ਵੇਲੇ ਦਿਵਾਏ ਯਕੀਨ ਦਾ ਖ਼ੂਨ ਤੇ ਸਿੱਧੀ ਵਾਅਦਾ ਤੋੜਨ ਵਾਲੀ ਗੱਲ ਹੈ। ਇਸ ਨੇ ਸਿੱਖਾਂ ਵਿਚ ਕਾਂਗਰਸ ਬਾਰੇ ਜਜ਼ਬਾਤ ਦਾ ਖ਼ੂਨ ਕਰ ਦਿੱਤਾ ਹੈ।'' (ਦੂਰਲਭ ਸਿੰਘ, *ਦ ਵੇਲੀਅੰਟ ਫ਼ਾਈਟਰ*, ਸਫ਼ੇ 89-91)। ਮਾਸਟਰ ਤਾਰਾ ਸਿੰਘ ਨੇ ਮੋਤੀ ਲਾਲ ਨਹਿਰੂ ਨੂੰ ਇਕ ਤਾਰ ਰਾਹੀਂ ਆਪਣਾ ਪਰੋਟੈਸਟ ਜ਼ਾਹਿਰ ਕੀਤਾ। ਮੋਤੀ ਲਾਲ ਨੇ ਇਸ ਤਾਰ ਦਾ ਜੁਆਬ, ਹਮਦਰਦੀ ਨਾਲ ਦੇਣ ਦੀ ਬਜਾਏ, ਕਰੜਾ ਅਤੇ ਨਿਰਾਸ ਕਰਨ ਵਾਲਾ ਦਿੱਤਾ। ਮਾਸਟਰ ਤਾਰਾ ਸਿੰਘ ਅਕਾਲੀ ਦਲ ਵਿਚੋਂ ਕਾਂਗਰਸ ਦਾ ਸਭ ਤੋਂ ਵੱਡਾ ਹਮਦਰਦ ਸੀ ਅਤੇ ਮੋਤੀ ਲਾਲ ਤੇ ਕਾਂਗਰਸ ਨੇ ਉਸ ਨੂੰ ਹੀ ਆਪਣਾ ਸਭ ਤੋਂ ਵੱਡਾ ਦੁਸ਼ਮਣ ਬਣਾ ਲਿਆ। ਦਰਅਸਲ ਇਹ ਮੋਤੀ ਲਾਲ ਦੀ ਬਹੁ-ਗਿਣਤੀ ਫ਼ਿਰਕੇ ਦਾ ਆਗੂ ਹੋਣ ਦੀ ਹੈਂਕੜ ਤੇ ਆਕੜ ਸੀ, ਜਿਸ ਨੇ ਸਿੱਖਾਂ ਦਾ ਕਾਂਗਰਸ ਬਾਰੇ ਵਹਿਮ ਦੂਰ ਕਰ ਦਿੱਤਾ। ਮੋਤੀ ਲਾਲ ਵਲੋਂ ਮਾਸਟਰ ਤਾਰਾ ਸਿੰਘ ਨੂੰ ਭੇਜੇ ਹੈਂਕੜ ਤੇ ਗੁੱਸੇ-ਭਰੇ ਜਵਾਬ ਮਗਰੋਂ ਇਹ ਹੁਣ ਸਾਰੀ ਕੌਮ ਦਾ ਸਵਾਲ ਸੀ ਕਿ ਇਸ ਦਾ 'ਜਵਾਬ' ਕਿਵੇਂ ਦਿੱਤਾ ਜਾਏ।

ਪਰ ਦੂਜੇ ਪਾਸੇ ਮੰਗਲ ਸਿੰਘ, ਜੋ ਨਹਿਰੂ ਰਿਪੋਰਟ ਤੇ ਦਸਤਖ਼ਤ ਕਰਨ ਵਾਲਿਆਂ ਵਿਚ ਸ਼ਾਮਿਲ ਸੀ, ਨੇ ਨਹਿਰੂ ਰਿਪੋਰਟ ਦੇ ਹੱਕ ਵਿਚ ਬਿਆਨ ਦੇ ਦਿੱਤਾ। ਇਸ ਨਾਲ ਸ਼੍ਰੋਮਣੀ ਅਕਾਲੀ ਦਲ ਵਿਚ ਫ਼ੁਟ ਪੈ ਜਾਣ ਦੇ ਆਸਾਰ ਨਜ਼ਰ ਆਉਣ ਲਗ ਪਏ। ਹਾਲਾਤ ਨੂੰ ਹੋਰ ਖ਼ਰਾਬ ਹੋਣ ਤੋਂ ਬਚਾਉਣ ਵਾਸਤੇ ਮਾਸਟਰ ਤਾਰਾ ਸਿਘ ਨੇ ਇਕ ਆਲ-ਪਾਰਟੀਜ਼ ਸਿੱਖ ਕਾਨਫ਼ਰੰਸ ਬੁਲਾ ਲਈ। ਇਹ ਕਾਨਫ਼ਰੰਸ 19 ਅਗਸਤ 1928 ਦੇ ਦਿਨ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਹੋਈ। ਇਸ ਦੀ ਪ੍ਰਧਾਨਗੀ ਬਾਬਾ ਖੜਕ ਸਿੰਘ ਨੇ ਕੀਤੀ। ਮੰਗਲ ਸਿੰਘ, ਅਮਰ ਸਿੰਘ ਝਬਾਲ ਤੇ ਇਕ-ਅੱਧ ਹੋਰ ਨੂੰ ਛੱਡ ਕੇ ਤਕਰੀਬਨ ਸਾਰੇ ਸਿੱਖਾਂ ਨੇ ਨਹਿਰੂ ਰਿਪੋਰਟ ਦੀ ਮੁਖ਼ਾਲਫ਼ਤ ਕੀਤੀ। ਤਕਰੀਬਨ 6 ਘੰਟੇ ਇਸ ਤੇ ਬਹਿਸ ਹੁੰਦੀ ਰਹੀ। ਅਖ਼ੀਰ ਗੋਪਾਲ ਸਿੰਘ ਕੌਮੀ ਨੇ ਨਹਿਰੂ ਰਿਪੋਰਟ ਦੇ ਖ਼ਿਲਾਫ਼ ਮਤਾ ਪੇਸ਼ ਕੀਤਾ ਕਿ ''ਇਹ ਗ਼ਲਤ ਹੈ ਕਿ ਸਿੱਖ ਵਖਰੀ ਨੁਮਾਇੰਦਗੀ ਨਹੀਂ ਚਾਹੁੰਦੇ। ਸਿੱਖ ਚਾਹੁੰਦੇ ਹਨ ਕਿ ਫ਼ਿਰਕੂ ਨੁਮਾਇੰਦਗੀ ਨਾ ਰਹਿਣ ਦਿਤੀ ਜਾਵੇ ਪਰ ਜੇ ਮੁਸਲਮਾਨਾਂ ਅਤੇ ਗ਼ੈਰ-ਮੁਸਲਮਾਨਾਂ ਵਾਸਤੇ ਦੂਜੇ ਸੂਬਿਆਂ ਵਿਚ ਰੱਖਣੀ ਹੈ ਤਾਂ ਇਹ ਪੰਜਾਬ ਵਿਚ ਸਿੱਖਾਂ ਵਾਸਤੇ ਵੀ ਰੱਖੀ ਜਾਵੇ ਕਿਉਂ ਕਿ (ਜਿਵੇਂ ਮੋਤੀ ਲਾਲ ਨਹਿਰੂ ਕਮੇਟੀ ਨੇ ਮੰਨਿਆ ਵੀ ਹੈ) ਸਿੱਖ ਪੰਜਾਬ ਵਿਚ ਇਕ ਖ਼ਾਸ ਥਾਂ ਰੱਖਣ ਵਾਲੀ ਕੌਮ ਹਨ।'' ਇਸ ਮਤੇ ਨੂੰ ਹਾਜ਼ਰੀਨ ਵਿਚੋਂ 90 ਫ਼ੀ ਸਦੀ ਦੀ ਹਿਮਾਇਤ ਨਾਲ ਪਾਸ ਕਰ ਦਿੱਤਾ ਗਿਆ। (*ਅਕਾਲੀ ਤੇ ਪ੍ਰਦੇਸੀ*, 23 ਅਗਸਤ 1928 ਤੇ *ਟ੍ਰਿਬਿਊਨ* 22 ਅਗਸਤ 1928)।

ਦੂਜੇ ਪਾਸੇ ਸਰਮੁਖ ਸਿੰਘ ਝਬਾਲ, ਸਰਦੂਲ ਸਿੰਘ ਕਵੀਸ਼ਰ, ਹੀਰਾ ਸਿੰਘ ਦਰਦ, ਬਾਬਾ ਗੁਰਦਿਤ ਸਿੰਘ ਤੇ ਗਿਆਨੀ ਕਰਤਾਰ ਸਿੰਘ ਨੇ ਮੰਗਲ ਸਿੰਘ ਦੀ ਹਿਮਾਇਤ ਕੀਤੀ। ਇਨ੍ਹਾਂ ਪੰਜਾਂ ਅਕਾਲੀਆਂ ਨੇ ਮੰਗਲ ਸਿੰਘ ਦਾ ਖ਼ਾਸ ਸ਼ੁਕਰੀਆ

ਕੀਤਾ ਕਿ ''ਉਸ ਨੇ ਸਿੱਖ ਕੌਮ ਦੀ 'ਖ਼ਾਸ ਸੇਵਾ' ਕੀਤੀ ਹੈ। ਇਹ ਬੜੀ ਖ਼ੁਸ਼ੀ ਦੀ ਗੱਲ ਹੁੰਦੀ ਹੈ ਕਿ ਜੇ ਫ਼ਿਰਕੂ ਬਿਨਾਅ ਤੇ ਚੋਣਾਂ ਦਾ ਤਰੀਕਾ ਖ਼ਤਮ ਹੋ ਜਾਂਦਾ ਪਰ ਵਕਤੀ ਹਾਲਾਤ ਵਿਚ ਫ਼ਿਰਕੂ ਮਸਲੇ ਦਾ ਮੋਤੀ ਲਾਲ ਨਹਿਰੂ ਤੇ ਸਾਥੀਆਂ ਦੇ ਕੱਢੇ ਹੱਲ ਤੋਂ ਵਧੀਆ ਕੋਈ ਨਤੀਜਾ ਨਹੀਂ ਸੀ ਹੋ ਸਕਦਾ।'' *(ਟ੍ਰਿਬਿਊਨ* 22 ਅਗਸਤ 1928)।

ਨਹਿਰੂ ਰਿਪੋਰਟ ਦੇ ਖ਼ਿਲਾਫ਼ ਮਤਾ ਪਾਸ ਹੋਣ ਮਗਰੋਂ ਮੰਗਲ ਸਿੰਘ ਨੇ ਸੈਂਟਰਲ ਸਿੱਖ ਲੀਗ ਦੇ ਸਕਤਰ ਅਤੇ ਅਕਾਲੀ (ਉਰਦੂ) ਅਖ਼ਬਾਰ ਦੇ ਐਡੀਟਰ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿਤਾ (ਇਹ ਦੋਵੇਂ ਅਹੁਦੇ ਮਾਸਟਰ ਤਾਰਾ ਸਿੰਘ ਨੂੰ ਸੌਂਪ ਦਿਤੇ ਗਏ। ਮੰਗਲ ਸਿੰਘ ਵਲੋਂ ਦਿਖਾਇਆ ਜਵਾਬੇ-ਅਮਲ ਸਿਰਫ਼ ਉਸ ਦੀ ਇਸ ਮਜਬੂਰੀ ਕਰ ਕੇ ਸੀ ਕਿ ਉਹ ਨਹਿਰੂ ਰਿਪੋਰਟ 'ਤੇ ਦਸਤਖ਼ਤ ਕਰਨ ਵਾਲਿਆਂ ਵਿਚੋਂ ਇਕ ਸੀ। ਇੰਞ ਹੀ ਬਾਕੀ ਅਕਾਲੀ ਆਗੂਆਂ ਵਲੋਂ ਉਸ ਦੀ ਹਿਮਾਇਤ ਦਾ ਪਿਛੋਕੜ ਵੀ ਕੋਈ ਅਸੂਲੀ ਨਹੀਂ ਸੀ। ਇਹ ਤਾਂ ਸ਼ਖ਼ਸੀਅਤਾਂ ਦੀ ਲੜਾਈ ਸੀ ਕਿਉਂ ਕਿ ਅਜੇ ਸੱਤ ਮਹੀਨੇ ਪਹਿਲਾਂ ਹੀ, 29 ਜਨਵਰੀ ਦੇ ਦਿਨ, ਗੁਰੂ ਰਾਮਦਾਸ ਲੰਗਰ ਹਾਲ ਵਿਚ ਹੋਈ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਵਿਚ ਵੀ ਉਹੀ ਮਤਾ ਪਾਸ ਕੀਤਾ ਗਿਆ ਸੀ ਜੋ 19 ਅਗਸਤ ਦੇ ਦਿਨ ਸਿੱਖ ਮਿਸ਼ਨਰੀ ਕਾਲਜ ਵਿਚ ਪਾਸ ਕੀਤਾ ਗਿਆ ਸੀ। 29 ਜਨਵਰੀ ਦੀ ਮੀਟਿੰਗ ਵਿਚ ਮੰਗਲ ਸਿੰਘ ਵੀ ਹਾਜ਼ਿਰ ਸੀ, ਹੀਰਾ ਸਿੰਘ ਦਰਦ ਤੇ ਅਮਰ ਸਿੰਘ ਝਬਾਲ ਵੀ। ਸੋ, ਮੰਗਲ ਸਿੰਘ ਵੀ ਉਹੀ ਸੀ ਤੇ ਮਤਾ ਵੀ ਉਹੀ ਸੀ ਪਰ, ਕਿਉਂਕਿ ਉਹ ਦਸਤਖ਼ਤ (ਕਰਨ ਦੀ ਗ਼ਲਤੀ) ਕਰ ਆਏ ਸਨ, ਇਸ ਕਰ ਕੇ ਉਨ੍ਹਾਂ ਆਪਣੇ ਅੜੀ ਕਾਇਮ ਰਖਣ ਵਾਸਤੇ ਸਟੈਂਡ ਲੈ ਲਿਆ। *(ਉਂਞ, ਕਈ ਸਾਲ ਮਗਰੋਂ ਉਨ੍ਹਾਂ ਮਹਿਸੂਸ ਕੀਤਾ ਕਿ ਉਨ੍ਹਾਂ ਨੇ ਗ਼ਲਤੀ ਕੀਤੀ ਸੀ। ਇਸ ਲੇਖਕ ਨਾਲ 1981 ਦੇ ਆਖ਼ਰੀ ਦਿਨਾਂ ਵਿਚ ਚੰਡੀਗੜ੍ਹ 'ਚ ਆਪਣੀ ਬੇਟੀ ਦੇ ਘਰ ਵਿਚ ਇਕ ਮੁਲਾਕਾਤ ਦੌਰਾਨ ਉਨ੍ਹਾਂ ਮੰਨਿਆ ਕਿ ਉਹ ਆਪਣੀ 'ਗੱਲ ਰੱਖਣ ਵਾਸਤੇ ਅੜੇ ਰਹੇ।' ਉਨ੍ਹਾਂ ਇਹ ਵੀ ਮੰਨਿਆ ਕਿ ਮੋਤੀ ਲਾਲ ਨਹਿਰੂ ਫ਼ਿਰਕਾਪ੍ਰਸਤ ਤੇ ਹੈਂਕੜਬਾਜ਼ ਸੀ।)*

ਨਹਿਰੂ ਰਿਪੋਰਟ ਨੂੰ 28 ਤੋਂ 30 ਅਗਸਤ 1928 ਨੂੰ ਲਖਨਊ ਵਿਚ ਹੋਈ ਆਲ ਪਾਰਟੀ ਕਾਨਫ਼ਰੰਸ ਵਿਚ ਵਿਚਾਰਿਆ ਗਿਆ। ਇਸ ਮੌਕੇ 'ਤੇ ਮੰਗਲ ਸਿੰਘ ਤੋਂ ਇਲਾਵਾ ਮਾਸਟਰ ਤਾਰਾ ਸਿੰਘ, ਗੋਪਾਲ ਸਿੰਘ ਕੌਮੀ, ਗਿਆਨੀ ਸ਼ੇਰ ਸਿੰਘ ਤੇ ਕੁਝ ਹੋਰ ਸਿੱਖ ਆਗੂ ਵੀ ਹਾਜ਼ਿਰ ਸਨ। ਮੰਗਲ ਸਿੰਘ ਤੋਂ ਛੁੱਟ ਸਾਰੇ ਸਿੱਖ ਆਗੂਆਂ ਨੇ ਨਹਿਰੂ ਰਿਪੋਰਟ ਦੀ ਡੱਟਵੀਂ ਮੁਖ਼ਾਲਫ਼ਤ ਕੀਤੀ। ਸਿੱਖਾਂ ਦਾ ਰੋਹ ਵੇਖ ਕੇ ਸਰ ਤੇਜ ਬਹਾਦਰ ਸਪਰੂ ਅਤੇ ਮੌਲਾਨਾ ਅਬੂ ਕਲਮ ਆਜ਼ਾਦ ਨੇ ਸਿੱਖ ਆਗੂਆਂ ਨਾਲ ਲੰਬੀਆਂ ਵਿਚਾਰਾਂ ਕੀਤੀਆਂ। ਪਰ ਉਹ ਕਿਸੇ ਵੀ ਸਿੱਖ ਆਗੂ ਦੀ ਤਸੱਲੀ ਨਾ ਕਰਵਾ ਸਕੇ। ਅਖ਼ੀਰ ਉਨ੍ਹਾਂ ਨੇ ਇਕ ਨਵਾਂ ਸੁਝਾਅ ਪੇਸ਼ ਕੀਤਾ ਕਿ 'ਪੰਜਾਬ ਵਿਚ ਬਾਲਗ਼ ਵੋਟ ਦੇ ਹਿਸਾਬ ਨਾਲ ਚੋਣਾਂ ਕਰਵਾਈਆਂ ਜਾਣ। ਇਹ ਪੈਕਟ ਦਸ ਸਾਲ ਤਕ ਤਜਰਬੇ ਵਜੋਂ ਵਰਤਿਆ ਜਾਵੇ।' ਮਾਸਟਰ ਤਾਰਾ ਸਿੰਘ ਅਤੇ ਗਿਆਨੀ ਸ਼ੇਰ ਸਿੰਘ

ਨੇ ਇਸ ਫ਼ਾਰਮੂਲੇ ਨੂੰ ਰੱਦ ਕਰ ਦਿੱਤਾ। ਉਨ੍ਹਾਂ ਆਖਿਆ ਕਿ ਇਹ 'ਨਹਿਰੂ ਰਿਪੋਰਟ' ਦਾ ਹੀ ਦੂਜਾ ਨਾਂ ਹੈ। ਸਿੱਖ ਨੁਮਾਇੰਦਿਆਂ ਨੇ ਸਾਫ਼ ਕਿਹਾ ਕਿ ਸਿੱਖ ਪੰਜਾਬ ਵਿਚ ਖ਼ਾਸ ਅਹਿਮੀਅਤ ਰਖਦੇ ਹਨ ਇਸ ਕਰ ਕੇ ਉਨ੍ਹਾਂ ਵਾਸਤੇ ਪੰਜਾਬ ਵਿਚ 30 ਫ਼ੀ ਸਦੀ ਸੀਟਾਂ ਰਾਖਵੀਆਂ ਰੱਖੀਆਂ ਜਾਣ।

ਮੰਗਲ ਸਿੰਘ ਨੂੰ ਛੱਡ ਕੇ ਬਾਕੀ ਸਾਰੇ ਸਿੱਖ ਤੇ ਅਕਾਲੀ ਆਗੂ ਇੱਕੋ ਸਟੈਂਡ ਤੇ ਅੜੇ ਰਹੇ ਤੇ ਇੰਞ ਇਕ ਡੈੱਡਲਾਕ ਜਿਹਾ ਖੜਾ ਹੋ ਗਿਆ। ਅਖ਼ੀਰ ਪੰਜਾਬ ਦੇ ਸਾਰੇ ਗ਼ੈਰ-ਸਿੱਖ ਡੈਲੀਗੇਟਾਂ ਨੇ ਇਸ ਨਵੇਂ ਫ਼ਾਰਮੂਲੇ ਦੀ ਹਿਮਾਇਤ ਕਰ ਦਿੱਤੀ ਅਤੇ ਇਸ ਤੇ ਆਪਣੇ ਦਸਤਖ਼ਤ ਕਰ ਦਿਤੇ। ਅਕਾਲੀਆਂ ਵਿਚੋਂ ਮੰਗਲ ਸਿੰਘ ਨੇ ਵੀ ਦਸਤਖ਼ਤ ਕਰ ਦਿਤੇ। ਦੂਜੇ ਪਾਸੇ ਮਾਸਟਰ ਤਾਰਾ ਸਿੰਘ ਅਤੇ ਗਿਆਨੀ ਸ਼ੇਰ ਸਿੰਘ ਨੇ ਆਪਣਾ ਵਖਰਾ ਨੋਟ ਲਿਖਵਾਇਆ: (1) ਅਸੀਂ ਨਹਿਰੂ ਰਿਪੋਰਟ ਨੂੰ ਇਸ ਸ਼ਰਤ ਤੇ ਮੰਨ ਸਕਦੇ ਹਾਂ ਕਿ ਪੰਜਾਬ ਵਿਚ ਵੀ ਚੋਣਾਂ ਦਾ ਢੰਗ ਰਾਖਵੀਆਂ ਸੀਟਾਂ ਨਾਲ ਰੱਖਿਆ ਜਾਵੇ (2) ਅਸੀਂ ਮੰਨਦੇ ਹਾਂ ਕਿ ਬਾਲਗ਼ ਚੋਣਾਂ ਸਭ ਤੋਂ ਵਧੀਆ ਤੇ ਠੀਕ ਜਮਹੂਰੀ ਚੋਣਾਂ ਦਾ ਢੰਗ ਹਨ, ਪਰ ਅਸੀਂ ਮਹਿਸੂਸ ਕਰਦੇ ਹਾਂ ਕਿ ਅੱਜ ਦੇ ਹਾਲਾਤ ਵਿਚ ਇਹ ਵਰਤੋਂ ਦੇ ਕਾਬਿਲ ਨਹੀਂ (3) ਜੇ, ਫਿਰ ਵੀ, ਇਹ ਫ਼ੈਸਲਾ ਕੀਤਾ ਜਾਵੇ ਕਿ ਬਾਲਗ਼ ਵੋਟ ਦੇ ਅਧਾਰ ਤੇ ਚੋਣਾਂ ਕਰਵਾਈਆਂ ਜਾਣੀਆਂ ਹਨ ਤਾਂ ਅਸੀਂ ਮਹਿਸੂਸ ਕਰਦੇ ਹਾਂ ਕਿ ਇਸ ਢੰਗ, ਜਿਸ ਵਿਚ ਫਿਰਕੂ ਨੁਮਾਇੰਦਗੀ ਨਾਲ ਚੋਣਾਂ ਨਹੀਂ ਆਉਂਦੀਆਂ, ਦੀ ਅਸੀਂ ਮੁਖ਼ਾਲਫ਼ਤ ਕਰਦੇ ਹਾਂ।''

ਇਕ ਪਾਸੇ ਮਾਸਟਰ ਤਾਰਾ ਸਿੰਘ, ਗਿ. ਸ਼ੇਰ ਸਿੰਘ, ਸ:ਬ: ਮਹਿਤਾਬ ਸਿੰਘ, ਗੋਪਾਲ ਸਿੰਘ ਕੌਮੀ ਵਗ਼ੈਰਾ ਨੇ ਨਹਿਰੂ ਰਿਪੋਰਟ ਦੀ ਸਿੱਖਾਂ ਦੇ ਹਕੂਕ ਖੋਹੇ ਜਾਣ ਕਰ ਕੇ ਮੁਖ਼ਾਲਫ਼ਤ ਕੀਤੀ ਦੂਜੇ ਪਾਸੇ ਬਾਬਾ ਖੜਕ ਸਿੰਘ ਨੇ ਇਸ ਨੂੰ, ਨੌਅਬਾਦੀਅਤ ਦਾ ਅਸੂਲ ਮੰਨ ਕੇ 'ਸਵਰਾਜ' ਪਿੱਛੇ ਪਾਉਣ ਦਾ ਦਸਤਾਵੇਜ਼ ਗਰਦਾਨ ਕੇ ਵੀ ਰੱਦ ਕਰਨ ਵਾਸਤੇ ਆਖਿਆ।

ਇਨ੍ਹਾਂ ਦਿਨਾਂ ਵਿਚ ਵੀ ਸੈਂਟਰਲ ਸਿੱਖ ਲੀਗ ਦਾ ਸਮਾਗਮ 24-25 ਅਕਤੂਬਰ 1928 ਦੇ ਦਿਨ ਗੁਜਰਾਂਵਾਲਾ ਵਿਚ ਰਖਿਆ ਗਿਆ। ਇਸ ਮੌਕੇ 'ਤੇ ਹਿੰਦੂ ਆਗੂ ਮਦਨ ਮੋਹਨ ਮਾਲਵੀਆ ਵੀ ਪੁੱਜਾ ਹੋਇਆ ਸੀ। ਇਸ ਕਾਨਫ਼ਰੰਸ ਵਿਚ ਬਾਬਾ ਖੜਕ ਸਿੰਘ ਨੇ ਬੜੇ ਸਖ਼ਤ ਲਫ਼ਜ਼ਾਂ ਵਿਚ ਨਹਿਰੂ ਰਿਪੋਰਟ ਦੀ ਮੁਖ਼ਾਲਫ਼ਤ ਕੀਤੀ ਅਤੇ ਕਿਹਾ ਕਿ ਇਸ ਨੂੰ 'ਰੱਦੀ ਦੀ ਟੋਕਰੀ ਵਿਚ ਸੁੱਟ ਦਿਤਾ ਜਾਵੇ।' ਉਸ ਨੇ ਇਸ ਨੁਕਤੇ 'ਤੇ ਅਸਤੀਫ਼ਾ ਦੇਣ ਦੀ ਵੀ ਧਮਕੀ ਦਿਤੀ। ਪਹਿਲੇ ਦਿਨ ਸਿੱਖ ਲੀਗ ਦੀ ਸਬਜੈਕਟ ਕਮੇਟੀ ਵਿਚ ਨਹਿਰੂ ਰਿਪੋਰਟ ਦਾ ਮਸਲਾ ਵਿਚਾਰਿਆ ਗਿਆ। ਅਖ਼ੀਰ ਗਿਆਨੀ ਸ਼ੇਰ ਸਿੰਘ ਨੇ ਇਕ ਮਤਾ ਪੇਸ਼ ਕੀਤਾ ਕਿ ਸਿੱਖਾਂ ਨੂੰ ਨਹਿਰੂ ਰਿਪੋਰਟ ਮਨਜ਼ੂਰ ਨਹੀਂ ਕਿਉਂ ਕਿ ਇਹ ਮੁਸਲਮਾਨਾਂ ਦੀ ਪੱਕੀ ਅਕਸਰੀਅਤ ਕਾਇਮ ਕਰਦੀ ਹੈ ਅਤੇ ਇਹ ਸਿੱਖਾਂ ਨਾਲ ਬੇਇਨਸਾਫ਼ੀ ਕਰਦੀ ਹੈ। ਸਿੱਖ ਸਿਆਸੀ, ਤਾਰੀਖ਼ੀ ਅਤੇ ਮਾਲੀ ਪੱਖੋਂ ਇਕ ਖ਼ਾਸ ਕੌਮ ਦਾ ਦਰਜਾ ਰਖਦੇ ਹਨ। ਇਸ ਕਰ ਕੇ ਪੰਜਾਬ ਵਿਚ ਉਨ੍ਹਾਂ ਵਾਸਤੇ 30 ਫ਼ੀ ਸਦੀ ਸੀਟਾਂ ਰਾਖਵੀਆਂ ਰੱਖੀਆਂ ਜਾਣ।

ਇਸ ਮੌਕੇ 'ਤੇ ਅਮਰ ਸਿੰਘ ਝਬਾਲ ਨੇ ਇਕ ਸੋਧ ਪੇਸ਼ ਕੀਤੀ ਜਿਸ ਵਿਚ ਕਿਹਾ ਗਿਆ ਸੀ ਕਿ ਜੇ ਫ਼ਿਰਕੂ ਨੁਮਾਇੰਦਗੀ ਬਿਲਕੁਲ ਖ਼ਤਮ ਕਰ ਦਿਤੀ ਜਾਵੇ ਅਤੇ ਨੌ-ਆਬਾਦੀਅਤ ਦੀ ਥਾਂ 'ਸਵਰਾਜ' ਦਾ ਨਿਸ਼ਾਨਾ ਮਿੱਥਿਆ ਜਾਵੇ ਤਾਂ ਨਹਿਰੂ ਰਿਪੋਰਟ ਮਨਜ਼ੂਰ ਕਰ ਲਈ ਜਾਵੇ। ਇਸ ਮਗਰੋਂ ਵੋਟਾਂ ਪਾਈਆਂ ਗਈਆਂ। ਗਿ: ਸ਼ੇਰ ਸਿੰਘ ਦਾ ਮਤਾ ਵੱਡੇ ਫ਼ਰਕ ਨਾਲ ਪਾਸ ਹੋ ਗਿਆ ਤੇ ਅਮਰ ਸਿੰਘ ਝਬਾਲ ਦੀ ਤਰਮੀਮ ਰੱਦ ਹੋ ਗਈ। ਅਗਲੇ ਦਿਨ (25 ਅਕਤੂਬਰ 1928 ਨੂੰ) ਜਦੋਂ ਸਬਜੈਕਟ ਕਮੇਟੀ ਦਾ ਪਾਸ ਕੀਤਾ ਮਤਾ ਵਰਕਿੰਗ ਕਮੇਟੀ ਵਿਚ ਪੇਸ਼ ਹੋਇਆ ਤਾਂ ਬਾਬਾ ਖੜਕ ਸਿੰਘ ਦੇ ਮੁਖ਼ਾਲਿਫ਼ਾਂ (ਝਬਾਲ ਗਰੁੱਪ) ਨੇ ਰੌਲਾ ਪਾ ਕੇ ਮਤਾ ਪੇਸ਼ ਹੀ ਨਾ ਹੋਣ ਦਿਤਾ। ਇਸ ਸਾਜ਼ਿਸ਼ ਦੇ ਖ਼ਿਲਾਫ਼ ਪ੍ਰੋਟੈਸਟ ਵਜੋਂ ਬਾਬਾ ਖੜਕ ਸਿੰਘ, ਮਾਸਟਰ ਤਾਰਾ ਸਿੰਘ, ਭਾਗ ਸਿੰਘ, ਅਵਤਾਰ ਸਿੰਘ ਅਤੇ ਉਨ੍ਹਾਂ ਦੇ ਸਾਥੀ ਵਾਕ ਆਊਟ ਕਰ ਗਏ। ਉਨ੍ਹਾਂ ਦੇ ਜਾਣ ਮਗਰੋਂ ਇਸ ਕਾਨਫ਼ਰੰਸ ਵਿਚ ਬਹੁਤ ਥੋੜ੍ਹੇ ਲੋਕ ਹੀ ਰਹਿ ਗਏ ਸਨ। ਇਸ ਤੋਂ ਸਾਫ਼ ਜ਼ਾਹਿਰ ਹੋ ਗਿਆ ਸੀ ਕਿ ਸੈਂਟਰਲ ਸਿੱਖ ਲੀਗ ਵਿਚੋਂ ਅਕਾਲੀ ਦਲ ਮਨਫ਼ੀ ਹੋਣ ਮਗਰੋਂ ਸਿੱਖ ਲੀਗ ਦਾ ਕੋਈ ਵਜੂਦ ਨਹੀਂ ਸੀ ਰਹਿੰਦਾ। *(ਟ੍ਰਿਬਿਊਨ* 26 ਅਕਤੂਬਰ 1928)।

ਸਿੱਖਾਂ ਵਿਚ ਨਹਿਰੂ ਰਿਪੋਰਟ ਦੀ ਮੁਖ਼ਾਲਫ਼ਤ ਬਹੁਤ ਜ਼ਿਆਦਾ ਹੋਣ ਕਰ ਕੇ ਸਿੱਖਾਂ ਵਲੋਂ ਕਾਂਗਰਸ ਵੱਲ ਪਿੱਠ ਕਰਨ ਦੇ ਆਸਾਰ ਬਣਦੇ ਜਾ ਰਹੇ ਸਨ। ਅਜਿਹਾ ਜਾਪਦਾ ਸੀ ਕਿ ਸਿੱਖਾਂ ਦਾ ਇਕ ਵੱਡਾ ਹਿੱਸਾ ਨਾ ਸਿਰਫ਼ ਕਾਂਗਰਸ ਤੋਂ ਦੂਰ ਚਲਾ ਜਾਵੇਗਾ ਸਗੋਂ ਇਸ ਦਾ ਮੁਖ਼ਾਲਿਫ਼ ਵੀ ਬਣ ਜਾਵੇਗਾ।

ਨਹਿਰੂ ਰਿਪੋਰਟ 'ਤੇ ਆਖ਼ਰੀ ਵਿਚਾਰਾਂ ਕਰਨ ਵਾਸਤੇ ਇਕ ਆਲ ਪਾਰਟੀਜ਼ ਕਾਨਫ਼ਰੰਸ 28 ਤੋਂ 30 ਦਸੰਬਰ 1928 ਨੂੰ ਕਲਕੱਤਾ ਵਿਚ ਹੋਈ। ਇਸ ਵਿਚ ਸ਼ਾਮਿਲ ਹੋਣ ਵਾਸਤੇ ਭਾਰਤ ਦੇ ਵੱਖ-ਵੱਖ ਹਿੱਸਿਆਂ ਤੋਂ ਕਾਂਗਰਸ ਡੈਲੀਗੇਟ ਕਲਕੱਤਾ ਪੁੱਜੇ ਹੋਏ ਸਨ। ਇਸ ਮੌਕੇ 'ਤੇ ਮਾਸਟਰ ਤਾਰਾ ਸਿੰਘ ਦੀਆਂ ਕੋਸ਼ਿਸ਼ਾਂ ਨਾਲ 30-40 ਸਿੱਖ ਆਗੂ ਵੀ ਕਲੱਕਤਾ ਪੁੱਜੇ ਹੋਏ ਸਨ ਤਾਂ ਜੋ ਉਹ ਵੱਖ-ਵੱਖ ਕਾਂਗਰਸੀ ਆਗੂਆਂ ਨੂੰ ਮਿਲ ਕੇ ਸਿੱਖ ਨੁਕਤਾ-ਨਿਗਾਹ ਪੇਸ਼ ਕਰ ਸਕਣ। ਮਾਸਟਰ ਤਾਰਾ ਸਿੰਘ ਨੇ ਇਕ ਦਰਜਨ ਦੇ ਕਰੀਬ ਸੀਨੀਅਰ ਕਾਂਗਰਸੀ ਆਗੂਆਂ ਨੂੰ ਸਿੱਖਾਂ ਦੀ ਪੁਜ਼ੀਸ਼ਨ ਬਿਆਨ ਕੀਤੀ। ਨਤੀਜੇ ਦੇ ਤੌਰ 'ਤੇ ਡਾਕਟਰ ਅੰਸਾਰੀ ਨੇ ਕਬੂਲ ਕਰ ਲਿਆ ਕਿ ਸਿੱਖਾਂ ਨਾਲ ਨਹਿਰੂ ਰਿਪੋਰਟ ਵਿਚ ਬੇਇਨਸਾਫ਼ੀ ਕੀਤੀ ਗਈ ਹੈ। ਉਧਰ ਮੋਤੀ ਲਾਲ ਨਹਿਰੂ ਨੇ ਵੀ ਮੰਨ ਲਿਆ ਕਿ ਜੇ ਸਿੱਖ ਇਸ ਰਿਪੋਰਟ ਬਾਰੇ ਹਾਊਸ ਵਿਚ ਕੋਈ ਤਰਮੀਮ ਕਰਵਾਉਣ ਵਿਚ ਕਾਮਯਾਬ ਹੋ ਜਾਣ ਤਾਂ ਉਸ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ।

ਕਨਵੈਨਸ਼ਨ ਦੇ ਦੂਜੇ ਦਿਨ ਮੁਸਲਿਮ ਲੀਗ ਦਾ ਆਗੂ ਮੁਹੰਮਦ ਅਲੀ ਜਿਨਾਹ ਵੀ ਇੰਗਲੈਂਡ ਤੋਂ ਪਰਤ ਕੇ ਕਲਕੱਤਾ ਪੁਜ ਚੁਕਾ ਸੀ। ਉਸ ਨੇ ਮੰਗ ਕਰਨੀ ਸ਼ੁਰੂ ਕਰ ਦਿੱਤੀ ਕਿ ਮੁਸਲਮਾਨਾਂ ਨੂੰ ਪੰਜਾਬ ਵਿਚ 51 ਫ਼ੀ ਸਦੀ ਅਤੇ ਸੈਂਟਰ ਵਿਚ 33 ਫ਼ੀ ਸਦੀ

ਸੀਟਾਂ ਦਿਤੀਆਂ ਜਾਣ। ਜਿਨਾਹ ਦੇ ਵਤੀਰੇ ਨੇ ਮਸਲੇ ਨੂੰ ਸਗੋਂ ਹੋਰ ਉਲਝਾ ਦਿੱਤਾ। ਕਨਵੈਨਸ਼ਨ 'ਚ ਇਸ ਮਸਲੇ ਦੇ ਹੱਲ ਵਾਸਤੇ ਨਵੀਆਂ ਕੋਸ਼ਿਸ਼ਾਂ ਸ਼ੁਰੂ ਹੋ ਗਈਆਂ। ਇਸ ਮਕਸਦ ਵਾਸਤੇ ਇਕ ਸਬ-ਕਮੇਟੀ ਬਣਾਈ ਗਈ। ਇਸ ਸਬ-ਕਮੇਟੀ ਵਿਚ ਮੋਤੀ ਲਾਲ, ਮਦਨ ਮੋਹਨ ਮਾਲਵੀਆ, ਤੇਜ ਬਹਾਦਰ ਸਪਰੂ, ਗਾਂਧੀ, ਮਲਿਕ ਬਰਕਤ ਅਲੀ, ਮੌਲਾਨਾ ਅਬਦੁਲ ਕਾਦਰ, ਮੌਲਾਨਾ ਆਜ਼ਾਦ, ਮੌਲਾਨਾ ਜ਼ਫ਼ਰ ਅਲੀ ਖ਼ਾਨ, ਮਾਸਟਰ ਤਾਰਾ ਸਿੰਘ, ਗਿਆਨੀ ਸ਼ੇਰ ਸਿੰਘ, ਹਰਨਾਮ ਸਿੰਘ ਐਡਵੋਕੇਟ, ਮੰਗਲ ਸਿੰਘ ਸ਼ਾਮਿਲ ਕੀਤੇ ਗਏ। ਪਰ ਇਸ ਸਬ-ਕਮੇਟੀ ਦਾ ਕੋਈ ਨਤੀਜਾ ਨਾ ਨਿਕਲ ਸਕਿਆ ਕਿਉਂਕਿ ਗਾਂਧੀ ਅਤੇ ਤੇਜ ਬਹਾਦਰ ਸਪਰੂ ਮੁਸਲਮਾਨਾਂ ਦੀ ਅਤੇ ਜਿਨਾਹ ਸਿੱਖਾਂ ਦੀ ਕੋਈ ਪਰਵਾਹ ਨਹੀਂ ਕਰਦਾ ਸੀ। 28 ਦਸੰਬਰ 1928 ਦੀ ਇਸ ਮੀਟਿੰਗ ਵਿਚ ਕੁਝ ਚਿਰ ਬੈਠੇ ਰਹਿਣ ਮਗਰੋਂ ਜਿਨਾਹ ਵਿਚੋਂ ਹੀ ਉੱਠ ਕੇ ਚਲਾ ਗਿਆ। (*ਅਕਾਲੀ ਤੇ ਪ੍ਰਦੇਸੀ*, 30 ਦਸੰਬਰ 1928)।

ਅਗਲੇ ਦਿਨ ਜਦੋਂ ਦੋਬਾਰਾ ਮੀਟਿੰਗ ਸ਼ੁਰੂ ਹੋਈ ਤਾਂ ਜਿਨਾਹ ਨੇ ਇਕ ਖ਼ੂਬਸੂਰਤ ਤਕਰੀਰ ਕੀਤੀ ਅਤੇ ਆਪਣਾ ਕੇਸ ਬਾ-ਦਲੀਲ ਪੇਸ਼ ਕੀਤਾ। ਇਸ ਮਗਰੋਂ ਸ:ਬ: ਮਹਿਤਾਬ ਸਿੰਘ ਤੇ ਐਮ.ਆਰ. ਜੈਕਾਰ ਨੇ ਆਪਣੀ ਤਕਰੀਰ ਵਿਚ ਜਿਨਾਹ ਦੀਆਂ ਸਾਰੀਆਂ ਦਲੀਲਾਂ ਨੂੰ ਰੱਦ ਕਰ ਦਿਤਾ। ਭਾਵੇਂ ਬਹੁਤੇ ਮੈਂਬਰ ਜਿਨਾਹ ਦੇ ਮੁਖ਼ਾਲਿਫ਼ ਹੋ ਗਏ ਸਨ ਪਰ ਇਸ ਦੇ ਬਾਵਜੂਦ ਇਹ ਸਬ-ਕਮੇਟੀ ਕਿਸੇ ਸਿੱਟੇ 'ਤੇ ਨਾ ਪਹੁੰਚ ਸਕੀ।

ਅਖ਼ੀਰ, ਜਦੋਂ ਸਿੱਖ ਡੈਲੀਗੇਟਾਂ ਨੇ ਵੇਖਿਆ ਕਿ ਹਿੰਦੂ ਆਗੂ ਮੁਸਲਮਾਨਾਂ ਨੂੰ ਖ਼ੁਸ਼ ਕਰਨ ਵਾਸਤੇ ਸਿੱਖਾਂ ਨਾਲ ਬੇਇਨਸਾਫ਼ੀ ਕਰ ਰਹੇ ਹਨ ਤਾਂ ਉਨ੍ਹਾਂ ਨੇ ਆਪਸ ਵਿਚ ਮਸ਼ਵਰਾ ਕਰ ਕੇ ਇਕ ਸਾਂਝਾ ਸਟੈਂਡ ਲੈਣ ਦਾ ਫ਼ੈਸਲਾ ਕੀਤਾ। ਸ:ਬ: ਮਹਿਤਾਬ ਸਿੰਘ ਨੇ ਸੈਂਟਰਲ ਸਿੱਖ ਲੀਗ ਵਲੋਂ ਨਹਿਰੂ ਰਿਪੋਰਟ ਵਿਚ ਇਕ ਤਰਮੀਮ ਪੇਸ਼ ਕੀਤੀ ਕਿ "ਭਾਰਤ ਦੇ ਅਗਲੇ ਆਈਨ ਵਿਚੋਂ ਫ਼ਿਰਕੂ ਵੰਡ ਹਰ ਤਰ੍ਹਾਂ ਤੇ ਹਰ ਪਾਸਿਓਂ ਉਡਾ ਦਿਤੀ ਜਾਵੇ ਤੇ ਨਹਿਰੂ ਰਿਪੋਰਟ ਵਿਚ ਇਸ ਬਿਨਾਅ ਤੇ ਅਦਲਾ ਬਦਲੀ ਕੀਤੀ ਜਾਵੇ।" ਇਹ ਤਰਮੀਮ ਨਾ ਮੰਨੀ ਜਾਣ ਤੇ ਸੈਂਟਰਲ ਸਿੱਖ ਲੀਗ ਵਲੋਂ ਨਹਿਰੂ ਰਿਪੋਰਟ ਤੋਂ ਆਪਣੀ ਹਿਮਾਇਤ ਵਾਪਿਸ ਲੈਣ ਅਤੇ ਕਨਵੈਨਸ਼ਨ ਵਿਚ ਹੋਰ ਹਿੱਸਾ ਨਾ ਲੈਣ ਦਾ ਐਲਾਨ ਕਰ ਦਿਤਾ। (*ਅਕਾਲੀ ਤੇ ਪ੍ਰਦੇਸੀ*, 31 ਦਸੰਬਰ 1928)। ਹਰਨਾਮ ਸਿੰਘ ਐਡਵੋਕੇਟ ਨੇ ਸਿੱਖ ਡੈਲੀਗੇਟਾਂ ਵਲੋਂ ਸਾਂਝਾ ਬਿਆਨ ਆਪਣੀਆਂ ਮੰਗਾਂ ਦੇ ਬਾਰੇ ਵਿਚ ਪੜ੍ਹਿਆ ਅਤੇ "ਬੋਲੇ ਸੋ ਨਿਹਾਲ..." ਦੇ ਜੈਕਾਰੇ ਮਾਰਦੇ ਹੋਏ ਵਾਕ ਆਊਟ ਕਰ ਗਏ। ਜਾਣ ਤੋਂ ਪਹਿਲਾਂ ਸ:ਬ: ਮਹਿਤਾਬ ਸਿੰਘ ਨੇ ਗਾਂਧੀ ਤੇ ਜਿਨਾਹ ਨੂੰ ਮੁਖ਼ਾਤਿਬ ਹੁੰਦਿਆਂ ਕਿਹਾ ਕਿ **"ਜੇ ਸਿੱਖਾਂ ਦੀ ਗੱਲ ਨਾ ਸੁਣੋਗੇ ਤਾਂ ਭਾਰਤ ਦੀਆਂ ਵੰਡੀਆਂ ਕਲਕੱਤੇ ਬਹਿ ਕੇ ਕਲਮ ਨਾਲ ਨਹੀਂ ਤਲਵਾਰ ਨਾਲ ਹੋਣਗੀਆਂ।"** (*ਅਕਾਲੀ ਤੇ ਪ੍ਰਦੇਸੀ*, 28 ਦਸੰਬਰ 1928)।

ਕਨਵੈਨਸ਼ਨ ਵਿਚੋਂ ਸਿੱਖ ਡੈਲੀਗੇਟਾਂ ਦੇ ਵਾਕ-ਆਊਟ ਦਾ ਕੁਝ ਡੈਲੀਗੇਟਾਂ 'ਤੇ ਬੜਾ ਅਸਰ ਪਿਆ। ਯੂ.ਪੀ. ਦੇ ਇਕ ਡੈਲੀਗੇਟ ਪੰਡਿਤ ਧਰਮ ਵੀਰ ਸਿੰਹ ਨੇ ਇਕ

ਮਤਾ ਰਖਿਆ ਕਿ ਪੰਜਾਬ ਵਿਚ ਸਿੱਖਾਂ ਨੂੰ ਉਹੀ ਹਕੂਕ ਮਿਲਣਗੇ ਜੋ ਦੂਜੀਆਂ ਘਟ-ਗਿਣਤੀਆਂ ਨੂੰ ਹੋਰਨਾਂ ਸੂਬਿਆਂ ਵਿਚ ਮਿਲਣਗੇ। ਹਿਸਾਰ ਦੇ ਪੰਡਿਤ ਨੇਕੀ ਰਾਮ ਸ਼ਰਮਾ ਨੇ ਇਸ ਦੀ ਹਿਮਾਇਤ ਕੀਤੀ। ਪਰ ਡਾ. ਮੁਹੰਮਦ ਆਲਮ ਅਤੇ ਮੌਲਾਨਾ ਜ਼ਫ਼ਰ ਅਲੀ ਖ਼ਾਨ ਨੇ ਇਸ ਦੀ ਮੁਖ਼ਾਲਫ਼ਤ ਕੀਤੀ। ਕਨਵੈਨਸ਼ਨ ਦੇ ਮਾਹੌਲ ਤੋਂ ਅਜਿਹਾ ਜਾਪਦਾ ਸੀ ਕਿ ਇਹ ਮਤਾ ਪਾਸ ਹੋ ਜਾਵੇਗਾ ਅਤੇ ਇਸ ਨਾਲ ਸਿੱਖਾਂ ਦੀ ਤਸੱਲੀ ਹੋ ਜਾਵੇਗੀ। ਪਰ, ਐਨ ਆਖ਼ਰੀ ਮੌਕੇ ਤੇ ਮੋਤੀ ਲਾਲ ਨਹਿਰੂ ਨੇ ਸਿੱਖਾਂ ਦੇ ਖ਼ਿਲਾਫ਼ ਸਖ਼ਤ ਲਫ਼ਜ਼ ਵਰਤ ਕੇ ਇਸ ਮਤੇ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ। (ਹਾਲਾਂ ਕਿ ਸਿਰਫ਼ ਇਕ ਦਿਨ ਪਹਿਲਾਂ ਮੋਤੀ ਲਾਲ ਨੇ ਆਖਿਆ ਸੀ ਕਿ ਜੇ ਸਿੱਖ ਕੋਈ ਤਰਮੀਮ ਕਰਵਾਉਣ ਵਿਚ ਕਾਮਯਾਬ ਹੋ ਜਾਣ ਤਾਂ ਉਸ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਪਰ, ਹੁਣ ਉਸ ਨੇ ਆਪਣੀ ਸਿੱਖ-ਦੁਸ਼ਮਣ ਜ਼ਿਹਨੀਅਤ ਦਾ ਸ਼ਰੇਆਮ ਇਜ਼ਹਾਰ ਕਰ ਦਿਤਾ)। ਜਦੋਂ ਇਸ ਮਤੇ 'ਤੇ ਵੋਟਾਂ ਪਈਆਂ ਤਾਂ ਸਿਰਫ਼ 6 ਵੋਟਾਂ ਦੇ ਫ਼ਰਕ ਨਾਲ ਇਹ ਮਤਾ ਪਾਸ ਹੋਣੋਂ ਰਹਿ ਗਿਆ; ਹਾਲਾਂ ਕਿ ਸਿੱਖ ਡੈਲੀਗੇਟ ਇਸ ਮੌਕੇ 'ਤੇ ਹਾਜ਼ਿਰ ਨਹੀਂ ਸਨ।

ਜਦੋਂ ਸਿੱਖਾਂ ਨੂੰ ਮੋਤੀ ਲਾਲ ਦੀ ਹਰਕਤ ਦਾ ਪਤਾ ਲਗਾ ਤਾਂ ਉਹ ਹੋਰ ਵੀ ਰੋਹ ਵਿਚ ਆਏ। ਤੇਜਾ ਸਿੰਘ ਚੂਹੜਕਾਣਾ ਨੇ ਗੁੱਸੇ ਵਿਚ ਆ ਕੇ ਮੋਤੀ ਲਾਲ ਅਤੇ ਡਾਕਟਰ ਅੰਸਾਰੀ ਨੂੰ ਬਹੁਤ ਬੁਰਾ ਭਲਾ ਆਖਿਆ। ਉਸ ਨੇ ਗਾਂਧੀ ਕੋਲ ਵੀ ਰੋਸ ਜ਼ਾਹਿਰ ਕੀਤਾ। **ਗਾਂਧੀ ਨੇ ਉਸ ਦਿਨ 'ਚੁਪ ਵਰਤ' ਰਖਿਆ ਹੋਇਆ ਸੀ। (ਗਾਂਧੀ ਬਹੁਤ 'ਚਾਲਾਕ' ਕਿਸਮ ਦਾ ਬੰਦਾ ਸੀ। ਜਦੋਂ ਵੀ ਕੋਈ ਬਹਿਸ-ਗੋਚਰਾ ਮਸਲਾ ਖੜਾ ਹੁੰਦਾ ਸੀ ਉਹ 'ਚੁਪ-ਵਰਤ' ਰੱਖ ਲਿਆ ਕਰਦਾ ਸੀ)।** ਸਿੱਖ ਮਸਲੇ 'ਤੇ ਆਪਣੇ ਆਪ ਨੂੰ ਫਸਿਆ ਮਹਿਸੂਸ ਕਰ ਕੇ ਉਸ ਨੇ ਇਕ ਚਿਟ ਤੇ ਲਿਖ ਕੇ ਜਵਾਬ ਦਿੱਤਾ: "ਮੋਤੀ ਲਾਲ ਏਨਾ ਬੇਇਨਸਾਫ਼ ਨਹੀਂ ਹੋ ਸਕਦਾ। ਪੰਜਾਬ ਵਿਚ ਸਿੱਖਾਂ ਦਾ ਕੇਸ ਅੱਖੋਂ-ਉਹਲੇ ਨਹੀਂ ਕੀਤਾ ਜਾਵੇਗਾ ਅਤੇ ਉਨ੍ਹਾਂ ਨਾਲ ਇਨਸਾਫ਼ ਜ਼ਰੂਰ ਕੀਤਾ ਜਾਵੇਗਾ।" (ਦੁਰਲਭ ਸਿੰਘ, ਸਫ਼ਾ 97)।

**(ਉਂਵ ਗਾਂਧੀ ਨੇ ਇਹੋ ਜਿਹੇ ਵਾਅਦੇ ਕਈ ਵਾਰ ਕੀਤੇ ਤੇ ਹਰ ਵਾਰ ਉਸ ਨੇ ਵਾਅਦਾ-ਖ਼ਿਲਾਫ਼ੀ ਕੀਤੀ ਸੀ)।**

ਆਲ ਪਾਰਟੀਜ਼ ਕਨਵੈਨਸ਼ਨ ਆਈ ਅਤੇ ਮੁੱਕ ਗਈ। ਇਸ ਕਨਵੈਨਸ਼ਨ ਨੇ ਸਿੱਖਾਂ ਨੂੰ ਕਾਂਗਰਸ ਤੋਂ ਤੋੜ ਦਿੱਤਾ, ਮੁਸਲਮਾਨ ਇਸ 'ਤੇ ਖ਼ੁਸ਼ ਨਾ ਹੋਏ, ਕਾਂਗਰਸ ਇਕ ਹਿੰਦੂ ਜਮਾਤ ਵਜੋਂ ਕਾਇਮ ਹੋ ਕੇ ਆਪਣੀ ਫ਼ਿਰਕੂ ਪਛਾਣ ਬਣਾ ਬੈਠੀ। ਦੂਜੇ ਪਾਸੇ ਨੌ ਅਬਾਦੀਅਤ ਅਤੇ ਸਵਰਾਜ ਦੇ ਨੁਕਤੇ ਤੋਂ ਵੀ ਕਾਂਗਰਸ ਵਿਚ ਫੁੱਟ ਪੈ ਗਈ। ਸੁਭਾਸ਼ ਚੰਦਰ ਬੋਸ ਨੇ "ਸਵਰਾਜ" ਦਾ ਨਾਅਰਾ ਲਾ ਕੇ ਕਾਂਗਰਸ ਦਾ ਇਕ ਵੱਡਾ ਹਿੱਸਾ ਆਪਣੇ ਨਾਲ ਰਲਾ ਲਿਆ। ਪੰਜਾਬ ਵਿਚ ਬਾਬਾ ਖੜਕ ਸਿੰਘ ਸ਼ਰੇਆਮ ਤੇ ਮਾਸਟਰ ਤਾਰਾ ਸਿੰਘ ਅੰਦਰੋਂ-ਅੰਦਰੀਂ ਸੁਭਾਸ਼ ਚੰਦਰ ਬੋਸ ਨਾਲ ਰਲੇ ਹੋਏ ਸਨ। ਉਧਰ ਹੋਰ ਪਾਰਟੀਆਂ ਨੇ ਵੀ ਨਹਿਰੂ ਰਿਪੋਰਟ ਠੁਕਰਾ ਦਿਤੀ। ਹਿੰਦੂ ਮਹਾਂ ਸਭਾ ਨੇ ਵੀ 31 ਮਾਰਚ 1929 ਦੇ ਦਿਨ ਇਸ ਨੂੰ ਰੱਦ ਕਰ ਦਿੱਤਾ।

ਸਿੱਖ ਕਲਕੱਤਾ ਕਨਵੈਨਸ਼ਨ ਦਾ 'ਜਨਾਜ਼ਾ ਕੱਢ ਕੇ' ਖ਼ਾਲੀ ਹੱਥ ਮੁੜ ਆਏ। ਭਾਵੇਂ ਉਹ ਨਹਿਰੂ ਰਿਪੋਰਟ 'ਚ ਕੋਈ ਤਬਦੀਲੀ ਨਾ ਕਰਵਾ ਸਕੇ ਪਰ ਇਹ 'ਰਿਪੋਰਟ' ਬੇਜਾਨ ਰਹਿ ਗਈ ਕਿਉਂਕਿ ਹਿੰਦੂਆਂ ਦੇ ਇਕ ਧੜੇ ਤੋਂ ਸਿਵਾ ਇਹ ਕਿਸੇ ਨੂੰ ਵੀ ਮਨਜ਼ੂਰ ਨਹੀਂ ਸੀ। ਸ਼੍ਰੋਮਣੀ ਅਕਾਲੀ ਦਲ ਨੇ 7 ਅਪ੍ਰੈਲ 1929 ਦੇ ਦਿਨ ਅੰਮ੍ਰਿਤਸਰ 'ਚ ਨਹਿਰੂ ਰਿਪੋਰਟ ਦੇ ਖ਼ਿਲਾਫ਼ ਜਲੂਸ ਕੱਢਿਆ ਅਤੇ ਦੀਵਾਨ ਵੀ ਕੀਤਾ। ਬਹੁਤ ਆਗੂਆਂ ਦਾ ਖਿਆਲ ਸੀ ਕਿ ਕਾਂਗਰਸ ਸਿੱਖਾਂ ਦੀ ਪਰਵਾਹ ਨਹੀਂ ਕਰਦੀ, ਇਸ ਕਰ ਕੇ ਸਿੱਖਾਂ ਨੂੰ ਵੀ ਕਾਂਗਰਸ ਦੀ ਪਰਵਾਹ ਨਹੀਂ ਕਰਨੀ ਚਾਹੀਦੀ।

ਸਿੱਖਾਂ ਵਿਚ ਨਹਿਰੂ ਰਿਪੋਰਟ ਦੀ ਬਹੁਤ ਮੁਖ਼ਾਲਫ਼ਤ ਹੋਈ। ਬਾਬਾ ਖੜਕ ਸਿੰਘ ਨੇ ਫ਼ਿਰਕੂ ਨੁਮਾਇੰਦਗੀ ਤੋਂ ਇਲਾਵਾ 'ਸਵਰਾਜ' ਦੇ ਨਾਂ 'ਤੇ ਵੀ ਨਹਿਰੂ ਰਿਪੋਰਟ ਅਤੇ ਕਾਂਗਰਸ ਸੀ ਸਖ਼ਤ ਮੁਖ਼ਾਲਫ਼ਤ ਕੀਤੀ। ਗਿ: ਸ਼ੇਰ ਸਿੰਘ ਧੜਾ ਚਾਹੁੰਦਾ ਸੀ ਕਿ ਜੇ ਕਾਂਗਰਸ ਸਿੱਖਾਂ ਨੂੰ ਪੰਜਾਬ ਵਿਚ 30 ਫ਼ੀ ਸਦੀ ਸੀਟਾਂ ਦੇਣੀਆਂ ਮੰਨ ਲਵੇ ਤਾਂ ਉਸ ਦਾ ਸਾਥ ਦਿਤਾ ਜਾਵੇ ਨਹੀਂ ਤਾਂ ਇਸ ਦੀ ਮੁਖ਼ਾਲਫ਼ਤ ਕੀਤੀ ਜਾਵੇ। ਤੀਜਾ ਧੜਾ ਮੰਗਲ ਸਿੰਘ ਦਾ ਸੀ ਜੋ ਕਾਂਗਰਸ ਦੀ ਪੂਰੀ ਹਿਮਾਇਤ ਕਰਦਾ ਸੀ। ਮਾਸਟਰ ਤਾਰਾ ਸਿੰਘ ਇਸ ਵਕਤ ਸੈਂਟਰਲ ਸਿੱਖ ਲੀਗ ਦਾ ਪ੍ਰਧਾਨ ਸੀ। ਸ਼੍ਰੋਮਣੀ ਅਕਾਲੀ ਦਲ ਉਸ ਵੇਲੇ ਬਾਬਾ ਖੜਕ ਸਿੰਘ ਦੀ ਕਮਾਨ ਹੇਠ ਸੀ। ਮਾਸਟਰ ਤਾਰਾ ਸਿੰਘ ਨੇ ਇਸ ਮਸਲੇ ਦਾ ਹੱਲ ਕੱਢਣ ਵਾਸਤੇ ਇਕ 14 ਮੈਂਬਰੀ ਕਮੇਟੀ ਬਣਾ ਦਿਤੀ। ਮਾਸਟਰ ਤਾਰਾ ਸਿੰਘ ਕਾਂਗਰਸ ਦੇ ਬਾਈਕਾਟ ਦਾ ਹਿਮਾਇਤੀ ਨਹੀਂ ਸੀ, ਉਂਞ ਉਹ ਬਿਨਾਂ ਸ਼ਰਤ ਹਿਮਾਇਤ ਦੇਣ ਦੇ ਹੱਕ ਵਿਚ ਵੀ ਨਹੀਂ ਸੀ। ਉਸ ਨੇ ਕਿਹਾ ਕਿ "ਮੈਨੂੰ ਕੋਈ ਇਤਰਾਜ਼ ਨਹੀਂ ਕਿ ਸਿੱਖ ਕਾਂਗਰਸ ਦਾ ਬਾਈਕਾਟ ਕਰਨ ਪਰ ਅੱਗੇ ਹੋ ਕੇ ਆਜ਼ਾਦੀ ਵਾਸਤੇ ਕੰਮ ਕਰਨ। ਪਰ, ਇਹ ਸ਼ਰਮ ਦੀ ਗੱਲ ਹੋਵੇਗੀ ਕਿ ਸਿੱਖ ਚੁਪ ਕਰ ਕੇ ਬੈਠ ਜਾਣ। ਬਾਈਕਾਟ ਦੀ ਹਿਮਾਇਤ ਕਰਨ ਵਾਲੇ ਵਧੀਆ ਪਰੋਗਰਾਮ ਦੇਣ ਤਾਂ ਅਸੀਂ ਬਾਕੀ ਸਾਰੇ ਉਨ੍ਹਾਂ ਦੇ ਨਾਲ ਹੋਵਾਂਗੇ।" (*ਟ੍ਰਿਬਿਊਨ*, 16 ਅਕਤੂਬਰ 1929)।

ਅਕਤੂਬਰ 1929 ਵਿਚ ਸਿੱਖ ਲੀਗ ਦਾ ਸਾਲਾਨਾ ਇਜਲਾਸ ਲਾਇਲਪੁਰ (ਹੁਣ ਫ਼ੈਸਲਾਬਾਦ) ਵਿਚ ਹੋਇਆ। ਕਾਂਗਰਸ ਨਾਲ ਮਿਲਵਰਤਣ, ਬਾਈਕਾਟ ਜਾਂ ਸ਼ਰਤਾਂ ਨਾਲ ਮਿਲਵਰਤਣ ਦੇ ਨੁਕਤੇ 'ਤੇ ਭਰਪੂਰ ਬਹਿਸ ਹੋਈ। ਅਖ਼ੀਰ ਕਾਂਗਰਸ ਦਾ ਬਾਈਕਾਟ ਕਰਨ ਜਾਂ ਨਾ ਕਰਨ ਦੇ ਸਵਾਲ 'ਤੇ ਸਬਜੈਕਟ ਕਮੇਟੀ ਵਿਚ ਵੋਟਿੰਗ ਹੋਈ। 96 ਮੈਂਬਰਾਂ ਨੇ ਕਾਂਗਰਸ ਦਾ ਬਾਈਕਾਟ ਨਾ ਕਰਨ ਅਤੇ 41 ਨੇ ਬਾਈਕਾਟ ਕਰਨ ਦੀ ਹਿਮਾਇਤ ਕੀਤੀ। ਬਾਈਕਾਟ ਦੇ ਹਿਮਾਇਤੀਆਂ ਵਿਚੋਂ ਮੁਖ ਸਨ: ਬਾਬਾ ਖੜਕ ਸਿੰਘ, ਅਮਰ ਸਿੰਘ ਸ਼ੇਰੇ-ਪੰਜਾਬ ਤੇ ਉਨ੍ਹਾਂ ਦੇ ਸਾਥੀ। ਜਦੋਂ ਸਬਜੈਕਟ ਕਮੇਟੀ ਵਲੋਂ ਪਾਸ ਕੀਤਾ ਮਤਾ ਖੁਲ੍ਹੇ ਇਜਲਾਸ ਵਿਚ ਆਇਆ ਤਾਂ ਗੜਬੜ ਫੈਲ ਗਈ। ਕਾਂਗਰਸ ਦੇ ਮੁਖ਼ਾਲਿਫ਼ ਵਰਕਰਾਂ ਨੇ ਮਤੇ ਦੀ ਰੱਜਵੀਂ ਮੁਖ਼ਾਲਫ਼ਤ ਕੀਤੀ। ਇਸ ਮਾਹੌਲ ਵਿਚ ਇਜਲਾਸ ਬਿਨਾਂ ਕਿਸੇ ਮਤਾ ਪਾਸ ਕੀਤੇ ਖ਼ਤਮ ਹੋ ਗਿਆ। ਪਰ

ਕਾਂਗਰਸ ਦੇ ਹਿਮਾਇਤੀਆਂ ਨੇ ਦਾਅਵਾ ਕੀਤਾ ਕਿ ਸਬਜੈਕਟ ਕਮੇਟੀ ਵਲੋਂ ਪਾਸ ਕੀਤਾ ਮਤਾ 'ਪਾਸ' ਸਮਝਿਆ ਜਾਣਾ ਚਾਹੀਦਾ ਹੈ। ਦੂਜੇ ਪਾਸੇ ਬਾਬਾ ਖੜਕ ਸਿੰਘ ਨੇ ਸਗੋਂ ਹੋਰ ਵੀ ਸਖ਼ਤ ਸੁਰ ਅਪਣਾ ਲਈ। ਉਨ੍ਹਾਂ ਆਖਿਆ ਕਿ ''ਕਾਂਗਰਸ ਦਾ ਸਾਥ ਦੇਣ ਦਾ ਮਤਾ ਪਾਸ ਨਹੀਂ ਹੋਇਆ ਅਤੇ ਜੇ ਹੋਇਆ ਵੀ ਹੈ ਤਾਂ ਇਹ ਸਿੱਖ ਪੰਥ ਦੀ ਆਵਾਜ਼ ਨਹੀਂ ਹੈ, ਕਿਉਂਕਿ ਸਿੱਖ ਕੌਮ ਬਾਈਕਾਟ ਦੀ ਹਿਮਾਇਤੀ ਹੈ।'' (*ਟ੍ਰਿਬਿਊਨ*, 16 ਅਕਤੂਬਰ 1929)। ਇਸ ਹਾਲਤ ਵਿਚ ਕਾਂਗਰਸ ਨਾਲ ਮਿਲਵਰਤਣ ਦੇਣ ਜਾਂ ਬਾਈਕਾਟ ਕਰਨ ਦੇ ਮਸਲੇ 'ਤੇ ਪੰਥ ਵਿਚ ਦੋ ਰਾਵਾਂ ਬ-ਦਸਤੂਰ ਕਾਇਮ ਰਹੀਆਂ।

ਸਿੱਖਾਂ ਵਿਚ ਕਾਂਗਰਸ ਦੇ ਬਾਈਕਾਟ ਦੀ ਲਹਿਰ ਵੇਖ ਕੇ ਬਾਬਾ ਗੁਰਦਿਤ ਸਿੰਘ ਨੇ ਕਾਂਗਰਸ ਦੇ ਹਿਮਾਇਤੀਆਂ ਨੂੰ ਆਪਣੇ ਨਾਲ ਰਲਾ ਕੇ ਇਕ ਨਵੀਂ ਪਾਰਟੀ ਬਨਾਉਣ ਦਾ ਫ਼ੈਸਲਾ ਕੀਤਾ। ਇਸ ''ਸਿੱਖ ਨੈਸ਼ਨਲਿਸਟ ਪਾਰਟੀ'' ਦਾ ਜਨਮ 2 ਨਵੰਬਰ 1929 ਦੇ ਦਿਨ ਹੋਇਆ। ਬਾਬਾ ਗੁਰਦਿਤ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਇਸ ਮੀਟਿੰਗ ਵਿਚ ਲਾਇਲਪੁਰ, ਸ਼ੇਖ਼ੂਪੁਰਾ, ਗੁਜਰਾਂਵਾਲਾ, ਸਿਆਲਕੋਟ, ਅੰਮ੍ਰਿਤਸਰ, ਗੁਰਦਾਸਪੁਰ, ਲਾਹੌਰ ਤੇ ਲੁਧਿਆਣਾ ਦੇ ਕੁਝ ਅਕਾਲੀ ਸ਼ਾਮਿਲ ਹੋਏ। ਇਸ ਨਵੀਂ ਪਾਰਟੀ ਦਾ ਪ੍ਰਧਾਨ ਗੱਜਣ ਸਿੰਘ ਲੁਧਿਆਣਾ ਨੂੰ ਬਣਾਇਆ ਗਿਆ। ਪਰ ਇਹ ਪਾਰਟੀ ਸਿੱਖਾਂ ਵਿਚ ਕੋਈ ਥਾਂ ਨਾ ਬਣਾ ਸਕੀ।

15-16 ਨਵੰਬਰ 1929 ਦੇ ਦਿਨ ਗੁਰੂ ਨਾਨਕ ਸਾਹਿਬ ਦਾ ਪੁਰਬ ਨਾਨਕਾਣਾ ਸਾਹਿਬ ਵਿਖੇ ਮਨਾਇਆ ਜਾ ਰਿਹਾ ਸੀ। ਇਸ ਮੌਕੇ 'ਤੇ ਬਹੁਤ ਸਾਰੇ ਸਿੱਖ ਆਗੂ ਉੱਥੇ ਪੁੱਜੇ ਹੋਏ ਸਨ। ਮਾਸਟਰ ਤਾਰਾ ਸਿੰਘ ਨੇ ਇਕ ਵਾਰ ਫੇਰ ਕੋਸ਼ਿਸ਼ ਕੀਤੀ ਕਿ ਕਾਂਗਰਸ ਨਾਲ ਮਿਲਵਰਤਣ ਦੇ ਮਸਲੇ 'ਤੇ ਕੋਈ ਨਤੀਜਾ ਕੱਢਿਆ ਜਾ ਸਕੇ ਪਰ ਬਾਬਾ ਖੜਕ ਸਿੰਘ ਇਸ ਨੁਕਤੇ 'ਤੇ ਟੱਸ ਤੋਂ ਮੱਸ ਹੋਣ ਵਾਸਤੇ ਤਿਆਰ ਨਹੀਂ ਸੀ। ਅਖ਼ੀਰ ਮਾਸਟਰ ਤਾਰਾ ਸਿੰਘ ਬਾਬਾ ਖੜਕ ਸਿੰਘ ਨੂੰ ਏਨਾ ਮਨਾਉਣ ਵਿਚ ਕਾਮਯਾਬ ਹੋ ਗਏ ਕਿ ਉਹ (ਮਾਸਟਰ ਤਾਰਾ ਸਿੰਘ) ਕਾਂਗਰਸ ਦੇ ਇਜਲਾਸ ਵਿਚ ਸ਼ਖ਼ਸੀ ਤੌਰ ਤੇ ਸ਼ਾਮਿਲ ਹੋ ਜਾਵੇ, ਪਰ ਬਾਬਾ ਖੜਕ ਸਿੰਘ ਨੇ ਨਾਲ ਹੀ ਇਹ ਸ਼ਰਤ ਵੀ ਰਖੀ ਕਿ ਅਜਿਹੀ ਇਜਾਜ਼ਤ ਕਿਸੇ ਹੋਰ ਨੂੰ ਨਹੀਂ ਮਿਲੇਗੀ ਕਿਉਂਕਿ ਮੈਂ ਇਸ ਨੂੰ ਪੰਥਕ ਹਿਤਾਂ ਦੇ ਖ਼ਿਲਾਫ਼ ਸਮਝਦਾ ਹਾਂ। (*ਟ੍ਰਿਬਿਊਨ*, 26 ਨਵੰਬਰ 1929)।

ਕਾਂਗਰਸ ਦਾ ਸਾਲਾਨਾ ਇਜਲਾਸ 29 ਤੋਂ 31 ਦਸੰਬਰ 1929 ਨੂੰ ਲਾਹੌਰ ਵਿਚ ਹੋਇਆ। ਇਸ ਇਜਲਾਸ ਵਿਚ ਮਾਸਟਰ ਤਾਰਾ ਸਿੰਘ ਤੋਂ ਸਿਵਾ ਇਕ ਵੀ ਅਕਾਲੀ ਸ਼ਾਮਿਲ ਨਾ ਹੋਇਆ। ਠੀਕ ਏਨ੍ਹੀਂ ਦਿਨੀਂ ਹੀ ਸ਼੍ਰੋਮਣੀ ਅਕਾਲੀ ਦਲ ਨੇ ਆਪਣੀ ਕਾਨਫ਼ਰੰਸ ਲਾਹੌਰ ਵਿਚ ਰਖੀ ਹੋਈ ਸੀ। ਅਕਾਲੀ ਦਲ ਵਲੋਂ ਕਾਂਗਰਸ ਦੇ ਬਾਈਕਾਟ ਦਾ ਨਤੀਜਾ ਇਹ ਨਿਕਲਿਆ ਕਿ ਅਕਾਲੀ ਕਾਨਫ਼ਰੰਸ ਦੇ ਮੁਕਾਬਲੇ ਵਿਚ ਕਾਂਗਰਸ ਦਾ ਜਲਸਾ ਬਹੁਤ ਫਿੱਕਾ ਨਜ਼ਰ ਆ ਰਿਹਾ ਸੀ। ਕਾਂਗਰਸ ਦੇ ਸੈਸ਼ਨ ਵਿਚ ਹਜ਼ਾਰਾਂ ਦੇ ਇਕੱਠ ਵਿਚ ਸਿਰਫ਼ ਇਕ ਨੀਲੀ ਪੱਗ ਅਤੇ ਅਕਾਲੀ ਦਲ ਦੇ ਸੈਸ਼ਨ ਵਿਚ

ਕਾਂਗਰਸੀ ਸੈਸ਼ਨ ਤੋਂ ਕਈ ਗੁਣਾਂ ਹਾਜ਼ਰੀ ਅਤੇ ਨੀਲੀਆਂ ਪੱਗਾਂ ਦਾ ਹੜ੍ਹ ਨਜ਼ਰ ਆ ਰਿਹਾ ਸੀ। ਹੋਰ ਤਾਂ ਹੋਰ ਬਾਬਾ ਗੁਰਦਿਤ ਸਿੰਘ ਦੀ 'ਸਿੱਖ ਨੈਸ਼ਨਲਿਸਟ ਪਾਰਟੀ' ਵੀ ਸਿੱਖਾਂ ਨੂੰ ਕਾਂਗਰਸੀ ਸੈਸ਼ਨ ਵਲ ਨਾ ਲਿਜਾ ਸਕੀ ਤੇ ਬੁਰੀ ਤਰ੍ਹਾਂ ਨਾਕਾਮਯਾਬ ਹੋ ਗਈ।

ਸੈਸ਼ਨ ਤੋਂ ਕੁਝ ਦਿਨ ਪਹਿਲਾਂ ਮੋਤੀ ਲਾਲ ਤੇ ਹੋਰ ਕਾਂਗਰਸੀਆਂ ਨੇ ਪੰਜਾਬ ਦਾ ਦੌਰਾ ਕੀਤਾ ਸੀ ਅਤੇ ਸਿੱਖਾਂ ਵਿਚ ਨਹਿਰੂ ਰਿਪੋਰਟ ਦੀ ਜ਼ਬਰਦਸਤ ਮੁਖ਼ਾਲਫ਼ਤ ਵੇਖੀ ਸੀ। ਇਨ੍ਹਾਂ ਕਾਂਗਰਸੀਆਂ ਨੇ ਮਹਿਸੂਸ ਕੀਤਾ ਕਿ ਉਹ ਸਿੱਖਾਂ ਦੀ ਮਦਦ ਤੋਂ ਬਿਨਾਂ ਆਜ਼ਾਦੀ ਦੀ ਲੜਾਈ 'ਚ ਕਾਮਯਾਬ ਨਹੀਂ ਹੋ ਸਕਦੇ। ਅਖ਼ੀਰ ਮੋਤੀ ਲਾਲ, ਗਾਂਧੀ ਤੇ ਡਾਕਟਰ ਅੰਸਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ (ਚਬੁਰਜੀ, ਲਾਹੌਰ) ਵਿਚ ਆਏ ਅਤੇ ਬਾਬਾ ਖੜਕ ਸਿੰਘ ਨੂੰ ਮਿਲੇ। ਇਨ੍ਹਾਂ ਤਿੰਨਾਂ ਨੇ ਬਾਬਾ ਖੜਕ ਸਿੰਘ ਨਾਲ ਵਾਅਦਾ ਕੀਤਾ ਕਿ ਕਾਂਗਰਸ ਨੌਆਬਾਦੀਅਤ ਦੀ ਥਾਂ 'ਪੂਰੀ ਆਜ਼ਾਦੀ' ਦਾ ਮਤਾ ਪਾਸ ਕਰੇਗੀ ਅਤੇ ਸਿੱਖਾਂ ਦੇ ਹਕੂਕ ਦਾ ਵੀ ਪੂਰਾ-ਪੂਰਾ ਖ਼ਿਆਲ ਰਖੇਗੀ। ਬਾਬਾ ਖੜਕ ਸਿੰਘ ਦੀ ਹਾਜ਼ਰੀ ਵਿਚ ਇਸ ਸਬੰਧੀ ਇਕ ਮਤਾ ਵੀ ਤਿਆਰ ਕੀਤਾ ਗਿਆ। ਇਸ ਮਤੇ ਵਿਚ ਕਿਹਾ ਗਿਆ ਸੀ: "**...ਸਿੱਖਾਂ ਨੇ ਖ਼ਾਸ ਕਰ ਕੇ, ਅਤੇ ਮੁਸਲਮਾਨਾਂ ਤੇ ਹੋਰ ਘਟ-ਗਿਣਤੀਆਂ ਨੇ ਆਮ ਕਰ ਕੇ, ਨਹਿਰੂ ਰਿਪੋਰਟ ਵਿਚ ਫ਼ਿਰਕੂ ਮਸਲੇ ਦੇ ਹੱਲ ਦੀ ਮੁਖ਼ਾਲਫ਼ਤ ਕੀਤੀ ਹੈ; ਹੁਣ ਕਾਂਗਰਸ ਯਕੀਨ ਦਿਵਾਉਂਦੀ ਹੈ ਕਿ ਅੱਗੋਂ ਆਈਨ ਬਣਾਉਣ ਵੇਲੇ ਕਾਂਗਰਸ ਕੋਈ ਅਜਿਹਾ ਹੱਲ ਨਹੀਂ ਮੰਨੇਗੀ ਜੋ ਸਿੱਖਾਂ, ਮੁਸਲਮਾਨਾਂ ਅਤੇ ਹੋਰ ਘਟ-ਗਿਣਤੀਆਂ ਨੂੰ ਮਨਜ਼ੂਰ ਨਾ ਹੋਵੇ।**" (*ਕਾਂਗਰਸ ਬੁਲਿਟਨ*, 9 ਜਨਵਰੀ 1930, ਸਫ਼ਾ 4)। ਕਾਂਗਰਸ ਨੇ 31 ਦਸੰਬਰ 1929 ਦੇ ਇਸ ਸੈਸ਼ਨ ਵਿਚ ਪੂਰੀ ਆਜ਼ਾਦੀ ਦਾ ਮਤਾ ਵੀ ਪਾਸ ਕੀਤਾ।

ਅਕਾਲੀ ਦਲ ਨੇ ਆਪਣੀ ਕਾਨਫ਼ਰੰਸ ਵਿਚ ਮਤਾ ਪਾਸ ਕੀਤਾ ਕਿ ਜੇ ਫ਼ਿਰਕੂ ਨੁਮਾਇੰਦਗੀ ਨੂੰ ਜਾਰੀ ਰਖਣਾ ਹੈ ਤਾਂ ਪੰਜਾਬ ਵਿਚ ਸਿੱਖਾਂ ਨੂੰ 30 ਫ਼ੀ ਸਦੀ ਸੀਟਾਂ ਦਿੱਤੀਆਂ ਜਾਣ ਅਤੇ ਦੂਜੇ ਸੂਬਿਆਂ ਵਿਚ ਵੀ ਸਿੱਖਾਂ ਦੇ ਹੱਕ ਕਾਇਮ ਰਖੇ ਜਾਣ। ਇਸ ਕਾਨਫ਼ਰੰਸ ਨੇ ਬਾਬਾ ਖੜਕ ਸਿੰਘ ਨੂੰ ਕਾਂਗਰਸ ਨਾਲ ਗੱਲਬਾਤ ਜਾਰੀ ਰੱਖਣ ਵਾਸਤੇ 7 ਮੈਂਬਰੀ ਕਮੇਟੀ ਬਨਾਉਣ ਦੇ ਅਖ਼ਤਿਆਰ ਵੀ ਦਿਤੇ।

ਕਾਂਗਰਸ ਅਤੇ ਅਕਾਲੀ ਦਲ ਦੀਆਂ ਕਾਨਫ਼ਰੰਸਾਂ ਖ਼ਤਮ ਹੋ ਗਈਆਂ। ਇਸ ਮਗਰੋਂ ਬਾਬਾ ਖੜਕ ਸਿੰਘ ਦੀ ਕਾਂਗਰਸ-ਮੁਖ਼ਾਲਫ਼ਤ ਵੀ ਖ਼ਤਮ ਹੋ ਗਈ। ਨਹਿਰੂ ਰਿਪੋਰਟ "ਰੱਦੀ ਦੀ ਟੋਕਰੀ" ਵਿਚ ਜਾ ਪਈ। ਭਾਵੇਂ ਇਕ ਵਾਰ ਠੰਡ ਵਰਤ ਗਈ ਪਰ ਦਿਲਾਂ ਵਿਚ ਕੁੜੱਤਣ ਅਜੇ ਬਾਕੀ ਸੀ (ਤੇ ਇਹ ਸਦਾ ਹੀ ਰਹੀ ਵੀ)।

12 ਜਨਵਰੀ 1930 ਦੇ ਦਿਨ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਇਕ ਮੀਟਿੰਗ ਅੰਮ੍ਰਿਤਸਰ ਵਿਚ ਹੋਈ। ਇਸ ਮੀਟਿੰਗ ਵਿਚ ਕਾਂਗਰਸ ਦਾ ਸਾਥ ਦੇਣ ਜਾਂ ਨਾ ਦੇਣ ਬਾਰੇ ਕੋਈ ਫ਼ੈਸਲਾ ਨਾ ਹੋ ਸਕਿਆ। ਇਨ੍ਹੀਂ ਦਿਨੀਂ ਹੀ ਇਕ ਆਲ

ਪਾਰਟੀਜ਼ ਸਿੱਖ ਕਾਨਫ਼ਰੰਸ ਹੋਈ। ਇਸ ਕਾਨਫ਼ਰੰਸ ਵਿਚ ਲਾਹੌਰ ਕਾਂਗਰਸ ਵਲੋਂ ਸਿੱਖਾਂ ਨੂੰ ਦਿਵਾਏ ਗਏ ਯਕੀਨ ਨੂੰ ਸਾਹਵੇਂ ਰਖਦਿਆਂ ਕਾਂਗਰਸ ਦਾ ਬਾਈਕਾਟ ਕਰਨ ਦਾ ਮਤਾ ਵਾਪਿਸ ਲੈ ਲਿਆ ਗਿਆ। ਪਰ ਇਸ ਕਾਨਫ਼ਰੰਸ ਨੇ ਇਹ ਮਤਾ ਵੀ ਪਾਸ ਕੀਤਾ ਕਿ ਜੇ ਫ਼ਿਰਕੂ ਮਸਲੇ ਬਾਰੇ ਕੋਈ ਸਮਝੌਤਾ ਹੋਵੇ ਤਾਂ ਸਿੱਖਾਂ ਨੂੰ ਪੰਜਾਬ ਵਿਚ 30 ਫ਼ੀ ਸਦੀ ਸੀਟਾਂ ਦਿਤੀਆਂ ਜਾਣ।

ਇੰਵ ਹੀ 'ਸੈਂਟਰਲ ਸਿੱਖ ਐਸੋਸੀਏਸ਼ਨ' ਅਤੇ ਚੀਫ਼ ਖਾਲਸਾ ਦੀਵਾਨ, ਜਿਨ੍ਹਾਂ ਨੇ ਵੀ ਨਹਿਰੂ ਰਿਪੋਰਟ ਰੱਦ ਕੀਤੀ ਸੀ, ਅਜੇ ਵੀ ਕਾਂਗਰਸ ਦੇ ਮੁਖ਼ਾਲਿਫ਼ ਸਨ। ਇਹ ਠੀਕ ਹੈ ਕਿ ਇਨ੍ਹਾਂ ਦੋਹਾਂ ਪਾਰਟੀਆਂ ਦੇ ਮੁੱਖ ਆਗੂ ਜਾਗੀਰਦਾਰ, ਅੰਗਰੇਜ਼ਾਂ ਦੇ ਵਫ਼ਾਦਾਰ ਤੇ ਜੱਦੀ-ਪੁਸ਼ਤੀ ਸਰਕਾਰ-ਪ੍ਰਸਤ ਸਨ ਪਰ ਉਹ ਇਹ ਵੀ ਮਹਿਸੂਸ ਕਰਦੇ ਸਨ ਕਿ ਕਾਂਗਰਸ ਇਕ ਹਿੰਦੂ ਜਮਾਤ ਹੈ ਅਤੇ ਇਸ ਤੋਂ ਸਿੱਖਾਂ ਨੂੰ ਇਨਸਾਫ਼ ਦੀ ਆਸ ਨਹੀਂ ਰੱਖਣੀ ਚਾਹੀਦੀ। ਸ਼੍ਰੋਮਣੀ ਅਕਾਲੀ ਦਲ ਅਤੇ ਸਿੱਖ ਲੀਗ 'ਚ ਸ:ਬ: ਮਹਿਤਾਬ ਸਿੰਘ ਤੇ ਗਿ: ਸ਼ੇਰ ਸਿੰਘ ਵੀ ਇਸ ਮਾਮਲੇ ਵਿਚ ਸਾਫ਼ ਆਖਦੇ ਰਹਿੰਦੇ ਸਨ ਕਿ ਸਿੱਖਾਂ ਨੂੰ ਕਾਂਗਰਸ 'ਤੇ ਟੇਕ ਨਹੀਂ ਰਖਣੀ ਚਾਹੀਦੀ।

ਕਾਂਗਰਸੀ ਆਗੂਆਂ ਦੀ ਹਿੰਦੂ ਸੋਚ ਜਾਂ ਸਿੱਖ-ਮੁਸਲਿਮ ਮੁਖ਼ਾਲਫ਼ਤ ਨੂੰ ਸਿਰਫ਼ ਪੰਥਕ ਸੋਚ ਵਾਲੇ ਅਕਾਲੀ ਆਗੂ ਹੀ ਨਹੀਂ ਬਲਕਿ ਸੋਸ਼ਲਿਸਟ ਸੋਚ ਵਾਲੇ ਵੀ ਜਾਣਦੇ ਸਨ। ਹੋਰ ਤਾਂ ਹੋਰ ਭਗਤ ਸਿੰਘ, ਜੋ ਸਾਂਡਰਸ ਦੇ ਕਤਲ ਦੇ ਜੁਰਮ ਵਿਚ ਫ਼ਾਂਸੀ ਦੀ ਉਡੀਕ ਕਰ ਰਿਹਾ ਸੀ, ਵੀ ਅਜਿਹਾ ਹੀ ਸੋਚਦਾ ਸੀ। ਉਸ ਦਾ ਖ਼ਿਆਲ ਸੀ ਕਿ ਹਿੰਦੂ ਕਿਸੇ ਗ਼ੈਰ-ਹਿੰਦੂ, ਖ਼ਾਸ ਕਰ ਕੇ ਸਿੱਖਾਂ ਤੇ ਮੁਸਲਮਾਨਾਂ, ਨੂੰ ਵੇਖ ਕੇ ਖ਼ੁਸ਼ ਨਹੀਂ ਹੁੰਦੇ। ਉਦੋਂ ਵੀ ਬਹੁਤੀਆਂ ਅਖ਼ਬਾਰਾਂ ਦੇ ਮਾਲਕ ਹਿੰਦੂ ਸਨ। ਭਗਤ ਸਿੰਘ ਨੇ ਇਕ ਵਾਰ ਭਾਈ ਰਣਧੀਰ ਸਿੰਘ (ਮੋਢੀ ਅਖੰਡ ਕੀਰਤਨੀ ਜਥਾ) ਨਾਲ ਗੱਲਬਾਤ ਕਰਦਿਆਂ ਆਖਿਆ ਵੀ ਸੀ ਕਿ 1914-18 ਦੇ ਸ਼ਹੀਦਾਂ ਦਾ ਜ਼ਿਕਰ ਅਖ਼ਬਾਰਾਂ ਜਾਂ ਤਾਰੀਖ਼ ਵਿਚ ਇਸ ਕਰ ਕੇ ਨਹੀਂ ਆਉਂਦਾ ਕਿਉਂਕਿ ਉਹ ਸਿੱਖ ਸਨ। ਜਦ ਕਿ ਇਹੀ ਅਖ਼ਬਾਰਾਂ ਨਿੱਕੇ-ਮੋਟੇ ਹਿੰਦੂ ਸ਼ਹੀਦ ਦੇ ਸੋਹਲੇ ਗਾਉਂਦੀਆਂ ਥਕਦੀਆਂ ਨਹੀਂ। ਭਗਤ ਸਿੰਘ ਦੇ ਲਫ਼ਜ਼ਾਂ ਵਿਚ:

*"ਕੇਸ ਤਾਂ ਮੈਂ ਰਖ ਲੈਂਦਾ, ਪਰ ਐਸਾ ਕਰਨ ਵਿਚ ਮੈਨੂੰ ਆਪਣੇ ਸਾਥੀ ਭਟਕੇਸ਼ਵਰ ਦੱਤ ਦੀ ਹਮਦਰਦੀ ਅਤੇ ਸਾਥੀ-ਪੁਣੇ ਵਾਲੀ ਅਪਣੱਤ ਹਾਸਿਲ ਨਾ ਹੁੰਦੀ। ਦੂਜਾ, ਮੈਨੂੰ ਐਡੀ ਸ਼ੁਹਰਤ ਹਾਸਿਲ ਨਾ ਹੁੰਦੀ ਜਿੱਡੀ ਕਿ ਅਜ ਅਖ਼ਬਾਰੀ ਦੁਨੀਆਂ ਵਿਚ ਹੋ ਰਹੀ ਹੈ। ਮੈਂ ਸੱਚ ਕਹਿੰਦਾ ਹਾਂ ਕਿ ਮੇਰੀ ਕੁਰਬਾਨੀ 1914-15 ਵਾਲੇ ਦੇਸ਼ ਭਗਤਾਂ ਦੀ ਕੁਰਬਾਨੀ ਦੇ ਮੁਕਾਬਲੇ ਐਵੇਂ ਰੀਣ-ਕੁ ਹੈ। ਪਰ ਏਨੀਆਂ ਕੁਰਬਾਨੀਆਂ ਕਰਨ ਪਰ ਵੀ ਇਨ੍ਹਾਂ 1914-15 ਵਾਲਿਆਂ ਨੂੰ ਉਸ ਵਕਤ ਦੀ ਅਖ਼ਬਾਰੀ ਦੁਨੀਆਂ ਵਿਚ ਏਡਾ ਮਾਨ ਨਾ ਮਿਲਿਆ ਕਿਉਂਕਿ ਸਿੱਖ ਅਖ਼ਬਾਰਾਂ ਦੀ ਅਵੱਲ ਤਾਂ ਇਸ਼ਾਇਤ ਹੀ ਕੁਝ ਨਹੀਂ, ਜੇ ਹੈ ਤਾਂ ਉਹ ਉਸ ਸਮੇਂ ਆਪ ਸੱਜਣਾਂ ਦੀ ਕੁਰਬਾਨੀ ਬਾਰੇ ਪਬਲਿਕ ਵਿਚ ਕੁਝ ਰੋਸ਼ਨੀ ਨਾ ਪਾ ਸਕੇ ਕਿਉਂ ਕਿ ਉਨ੍ਹਾਂ ਦੀ ਡਰੂ ਪਾਲਿਸੀ ਉਨ੍ਹਾਂ ਨੂੰ ਦਬਕਾਈ ਰੱਖਦੀ ਸੀ। ਏਨ੍ਹਾਂ ਅਨਮਤੀ ਅਖ਼ਬਾਰਾਂ ਦੀ ਬਦੌਲਤ ਹੀ ਮੇਰੇ ਨਾਂ ਨੂੰ ਏਨੀ ਸ਼ੁਹਰਤ ਮਿਲੀ ਹੈ। ਮੈਂ ਸੱਚ ਕਹਿੰਦਾ ਹਾਂ ਕਿ ਜੇ ਮੈਂ ਸਿੱਖ ਸਮਝਿਆ ਜਾਂਦਾ ਤੇ ਮੇਰੇ ਸਿਰ ਮੂੰਹ 'ਤੇ ਕੇਸ ਦਾੜ੍ਹੇ ਵਾਲੀ ਸਿੱਖ ਹੋਣ*

*ਦੀ ਨਿਸ਼ਾਨੀ ਹੁੰਦੀ ਤਾਂ ਏਹ ਅਨਮਤੀ ਅਖ਼ਬਾਰ ਮੇਰੀ ਸੋਭਾ ਵਡਿਆਈ ਵਿਚ ਇਕ ਲਫ਼ਜ਼ ਵੀ ਨਾ ਲਿਖਦੇ। ਜੈਸਾ ਕਿ ਆਪ ਸਾਹਿਬਾਨ ਦੀ ਬਾਬਤ ਵੀ ਇਨ੍ਹਾਂ ਕੁਝ ਨਹੀਂ ਲਿਖਿਆ। ..ਮੈਨੂੰ ਇਹ ਪਤਾ ਸੀ ਕਿ ਹਿੰਦੂ ਅਖ਼ਬਾਰ ਸਿੱਖ ਦੇਸ਼ ਭਗਤਾਂ ਦੀ ਵਡਿਆਈ ਲਿਖਣੋਂ ਖ਼ੁਣਸ ਖਾਂਦੇ ਹਨ ਤੇ ਇਨ੍ਹਾਂ ਨੂੰ ਉਨ੍ਹਾਂ ਦੀ ਵਡਿਆਈ ਭਾਉਂਦੀ ਨਹੀਂ। ਜੇ ਮੈਂ ਕੇਸ ਮੁੜ ਰਖ ਲੈਂਦਾ ਤਾਂ ਮੈਨੂੰ ਵਡਿਆਉਣਾ ਕਿੰਨ੍ਹਾਂ ਸੀ, ਛੁਟਿਆਉਂਦੇ ਹੀ, ਏਸ ਕਰ ਕੇ ਮੈਂ ਕੇਸ ਮੁੜ ਰਖਣੋਂ ਹੋਰ ਘੇਸਲ ਵੱਟ ਛੱਡੀ। (ਭਾਈ ਰਣਧੀਰ ਸਿੰਘ, ਜੇਲ੍ਹ ਚਿੱਠੀਆਂ, ਸਫ਼ੇ 592-93, 1951 ਦੀ ਐਡੀਸ਼ਨ)।*

## ਸਿਵਲ ਨਾ-ਫ਼ੁਰਮਾਨੀ ਲਹਿਰ

31 ਦਸੰਬਰ 1929 ਦੇ ਦਿਨ ਕਾਂਗਰਸ ਵਲੋਂ ਲਾਹੌਰ ਵਿਚ ਪੂਰੀ ਆਜ਼ਾਦੀ ਦਾ ਮਤਾ ਪਾਸ ਹੋਣ ਮਗਰੋਂ ਕਾਂਗਰਸ ਨੇ ਇਸ ਨਿਸ਼ਾਨੇ ਨੂੰ ਹਾਸਿਲ ਕਰਨ ਵਾਸਤੇ ਐਜੀਟੇਸ਼ਨ ਕਰਨ ਦੇ ਅਖ਼ਤਿਆਰ ਗਾਂਧੀ ਨੂੰ ਦੇ ਦਿਤੇ। ਗਾਂਧੀ ਨੇ ਸਿਵਲ ਨਾ-ਫ਼ੁਰਮਾਨੀ ਦੀ ਲਹਿਰ ਚਲਾਉਣ ਦਾ ਐਲਾਨ ਕਰ ਦਿਤਾ। ਉਸ ਨੇ ਇਹ ਵੀ ਐਲਾਨ ਕੀਤਾ ਕਿ ਅੰਗਰੇਜ਼ੀ ਹਾਕਮਾਂ ਵਲੋਂ ਬੁਲਾਈ ਜਾ ਰਹੀ ਗੋਲ-ਮੇਜ਼ ਕਾਨਫ਼ਰੰਸ ਦਾ ਵੀ ਬਾਈਕਾਟ ਕੀਤਾ ਜਾਵੇਗਾ।

ਸਿਵਲ ਨਾ-ਫ਼ੁਰਮਾਨੀ ਲਹਿਰ ਦਾ ਪਹਿਲਾ ਕਦਮ ਸੀ 26 ਜਨਵਰੀ 1930 ਦੇ ਦਿਨ ਨੂੰ ਆਜ਼ਾਦੀ ਦਿਨ ਵਜੋਂ ਮਨਾਉਣਾ। ਇਸ ਦਿਨ ਕਾਂਗਰਸੀ ਆਗੂਆਂ ਨੇ ਕਈ ਜਗਹ 'ਤੇ ਜਲਸੇ ਕੀਤੇ ਅਤੇ ਲੋਕਾਂ ਨੂੰ ਆਜ਼ਾਦੀ ਦੀ ਜੱਦੋਜਹਿਦ ਵਿਚ ਹਿੱਸਾ ਲੈਣ ਵਾਸਤੇ ਪਰੇਰਿਆ। ਇਸ ਦੇ ਨਾਲ ਹੀ ਉਸ ਨੇ 30 ਜਨਵਰੀ 1930 ਦੇ ਆਪਣੇ ਪਰਚੇ "ਯੰਗ ਇੰਡੀਆ" ਵਿਚ ਸਿਵਲ ਨਾ-ਫੁਰਮਾਨੀ ਵਾਸਤੇ 11-ਨੁਕਾਤੀ ਪ੍ਰੋਗਰਾਮ ਦਾ ਐਲਾਨ ਵੀ ਕੀਤਾ। ਇਨ੍ਹਾਂ ਨੁਕਤਿਆਂ ਵਿਚ ਲੂਣ ਤੋਂ ਸਰਕਾਰੀ ਟੈਕਸ ਦਾ ਖ਼ਾਤਮਾ ਤੇ ਸ਼ਰਾਬ ਬੰਦੀ ਲਾਗੂ ਕਰਨਾ ਵੀ ਸ਼ਾਮਿਲ ਸਨ।

12 ਮਾਰਚ ਨੂੰ ਗਾਂਧੀ ਨੇ ਵਾਇਸਰਾਏ ਨੂੰ ਚਿੱਠੀ ਲਿਖ ਕੇ ਧਮਕੀ ਦਿਤੀ ਕਿ ਜੇ ਸਰਕਾਰ ਨੇ 6 ਅਪ੍ਰੈਲ 1930 ਤਕ ਲੂਣ ਤੋਂ ਟੈਕਸ ਖ਼ਤਮ ਨਾ ਕੀਤਾ ਤਾਂ ਉਹ ਲੂਣ ਦਾ ਕਾਨੂੰਨ ਤੋੜੇਗਾ ਅਤੇ ਗ੍ਰਿਫ਼ਤਾਰੀ ਦੇਵੇਗਾ। ਵਾਇਸਰਾਏ ਨੇ ਇਸ ਧਮਕੀ ਦੀ ਪਰਵਾਹ ਨਾ ਕੀਤੀ ਜਿਸ ਤੇ ਗਾਂਧੀ ਨੇ 6 ਅਪ੍ਰੈਲ ਨੂੰ ਡਾਂਡੀ ਨਾਂ ਦੀ ਜਗਹ ਤੇ ਸਰਕਾਰੀ ਹੁਕਮਾਂ ਦੀ ਅਦੂਲੀ ਕਰ ਕੇ ਗ੍ਰਿਫ਼ਤਾਰੀ ਦਿਤੀ। ਇਸ ਦੇ ਨਾਲ ਹੀ ਸਿਵਲ ਨਾ-ਫ਼ੁਰਮਾਨੀ ਦੀ ਲਹਿਰ ਸ਼ੁਰੂ ਹੋ ਗਈ।

## ਪੰਜਾਬ ਵਿਚ ਸਿਵਲ ਨਾ-ਫ਼ੁਰਮਾਨੀ

ਕਾਂਗਰਸ ਦੀ ਇਸ ਲਹਿਰ ਦਾ ਆਗ਼ਾਜ਼ ਪੰਜਾਬ ਵਿਚ 14 ਅਪ੍ਰੈਲ 1930 ਦੇ ਦਿਨ ਹੋਇਆ। ਇਸ ਦਿਨ ਪੰਜਾਬ ਦੀਆਂ ਵੱਖ-ਵੱਖ ਸਿਆਸੀ ਪਾਰਟੀਆਂ ਦੀ ਇਕ ਮੀਟਿੰਗ ਲਾਹੌਰ ਵਿਚ ਹੋਈ। ਇਸ ਮੀਟਿੰਗ ਵਿਚ ਕਾਂਗਰਸੀਆਂ ਤੋਂ ਇਲਾਵਾ ਅਕਾਲੀ, ਮੁਸਲਮਾਨ, ਨੌਜਵਾਨ ਭਾਰਤ ਸਭਾ ਤੇ ਕੁਝ ਆਜ਼ਾਦ ਆਗੂ ਵੀ ਪੁੱਜੇ। ਇਸ ਮੀਟਿੰਗ ਵਿਚ ਮਤਾ ਪਾਸ ਕੀਤਾ ਗਿਆ ਕਿ ਪੰਜਾਬ ਵਿਚ ਸਿਵਲ ਨਾ-ਫ਼ੁਰਮਾਨੀ ਲਹਿਰ ਜ਼ੋਰ-ਸ਼ੋਰ ਨਾਲ ਚਲਾਈ ਜਾਵੇ। ਇਸ ਮਕਸਦ ਵਾਸਤੇ ਇਕ

"ਜੰਗੀ-ਕੌਂਸਲ" ਬਣਾਉਣ ਦਾ ਫ਼ੈਸਲਾ ਕੀਤਾ ਗਿਆ। ਇਸ ਜੰਗੀ ਕੌਂਸਲ ਵਿਚ ਮੌਲਾਨਾ ਅਬਦੁਲ ਕਾਦਰ (ਪ੍ਰਧਾਨ) ਤੋਂ ਸਿਵਾ ਡਾ. ਸਤ ਪਾਲ, ਕੇ. ਸੰਤਾਨਮ, ਮਾਸਟਰ ਤਾਰਾ ਸਿੰਘ, ਬਾਬਾ ਖੜਕ ਸਿੰਘ ਤੇ ਲਾਲਾ ਛਬੀਲ ਦਾਸ ਮੈਂਬਰ ਬਣਾਏ ਗਏ ਸਨ। ਮਗਰੋਂ ਇਸ ਵਿਚ ਡਾ: ਸੈਫ਼-ਉਦ-ਦੀਨ ਕਿਚਲੂ ਅਤੇ ਡਾ: ਮੁਹੰਮਦ ਆਲਮ ਨੂੰ ਵੀ ਸ਼ਾਮਿਲ ਕਰ ਲਿਆ ਗਿਆ। ਪਰ, ਬਾਬਾ ਖੜਕ ਸਿੰਘ ਨੇ ਉਦੋਂ ਤਕ ਇਸ ਵਿਚ ਹਿੱਸਾ ਲੈਣ ਤੋਂ ਨਾਂਹ ਕਰ ਦਿੱਤੀ ਜਦ ਤਕ ਕਾਂਗਰਸ ਵਲੋਂ ਬਣਾਏ ਜਾ ਰਹੇ ਆਜ਼ਾਦ ਭਾਰਤ ਦੇ ਝੰਡੇ ਵਿਚ ਸਿੱਖਾਂ ਦਾ ਰੰਗ ਸ਼ਾਮਿਲ ਨਾ ਕੀਤਾ ਜਾਵੇ।

## ਝੰਡੇ ਵਿਚ ਸਿੱਖਾਂ ਦਾ ਰੰਗ

ਇਨ੍ਹਾਂ ਦਿਨਾਂ ਵਿਚ (ਆਜ਼ਾਦ) ਭਾਰਤ ਦੇ ਝੰਡੇ ਬਾਰੇ ਝਗੜਾ ਚਲ ਰਿਹਾ ਸੀ। ਇਸ ਝੰਡੇ ਵਿਚ ਲਾਲ (ਹਿੰਦੂ ਧਰਮ ਦਾ), ਹਰਾ (ਮੁਸਲਮਾਨਾਂ ਦਾ) ਅਤੇ ਚਿੱਟਾ (ਬਾਕੀ ਸਾਰੀਆਂ ਕੌਮਾਂ ਦਾ) ਰੰਗ ਸਨ। ਸਿੱਖ ਆਗੂਆਂ ਦੀ ਮੰਗ ਸੀ ਕਿ ਇਸ ਵਿਚ ਸਿੱਖਾਂ ਦਾ 'ਕੇਸਰੀ' ਰੰਗ ਵੀ ਸ਼ਾਮਿਲ ਕੀਤਾ ਜਾਵੇ। ਝੰਡੇ ਵਿਚ ਸਿੱਖਾਂ ਦਾ ਰੰਗ ਪਾਉਣ ਦੀ ਮੰਗ 1930 ਵਿਚ ਸ਼ੁਰੂ ਨਹੀਂ ਸੀ ਹੋਈ। ਇਸ ਦੀ ਚਰਚਾ ਤਾਂ 1920-21 ਤੋਂ ਵੀ ਪਹਿਲਾਂ ਤੋਂ ਚਲ ਰਹੀ ਸੀ ਤੇ ਕਾਂਗਰਸ ਨੇ ਸਿੱਖਾਂ ਨਾਲ ਵਾਅਦੇ ਵੀ ਕੀਤੇ ਸਨ। ਇਸ ਬਾਰੇ ਅਖ਼ਬਾਰਾਂ ਵਿਚ ਚਰਚਾ ਚਲਦਾ ਇਹਾ ਸੀ (*ਅਕਾਲੀ* 24 ਅਪ੍ਰੈਲ 1921 ਤੇ *ਨਾਯਕ* 2 ਅਪ੍ਰੈਲ 1921)। **(ਵੇਖੋ: ਨਾਯਕ 29 ਅਪ੍ਰੈਲ 1921, ਦੀ ਫ਼ੋਟੋ ਸਫ਼ਾ 948 'ਤੇ)**। 1930 ਵਿਚ ਜਦੋਂ ਕਾਂਗਰਸ ਨੇ ਸਫ਼ੈਦ ਉੱਪਰ ਅਤੇ ਸਬਜ਼ (ਹਰਾ) ਰੰਗ ਹੇਠਾਂ ਰਖ ਕੇ ਝੰਡਾ ਬਣਾ ਲਿਆ ਤਾਂ ਸਿੱਖਾਂ ਨੇ ਇਸ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ।

**ਜਦੋਂ ਸਿੱਖਾਂ ਵਲੋਂ ਕੀਤੀ ਮੁਖ਼ਾਲਫ਼ਤ ਦੀ ਗੱਲ ਗਾਂਧੀ ਤਕ ਪੁੱਜੀ ਤਾਂ ਉਸ ਨੇ ਇਸ ਦੇ ਜਵਾਬ ਵਿਚ ਸਿੱਖਾਂ ਨੂੰ ਹਿੰਦੂਆਂ ਦਾ ਇਕ ਹਿੱਸਾ ਆਖ ਕੇ ਸਿੱਖਾਂ ਨੂੰ ਹੋਰ ਗੁੱਸੇ ਵਿਚ ਲੈ ਆਂਦਾ। ਸਿੱਖਾਂ ਨੇ ਹਮੇਸ਼ਾਂ ਹੀ ਇਸ ਗੱਲ ਦੀ ਮੁਜ਼ੰਮਤ ਕੀਤੀ ਹੈ ਕਿ ਉਨ੍ਹਾਂ ਨੂੰ 'ਹਿੰਦੂਆਂ ਦਾ ਇਕ ਹਿੱਸਾ' ਕਿਹਾ ਜਾਵੇ ਕਿਉਂਕਿ ਸਿੱਖਾਂ ਤੇ ਹਿੰਦੂਆਂ ਦੇ ਧਾਰਮਿਕ ਫ਼ਲਸਫ਼ੇ ਤੇ ਕਲਚਰ ਵਿਚ 90 ਫ਼ੀ ਸਦੀ ਤੋਂ ਵਧ ਵਖਰੇਵਾਂ ਹੈ ਤੇ ਦੂਜੇ ਪਾਸੇ ਜਿੰਨੀ ਕੁ ਸਾਂਝ ਹਿੰਦੂਆਂ ਤੇ ਸਿੱਖਾਂ ਵਿਚ ਹੈ ਓਨੀ ਤਾਂ ਸਿੱਖੀ ਤੇ ਇਸਲਾਮ ਵਿਚ ਜਾਂ ਸਿੱਖੀ ਅਤੇ ਈਸਾਈਅਤ ਵਿਚ ਵੀ ਹੈ। ਪਰ ਫਿਰ ਵੀ ਫ਼ਿਰਕਾਪ੍ਰਸਤ ਹਿੰਦੂ ਆਨੇ-ਬਹਾਨੇ ਸਿੱਖਾਂ 'ਤੇ ਅਜਿਹੇ ਹਮਲੇ ਕਰਦੇ ਹੀ ਰਹਿੰਦੇ ਸਨ। ਸਿੱਖਾਂ ਨਾਲ (ਅਜਿਹੀ ਤੇ ਹੋਰ ਨੁਕਤਿਆਂ ਬਾਰੇ) ਨਫ਼ਰਤ ਵਿਚ ਗਾਂਧੀ ਵੀ ਕਿਸੇ ਹੋਰ ਫ਼ਿਰਕੂ ਹਿੰਦੂ ਤੋਂ ਵੱਖਰਾ ਨਹੀਂ ਸੀ।**

ਖ਼ੈਰ, ਸਿੱਖਾਂ ਦੀ ਨਹਿਰੂ ਰਿਪੋਰਟ ਵਾਸਤੇ ਮੁਖ਼ਾਲਫ਼ਤ ਤੋਂ ਗਾਂਧੀ ਤੇ ਮੋਤੀ ਲਾਲ ਪਹਿਲੋਂ ਹੀ ਸਬਕ ਸਿਖ ਚੁਕੇ ਸਨ। ਇਸ ਕਰ ਕੇ ਹੁਣ ਝੰਡੇ ਦੇ ਸਵਾਲ ਤੇ ਉਹ ਬੇਵਕੂਫ਼ੀ ਕਰਨਾ ਨਹੀਂ ਚਾਹੁੰਦੇ ਸਨ। ਇਹ ਸੋਚ ਕੇ ਗਾਂਧੀ ਨੇ ਕਾਂਗਰਸ ਦੇ ਝੰਡੇ

ਪ੍ਰਵਾਨ ਹੋਇਆਂ ਦੋ ਮਹੀਨੇ ਹੋ ਚੁਕੇ ਹਨ। ਪਰ ਛਾਪੇ ਖਾਨਿਆਂ ਦੇ ਕਾਨੂਨ ਉਤੇ ਵਿਚਾਰ ਕਰਨ ਵਾਲੀ ਕਮੇਟੀ ਦੇ ਮੈਂਬਰਾਂ ਦੀ ਅਜੇ ਚੋਣ ਵੀ ਨਹੀਂ ਹੋਈ। ਇਸ ਜ਼ਰੂਰੀ ਮਾਮਲੇ ਉਤੇ ਏਨੀ ਢਿਲ ਮੱਠ ਸ਼ੋਕ ਮਈ ਹੈ। ਇਸ ਲਈ ਮੁਨਾਸਬ ਹੈ ਕਿ ਇਸ ਕਮੇਟੀ ਦੇ ਮੈਂਬਰਾਂ ਦਾ ਚੁਨਾਉ ਛੇਤੀ ਕਰ ਤਾ ਜਾਵੇ ਤੇ ਇਸ ਵਿਚ ਇਕ ਮੈਂਬਰ ਅਜੇਹਾ ਲਿਆ ਜਾਵੇ ਜੋ ਦੇਸੀ ਬੋਲੀ ਦੇ ਅਖਬਾਰਾਂ ਦਾ ਪ੍ਰਤੀਨਿਧ ਹੋਵੇ। ਪ੍ਰੈਸ ਐਕਟ ਦੀ ਵਧੀਕ ਪ੍ਰੀਖਿਆ ਦੇਸੀ ਬੋਲੀ ਦੇ ਅਖਬਾਰਾਂ ਤੇ ਛਾਪੇ ਖਾਨਿਆਂ ਉਤੇ ਹੀ ਹੋਈ ਹੈ ਤੇ ਇਸ ਦਾ ਪ੍ਰਤੀਨਿਧ ਹੀ ਇਸ ਕਾਨੂਨ ਦੀਆਂ ਸਖਤੀਆਂ ਤੇ ਬੁਰਿਆਈਆਂ ਨੂੰ ਕਮੇਟੀ ਵਿਚ ਚੰਗੀ ਤਰਾਂ ਪਰਗਟ ਕਰ ਸਕੇਗਾ। ਇਸ ਲਈ ਜੇ ਦੇਸੀ ਅਖਬਾਰਾਂ ਦਾ ਕੋਈ ਪ੍ਰਤੀਨਿਧ ਇਸ ਕਮੇਟੀ ਵਿਚ ਨਾ ਲਿਆ ਗਿਆ ਤਾਂ ਏਹ ਇਕ ਭਾਰੀ ਭੁਲ ਹੋਵੇਗੀ।

—

## ਲਾਹੌਰ ਮਿਉਨਿਸਪਲ ਕਮੇਟੀ

ਲਾਹੌਰ ਮਿਉਨਿਸਪਲ ਕਮੇਟੀ ਦੇ ਮੈਂਬਰਾਂ ਦੀ ਚੋਣ ਵਿਚ ਇਸ ਵਾਰ ਹਾਕਮ ਪ੍ਰਸਤ ਤੇ ਕੌਮ ਪ੍ਰਸਤਾਂ ਦਾ ਸਖਤ ਮੁਕਾਬਲਾ ਹੋਇਆ। ਅੰਤ ਨੂੰ ਕੌਮ ਪ੍ਰਸਤਾਂ [illegible] ਸ਼ਾਨ ਦਾਰ ਜਿਤ ਹੋਈ, ਜਿਸ ਲਈ ਲਾਹੌਰ ਵਾਸੀ ਪਰਚੀਆਂ ਪੌਣ ਵਾਲੇ ਵਧਾਈ ਦੇ ਅਧਕਾਰੀ ਹਨ। ਲਾਹੌਰ ਕਮੇਟੀ ਦਾ ਪੁਰਾਣਾ ਸਮਾ ਹੁਣ ਅੰਤ ਹੋ ਗਿਆ ਹੈ। ਪਿਛਲੇ ਦਿਚ ਮੈਂਬਰਾਂ ਨੇ ਦੇਸੀ ਪ੍ਰੈਜ਼ੀਡੰਟ ਚੁਣਨ ਦਾ ਸਮਾ ਗਵਾਕੇ ਆਪਣੀ ਸਖਤ ਕਮਜੋਰੀ ਦਾ ਪਰਕਾਸ਼ ਕੀਤਾ ਸੀ। ਪਰ ਹੁਣ ਪੂਰਾ ਭਰੋਸਾ ਹੈ ਕਿ ਨਵੀਨ ਕੌਮ ਪ੍ਰਸਤ ਮੈਂਬਰ ਅਜਿਹੀ ਅਯੋਗ ਕਾਰਰਵਾਈ ਨਹੀਂ ਕਰਨਗੇ॥

—

## ਹਿੰਦੁਸਤਾਨ ਦਾ ਕੌਮੀ ਝੰਡਾ

ਹਰ ਕੌਮ ਦਾ ਇਕ ਕੌਮੀ ਝੰਡਾ ਹੋਂਦਾ ਹੈ ਇਹ ਝੰਡਾ ਇਕ ਮਨੋਰਥ ਨੂੰ ਪਰਗਟ ਕਰਦਾ ਹੈ। ਮਹਾਤਮਾ ਗਾਂਧੀ 'ਸਵਰਾਜ' ਚਾਂਹਦੇ ਹਨ ਤੇ ਓਹਨਾਂ ਦੀ ਰਾਇ ਵਿਚ 'ਚਰਖਾ' ਹੀ ਸਵਰਾਜ ਦੀ ਪਰਾਪਤੀ ਦਾ ਰਾਹ ਹੈ। ਇਸ ਲਈ ਓਹਨਾਂ ਨੇ ਚਰਖੇ ਨੂੰ ਆਪਣਾ ਕੌਮੀ ਨਿਸ਼ਾਨ ਕਾਇਮ ਕਰਨ ਦਾ ਇਰਾਦਾ ਕੀਤਾ ਹੈ। ਇਸ ਝੰਡੇ ਦੇ ਤਿੰਨ ਰੰਗ ਹੋਣਗੇ। ਹਰਿਆ, ਲਾਲ ਤੇ ਚਿਟਾ। ਹਰਿਆ ਮੁਸਲਮਾਨਾਂ ਦਾ, ਲਾਲ ਹਿੰਦੂਆਂ ਦਾ ਨਿਸ਼ਾਨ ਹੋਵੇਗਾ ਤੇ ਚਿਟਾ ਹਿੰਦੁਸਤਾਨ ਦੀਆਂ ਹੋਰ ਸਾਰੀਆਂ ਕੌਮਾਂ ਦਾ। ਝੰਡਾ ਏਡਾ ਵਡਾ ਹੋਵੇਗਾ ਕਿ ਉਸ ਉਤੇ ਪੂਰੇ ਚਰਖੇ ਦੀ ਮੂਰਤ ਆ ਜਾਵੇਗੀ। ਆਮ ਤੌਰ ਪਰ ਜੋ ਝੰਡੇ ਹਿੰਦੀਆਂ ਕੌਮਾਂ ਰਖਦੀਆਂ ਹਨ ਓਹ ਵੀ ਰੈਹਣਗੇ ਪਰ ਹਿੰਦੁਸਤਾਨ ਦਾ ਸਾਂਝਾ ਕੌਮੀ ਝੰਡਾ ਏਹੋ ਹੋਵੇਗਾ। ਰੰਗਾਂ ਦੇ ਲਿਹਾਜ਼ ਨਾਲ ਤਾਂ ਇਹ ਝੰਡਾ ਕੋਈ ਨਾ ਮੁਨਾਸਿਬ ਨਹੀਂ ਹੈ ਪਰ ਉਸ ਉਤੇ ਚਰਖੇ ਦਾ ਨਿਸ਼ਾਨ ਓਨਾਂ ਹੀ ਹਾਸੀ ਯੋਗ ਹੈ ਜਿਤਨਾਂ ਕਿ ਚਰਖਾ ਆਪ ਸਵਰਾਜ ਦੀ ਪ੍ਰਾਪਤੀ ਦਾ ਵਸੀਲਾ ਹੈ।

—

## ਜਲਸਿਆਂ ਵਿਚ ਸੀਗਰਟ

ਪਿਛਲੇ ਦਿਨੀ ਲਾਲਾ ਲਾਜਪਤ ਰਾਇ ਦਾ ਲੈਕਚਰ (ਗੁਜਰਾਤ) ਪੰਜਾਬ ਵਿਚ ਸੀ ਜਲਸੇ ਵਿਚ ਲੋਕ ਥਾਂ ਥਾਂ ਸੀਗਰਟ ਪੀ ਰਹੇ ਸਨ ਜੋ ਅਤੀ ਅਯੋਗ ਕਾਰਰਵਾਈ ਸੀ। ਸਰਦਾਰ ਭਾਗ ਸਿੰਘ ਇਕ ਕਾਂਗਰੇਸ ਕਮੇਟੀ ਦੇ ਸਕੱਤਰ ਦਾ ਕਥਨ ਹੈ ਕਿ ਇਸ ਬੁਰਿਆਈ ਵਲ ਜ਼ਿੰਮੇਵਾਰ ਸਜਣਾਂ ਦਾ ਧਿਆਨ ਦਵਾਇਆ ਗਿਆ ਪਰ ਓਹਨਾਂ ਵਿਚੋਂ ਇਕ ਨੇ ਬੜੇ ਗੁਸੇ ਨਾਲ ਇਹ ਉਤਰ ਦਿਤਾ ਕਿ ਇਹ ਕੋਈ ਸਿਖਾਂ ਦਾ ਜਲਸਾ ਨਹੀਂ ਹੈ। ਅਨਸਿਖ ਦੇਸ਼ ਵਾਸੀਆਂ ਦਾ ਹੁਕਾ ਜਾਂ ਸਿਗਰਟ ਪੀਣ ਵੇਲੇ ਸਿਖਾਂ ਦੇ ਮਜ਼ਹਬੀ ਜਜ਼ਬੇ ਦਾ ਧਿਆਨ ਨਾ ਰਖਣਾ ਸਿਖਾਂ ਲਈ ਬੜੀ ਤਕਲੀਫ ਦਾ ਕਾਰਨ ਹੈ ਜਿਸ ਨੂੰ ਸਿਖ ਬੜੀ ਦਰਦਾ ਦਿਲੀ ਨਾਲ ਸੈਹਨ ਕਰਦੇ ਹਨ ਜੋ ਨਿਰਾ ਦੇਸ਼ ਵਿਚ ਇਤਫਾਕ ਤੇ ਅਮਨ ਦੀ ਖਾਤਰ ਹੈ। ਇਸ ਤੋਂ ਛੁਟ ਉਂਞ ਵੀ ਤਾਂ ਆਮ ਜਲਸੇ ਵਿਚ ਤਮਾਕੂ ਪੀਣਾ ਇਕ ਭਾਰੀ ਐਬ ਹੈ। ਅਨਸਿਖ ਦੇਸ਼ ਵਾਸੀਆਂ ਨੂੰ ਜ਼ਰਾ ਵਧੀਕ ਸਭਯਤਾ (ਤਹਜ਼ੀਬ) ਤੋਂ ਕੰਮ ਲੈਣਾ ਚਾਹੀਦਾ ਹੈ॥

—

## ਕੁਰਬਾਨੀ ਤੇ ਤਕਲੀਫਾਂ ਸਵਰਾਜ ਦਾ ਵਸੀਲਾ

ਇਸ ਤੋਂ ਪਹਿਲਾਂ ਮਹਾਤਮਾ ਗਾਂਧੀ ਜੀ 'ਚਰਖੇ' ਨੂੰ ਸਵਰਾਜ ਦੀ ਪਰਾਪਤੀ ਦਾ ਵਸੀਲਾ ਦਸਦੇ ਸਨ ਪਰ ਹੁਣ ਓਹਨਾਂ ਨੇ "ਐਡਵੋਕੇਟ ਆਫ ਇੰਡੀਆ" ਨਾਮੇ ਅੰਗਰੇਜ਼ੀ ਅਖਬਾਰ ਵਿਚ ਇਕ ਲੇਖ ਛਪਵਾਇਆ ਹੈ ਜਿਸ ਵਿਚ ਆਪ ਲਿਖਦੇ ਹਨ ਕਿ "ਮੇਰੀ ਮਨੋ ਕਾਮਨਾ ਕੇਵਲ ਇਹ ਹੈ ਕਿ ੧੩ ਅਪਰੈਲ ਦਾ ਇਹ ਦਿਨ ਸਾਡੀ ਗੁਲਾਮੀ ਦੀ ਹਾਲਤ ਦਾ ਅਖੀਰਲਾ ਦਿਨ ਹੋਵੇ। ਪਰ ਇਹ ਗਲ ਮੇਰੇ ਅਖਤਿਆਰ ਦੀ ਨਹੀਂ। ਇਹ ਸੰਭਵ ਨਹੀਂ ਕਿ ਪਰਮਾਤਮਾ ਭੀ ਸਾਨੂੰ ਸਵਰਾਜ ਦੇ ਸਕੇ ਜੋ ਸਵਰਾਜ ਕਿ ਆਪਾ ਜਿਤਨਾ ਜਾਂ ਆਪਣੇ ਉਤੇ ਰਾਜ ਕਰਨ ਨਾਲ ਬਣਿਆ ਹੋਵੇ। ਸਚ ਓਹ ਰਬ ਵੀ ਨਹੀਂ ਦੇ ਸਕਦਾ ਵੇਹ ਕੇਵਲ ਕੁਰਬਾਨੀਆਂ ਸਹਾਰਨ [illegible] ਕੁਰਬਾਨੀ ਕਰਨ ਨਾਲ ਹੀ ਪ੍ਰਾਪਤ ਹੋ ਸਕਦਾ ਹੈ॥

## ਟਰੋਟਸਕੀ ਤੇ ਅਫਗਾਨਸਤਾਨ

ਲੰਡਨ ੨੩ ਅਪਰੈਲ ਦਾ ਤਾਰ ਦਸਦਾ ਹੈ "ਮਾਰਨਿੰਗ ਪੋਸਟ" ਅਖਬਾਰ ਨੂੰ ਮਾਸਕੋ ਤੋਂ ਪਤਾ ਲਗਾ ਹੈ ਕਿ ਟਰੋਟਸਕੀ ਜਰਨੈਲ ਬੁਰਿਨੀ ਦੇ ਨਾਲ ਇਕ ਅਨ ਜਾਤੇ ਮਨੋਰਥ ਲਈ ਅਫਗਾਨੀ ਸਰਹਦ ਨੂੰ ਤੁਰ ਪਿਆ ਹੈ।

ਟਰੋਟਸਕੀ ਬਾਲਸ਼ਵਿਕਾਂ ਦਾ ਪ੍ਰਸਿਧ ਆਗੂ ਹੈ ਤੇ ਜਦ ਕਿ ਬਾਲਸ਼ਵਿਕਾਂ ਦਾ ਇਕ ਡੈਪੂਟੇਸ਼ਨ ਕਾਬਲ ਵਿਚ ਅੱਗੇ ਡੇਰਾ ਲਾਈ ਬੈਠਾ ਹੈ, ਟਰੋਟਸਕੀ ਦਾ ਇਕ ਹੋਰ ਜਰਨੈਲ ਨਾਲ ਆਪ ਅਫਗਾਨਸਤਾਨ ਨੂੰ ਆਉਣਾ ਇਕ ਅਚੰਭੇ ਵਾਲੀ ਗਲ ਹੈ। ਮਲੂਮ ਦੇਂਦਾ ਹੈ ਕਿ ਅੰਗਰੇਜ਼ੀ ਮਿਸ਼ਨ ਨੂੰ ਕਾਬਲ ਵਿਚ ਇਛਾ ਅਨੁਸਾਰ ਸਫਲਤਾ ਨਹੀਂ ਹੋਈ। ਇਹ ਗਲ ਓਹਨਾਂ ਲੋਕਾਂ ਲਈ ਹੋਰ [illegible] ਵਾਲੀ ਹੈ ਜੋ ਕਿ ਦੇਸੀ ਸਰਹਦਾਂ ਉਤੇ ਦੇਸ਼ ਵਿਚ ਅਮਨ ਦੇ ਚਾਹਵਾਨ ਹਨ। ਅਮੀਰ ਕਾਬਲ ਦੀਆਂ ਮੰਗਾਂ ਜੋ ਅੰਗਰੇਜ਼ੀ ਹਕੂਮਤ ਤੋਂ ਓਹ ਕਰਦੇ ਹਨ ਅਜੇ ਹੀ ਬਹੁਤ ਕਰੜੀਆਂ ਹਨ। ਪਰ ਆਸ ਹੈ ਅੰਗਰੇਜ਼ ਨੀਤੀਵਾਨ ਅਵੇਸਲੇ ਨਹੀਂ ਹੋਣਗੇ॥

—

## ਸੂਦਾਰ ਅਮਰਸਿੰਘ ਜੀ ਕੋਹਲੂ ਚਲੌਂਦੇ ਹਨ

ਪਿੰਡ ਮਾਨ ਜਿਲਾ ਗੁਰਦਾਸਪੁਰ ਦੇ ਇਕ ਸਜਨ ਸੂਦਾਰ ਗੁਰਬਖਸ਼ ਸਿੰਘ ਨੇ ਅਖਬਾਰਾਂ ਨੂੰ ਖਬਰ ਦਿਤੀ ਹੈ ਕਿ 'ਕਿਹਾ ਜਾਂਦਾ ਹੈ ਕਿ ਜੇਲ੍ਹ ਦੇ ਹਾਕਮਾਂ ਨੇ ਸਰਦਾਰ ਅਮਰ ਸਿੰਘ ਝਬਾਲ ਵਾਲਿਆਂ ਨੂੰ ਕਾਗਜ਼ ਘੋਟਣ ਦੇ ਕੰਮ ਤੋਂ ਹਟਾਕੇ ਕੋਹਲੂ ਚਲਾਉਣ ਉਤੇ ਲਾ ਦਿਤਾ ਹੈ।' ਜੋ ਜੁਰਮ ਲਾਕੇ ਸੂਦਾਰ ਅਮਰ ਸਿੰਘ ਨੂੰ ਸਜਾ ਦਿਤੀ ਗਈ ਹੈ, ਉਸ ਦੇ ਲਿਹਾਜ ਨਾਲ ਅਜੇਹੀ ਸਖਤ ਮੁਸ਼ੱਕਤ ਦਾ ਕੰਮ ਓਹਨਾਂ ਨੂੰ ਦੇਣਾ ਪਰਲੇ ਦਰਜੇ ਦੀ ਅਯੋਗ ਕਾਰਵਾਈ ਹੈ। ਸਰਦਾਰ ਸਾਹਿਬ ਇਕ ਲਿਖੇ ਪੜੇ ਆਦਮੀ ਹਨ ਤੇ ਪੋਲੀਸ ਦੇ ਥਾਨੇਦਾਰ ਰੈਹ ਚੁਕੇ ਹਨ। ਓਹਨਾਂ ਤੋਂ ਲਿਖਣ ਪੜਨ ਦਾ ਕੰਮ ਲਿਆ ਜਾ ਸਕਦਾ ਹੈ ਜੋ ਇਸ ਮੁਸ਼ਕਤ ਦੇ ਕੰਮ ਨਾਲੋਂ ਵਧੀਕ ਫਾਇਦੇਮੰਦ ਹੋ ਸਕਦਾ ਹੈ। ਇਸ ਲਈ ਅਜੇਹਾ ਨਾ ਕਰਨ ਵਿਚ ਅਸੀ ਜੇਹਲ ਦੇ ਹਾਕਮਾਂ ਦੀ ਬੇ ਸਮਝੀ ਖਿਆਲ ਕਰਦੇ ਹਾਂ। ਉਪਰਲੇ ਹਾਕਮਾਂ ਨੂੰ ਇਸ ਗਲ ਵਲ ਧਿਆਨ ਕਰਨਾ ਚਾਹੀਦਾ ਹੈ।

—

ਦੇ ਸਵਾਲ 'ਤੇ ਇਕ ਕਮੇਟੀ ਬਣਾ ਦਿਤੀ ਜਿਸ ਵਿਚ ਜਵਾਹਰ ਲਾਲ ਨਹਿਰੂ ਤੇ ਮਾਸਟਰ ਤਾਰਾ ਸਿੰਘ ਵੀ ਸ਼ਾਮਿਲ ਸਨ।

## ਸਿਵਲ ਨਾ-ਫ਼ੁਰਮਾਨੀ ਤੇ ਸ਼੍ਰੋਮਣੀ ਅਕਾਲੀ ਦਲ

ਕਾਂਗਰਸ ਦੇ ਝੰਡੇ ਵਿਚ ਸਿੱਖਾਂ ਦਾ ਰੰਗ ਨਾ ਹੋਣ ਕਰ ਕੇ ਬਾਬਾ ਖੜਕ ਸਿੰਘ ਨੇ ਐਲਾਨ ਕੀਤਾ ਕਿ ਸਿੱਖ ਕਾਂਗਰਸ ਪਾਰਟੀ ਦੀ ਐਜੀਟੇਸ਼ਨ ਵਿਚ ਹਿੱਸਾ ਨਹੀਂ ਲੈਣਗੇ। ਮਾਸਟਰ ਤਾਰਾ ਸਿੰਘ ਨੇ ਵੀ ਇਸ ਨੁਕਤੇ 'ਤੇ ਉਸ ਦੀ ਹਿਮਾਇਤ ਕੀਤੀ ਪਰ ਨਾਲ ਹੀ ਐਲਾਨ ਕੀਤਾ ਕਿ ਸਿੱਖ ਸਿਵਲ ਨਾ-ਫ਼ੁਰਮਾਨੀ ਦੀ ਜੱਦੋ-ਜਹਿਦ ਵਿਚ ਪਿੱਛੇ ਨਹੀਂ ਰਹਿਣਗੇ। ਮਾਸਟਰ ਤਾਰਾ ਸਿੰਘ ਨੇ ਐਲਾਨ ਕੀਤਾ ਕਿ "ਗਾਂਧੀ ਨੇ ਵਾਅਦੇ ਦੇ ਬਾਵਜੂਦ ਸਿੱਖਾਂ ਦਾ ਰੰਗ ਆਪਣੇ ਝੰਡੇ ਵਿਚ ਸ਼ਾਮਿਲ ਨਹੀਂ ਕੀਤਾ। ਸਿੱਖ ਇਸ ਕਰ ਕੇ ਕੁੜਿੱਕੀ ਵਿਚ ਹਨ। ਜੇ ਸਿੱਖਾਂ ਨੇ ਇਸ ਲਹਿਰ ਵਿਚ ਹਿੱਸਾ ਨਾ ਪਾਇਆ ਤੇ ਗਾਂਧੀ ਦੀ ਜੱਦੋਜਹਿਦ ਕਾਮਯਾਬ ਹੋ ਗਈ ਤਾਂ ਸਿੱਖਾਂ ਨੂੰ ਇਸ ਵਿਚ ਕੋਈ ਥਾਂ ਨਹੀਂ ਮਿਲੇਗੀ ਅਤੇ ਜੇ ਕਰ ਇਹ ਜੱਦੋਜਹਿਦ ਫੇਲ੍ਹ ਹੋ ਗਈ ਤਾਂ ਉਨ੍ਹਾਂ ਉੱਤੇ ਜ਼ਿੰਮੇਦਾਰੀ ਆਵੇਗੀ। ਸਿੱਖਾਂ ਨੂੰ ਆਪਣੇ ਹੀ ਨਿਸ਼ਾਨ ਸਾਹਿਬ ਹੇਠ ਜੱਦੋਜਹਿਦ ਵਿਚ ਹਿੱਸਾ ਲੈਣਾ ਚਾਹੀਦਾ ਹੈ।" (*ਟ੍ਰਿਬਿਊਨ*, 15 ਅਪ੍ਰੈਲ 1930)। ਬਾਬਾ ਖੜਕ ਸਿੰਘ ਦੀ ਮੁਖ਼ਾਲਫ਼ਤ ਦੇ ਬਾਵਜੂਦ ਮਾਸਟਰ ਤਾਰਾ ਸਿੰਘ ਤੇ ਊਧਮ ਸਿੰਘ ਨਾਗੋਕੇ ਦੇ ਸਾਥੀਆਂ ਨੇ ਅਕਾਲੀ ਦਲ ਦੇ ਝੰਡੇ ਹੇਠ ਸਿਵਲ ਨਾ-ਫ਼ੁਰਮਾਨੀ ਵਿਚ ਹਿੱਸਾ ਲਿਆ। ਅਕਾਲੀ ਦਲ ਨੇ 5000 ਵਾਲੰਟੀਅਰ ਤਿਆਰ ਕੀਤੇ। ਪੰਜਾਬ ਵਿਚ ਗ੍ਰਿਫ਼ਤਾਰੀਆਂ ਦੇਣ ਵਾਲੇ 7000 ਲੋਕਾਂ ਵਿਚੋਂ 3000 ਤੋਂ ਵਧ ਅਕਾਲੀ ਸਨ (ਪੰਜਾਬ ਵਿਚ ਸਿੱਖਾਂ ਦੀ ਆਬਾਦੀ ਸਿਰਫ਼ 13 ਫ਼ੀ ਸਦੀ ਸੀ ਪਰ ਗ੍ਰਿਫ਼ਤਾਰੀਆਂ ਵਿਚ ਉਨ੍ਹਾਂ ਦਾ ਹਿੱਸਾ 42 ਫ਼ੀ ਸਦੀ ਸੀ)।

## ਗਾਂਧੀ ਨੇ ਡੰਡੇ ਖਾਣ ਵਾਸਤੇ ਸਿੱਖ ਮੰਗਵਾਏ

ਜਦੋਂ ਬੰਬਈ ਵਿਚ ਕਾਂਗਰਸ ਦਾ 'ਲੂਣ ਮੋਰਚਾ' ਚਲ ਰਿਹਾ ਸੀ ਤਾਂ ਪੁਲੀਸ ਲਾਠੀਚਾਰਜ ਕਰ ਕੇ ਮੁਜ਼ਾਹਰੀਨਾਂ ਨੂੰ ਭਜਾ ਦੇਂਦੀ ਸੀ। ਮਰਹੱਟੇ, ਗੁਜਰਾਤੀ ਤੇ ਭਈਏ ਦੋ-ਤਿੰਨ ਸੋਟੀਆਂ ਤੋਂ ਵਧ ਦੀ ਮਾਰ ਨਹੀਂ ਸਨ ਝਲਦੇ। ਅਖ਼ੀਰ ਬੰਬਈ ਸੂਬੇ ਦੀ ਕਾਂਗਰਸ ਨੇ ਅਕਾਲੀ ਦਲ ਨੂੰ ਅਪੀਲ ਕੀਤੀ ਕਿ ਸਿੱਖਾਂ ਦਾ ਇਕ ਜਥਾ ਬੰਬਈ ਭੇਜਿਆ ਜਾਵੇ। ਕਾਂਗਰਸ ਨੇ ਬੰਬਈ ਤੋਂ ਥੰਮਨ ਸਿੰਘ ਨੂੰ ਅੰਮ੍ਰਿਤਸਰ ਭੇਜਿਆ। ਅਕਾਲੀ ਦਲ ਨੇ ਅੰਮ੍ਰਿਤਸਰ ਤੋਂ ਜਥੇਦਾਰ ਪ੍ਰਤਾਪ ਸਿੰਘ ਦੀ ਅਗਵਾਹੀ ਹੇਠ ਇਕ ਜਥਾ ਬੰਬਈ ਭੇਜਿਆ। ਜਦੋਂ ਇਸ ਜਥੇ ਨੇ ਲੂਣ ਮੋਰਚੇ ਵਿਚ ਹਿੱਸਾ ਲਿਆ ਤਾਂ ਪੁਲੀਸ ਡਾਂਗਾਂ ਮਾਰ-ਮਾਰ ਕੇ ਹਫ਼ ਗਈ ਪਰ ਇਕ ਵੀ ਸਿੱਖ ਉੱਥੋਂ ਭੱਜ ਕੇ ਨਾ ਗਿਆ। ਇਸ 'ਤੇ ਕਾਂਗਰਸ ਨੇ ਅਕਾਲੀ ਦਲ ਤੋਂ ਮੰਗ ਕੀਤੀ ਕਿ ਹੋਰ ਸਿੱਖ ਭੇਜੇ ਜਾਣ (**ਡੰਡੇ ਖਾਣ ਵਾਸਤੇ**!)। (ਜਸਵੰਤ ਸਿੰਘ, *ਮਾਸਟਰ ਤਾਰਾ ਸਿੰਘ ਜੀਵਨ ਤੇ ਰਚਨਾ*, ਸਫ਼ਾ 117)।

## ਪਿਸ਼ਾਵਰ ਚ ਗੰਗਾ ਸਿੰਘ ਕੰਬੋਜ ਦੇ ਪਰਿਵਾਰ ਦਾ ਕਤਲ

ਸਿਵਲ ਨਾ-ਫ਼ੁਰਮਾਨੀ ਦੌਰਾਨ ਸਰਹੱਦੀ ਸੂਬੇ ਵਿਚ ਵੀ ਲਹਿਰ ਚਲਾਈ ਗਈ। ਇਸ ਲਹਿਰ ਦੇ ਇਕ ਪ੍ਰੋਗਰਾਮ ਹੇਠ 23 ਅਪ੍ਰੈਲ 1930 ਦੇ ਦਿਨ ਸ਼ਰਾਬ ਦੀਆਂ ਦੁਕਾਨਾਂ ਦੇ ਬਾਹਰ ਪਿਕਟਿੰਗ ਦਾ ਪ੍ਰੋਗਰਾਮ ਬਣਾਇਆ ਗਿਆ। 22 ਅਪ੍ਰੈਲ ਨੂੰ ਆਲ ਇੰਡੀਆ ਕਾਂਗਰਸ ਕਮੇਟੀ ਦੀ ਇਕ ਟੀਮ ਇਸ ਸਬੰਧੀ ਬੰਦੋਬਸਤ ਨੂੰ ਵੇਖਣ ਵਾਸਤੇ ਆਈ। ਸਰਕਾਰ ਨੇ ਉਸ ਟੀਮ ਨੂੰ ਸੂਬੇ ਵਿਚ ਵੜਨ ਨਾ ਦਿਤਾ। ਇਸ ਟੀਮ ’ਤੇ ਪਾਬੰਦੀ ਦੇ ਖ਼ਿਲਾਫ਼ ਸ਼ਾਹੀ ਬਾਗ਼ ਪਿਸ਼ਾਵਰ ਵਿਚ ਇਕ ਵੱਡਾ ਜਲਸਾ ਹੋਇਆ ਅਤੇ ਜਲੂਸ ਵੀ ਕੱਢਿਆ ਗਿਆ। ਅਗਲੇ ਦਿਨ, 23 ਅਪ੍ਰੈਲ ਨੂੰ, ਪੁਲੀਸ ਨੇ ਅਬਦੁਲ ਗ਼ਫ਼ੂਰ ਖ਼ਾਨ (ਖ਼ਾਨ ਬਾਦਸ਼ਾਹ) ਅਤੇ ਸੱਜਦ ਲਾਲ ਬਾਦਸ਼ਾਹ ਨੂੰ ਗ੍ਰਿਫ਼ਤਾਰ ਕਰ ਲਿਆ। ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਲਿਜਾਂਦਿਆਂ ਪੁਲੀਸ ਦੀ ਗੱਡੀ ਪੰਚਰ ਹੋ ਗਈ ਜਿਸ ਦੀ ਵਜਹ ਕਰ ਕੇ ਉਨ੍ਹਾਂ ਨੂੰ ਪੈਦਲ ਲਿਜਾਣਾ ਪਿਆ। ਰਸਤੇ ਵਿਚ ਲੋਕਾਂ ਦੀ ਇਕ ਵੱਡੀ ਭੀੜ ਉਨ੍ਹਾਂ ਦੇ ਪਿੱਛੇ ਚਲ ਪਈ। ਇਸ ਦੌਰਾਨ ਇਕ ਅੰਗਰੇਜ਼, ਜੋ ਮੋਟਰ ਸਾਈਕਲ ਤੇ ਆ ਰਿਹਾ ਸੀ, ਪੁਲੀਸ ਦੀ ਗੱਡੀ ਨਾਲ ਟਕਰਾਅ ਕੇ ਡਿਗ ਪਿਆ ਤੇ ਲੋਕਾਂ ਦੀ ਭੀੜ ਹੇਠ ਆ ਕੇ ਦਰੜਿਆ ਗਿਆ। ਉਸ ਦੇ ਨਾਲ ਹੀ ਹੋਰ ਵੀ ਕਈ ਬੰਦੇ ਭੀੜ ਅਤੇ ਗੱਡੀਆਂ ਹੇਠ ਦਰੜੇ ਗਏ। ਇਸ ’ਤੇ ਲੋਕਾਂ ਵਿਚ ਬੜੀ ਭੜਕਾਹਟ ਫੈਲ ਗਈ। ਭੀੜ ਵਿਚੋਂ ਕਿਸੇ ਨੇ ਪੁਲੀਸ ਦੀ ਗੱਡੀ ਨੂੰ ਅੱਗ ਲਾ ਦਿਤੀ। ਅੰਗਰੇਜ਼ੀ ਹਾਕਮਾਂ ਨੇ ਗੁੱਸੇ ਵਿਚ ਆ ਕੇ ਫ਼ਾਇਰਿੰਗ ਦਾ ਹੁਕਮ ਦੇ ਦਿਤਾ। ਇਸ ਫ਼ਾਇਰਿੰਗ ਨਾਲ ਕਈ ਲੋਕ ਮਾਰੇ ਗਏ। ਸਰਕਾਰੀ ਬਿਆਨ ਮੁਤਾਬਿਕ 30 ਮਰੇ ਸਨ ਤੇ 38 ਜ਼ਖ਼ਮੀ ਹੋਏ ਸਨ ਪਰ ਲੋਕਾਂ ਮੁਤਾਬਿਕ 200 ਮਰੇ ਸਨ ਤੇ ਏਨੇ ਹੀ ਜ਼ਖ਼ਮੀ ਹੋਏ ਸਨ। (ਦੁਰਲਭ ਸਿੰਘ, *ਦ ਵੇਲੀਅੰਟ ਫ਼ਾਈਟਰ*, ਸਫ਼ੇ 110-112)।

ਇਸੇ ਦਿਨ ਉੱਥੇ ਗੰਗਾ ਸਿੰਘ ਕੰਬੋਜ ਦੀ ਪਤਨੀ, ਆਪਣੇ ਸਾਢੇ ਨੌਂ ਸਾਲ ਅਤੇ ਸੋਲ੍ਹਾਂ ਸਾਲ ਦੇ ਦੋ ਬੱਚਿਆਂ ਸਣੇ, ਟਾਂਗੇ ਵਿਚ ਸਵਾਰ ਹੋ ਕੇ ਜਾ ਰਹੀ ਸੀ ਕਿ ਇਕ ਬ੍ਰਿਟਿਸ਼ ਲਾਂਸ ਕਾਰਪੋਰਲ ਨੇ ਬਿਨਾਂ ਵਜਹ ਗੋਲੀਆਂ ਮਾਰ ਕੇ ਉਨ੍ਹਾਂ ਨੂੰ ਟਾਂਗੇ ਵਿਚ ਬੈਠਿਆਂ ਨੂੰ ਮਾਰ ਦਿੱਤਾ। ਔਰਤ ਦੀ ਬਾਂਹ ਅਤੇ ਛਾਤੀਆਂ ਗੋਲੀਆਂ ਨਾਲ ਵਿੰਨ੍ਹੀਆਂ ਪਈਆਂ ਸਨ। ਮੁਕਾਮੀ ਪਠਾਣ ਡੀ.ਸੀ. ਤੋਂ ਇਜਾਜ਼ਤ ਲੈ ਕੇ ਇਨ੍ਹਾਂ ਲਾਸ਼ਾਂ ਨੂੰ ਸਸਕਾਰ ਕਰਨ ਵਾਸਤੇ ਲਿਜਾ ਰਹੇ ਸਨ ਤਾਂ ਰਸਤੇ ਵਿਚ ਬ੍ਰਿਟਿਸ਼ ਮਿਲਟਰੀ ਨੇ ਜਲੂਸ ਰੋਕ ਕੇ, ਬਿਨਾਂ ਵਾਰਨਿੰਗ ਤੋਂ, ਦੋ ਗਜ਼ ਦੇ ਫ਼ਾਸਲੇ ਤੋਂ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਜੋ ਪਠਾਣ ਇਨ੍ਹਾਂ ਦੀਆਂ ਲਾਸ਼ਾਂ ਚੁਕ ਕੇ ਲਿਜਾ ਰਹੇ ਸਨ, ਗੋਲੀਆਂ ਵੱਜਣ ਨਾਲ ਡਿਗ ਪਏ। ਕੁਝ ਹੋਰ ਪਠਾਣ ਅੱਗੇ ਵਧੇ ਅਤੇ ਉਨ੍ਹਾਂ ਨੇ ਕੰਬੋਜ ਪਰਿਵਾਰ ਦੀਆਂ ਲਾਸ਼ਾਂ ਚੁਕ ਲਈਆਂ। ਮਿਲਟਰੀ ਨੇ ਇਨ੍ਹਾਂ ਪਠਾਣਾਂ ਨੂੰ ਵੀ ਗੋਲੀਆਂ ਨਾਲ ਭੁੰਨ ਦਿਤਾ। (ਸਰਕਾਰ ਨੇ ਅਸੈਂਬਲੀ ਵਿਚ 17 ਰਾਊਂਡ ਗੋਲੀਆਂ ਨਾਲ 9 ਪਠਾਣਾਂ ਨੂੰ ਮਾਰਨਾ ਮੰਨਿਆ)। ਲੋਕਾਂ ਵਿਚ ਇਸ ਦੇ ਖ਼ਿਲਾਫ਼ ਜ਼ਬਰਦਸ਼ਤ ਰੋਹ ਫੈਲਿਆ। ਇਹ ਜਲ੍ਹਿਆਂ ਵਾਲਾ ਬਾਗ ਵਾਂਗ ਹੀ ਇਕ ਵਹਿਸ਼ੀ ਕਾਰਵਾਈ ਸੀ। (ਦੁਰਲਭ ਸਿੰਘ, *ਦ ਵੇਲੀਅੰਟ ਫ਼ਾਈਟਰ*, ਸਫ਼ੇ 110-112)।

## ਮਾਸਟਰ ਤਾਰਾ ਸਿੰਘ ਦਾ ਪਿਸ਼ਾਵਰ ਨੂੰ ਜੱਥਾ

ਜਦੋਂ ਕੰਬੋਜ ਪਰਿਵਾਰ ਅਤੇ ਪਠਾਣਾਂ ਦੇ ਕਤਲ ਦੀ ਖ਼ਬਰ ਅੰਮ੍ਰਿਤਸਰ ਪੁੱਜੀ ਤਾਂ ਅਕਾਲੀ ਦਲ ਸਿਵਲ ਨਾ-ਫ਼ੁਰਮਾਨੀ ਵਾਸਤੇ ਜਥਾ ਭੇਜਣ ਬਾਰੇ ਵਿਚਾਰਾਂ ਕਰ ਰਿਹਾ ਸੀ। ਇਸ ਖ਼ਬਰ ਨਾਲ ਸਿੱਖਾਂ ਵਿਚ ਵੀ ਗੁੱਸੇ ਅਤੇ ਰੋਹ ਦੀ ਲਹਿਰ ਫੈਲ ਗਈ। ਪਠਾਣ ਅਤੇ ਸਿੱਖ, ਜੋ ਹਰੀ ਸਿੰਘ ਨਲਵਾ (ਸ਼ਾਇਦ 1762 ਦੇ ਘੱਲੂਘਾਰੇ) ਦੇ ਜ਼ਮਾਨੇ ਤੋਂ ਹੀ ਇਕ ਦੂਜੇ ਦੇ ਦੁਸ਼ਮਣ ਜਾਣੇ ਜਾਂਦੇ ਸਨ, ਉਨ੍ਹਾਂ ਦੋਹਾਂ ਦਾ ਸਾਂਝਾ ਖ਼ੂਨ ਪਠਾਣਾਂ ਦੇ ਹੋਮਲੈਂਡ ਦੀ ਰਾਜਧਾਨੀ ਪਿਸ਼ਾਵਰ ਵਿਚ ਡੁਲ੍ਹਿਆ ਸੀ। ਮੌਕੇ ਦੀ ਨਜ਼ਾਕਤ ਨੂੰ ਭਾਂਪਦਿਆਂ ਮਾਸਟਰ ਤਾਰਾ ਸਿੰਘ ਨੇ ਪਠਾਣਾਂ ਨਾਲ ਹਮਦਰਦੀ ਦਾ ਇਜ਼ਹਾਰ ਕਰਨ ਵਾਸਤੇ ਪਿਸ਼ਾਵਰ ਜਥਾ ਲਿਜਾਣ ਦਾ ਐਲਾਨ ਕਰ ਦਿਤਾ। ਇਸ ਸਬੰਧ ਵਿਚ ਇਕ ਜਲਸਾ ਜਲ੍ਹਿਆਂ ਵਾਲਾ ਬਾਗ਼ ਅੰਮ੍ਰਿਤਸਰ ਵਿਚ ਕੀਤਾ ਗਿਆ। ਇਸ ਜਲਸੇ ਵਿਚ ਤਕਰੀਰ ਕਰਦਿਆਂ ਮਾਸਟਰ ਤਾਰਾ ਸਿੰਘ ਨੇ ਕਿਹਾ, "ਸਿੱਖ ਪਠਾਣਾਂ ਉੱਤੇ ਕੀਤੇ ਜ਼ੁਲਮ ਦੇ ਖ਼ਿਲਾਫ਼ ਰੋਸ ਵਜੋਂ ਪਠਾਣਾਂ ਦੇ ਖ਼ੂਨ ਦੀ ਜਗਹ ਆਪਣਾ ਲਹੂ ਡੋਲ੍ਹਣਗੇ। ਸਿੱਖ ਤੇ ਪਠਾਣ ਇਕੋ ਮਿੱਟੀ ਦੇ ਬੱਚੇ ਹਨ ਤੇ ਉਹ ਆਪਣਾ ਸਾਂਝਾ ਲਹੂ ਇਕੋ ਥਾਂ ਡੋਲ੍ਹ ਕੇ ਸਾਬਿਤ ਕਰ ਦੇਣਗੇ ਕਿ ਉਹ ਇਕ ਹਨ।" (ਦੁਰਲਭ ਸਿੰਘ, *ਦ ਵੇਲੀਅੰਟ ਫ਼ਾਈਟਰ*, ਸਫ਼ੇ 110-112)।

10 ਮਈ 1930 ਦੇ ਦਿਨ ਮਾਸਟਰ ਤਾਰਾ ਸਿੰਘ ਤੇ ਉਨ੍ਹਾਂ ਦੇ 100 ਸਾਥੀ ਅਕਾਲ ਤਖ਼ਤ ਸਾਹਿਬ ਤੇ ਅਰਦਾਸ ਕਰ ਕੇ ਪਿਸ਼ਾਵਰ ਵਾਸਤੇ ਚਲ ਪਏ। ਮਾਸਟਰ ਤਾਰਾ ਸਿੰਘ ਨੂੰ ਲਾਹੌਰ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ। ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਬਾਵਜੂਦ ਉਨ੍ਹਾਂ ਦਾ ਜਥਾ ਮਾਰਚ ਕਰਦਾ ਹੋਇਆ ਪਿਸ਼ਾਵਰ ਵਲ ਚਲਦਾ ਗਿਆ। ਜਿਹਲਮ ਨੇੜੇ, ਦੀਨਾ ਕੋਲ, ਜਥੇ ਨੂੰ ਰੋਕ ਕੇ ਉਸ 'ਤੇ ਵਹਿਸ਼ੀਆਣਾ ਲਾਠੀਚਾਰਜ ਕੀਤਾ ਗਿਆ। ਲਾਠੀਆਂ ਉਦੋਂ ਤਕ ਪੈਂਦੀਆਂ ਰਹੀਂ ਜਦੋਂ ਤਕ ਜਥੇ ਦਾ ਇਕ-ਇਕ ਮੈਂਬਰ ਲਹੂ ਵਹਾਉਣ ਮਗਰੋਂ ਬੇਹੋਸ਼ ਨਾ ਹੋ ਗਿਆ। ਇੰਞ ਸਿੱਖਾਂ ਤੇ ਪਠਾਣਾਂ ਨੇ ਇਕ ਦੂਜੇ ਵਾਸਤੇ ਖ਼ੂਨ ਡੋਲ੍ਹ ਕੇ ਪੁਰਾਣੀ ਦੁਸ਼ਮਣੀ ਖ਼ਤਮ ਕੀਤੀ।

## ਗੁਰਦੁਆਰਾ ਸੀਸ ਗੰਜ ਦਿੱਲੀ 'ਤੇ ਗੋਲੀ

ਸਿਵਲ ਨਾ-ਫ਼ੁਰਮਾਨੀ ਦੌਰਾਨ 6 ਮਈ ਨੂੰ ਭਾਰਤ ਦੇ ਕਈ ਸ਼ਹਿਰਾਂ ਵਿਚ ਲੋਕਾਂ ਨੇ ਹੜਤਾਲ ਕੀਤੀ। ਇਸ ਸਬੰਧ ਵਿਚ ਦਿੱਲੀ ਵਿਚ ਵੀ ਲੋਕਾਂ ਨੇ ਹੜਤਾਲ ਕੀਤੀ ਅਤੇ ਨਾਲ ਹੀ ਗਲੀਆਂ ਤੇ ਬਾਜ਼ਾਰਾਂ ਵਿਚ ਜਲੂਸ ਕੱਢੇ ਅਤੇ ਕਚਹਿਰੀਆਂ ਅਤੇ ਦੂਜੇ ਦਫ਼ਤਰਾਂ ਦੇ ਬਾਹਰ ਪਿਕਟਿੰਗ ਵੀ ਕੀਤੀ। ਇਸ ਮੌਕੇ 'ਤੇ ਜਦੋਂ ਇਕ ਵੱਡੇ ਕਾਰਖ਼ਾਨੇ ਕੋਲੋਂ ਇਕ ਜਲੂਸ ਜਾ ਰਿਹਾ ਸੀ ਤਾਂ ਇਕ ਅੰਗਰੇਜ਼ ਅਫ਼ਸਰ ਨੇ ਭੀੜ ਵਿਚੋਂ ਕਾਰ ਲੰਘਾਉਣ ਦੀ ਕੋਸ਼ਿਸ਼ ਕੀਤੀ। ਭੀੜ ਜ਼ਿਆਦਾ ਹੋਣ ਕਾਰਨ ਉਹ ਕਾਰ ਨਾ ਲੰਘਾ ਸਕਿਆ ਤੇ ਪੁੱਠਾ ਗੇਅਰ ਪਾ ਕੇ ਕਾਰ ਮੋੜ ਲਈ। ਕਾਰ ਮੋੜਨ ਲਗਿਆਂ

ਉਸ ਨੇ ਪਿੱਛੇ ਖੜੇ ਲੋਕਾਂ ਦੀ ਪਰਵਾਹ ਨਾ ਕੀਤੀ ਜਿਸ ਨਾਲ ਕਈ ਬੰਦੇ ਕਾਰ ਹੇਠਾਂ ਆ ਕੇ ਜ਼ਖ਼ਮੀ ਹੋ ਗਏ। ਉਲਟਾ ਜ਼ਖ਼ਮੀਆਂ ਨੂੰ ਗ੍ਰਿਫ਼ਤਾਰ ਕਰ ਕੇ ਪੁਲੀਸ ਠਾਣੇ ਲੈ ਗਈ। ਇਸ 'ਤੇ ਬਹੁਤ ਸਾਰੇ ਲੋਕ ਪੁਲੀਸ ਦੇ ਪਿਛੇ ਹੋ ਟੁਰੇ ਅਤੇ ਕੋਤਵਾਲੀ ਤਕ ਚਲਦੇ ਗਏ। ਪੁਲੀਸ ਨੇ ਕੋਤਵਾਲੀ ਦੇ ਬਾਹਰ ਖੜੀ ਹੋਈ ਭੀੜ 'ਤੇ ਲਾਠੀਚਾਰਜ ਕਰਨਾ ਸ਼ੁਰੂ ਕਰ ਦਿਤਾ। ਇਸ 'ਤੇ ਲੋਕ ਕੁਝ ਪਿੱਛੇ ਹਟ ਗਏ। ਥੋੜ੍ਹੀ ਦੇਰ ਮਗਰੋਂ ਭੀੜ ਫੇਰ ਜੁੜ ਗਈ। ਪੁਲੀਸ ਨੇ ਫੇਰ ਲਾਠੀਚਾਰਜ ਕੀਤਾ। ਦੋ-ਤਿੰਨ ਵਾਰ ਇਂਞ ਹੁੰਦਾ ਰਿਹਾ। ਕਿਉਂਕਿ ਕੋਤਵਾਲੀ ਗੁਰਦੁਆਰਾ ਸੀਸ ਗੰਜ ਦੇ ਬਿਲਕੁਲ ਨਾਲ ਲਗਦੀ ਸੀ, ਇਸ ਕਰ ਕੇ ਕਾਫ਼ੀ ਲੋਕ ਗੁਰਦੁਆਰੇ ਦੇ ਬਾਹਰ ਵੀ ਇਕਠੇ ਹੋ ਗਏ ਤੇ ਉੱਥੋਂ ਕੋਤਵਾਲੀ ਦੀ ਕਾਰਵਾਈ ਵੇਖਣ ਲਗ ਪਏ।

ਦੁਪਹਿਰ ਦੇ ਕੋਈ ਸਾਢੇ ਤਿੰਨ ਵਜੇ ਗੁਰਦੁਆਰੇ ਵਲ ਦੋ ਇੱਟਾਂ ਮਾਰੀਆਂ ਗਈਆਂ। ਇਸ ਦੀ ਸ਼ਿਕਾਇਤ ਗੁਰਦੁਆਰੇ ਦੇ ਮੈਨੇਜਰ ਨੇ ਡੀ.ਸੀ. ਕੋਲ ਕੀਤੀ। ਪੁਲੀਸ ਨੇ ਉਲਟਾ ਗੁਰਦੁਆਰੇ 'ਤੇ ਹੀ ਇਲਜ਼ਾਮ ਲਾ ਦਿਤਾ। ਇਸ ਰੌਲੇ-ਰੱਪੇ ਵਿਚ ਗੁਰਦੁਆਰੇ ਦੇ ਅੱਗੇ ਅਤੇ ਅੰਦਰ ਵੱਡੀ ਭੀੜ ਜੁੜ ਗਈ। ਅੱਧੇ ਘੰਟੇ ਵਿਚ ਹੀ ਪੁਲੀਸ ਦੀਆਂ ਤਿੰਨ ਬੱਸਾਂ ਆ ਪੁੱਜੀਆਂ। ਤੀਜੀ ਬੱਸ 'ਤੇ ਫੁਹਾਰੇ ਵਲੋਂ ਕੁਝ ਰੋੜੇ ਵੱਜੇ। ਇਸ 'ਤੇ ਪੁਲੀਸ ਨੇ ਵਹਿਸ਼ੀਆਣਾ ਲਾਠੀਚਾਰਜ ਸ਼ੁਰੂ ਕਰ ਦਿਤਾ। ਲੋਕ ਡਰਦੇ ਹੋਏ ਗੁਰਦੁਆਰੇ ਵਲ ਦੌੜੇ। ਹੁਣ ਕੋਤਵਾਲੀ ਅਤੇ ਗੁਰਦੁਆਰੇ 'ਚ ਵੜੀ ਭੀੜ ਨੇ ਇਕ ਦੂਜੇ ਵਲ ਰੋੜੇ ਮਾਰਨੇ ਸ਼ੁਰੂ ਕਰ ਦਿਤੇ। ਥੋੜ੍ਹੀ ਦੇਰ ਬਾਅਦ ਪੁਲੀਸ ਨੇ ਕੋਤਵਾਲੀ ਤੋਂ ਗੁਰਦੁਆਰੇ ਵਲ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ। ਪੁਲੀਸ ਦੀ ਫਾਇਰਿੰਗ 50 ਮਿੰਟ ਦੇ ਕਰੀਬ ਜਾਰੀ ਰਹੀ। ਗੁਰਦੁਆਰੇ ਦੀ ਈਮਾਰਤ ਤੇ ਗੋਲੀਆਂ ਦੇ 686 ਨਿਸ਼ਾਨ ਸਨ। ਪੁਲੀਸ ਦੀ ਫ਼ਾਇਰਿੰਗ ਨਾਲ 36 ਬੰਦੇ ਜ਼ਖ਼ਮੀ ਹੋਏ। ਬਾਅਦ ਵਿਚ ਤਾਰਾ ਚੰਦ ਪੁਲਸੀਏ ਦੀ ਅਗਵਾਈ ਵਿਚ ਪੁਲੀਸ ਨੇ ਗੁਰਦੁਆਰੇ ਦੇ ਲੰਗਰ 'ਤੇ ਵੀ ਹਮਲਾ ਕੀਤਾ। ਪੁਲੀਸ ਦੇ ਐਕਸ਼ਨ ਦੇ ਖ਼ਿਲਾਫ਼ ਲੋਕਾਂ ਵਿਚ ਆਮ ਕਰ ਕੇ ਅਤੇ ਸਿੱਖਾਂ ਵਿਚ ਖ਼ਾਸ ਕਰ ਕੇ ਬੜਾ ਰੋਸ ਪੈਦਾ ਹੋਇਆ।

ਗੁਰਦੁਆਰੇ 'ਤੇ ਪੁਲੀਸ ਦੇ ਇਸ 'ਹਮਲੇ' ਸਬੰਧੀ 9 ਮਈ 1930 ਦੇ ਦਿਨ ਇਕ ਪੜਤਾਲੀਆ ਕਮੇਟੀ ਬਣਾਈ ਗਈ। ਇਸ ਕਮੇਟੀ ਦੇ ਮੈਂਬਰ ਸਨ: ਮੌਲਾਣਾ ਅਬਦੁਲ ਕਾਦਰ ਕਸੂਰੀ, ਕੇ.ਐਲ. ਰੁਲੀਆ ਰਾਮ, ਗੁਲਾਬ ਸਿੰਘ ਰਈਸ ਐਮ.ਐਲ.ਸੀ., ਬੂਟਾ ਸਿੰਘ ਐਮ.ਐਲ.ਸੀ ਅਤੇ ਰੁਚੀ ਰਾਮ ਸਾਹਨੀ। ਇਸ ਕਮੇਟੀ ਨੇ 44 ਗਵਾਹਾਂ ਤੋਂ ਬਿਆਨ ਲਏ। ਕਮੇਟੀ ਨੇ ਆਪਣੀ ਰਿਪੋਰਟ 29 ਮਈ ਦੇ ਦਿਨ ਲਾਹੌਰ ਵਿਚ ਪੇਸ਼ ਕੀਤੀ। ਰਿਪੋਰਟ 'ਚ ਕਿਹਾ ਗਿਆ ਕਿ "ਮਜਿਸਟਰੇਟ ਦੇ ਉੱਥੇ ਹਾਜ਼ਿਰ ਹੋਣ ਦੇ ਬਾਵਜੂਦ ਪੁਲੀਸ ਨੇ ਬਿਨਾਂ ਇਜਾਜ਼ਤ ਲਏ ਗੋਲੀ ਚਲਾਈ। ਗੋਲੀ ਚਲਾਉਣਾ ਬਦਲੇ ਦੀ ਕਾਰਵਾਈ ਵਜੋਂ ਸੀ। ਇਹ ਜ਼ਰੂਰਤ ਤੋਂ ਵੱਧ ਅਤੇ ਬੇਹਿਸਾਬੀ ਕਾਰਵਾਈ ਸੀ।" (*ਗੁਰਦੁਆਰਾ ਸੀਸ ਗੰਜ ਫ਼ਾਇਰਿੰਗ ਐਨਕੁਆਇਰੀ ਕਮੇਟੀ ਰਿਪੋਰਟ*, 1930)।

## ਗੋਲ-ਮੇਜ਼ ਕਾਨਫ਼ਰੰਸਾਂ

ਜਿਸ ਵੇਲੇ ਸਿਵਲ ਨਾ-ਫ਼ੁਰਮਾਨੀ ਦੀ ਲਹਿਰ ਚਲ ਰਹੀ ਸੀ ਉਨ੍ਹੀਂ ਦਿਨੀਂ ਲਾਰਡ ਇਰਵਿਨ ਨੇ ਭਾਰਤ ਦਾ ਨਵਾਂ ਆਈਨ ਬਨਾਉਣ ਦੇ ਨਾਂ 'ਤੇ ਭਾਰਤ ਦੀਆਂ ਵੱਖ-ਵੱਖ ਸਿਆਸੀ ਪਾਰਟੀਆਂ ਦੀ ਇਕ ਮੀਟਿੰਗ ਲੰਡਨ ਵਿਚ ਬੁਲਾਈ। ਇਸ ਨੂੰ ਰਾਊਂਡ ਟੇਬਲ ਕਾਨਫ਼ਰੰਸ (**ਗੋਲ ਮੇਜ਼ ਕਾਨਫ਼ਰੰਸ**) ਦਾ ਨਾਂ ਦਿੱਤਾ ਗਿਆ। ਇਹ ਕਾਨਫ਼ਰੰਸ 12 ਨਵੰਬਰ 1930 ਤੋਂ 19 ਜਨਵਰੀ 1931 ਤਕ ਚਲੀ। ਕਾਂਗਰਸ, ਅਕਾਲੀ ਦਲ, ਸੈਂਟਰਲ ਸਿੱਖ ਲੀਗ ਸਾਰਿਆਂ ਨੇ ਇਸ ਦਾ ਬਾਈਕਾਟ ਕੀਤਾ ਸੀ, ਇਸ ਕਰ ਕੇ ਇਨ੍ਹਾਂ ਦਾ ਕੋਈ ਵੀ ਨੁਮਾਇੰਦਾ ਇਸ ਕਾਨਫ਼ਰੰਸ ਵਿਚ ਸ਼ਾਮਿਲ ਨਹੀਂ ਸੀ। ਉਂਵ ਇਸ ਵਿਚ ਕੁਲ 89 ਡੈਲੀਗੇਟ ਸ਼ਾਮਿਲ ਹੋਏ ਸਨ। ਇਨ੍ਹਾਂ ਵਿਚੋਂ 16 ਬ੍ਰਿਟਿਸ਼ ਪਾਰਲੀਮੈਂਟ ਦੇ ਮੈਂਬਰ, 57 ਬ੍ਰਿਟਿਸ਼ ਭਾਰਤ ਵਿਚੋਂ ਅਤੇ 16 ਭਾਰਤ ਦੀਆਂ ਰਿਆਸਤਾਂ ਦੇ ਨੁਮਾਇੰਦੇ ਸਨ। ਸ਼੍ਰੋਮਣੀ ਅਕਾਲੀ ਦਲ ਵਲੋਂ ਇਸ ਦਾ ਬਾਈਕਾਟ ਕੀਤੇ ਜਾਣ ਕਾਰਨ ਇਸ ਵਿਚ ਕੋਈ ਵੀ ਪੰਥਕ ਨੁੰਮਾਇੰਦਾ ਨਹੀਂ ਸੀ, ਪਰ ਸਰਕਾਰ ਨੇ ਮਾਸਟਰ ਤਾਰਾ ਸਿੰਘ ਦਾ ਇਕ ਹਮ-ਨਾਮ ਤਾਰਾ ਸਿੰਘ (ਜੱਜ ਪਟਿਆਲਾ ਹਾਈ ਕੋਰਟ) ਸਿੱਖਾਂ ਦੇ ਨੁੰਮਾਇੰਦੇ ਵਜੋਂ ਲੰਡਨ ਭੇਜਿਆ ਹੋਇਆ ਸੀ। ਭਾਵੇਂ ਉਸ ਨੂੰ ਸੈਂਟਰਲ ਸਿੱਖ ਲੀਗ, ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਨੇ ਕਦੇ ਵੀ ਪੰਥ ਦਾ ਨੁਮਾਇੰਦਾ ਨਾ ਮੰਨਿਆ ਪਰ ਉਸ ਨੇ ਇਸ ਰਾਊਂਡ ਟੇਬਲ ਕਾਨਫ਼ਰੰਸ ਦੌਰਾਨ ਹਰ ਮਸਲੇ 'ਤੇ ਤੇਜ ਬਹਾਦਰ ਸਪਰੂ ਦਾ ਪੂਰਾ-ਪੂਰਾ ਸਾਥ ਦਿਤਾ ਅਤੇ 'ਕੌਮੀ ਪਾਲਿਸੀ' ਦੀ ਹਿਮਾਇਤ ਕੀਤੀ। ਇਸ ਕਾਨਫ਼ਰੰਸ ਵਿਚ ਬਰਤਾਨਵੀ ਪ੍ਰਾਈਮ ਮਨਿਸਟਰ ਨੇ ਇਕ ਭਾਰਤੀ ਫ਼ੈਡਰੇਸ਼ਨ ਦੀ ਤਜਵੀਜ਼ ਰੱਖੀ ਜਿਸ ਵਿਚ ਸੂਬੇ ਅਤੇ ਰਿਆਸਤਾਂ ਸ਼ਾਮਿਲ ਹੋਣੀਆਂ ਸਨ। ਡਿਫ਼ੈਂਸ ਅਤੇ ਵਿਦੇਸ਼ੀ ਮਾਮਲਿਆਂ ਤੋਂ ਸਿਵਾ ਬਾਕੀ ਸਾਰੇ ਮਹਿਕਮੇ ਭਾਰਤੀਆਂ ਕੋਲ ਹੋਏ ਸਨ। ਸੈਂਟਰ ਅਤੇ ਸੂਬਿਆਂ ਵਿਚ ਜ਼ਿੰਮੇਵਾਰ ਸਰਕਾਰਾਂ ਬਣਨੀਆਂ ਸਨ। ਪਰ ਕਿਉਂ ਕਿ ਇਸ ਕਾਨਫ਼ਰੰਸ ਵਿਚ ਮੁਖ ਜਥੇਬੰਦੀਆਂ ਦੇ ਨੁਮਾਇੰਦੇ ਸ਼ਾਮਿਲ ਨਹੀਂ ਸਨ ਇਸ ਕਰ ਕੇ ਇਸ ਦਾ ਕੋਈ ਨਤੀਜਾ ਨਾ ਨਿਕਲ ਸਕਿਆ।

ਉਧਰ 5 ਮਾਰਚ 1931 ਦੇ ਦਿਨ ਗਾਂਧੀ ਤੇ ਲਾਰਡ ਇਰਵਨ ਵਿਚਕਾਰ ਸਮਝੌਤਾ ਹੋ ਗਿਆ ਤੇ ਸਾਰੇ ਕਾਂਗਰਸੀ ਅਤੇ ਅਕਾਲੀ ਆਗੂ ਰਿਹਾ ਕਰ ਦਿਤੇ ਗਏ। ਇਸ ਦੇ ਨਾਲ ਹੀ ਬਰਤਾਨਵੀ ਸਰਕਾਰ ਨੇ ਦੂਜੀ ਗੋਲਮੇਜ਼ ਕਾਨਫ਼ਰੰਸ ਵੀ ਬੁਲਾ ਲਈ। ਇਹ ਕਾਨਫ਼ਰੰਸ 17 ਸਤੰਬਰ 1931 ਤੋਂ 1 ਦਸਬੰਰ 1931 ਤਕ ਹੋਣੀ ਸੀ। ਉਸ ਵੇਲੇ ਇਸ ਵਿਚ ਅਜੇ 6 ਮਹੀਨੇ ਬਾਕੀ ਸਨ। 20 ਮਾਰਚ 1931 ਦੇ ਦਿਨ ਵੱਖ-ਵੱਖ ਸਿੱਖ ਜਥੇਬੰਦੀਆਂ ਦਾ ਇਕ ਡੈਪੂਟੇਸ਼ਨ ਗਾਂਧੀ ਨੂੰ ਮਿਲਿਆ। ਇਸ ਡੈਪੂਟੇਸ਼ਨ ਵਿਚ ਮਾਸਟਰ ਤਾਰਾ ਸਿੰਘ, ਸਰ ਜੁਗਿੰਦਰਾ ਸਿੰਘ, ਸੁੰਦਰ ਸਿੰਘ ਮਜੀਠਾ, ਉੱਜਲ ਸਿੰਘ, ਮੰਗਲ ਸਿੰਘ, ਸੰਪੂਰਨ ਸਿੰਘ ਵਗ਼ੈਰਾ ਸ਼ਾਮਿਲ ਸਨ। ਇਨ੍ਹਾਂ ਨੇ ਗਾਂਧੀ ਨੂੰ ਕਿਹਾ ਕਿ ਸਿੱਖਾਂ ਦੀ ਸਮੁੱਚੀ ਮੰਗ ਹੈ ਕਿ ਫ਼ਿਰਕੂ ਵੰਡ ਖ਼ਤਮ ਕਰ ਦਿਤੀ

ਜਾਵੇ ਨਹੀਂ ਤਾਂ ਪੰਜਾਬ ਵਿਚ ਸਿੱਖਾਂ ਨੂੰ ਵੀ 30 ਫ਼ੀ ਸਦੀ ਸੀਟਾਂ ਦਿਤੀਆਂ ਜਾਣ ਜਾਂ ਪੰਜਾਬ ਦੇ ਦੋ ਜ਼ੋਨ ਬਣਾਏ ਜਾਣ: ਮੁਸਲਿਮ ਜ਼ੋਨ ਅਤੇ ਗ਼ੈਰ-ਮੁਸਲਿਮ ਜ਼ੋਨ। ਡੈਪੂਟੇਸ਼ਨ ਨੇ ਸਿੱਖ ਲੀਗ ਦੀਆਂ 17 ਮੰਗਾਂ ਦਾ ਚਾਰਟਰ ਵੀ ਗਾਂਧੀ ਨੂੰ ਪੇਸ਼ ਕੀਤਾ। ਇਹ 17 ਮੰਗਾਂ ਹੇਠ ਲਿਖੀਆਂ ਸਨ:

(1) ਸਿੱਖ ਫ਼ਿਰਕੂ ਨੁਮਾਇੰਦਗੀ ਦੀ ਮੁਖ਼ਾਲਫ਼ਤ ਕਰਦੇ ਹਨ। (2) ਸਿੱਖ ਕਿਉਂ ਕਿ ਪੰਜਾਬ ਵਿਚ ਬੇਮਿਸਾਲ ਹਸਤੀ ਰਖਦੇ ਹਨ ਇਸ ਕਰ ਕੇ ਉਹ ਪੰਜਾਬ ਕੌਂਸਲ ਅਤੇ ਨਿਜ਼ਾਮ (ਰਾਜ ਪ੍ਰਬੰਧ) ਵਿਚ 30 ਫ਼ੀ ਸਦੀ ਹਿੱਸਾ ਮੰਗਦੇ ਹਨ। (3) ਸਿੱਖਾਂ ਨੂੰ ਪੰਜਾਬ ਵਜ਼ਾਰਤ ਅਤੇ ਪਬਲਿਕ ਸਰਵਿਸ ਕਮਿਸ਼ਨ ਵਿਚ ਤੀਜਾ ਹਿੱਸਾ ਦਿਤਾ ਜਾਵੇ (4) ਜੇ ਉਪਰਲੀਆਂ ਸ਼ਰਤਾਂ ਬਾਰੇ ਕੋਈ ਇੰਤਜ਼ਾਮ ਨਾ ਹੋ ਸਕਦਾ ਹੋਵੇ ਤਾਂ ਮੁਸਲਮਾਨਾਂ ਦੀ ਬਹੁ-ਸੰਮਤੀ ਵਾਲਾ ਇਲਾਕਾ ਸਰਹੱਦੀ ਸੂਬੇ ਨਾਲ ਮਿਲਾ ਕੇ ਪੰਜਾਬ ਵਿਚ ਫ਼ਿਰਕੂ ਤਵਾਜ਼ਨ ਕਾਇਮ ਕੀਤਾ ਜਾਵੇ। ਇਸ ਨਵੇਂ ਪੰਜਾਬ ਵਿਚ ਸੀਟਾਂ ਦੀ ਵੰਡ ਖ਼ਤਮ ਕਰ ਕੇ ਸਾਂਝੀਆਂ ਚੋਣਾਂ ਕਰਵਾਈਆਂ ਜਾਣ। (5) ਜੇ ਇਨ੍ਹਾਂ ਵਿਚੋਂ ਵੀ ਕੋਈ ਹੱਲ ਨਾ ਹੋ ਸਕੇ ਤਾਂ ਪੰਜਾਬ ਦਾ ਇੰਤਜ਼ਾਮ ਤਦ ਤਕ ਸੈਂਟਰ ਸਰਕਾਰ ਕਰੇ ਜਦੋਂ ਤਕ ਕੋਈ ਸਮਝੌਤਾ ਨਹੀਂ ਹੋ ਜਾਂਦਾ। (6) ਪੰਜਾਬ ਦੀ ਦਫ਼ਤਰੀ ਬੋਲੀ ਪੰਜਾਬੀ ਹੋਵੇ ਅਤੇ ਸਿੱਖਾਂ ਨੂੰ ਅਤੇ ਬਾਕੀਆਂ ਨੂੰ ਹੱਕ ਹੋਵੇ ਕਿ ਉਹ ਗੁਰਮੁਖੀ ਜਾਂ ਹੋਰ ਕਿਸੇ ਵੀ ਲਿਪੀ ਵਿਚ ਪੰਜਾਬੀ ਨੂੰ ਲਿਖ ਸਕਣ। (7) ਸਿੱਖਾਂ ਨੂੰ ਸੈਂਟਰ ਵਿਚ ਦੋਹਾਂ ਹਾਊਸਿਜ਼ ਵਿਚ ਪੰਜ-ਪੰਜ ਫ਼ੀ ਸਦੀ ਸੀਟਾਂ ਦਿਤੀਆਂ ਜਾਣ। (8) ਸੈਂਟਰ ਦੀ ਵਜ਼ਾਰਤ ਵਿਚ ਹਮੇਸ਼ਾ ਘਟੋ-ਘਟ ਇਕ ਸਿੱਖ ਹੋਵੇ। (9) ਜਦੋਂ ਵੀ ਫ਼ੌਜੀ-ਕੌਂਸਲ ਬਣੇ ਸਿੱਖਾਂ ਨੂੰ ਨੁਮਾਇੰਦਗੀ ਜ਼ਰੂਰ ਦਿਤੀ ਜਾਵੇ। (10) ਸਿੱਖਾਂ ਨੇ ਫ਼ੌਜ ਵਿਚ ਇਕ ਖ਼ਾਸ ਹਿੱਸਾ ਪਾਇਆ ਹੈ ਅਤੇ ਇਸ ਨੂੰ ਮੁੱਖ ਰੱਖ ਕੇ ਸਿੱਖਾਂ ਦਾ ਹਿੱਸਾ ਜੰਗ ਤੋਂ ਪਹਿਲਾਂ ਵਾਂਗ ਬਰਕਰਾਰ ਰੱਖਿਆ ਜਾਵੇ। (11) ਸਿੱਖਾਂ ਨੂੰ ਸੈਂਟਰ ਦੇ ਪਬਲਿਕ ਸਰਵਿਸ ਕਮਿਸ਼ਨ ਵਿਚ ਵੀ ਨੁਮਾਇੰਦਗੀ ਦਿਤੀ ਜਾਵੇ। (12) ਸਾਰੀਆਂ ਬਾਕੀ (ਬਚੀਆਂ) ਤਾਕਤਾਂ ਸੈਂਟਰ ਕੋਲ ਹੋਣ। (13) ਸੈਂਟਰ ਸਰਕਾਰ ਕੋਲ ਘਟ-ਗਿਣਤੀਆਂ ਦੀ ਹਿਫ਼ਾਜ਼ਤ ਵਾਸਤੇ ਖ਼ਾਸ ਅਖ਼ਤਿਆਰ ਹੋਣ। (14) ਸਿੱਖਾਂ ਨੂੰ ਬਾਕੀ ਸੂਬਿਆਂ ਵਿਚ ਵੀ ਹੋਰ ਘਟ-ਗਿਣਤੀਆਂ ਵਾਂਗ ਤਾਕਤ ਦਿੱਤੀ ਜਾਵੇ। (15) ਸੂਬਾਈ ਅਤੇ ਸੈਂਟਰ ਸਰਕਾਰਾਂ ਸੈਕੂਲਰ ਹੋਣ ਅਤੇ ਮੌਜੂਦਾ ਧਾਰਮਿਕ ਹਾਲਤਾਂ ਬਰਕਰਾਰ ਰੱਖੀਆਂ ਜਾਣ। (16) ਪੰਜਾਬ ਵਿਚ ਗੁਰਮੁਖੀ ਪੜ੍ਹਾਉਣ ਦਾ ਖ਼ਾਸ ਇੰਤਜ਼ਾਮ ਕੀਤਾ ਜਾਵੇ। (17) ਆਈਨ ਵਿਚ ਕੋਈ ਵੀ ਤਬਦੀਲੀ ਸਿੱਖਾਂ ਦੀ ਮਰਜ਼ੀ ਤੋਂ ਬਿਨਾਂ ਨਾ ਕੀਤੀ ਜਾਵੇ। (*ਟ੍ਰਿਬਿਊਨ*, 27 ਮਾਰਚ 1931)।

ਇਸ ਤੋਂ ਕੁਝ ਦਿਨ ਮਗਰੋਂ 8 ਅਪ੍ਰੈਲ 1931 ਦੇ ਦਿਨ ਸੈਂਟਰਲ ਸਿੱਖ ਲੀਗ ਦਾ ਸਾਲਾਨਾ ਇਜਲਾਸ ਮਾਸਟਰ ਤਾਰਾ ਸਿੰਘ ਦੀ ਪ੍ਰਧਾਨਗੀ ਹੇਠ ਹੋਇਆ। **(ਮਾਸਟਰ ਤਾਰਾ ਸਿੰਘ ਇਸ ਵੇਲੇ ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੀ ਪ੍ਰਧਾਨ ਬਣ ਚੁਕਿਆ ਸੀ। ਉਸ ਨੂੰ ਬਾਬਾ ਖੜਕ ਸਿੰਘ ਦੀ ਥਾਂ ਪ੍ਰਧਾਨ ਬਨਾਣ**

**ਵਾਸਤੇ ਕਾਂਗਰਸ ਪਾਰਟੀ ਨੇ ਵੀ ਬੜਾ ਰੋਲ ਅਦਾ ਕੀਤਾ ਸੀ ਕਿਉਂਕਿ ਉਨ੍ਹੀਂ ਦਿਨੀਂ ਖੜਕ ਸਿੰਘ ਨੇ ਕਾਂਗਰਸ ਦੀ ਰੱਜਵੀਂ ਮੁਖ਼ਾਲਫ਼ਤ ਕੀਤੀ ਸੀ ਤੇ ਕਰ ਰਿਹਾ ਸੀ।)।** ਸੈਂਟਰਲ ਸਿੱਖ ਲੀਗ ਦੇ ਇਸ ਸੈਸ਼ਨ ਵਿਚ ਸੁੰਦਰ ਸਿੰਘ ਮਜੀਠਾ, ਸਰ ਜੋਗਿੰਦਰਾ ਸਿੰਘ, ਸ:ਬ: ਮਹਿਤਾਬ ਸਿੰਘ, ਮੰਗਲ ਸਿੰਘ, ਸਰਦੂਲ ਸਿੰਘ ਕਵੀਸ਼ਰ ਤੋਂ ਇਲਾਵਾ ਗਾਂਧੀ, ਰਾਜਾ ਨਰਿੰਦਰ ਨਾਥ, ਕੇ. ਸੰਤਾਨਮ, ਸਰੋਜਨੀ ਨਾਇਡੂ, ਡਾ. ਸੈਫ਼-ਉਦ-ਦੀਨ ਕਿਚਲੂ, ਗਾਜ਼ੀ ਅਬਦੁਲ ਰਹਿਮਾਨ ਅਤੇ ਕਈ ਹੋਰ ਗ਼ੈਰ-ਸਿੱਖ ਆਗੂ ਵੀ ਸ਼ਾਮਿਲ ਹੋਏ। ਸੈਂਟਰਲ ਸਿੱਖ ਲੀਗ ਦੇ ਇਸ ਇਜਲਾਸ ਨੇ 20 ਮਾਰਚ 1931 ਦੇ ਦਿਨ ਗਾਂਧੀ ਨੂੰ ਪੇਸ਼ ਕੀਤੇ ਸਿੱਖ-ਚਾਰਟਰ ਦੀਆਂ 17 ਮੰਗਾਂ ਨੂੰ ਮਤਿਆਂ ਵਜੋਂ ਪਾਸ ਕੀਤਾ। ਇਨ੍ਹਾਂ 17 ਤੋਂ ਇਲਾਵਾ ਪੰਜ ਹੋਰ ਮਤੇ ਵੀ ਪਾਸ ਕੀਤੇ ਗਏ: (18) ਭਗਤ ਸਿੰਘ, ਜਿਸ ਨੂੰ 23 ਮਾਰਚ 1930 ਨੂੰ ਫ਼ਾਂਸੀ ਦਿਤੀ ਗਈ ਸੀ, ਦਾ ਮਾਨ ਕੀਤਾ ਜਾਂਦਾ ਹੈ (19) ਨਾਭਾ ਦੇ ਰਾਜਾ ਨੂੰ ਆਜ਼ਾਦ ਕੀਤਾ ਜਾਵੇ। (20) ਸਿੱਖ ਫ਼ੌਜੀਆਂ ਦੀਆਂ ਪੈਨਸ਼ਨਾਂ ਬਹਾਲ ਕੀਤੀਆਂ ਜਾਣ। (21) ਸਿਆਸੀ ਕੈਦੀ ਰਿਹਾ ਕੀਤੇ ਜਾਣ (22) ਦੂਜੀ ਗੋਲਮੇਜ਼ ਕਾਨਫ਼ਰੰਸ ਵਾਸਤੇ ਮਾਸਟਰ ਤਾਰਾ ਸਿੰਘ ਸਿੱਖ ਨੁਮਾਇੰਦੇ ਹੋਣ।

ਪਰ 4 ਅਗਸਤ 1931 ਦੇ ਦਿਨ ਭਾਰਤ ਦੇ ਵਾਇਸਰਾਏ ਨੇ ਉੱਜਲ ਸਿੰਘ ਤੇ ਸੰਪੂਰਨ ਸਿੰਘ ਐਮ.ਐਲ.ਸੀ. (ਲਾਇਲਪੁਰ) ਨੂੰ ਸਿੱਖਾਂ ਦੇ ਨੁਮਾਇੰਦੇ ਵਜੋਂ ਲੰਡਨ ਭੇਜਣ ਦਾ ਐਲਾਨ ਕਰ ਦਿਤਾ। ਇਸ 'ਤੇ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਇਕ ਮੀਟਿੰਗ ਕਰ ਕੇ ਮਤਾ ਪਾਸ ਕੀਤਾ ਕਿਉਂਕਿ ਉੱਜਲ ਸਿੰਘ ਤੇ ਸੰਪੂਰਨ ਸਿੰਘ ਸੈਂਟਰਲ ਸਿੱਖ ਲੀਗ ਜਾਂ ਅਕਾਲੀ ਦਲ ਦੇ ਨੁਮਾਇੰਦੇ ਨਹੀਂ ਹਨ ਇਸ ਕਰ ਕੇ ਸਿੱਖ ਇਨ੍ਹਾਂ ਦੇ ਫ਼ੈਸਲਿਆਂ ਦੇ ਪਾਬੰਦ ਨਹੀਂ ਹੋਣਗੇ।

ਉਧਰ ਪ੍ਰਤਾਪ ਸਿੰਘ ਕੈਰੋਂ (ਜਨਰਲ ਸਕਤਰ ਸ਼੍ਰੋਮਣੀ ਅਕਾਲੀ ਦਲ) ਨੇ ਗਾਂਧੀ ਨੂੰ ਫ਼ਿਕ ਤਾਰ ਭੇਜੀ ਕਿ ''ਗੋਲਮੇਜ਼ ਕਾਨਫ਼ਰੰਸ 'ਤੇ ਜਾਣਾ ਸਿੱਖ ਲੀਗ ਨਾਲ ਗ਼ਦਾਰੀ ਹੈ।'' ਕਾਂਗਰਸ ਨੇ ਸਿੱਖ ਲੀਗ ਨਾਲ ਮਿਲਵਰਤਣ ਦਾ ਮੁਆਹਿਦਾ ਕੀਤਾ ਸੀ, ਪਰ, ਸਿੱਖ ਲੀਗ ਦਾ ਨੁਮਾਇੰਦਾ ਗੋਲਮੇਜ਼ ਕਾਨਫ਼ਰੰਸ 'ਤੇ ਨਾ ਲਿਜਾਏ ਜਾਣਾ ਇਸ ਵਾਅਦੇ ਨੂੰ ਤੋੜਨਾ ਸੀ। (*ਅਕਾਲੀ ਤੇ ਪ੍ਰਦੇਸੀ*, 6 ਅਗਸਤ 1931)।

ਦੂਜੀ ਗੋਲਮੇਜ਼ ਕਾਨਫ਼ਰੰਸ 17 ਸਤੰਬਰ 1931 ਨੂੰ ਸ਼ੁਰੂ ਹੋ ਗਈ। ਕਾਂਗਰਸ ਵਲੋਂ ਇਸ ਕਾਨਫ਼ਰੰਸ ਵਿਚ ਇਕੱਲਾ ਗਾਂਧੀ ਹੀ ਹਾਜ਼ਿਰ ਸੀ। ਇਸ ਕਾਨਫ਼ਰੰਸ ਦੌਰਾਨ ਬਰਤਾਨਵੀ ਸਰਕਾਰ ਨੇ ਫ਼ਿਰਕੂ ਨੁਮਾਇੰਦਗੀ ਦੇ ਮਸਲੇ 'ਤੇ ਇਕ ਸਬ-ਕਮੇਟੀ ਬਣਾ ਦਿਤੀ। ਇਸ ਕਮੇਟੀ ਵਿਚ ਮੁਸਲਮਾਨ ਨੁਮਾਇੰਦਿਆਂ ਨੇ ਪੰਜਾਬ ਵਿਚ ਅੱਧੀਆਂ ਤੋਂ ਵੱਧ ਸੀਟਾਂ (ਪੂਰੀ ਅਕਸਰੀਅਤ) ਦੀ ਮੰਗ ਕੀਤੀ। ਇਸ ਦੀ ਮੁਖ਼ਾਲਫ਼ਤ ਸੰਪੂਰਨ ਸਿੰਘ ਨੇ ਕੀਤੀ। ਉਸ ਨੇ ਕਿਹਾ ਕਿ **''ਪੰਜਾਬ ਵਿਚ ਮੁਸਲਿਮ ਅਕਸਰੀਅਤ ਵਾਲੀ ਸਰਕਾਰ ਨਾਲ ਖ਼ਾਨਾ-ਜੰਗੀ ਫ਼ੈਲ ਜਾਵੇਗੀ ਅਤੇ ਉਹ ਬਰਤਾਨੀਆਂ ਦੀ ਵੱਡੀ ਤਾਕਤ ਦੀ ਮਦਦ ਨਾਲ ਸਿੱਖਾਂ ਨੂੰ ਖ਼ਤਮ ਕਰ ਦੇਣਗੇ ਤੇ**

**ਧਰਤੀ ਤੋਂ ਉਨ੍ਹਾਂ ਦਾ ਨਾਮੋ-ਨਿਸ਼ਾਂ ਮਿਟਾ ਦੇਣਗੇ।...ਮੈਂ ਇਹ ਨਹੀਂ ਕਹਿੰਦਾ ਕਿ ਕਿਸੇ ਇਕ ਕੌਮ ਦੀ ਅਕਸਰੀਅਤ ਨਾ ਹੋਵੇ, ਪਰ ਦੂਜੀਆਂ ਕੌਮਾਂ ਦੀ ਪਰਵਾਹ ਕੀਤੇ ਬਿਨਾਂ ਕਿਸੇ ਇਕ ਕੌਮ ਨੂੰ ਕਾਨੂੰਨੀ ਅਕਸਰੀਅਤ ਦੇ ਦੇਣਾ, ਮੇਰੀ ਜਾਚੇ, ਆਈਨੀ ਅਸੂਲਾਂ ਦੇ ਮੁੱਢੋਂ ਹੀ ਖ਼ਿਲਾਫ਼ ਹੋਵੇਗਾ।''** ਸੰਪੂਰਨ ਸਿੰਘ ਦੇ ਇਸ ਬਿਆਨ ਤੇ ਮੁਸਲਿਮ ਡੈਲੀਗੇਟ ਤਿਲਮਿਲਾ ਉੱਠੇ। ਸਰ ਮੁਹੰਮਦ ਸ਼ਫ਼ੀ ਨੇ ਇਸ ਸਬੰਧ ਵਿਚ ਬੋਲਦਿਆਂ ਆਖਿਆ ਕਿ ''ਮੈਨੂੰ ਆਪਣੇ ਸਿੱਖ ਭਰਾਵਾਂ ਦੇ ਲਫ਼ਜ਼ਾਂ 'ਤੇ ਬੇਹਦ ਤਕਲੀਫ਼ ਹੋਈ ਹੈ। ਮੈਂ ਤਾਂ ਸੋਚਿਆ ਸੀ ਕਿ ਸਭ ਦੇ ਸਾਂਝੇ ਗੁਰੂ ਨਾਨਕ ਸਾਹਿਬ ਦੇ ਪੈਰੋਕਾਰ ਸਾਰੀਆਂ ਕੌਮਾਂ ਵਿਚ ਏਕਤਾ ਕਾਇਮ ਕਰਨ ਦਾ ਵਸੀਲਾ ਬਣਨਗੇ।'' ਇਸ ਤਰ੍ਹਾਂ ਤਿੰਨਾਂ ਕੌਮਾਂ ਵਲੋਂ ਆਪੋ-ਆਪਣੇ ਸਟੈਂਡ 'ਤੇ ਅੜੇ ਰਹਿਣ ਕਾਰਨ ਇਸ ਕਾਨਫ਼ਰੰਸ 'ਚੋਂ ਕੁਝ ਵੀ ਨਾ ਨਿਕਲ ਸਕਿਆ। ਪੰਜਾਬ ਨੂੰ ਦੋ ਹਿੱਸਿਆਂ (ਮੁਸਲਿਮ ਅਕਸਰੀਅਤ ਤੇ ਗ਼ੈਰ-ਮੁਸਲਿਮ ਅਕਸਰੀਅਤ) ਵਿਚ ਵੰਡਣ ਦੀ ਗੱਲ ਵੀ ਕਾਮਯਾਬ ਨਾ ਹੋ ਸਕੀ।

ਜਿਵੇਂ ਕਿ ਨਵੰਬਰ 1927 ਵਿਚ ਲਾਰਡ ਬੀਰਕਨਹੈੱਡ ਨੇ ਆਖਿਆ ਸੀ ਕਿ ਭਾਰਤ ਦੀਆਂ ਵੱਖ-ਵੱਖ ਕੌਮਾਂ ਆਪਣੇ ਫ਼ਿਰਕੂ ਮਸਲੇ ਦਾ ਹੱਲ ਨਹੀਂ ਕੱਢ ਸਕਦੀਆਂ, ਹੁਣ ਜ਼ਾਹਿਰਾ ਤੌਰ 'ਤੇ ਸਾਬਿਤ ਹੋ ਗਿਆ ਸੀ। ਨਤੀਜੇ ਦੇ ਤੌਰ 'ਤੇ ਰੈਮਜ਼ੇ ਮੈਕਡਾਨਲਡ ਨੂੰ ਆਪਣਾ 'ਸਾਲਸੀ' ਫ਼ੈਸਲਾ ਦੇਣ ਦੀ ਖੁਲ੍ਹ ਮਿਲ ਗਈ (ਤੇ ਇਹ 17 ਅਗਸਤ 1932 ਦੇ ਦਿਨ 'ਫ਼ਿਰਕੂ ਫ਼ੈਸਲੇ' ਦੀ ਸ਼ਕਲ ਵਿਚ ਸਾਹਮਣੇ ਆਇਆ।)

ਗਾਂਧੀ ਲੰਡਨ ਤੋਂ ਖ਼ਾਲੀ ਹੱਥ ਮੁੜ ਆਇਆ। ਸਿੱਖ ਆਪਣੀ ਗੱਲ ਪੂਰੀ ਤਰ੍ਹਾਂ ਮੰਨਵਾ ਤਾਂ ਨਾ ਸਕੇ ਪਰ ਉਹ ਮੁਸਲਮਾਨਾਂ ਦੀ ਅਕਸਰੀਅਤ ਰੋਕਣ ਵਿਚ ਕਾਮਯਾਬ ਜ਼ਰੂਰ ਹੋ ਗਏ, ਹਾਲਾਂਕਿ ਗਾਂਧੀ ਉਨ੍ਹਾਂ (ਮੁਸਲਮਾਨਾਂ) ਨੂੰ ਕੁਝ ਵਧੇਰੇ ਦੇਣ ਵਾਸਤੇ ਤਿਆਰ ਹੋ ਗਿਆ ਸੀ। ਉਂਞ ਗਾਂਧੀ ਨੇ ਇਕ ਬਿਆਨ ਵਿਚ ਏਨਾ ਜ਼ਰੂਰ ਆਖਿਆ ਕਿ ''ਜੇ ਮੇਰੇ ਨਾਲ ਮਾਸਟਰ ਤਾਰਾ ਸਿੰਘ ਵਰਗੇ ਸਾਥੀ ਹੁੰਦੇ ਤਾਂ ਮੈਨੂੰ ਫ਼ਿਰਕੂ ਮਸਲੇ ਤੇ ਨਾਕਾਮੀ ਨਾ ਸਹਿਣੀ ਪੈਂਦੀ।''

ਦੂਜੀ ਗੋਲਮੇਜ਼ ਕਾਨਫ਼ਰੰਸ 'ਚ ਭੇਜੇ ਗਏ ਸਿੱਖ ਨੁਮਾਇੰਦੇ, ਸੰਪੂਰਨ ਸਿੰਘ ਤੇ ਉੱਜਲ ਸਿੰਘ, ਭਾਵੇਂ ਸ਼੍ਰੋਮਣੀ ਅਕਾਲੀ ਦਲ ਜਾਂ ਸੈਂਟਰਲ ਸਿੱਖ ਲੀਗ ਦੀ ਮਨਜ਼ੂਰੀ ਵਾਲੇ ਨਹੀਂ ਸਨ, ਪਰ ਉਨ੍ਹਾਂ ਨੇ ਅਕਾਲੀ ਦਲ ਜਾਂ ਸਿੱਖ ਲੀਗ ਦੀ ਪਿੱਠ ਨਹੀਂ ਲਗਣ ਦਿਤੀ। ਖ਼ਾਸ ਕਰ ਕੇ ਸੰਪੂਰਨ ਸਿੰਘ ਨੇ ਤਾਂ ਕਮਾਲ ਦਾ ਰੋਲ ਅਦਾ ਕੀਤਾ।

## ਫ਼ਿਰਕੂ ਫ਼ੈਸਲਾ ਦੀ ਮੁਖ਼ਾਲਫ਼ਤ ਤੇ ਸਿੱਖ ਆਗੂਆਂ ਵੱਲੋਂ ਪੰਥ ਦੀ ਹੇਠੀ ਕਰਵਾਉਣਾ

ਜਦੋਂ ਹਿੰਦੂ, ਮੁਸਲਮਾਨ ਅਤੇ ਸਿੱਖ ਭਾਰਤੀ ਆਈਨ ਹੇਠ ਹੋਣ ਵਾਲੀਆਂ ਚੋਣਾਂ ਵਿਚ ਸੀਟਾਂ ਦੀ ਵੰਡ ਬਾਰੇ ਫ਼ਿਰਕੂ ਮਸਲੇ ਦਾ ਹੱਲ ਕੱਢਣ ਵਿਚ ਨਾਕਾਮਯਾਬ ਹੋ ਗਏ ਤਾਂ ਬਰਤਾਨਵੀ ਪ੍ਰਾਈਮ ਮਨਿਸਟਰ ਨੂੰ ਇਸ ਬਾਰੇ ਆਪਣਾ ਫ਼ੈਸਲਾ ਦੇਣਾ

ਪਿਆ। ਇਹ ਫ਼ੈਸਲਾ 17 ਅਗਸਤ 1932 ਵਾਲੇ ਦਿਨ ਦਿੱਤਾ ਗਿਆ। ਇਸ ਦਾ ਨਾਂ "ਫ਼ਿਰਕੂ ਫੈਸਲਾ" ਵਜੋਂ ਜਾਣਿਆ ਗਿਆ। ਇਸ ਫ਼ੈਸਲੇ ਮੁਤਾਬਿਕ ਪੰਜਾਬ ਦੀ ਅਸੈਂਬਲੀ ਦੀਆਂ 175 ਸੀਟਾਂ ਦੀ ਵੰਡ ਇੰਵ ਹੋਈ:

| | (ਫ਼ਿਰਕੂ ਫ਼ੈਸਲੇ ਹੇਠ) | (ਫ਼ਿਰਕੂ ਫ਼ੈਸਲੇ ਤੋਂ ਪਹਿਲਾਂ) |
|---|---|---|
| ਮੁਸਲਮਾਨ | 86 | 84 |
| ਸਿੱਖ | 32 | 31 |
| ਹਿੰਦੂ | 43 | 42 |
| ਇਸਾਈ | 2 | 2 |
| ਯੂਰਪੀਨ | 1 | 2 |
| ਵਪਾਰੀ | 1 | |
| ਜ਼ਿਮੀਂਦਾਰ | 5 | |
| ਯੂਨੀਵਰਸਿਟੀਆਂ | 1 | |
| ਐਂਗਲੋ ਇੰਡੀਅਨ | 1 | |
| ਮਜ਼ਦੂਰ | 3 | |
| ਸਪੈਸ਼ਲ ਸੀਟਾਂ | 0 | 14 |

ਯਾਨਿ 17 ਅਗਸਤ 1932 ਤੋਂ ਪਹਿਲਾਂ ਦੀਆਂ 14 ਸਪੈਸ਼ਲ ਸੀਟਾਂ ਵਿਚੋਂ 2 ਮੁਸਲਮਾਨਾਂ ਨੂੰ ਅਤੇ ਇਕ-ਇਕ ਸਿੱਖਾਂ ਤੇ ਹਿੰਦੂਆਂ ਨੂੰ ਦੇ ਦਿਤੀ ਗਈ। ਇਹ ਦਰਅਸਲ ਪਹਿਲਾਂ ਵਾਲਾ ਤਨਾਸਬ ਹੀ ਸੀ, ਜਿਸ ਦਾ ਮਤਲਬ ਸੀ ਕੋਈ ਵੀ ਅਹਿਮ ਤਬਦੀਲੀ ਨਾ ਕਰਨਾ। ਉਂਞ ਇਹ ਅਸਿੱਧੇ ਤੌਰ ਤੇ ਮੁਸਲਿਮ ਅਕਸਰੀਅਤ ਹੀ ਸੀ, ਕਿਉਂਕਿ ਉਨ੍ਹਾਂ ਨੂੰ 175 ਵਿਚੋਂ ਅਕਸਰੀਅਤ ਵਾਸਤੇ ਸਿਰਫ਼ 88 ਸੀਟਾਂ ਦੀ ਲੋੜ ਸੀ। ਉਨ੍ਹਾਂ ਕੋਲ 86 ਸਿੱਧੀਆਂ ਸੀਟਾਂ ਸਨ ਅਤੇ ਜ਼ਿਮੀਦਾਰਾਂ, ਮਜ਼ਦੂਰਾਂ, ਯੂਨੀਵਰਸਿਟੀ ਤੇ ਵਪਾਰੀਆਂ ਦੀਆਂ ਸੀਟਾਂ ਵਿਚੋਂ 4-5 ਉਹ ਆਸਾਨੀ ਨਾਲ ਲਿਜਾ ਸਕਦੇ ਸਨ। ਸਿਰਫ਼ ਏਨਾ ਹੀ ਨਹੀਂ ਬਲਕਿ ਈਸਾਈਆਂ, ਐਂਗਲੋ ਇੰਡੀਅਨਜ਼ ਤੇ ਯੂਰਪੀਨਾਂ ਨੇ ਵੀ ਉਨ੍ਹਾਂ ਦਾ ਹੀ ਸਾਥ ਦੇਣਾ ਸੀ। ਪੰਜਾਬ ਵਿਚ ਮੁਸਲਿਮ ਅਕਸਰੀਅਤ ਮੰਨ ਲੈਣ ਨਾਲ ਸਾਰੇ ਭਾਰਤ ਵਿਚ ਆਮ ਕਰ ਕੇ, ਤੇ ਸਿੱਖਾਂ ਵਿਚ ਖ਼ਾਸ ਕਰ ਕੇ, ਤਿੱਖੀ ਮੁਖ਼ਾਲਫ਼ਤ ਹੋਈ। ਇਹ ਐਵਾਰਡ ਇਕ ਤਰ੍ਹਾਂ ਨਾਲ ਜਿਨਾਹ ਦੇ 14 ਨੁਕਾਤੀ ਐਲਾਨ ਨਾਮੇ ਦੇ ਇਕ ਨੁਕਤੇ ਨੂੰ ਪੂਰਾ ਕਰਦਾ ਸੀ।

ਇਸ ਫ਼ਿਰਕੂ ਫ਼ੈਸਲੇ ਦੇ ਨਤੀਜੇ ਦੀ ਭਿਣਕ ਸਾਰਿਆਂ ਨੂੰ ਪਹਿਲੋਂ ਹੀ ਪੈਣ ਲਗ ਪਈ ਸੀ। ਇਸ ਗੱਲ ਨੂੰ ਭਾਂਪਦਿਆਂ ਹੋਇਆਂ ਸੈਂਟਰਲ ਸਿੱਖ ਲੀਗ ਨੇ ਇਕ ਆਲ ਪਾਰਟੀਜ਼ ਸਿੱਖ ਕਾਨਫ਼ਰੰਸ 24 ਜੁਲਾਈ 1932 ਦੇ ਦਿਨ ਲਾਹੌਰ ਵਿਚ ਰਣਜੀਤ ਸਿੰਘ ਦੀ ਸਮਾਧ ਵਾਲੀ ਬਿਲਡਿੰਗ ਵਿਚ ਬੁਲਾ ਲਈ ਸੀ। ਇਸ ਮੀਟਿੰਗ ਵਿਚ 500 ਤੋਂ ਵੱਧ ਸਿਰਕਰਦਾ ਸਿੱਖ ਆਗੂ ਤੇ ਵਰਕਰ ਸ਼ਾਮਿਲ ਹੋਏ। ਇਨ੍ਹਾਂ ਵਿਚੋਂ ਮੁਖ ਸਨ: ਸੰਪੂਰਨ ਸਿੰਘ ਐਮ.ਐਲ.ਸੀ., ਸੰਤ ਸਿੰਘ ਐਮ.ਪੀ., ਸ:ਬ: ਮਹਿਤਾਬ ਸਿੰਘ, ਗਿ:

ਸ਼ੇਰ ਸਿੰਘ, ਅਮਰ ਸਿੰਘ ਸ਼ੇਰੇ-ਪੰਜਾਬ, ਭਗਤ ਜਸਵੰਤ ਸਿੰਘ, ਗੁਰਮੁਖ ਸਿੰਘ ਮੁਸਾਫ਼ਿਰ, ਅਵਤਾਰ ਸਿੰਘ ਬੈਰਿਸਟਰ, ਹੀਰਾ ਸਿੰਘ ਦਰਦ, ਗਿਆਨੀ ਕਰਤਾਰ ਸਿੰਘ, ਤੇਜਾ ਸਿੰਘ ਅਕਰਪੁਰੀ, ਗੋਪਾਲ ਸਿੰਘ ਕੌਮੀ, ਭਾਗ ਸਿੰਘ ਵਕੀਲ, ਕਰਤਾਰ ਸਿੰਘ ਝੱਬਰ, ਉੱਜਲ ਸਿੰਘ ਵਗ਼ੈਰਾ। ਇਸ ਇਕੱਠ ਵਿਚ ਸ਼੍ਰੋਮਣੀ ਅਕਾਲੀ ਦਲ, ਸੈਂਟਰਲ ਸਿੱਖ ਲੀਗ, ਚੀਫ਼ ਖਾਲਸਾ ਦੀਵਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸੈਂਟਰਲ ਅਕਾਲੀ ਦਲ, ਸਿੱਖ ਨੈਸ਼ਨਲਿਸਟ ਪਾਰਟੀ ਅਤੇ ਹੋਰ ਕਈ ਜਥੇਬੰਦੀਆਂ ਦੇ ਨੁਮਾਇੰਦਿਆਂ ਨੇ ਹਿੱਸਾ ਲਿਆ। ਮਾਸਟਰ ਤਾਰਾ ਸਿੰਘ ਇਸ ਕਾਨਫ਼ਰੰਸ ਵਿਚ ਸ਼ਾਮਿਲ ਨਾ ਹੋ ਸਕਿਆ ਕਿਉਂ ਕਿ ਉਸ ਦੇ ਲਾਹੌਰ ਦਾਖ਼ਲੇ 'ਤੇ ਪਾਬੰਦੀ ਲਗੀ ਹੋਈ ਸੀ। ਪਰ ਉਹ ਰਾਵੀ ਤੋਂ ਪਾਰ ਸ਼ਾਹਦਰਾ ਵਿਚ ਬੈਠਾ ਕਾਨਫ਼ਰੰਸ ਦੀ ਕਾਰਵਾਈ ਚਲਾਉਂਦਾ ਰਿਹਾ। (*ਅਕਾਲੀ ਤੇ ਪ੍ਰਦੇਸੀ,* 26 ਜੁਲਾਈ 1928)।

ਇਸ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਨੇ ਫ਼ੈਸਲਾ ਕੀਤਾ ਕਿ ਸਿੱਖ ਮੁਸਲਮਾਨਾਂ ਦੀ ਅਕਸਰੀਅਤ ਨੂੰ ਕਬੂਲ ਨਹੀਂ ਕਰਨਗੇ। ਸਿੱਖ ਅਜਿਹਾ ਫ਼ਿਰਕੂ ਫ਼ੈਸਲਾ ਮਨਜ਼ੂਰ ਨਹੀਂ ਕਰਨਗੇ। ਇਸ ਆ ਰਹੇ ਫ਼ਿਰਕੂ ਫ਼ੈਸਲੇ ਦੇ ਖ਼ਿਲਾਫ਼ ਜੱਦੋਜਹਿਦ ਕਰਨ ਵਾਸਤੇ ਇਕ 17 ਮੈਂਬਰੀ ''ਕੌਂਸਲ ਆਫ਼ ਐਕਸ਼ਨ'' ਬਣਾਈ ਗਈ। ਇਸ ''ਕੌਂਸਲ ਆਫ਼ ਐਕਸ਼ਨ'' ਵਿਚ ਹੋਰਨਾਂ ਤੋਂ ਇਲਾਵਾ ਹੇਠ ਲਿਖੇ ਮੈਂਬਰ ਵੀ ਸ਼ਾਮਿਲ ਸਨ: ਮਾਸਟਰ ਤਾਰਾ ਸਿੰਘ, ਗਿ: ਸ਼ੇਰ ਸਿੰਘ, ਭਾਗ ਸਿੰਘ ਵਕੀਲ, ਅਵਤਾਰ ਸਿੰਘ ਬੈਰਿਸਟਰ, ਸੰਪੂਰਨ ਸਿੰਘ ਐਮ.ਐਲ.ਸੀ., ਸੰਤ ਸਿੰਘ ਐਮ.ਪੀ., ਗਿ: ਕਰਤਾਰ ਸਿੰਘ, ਅਮਰ ਸਿੰਘ ਸ਼ੇਰੇ-ਪੰਜਾਬ, ਸੁੰਦਰ ਸਿੰਘ ਮਜੀਠੀਆ, ਸ:ਬ: ਮਹਿਤਾਬ ਸਿੰਘ, ਉੱਜਲ ਸਿੰਘ, ਬੂਟਾ ਸਿੰਘ ਐਮ.ਐਲ.ਸੀ.।

29 ਜੁਲਾਈ ਨੂੰ ਇਸ ਕੌਂਸਲ ਦੀ ਮੀਟਿੰਗ ਸ਼ਾਹਦਰਾ ਵਿਚ ਹੋਈ। ਇਸ ਵਿਚ ਸੇਵਾ ਸਿੰਘ ਠੀਕਰੀਵਾਲਾ ਨੂੰ ਵੀ ਨਵਾਂ ਮੈਂਬਰ ਪਾ ਲਿਆ ਗਿਆ। ਇਸ ਮੀਟਿੰਗ ਵਿਚ ਇਕ ਲੱਖ ਸਿੱਖਾਂ ਦੀ 'ਅਕਾਲੀ ਸ਼ਹੀਦੀ ਫ਼ੌਜ' ਬਣਾਉਣ ਵਾਸਤੇ ਭਰਤੀ ਸ਼ੁਰੂ ਕਰਨ ਦਾ ਫ਼ੈਸਲਾ ਕੀਤਾ ਗਿਆ। (*ਅਕਾਲੀ ਤੇ ਪ੍ਰਦੇਸੀ,* 31 ਜੁਲਾਈ 1928)।

ਇਨ੍ਹਾਂ ਦਿਨਾਂ ਵਿਚ ਹੀ ਪੰਜਾਬ ਦਾ ਗਵਰਨਰ ਚਾਰ ਮਹੀਨੇ ਵਾਸਤੇ ਛੁੱਟੀ ਤੇ ਜਾ ਰਿਹਾ ਸੀ। ਉਸ ਦੀ ਥਾਂ 'ਤੇ ਆਰਜ਼ੀ ਤੌਰ 'ਤੇ ਗਵਰਨਰ ਬਣਨ ਵਾਸਤੇ ਸਰ ਸਿਕੰਦਰ ਖ਼ਾਹਿਸ਼ਮੰਦ ਸੀ। ਉਸ ਨੇ ਆਪਣੇ ਆਪ ਨੂੰ ਸਾਰੇ ਫ਼ਿਕਰਿਆਂ ਨੂੰ ਮਨਜ਼ੂਰ ਸ਼ਖ਼ਸ ਸਾਬਿਤ ਕਰਨ ਵਾਸਤੇ ਸਿੱਖ ਨੁਮਾਇੰਦਿਆਂ ਦੀ ਵੀ ਹਿਮਾਇਤ ਹਾਸਿਲ ਕਰਨ ਦੀ ਕੋਸ਼ਿਸ਼ ਕੀਤੀ। ਇਸ ਸਬੰਧ ਵਿਚ ਉਸ ਨੇ 4 ਅਗਸਤ 1932 ਨੂੰ ਉੱਜਲ ਸਿੰਘ, ਸੰਪੂਰਨ ਸਿੰਘ, ਗਿ: ਸ਼ੇਰ ਸਿੰਘ ਤੇ ਗਿ: ਕਰਤਾਰ ਸਿੰਘ ਨੂੰ ਸ਼ਿਮਲੇ ਬੁਲਾਇਆ। ਸਿਕੰਦਰ ਨੇ ਇਨ੍ਹਾਂ ਨੂੰ 'ਯਕੀਨ' ਦਿਵਾਇਆ ਕਿ ਉਹ ਆ ਰਹੇ ਕਮਿਊਨਲ ਐਵਾਰਡ (ਫ਼ਿਰਕੂ ਫ਼ੈਸਲਾ) ਵਿਚ ਸਿੱਖਾਂ ਦੀ ਮਦਦ ਕਰਨ ਦੀ ਕੋਸ਼ਿਸ਼ ਕਰੇਗਾ। 14 ਅਗਸਤ ਦੇ ਦਿਨ 'ਕੌਂਸਲ ਆਫ਼ ਐਕਸ਼ਨ' ਨੇ ਸਰ ਸਿਕੰਦਰ ਦੀ ਮਦਦ ਵਾਸਤੇ ਸ਼ਿਮਲੇ ਪੁੱਜੇ ਚੌਹਾਂ ਸਿੱਖ ਆਗੂਆਂ ਦੀ ਨਿੰਦਾ ਕੀਤੀ ਅਤੇ ਐਲਾਨ ਕੀਤਾ ਕਿ ਉਹ ਚਾਰੇ ਜ਼ਾਤੀ ਤੌਰ ਤੇ ਸ਼ਿਮਲੇ ਪੁੱਜੇ ਸਨ ਨਾ ਕਿ ''ਕੌਂਸਲ'' ਦੇ ਨੁਮਾਇੰਦਿਆਂ ਵਜੋਂ।

17 ਅਗਸਤ ਨੂੰ ਉਸ ਫ਼ਿਰਕੂ ਫੈਸਲੇ, ਜਿਸ ਦੀ ਪਿਛਲੇ ਤਿੰਨ ਹਫ਼ਤੇ ਤੋਂ ਆਸ ਸੀ, ਦਾ ਰਸਮੀ ਐਲਾਨ ਕਰ ਦਿਤਾ ਗਿਆ। ਇਸ ਦੇ ਨਾਲ ਹੀ ਸਿੱਖਾਂ ਵਲੋਂ ਖਾਸ ਕਰ ਕੇ ਤੇ ਹਿਦੂਆਂ ਵਲੋਂ ਆਮ ਤੌਰ 'ਤੇ ਇਸ ਦੀ ਮੁਖ਼ਾਲਫ਼ਤ ਅਤੇ ਮੁਜ਼ੰਮਤ ਸ਼ੁਰੂ ਹੋ ਗਈ। ਪਹਿਲੇ ਦਿਨ ਹੀ ਅਮਰ ਸਿੰਘ ਸ਼ੇਰੇ-ਪੰਜਾਬ, ਸ:ਬ: ਮਹਿਤਾਬ ਸਿੰਘ, ਗੁਰਮੁਖ ਸਿੰਘ ਮੁਸਾਫ਼ਿਰ, ਗਿ: ਸ਼ੇਰ ਸਿੰਘ, ਸੰਤ ਸਿੰਘ ਐਮ.ਪੀ., ਗੋਕਲ ਚੰਦ ਨਾਰੰਗ, ਬੀ.ਆਰ. ਪੁਰੀ, ਰਾਏ ਬਹਾਦਰ ਦੁਰਗਾ ਦਾਸ ਤੇ ਹੋਰਾਂ ਨੇ ਇਸ ਦੀ ਮੁਖ਼ਾਲਫ਼ਤ ਕੀਤੀ। ਪ੍ਰੋ. ਡੀ.ਸੀ. ਸ਼ਰਮਾ ਨੇ ਕਿਹਾ ਕਿ 'ਮੁਸਲਮਾਨਾਂ ਨੂੰ ਸਭ ਕੁਝ ਦੇ ਦਿਤਾ ਗਿਆ ਹੈ ਪਰ ਸਿੱਖਾਂ ਤੇ ਹਿਦੂਆਂ ਨਾਲ ਬੇਇਨਸਾਫ਼ੀ ਕੀਤੀ ਗਈ ਹੈ।' ਦੂਜੇ ਪਾਸੇ ਯੂਨੀਅਨਿਸਟ ਪਾਰਟੀ ਦੇ ਅਹਿਮਦ ਯਾਰ ਖ਼ਾਨ ਦੌਲਾਨਾ ਨੇ ਕਿਹਾ ਕਿ ਮੁਸਲਮਾਨਾਂ ਨੂੰ ਪੱਕੀ ਅਕਸਰੀਅਤ ਨਾ ਦੇ ਕੇ ਉਨ੍ਹਾਂ ਨਾਲ ਬੇਇਨਸਾਫ਼ੀ ਕੀਤੀ ਗਈ ਹੈ।

20 ਅਗਸਤ 1932 ਦੇ ਦਿਨ ਕੌਂਸਲ ਆਫ਼ ਐਕਸ਼ਨ ਦੀ ਇਕ ਮੀਟਿੰਗ ਲਾਹੌਰ ਵਿਚ ਹੋਈ। ਇਸ ਵਿਚ ਹੇਠ ਲਿਖੇ ਮਤੇ ਪਾਸ ਕੀਤੇ ਗਏ: (1) ਸਿੱਖ ਕਮਿਊਨਲ ਐਵਾਰਡ ਨੂੰ ਰੱਦ ਕਰਦੇ ਹਨ। (2) ਗੁਰਦੁਆਰਾ ਚੋਣਾਂ, ਜੋ 1933 ਵਿਚ ਹੋਣੀਆਂ ਸਨ, ਬਾਰੇ ਫ਼ੈਸਲਾ ਕੀਤਾ ਜਾਂਦਾ ਹੈ ਕਿ ਇਨ੍ਹਾਂ ਚੋਣਾਂ ਵਿਚ ਮੁਕਾਬਲਾ ਨਾ ਹੋਵੇ ਤੇ ਸੀਟਾਂ ਪਹਿਲਾਂ ਜਿੱਤੀ ਪਾਰਟੀ ਨੂੰ ਹੀ ਦੇ ਦਿਤੀਆਂ ਜਾਣ। (3) ਝਗੜੇ ਵਾਲੀਆਂ ਸੀਟਾਂ ਵਾਸਤੇ ਭਾਗ ਸਿੰਘ ਵਕੀਲ ਨੂੰ ਸਾਲਸ ਮੰਨਿਆ ਗਿਆ (4) 17 ਸਤੰਬਰ ਨੂੰ ਫ਼ਿਰਕੂ ਫ਼ੈਸਲੇ ਦੇ ਵਿਰੋਧ ਦੇ ਦਿਨ ਵਜੋਂ ਮਨਾਇਆ ਜਾਵੇ। (5) 25 ਸਤੰਬਰ ਨੂੰ 'ਗੁਰੂ ਖਾਲਸਾ ਦਰਬਾਰ' ਬਣਾ ਕੇ ਫ਼ਿਰਕੂ ਫ਼ੈਸਲੇ ਦੇ ਖਿਲਾਫ਼ ਜਦੋਜਹਿਦ ਸ਼ੁਰੂ ਕੀਤੀ ਜਾਵੇ। (6) ਅਕਾਲੀ ਸ਼ਹੀਦੀ ਫ਼ੌਜ ਨੂੰ ਸ਼੍ਰੋਮਣੀ ਅਕਾਲੀ ਦਲ ਹੀ ਭਰਤੀ ਕਰੇ ਅਤੇ ਇਹ ਅਕਾਲੀ ਦਲ ਦਾ ਹੀ ਇਕ ਵਿੰਗ ਹੋਵੇ।

ਇਸ ਦੇ ਨਾਲ ਹੀ ਸੰਪੂਰਨ ਸਿੰਘ ਅਤੇ ਉੱਜਲ ਸਿੰਘ ਨੇ ਰਾਊਂਡ-ਟੇਬਲ ਕਾਨਫ਼ਰੰਸ ਤੋਂ ਅਤੇ ਐਡਵਾਈਜ਼ਰੀ ਕਮੇਟੀ ਤੋਂ ਅਸਤੀਫ਼ੇ ਦੇ ਦਿੱਤੇ। ਕੌਂਸਲ ਆਫ਼ ਐਕਸ਼ਨ ਨੇ ਉਨ੍ਹਾਂ ਦੇ ਅਸਤੀਫ਼ਿਆਂ ਦੀ ਤਾਰੀਫ਼ ਕੀਤੀ। (*ਅਕਾਲੀ ਤੇ ਪ੍ਰਦੇਸੀ*, 2 ਸਤੰਬਰ 1928)।

17 ਸਤੰਬਰ ਨੂੰ ਹਰ ਪਾਸੇ ਸਿੱਖਾਂ ਨੇ ਰੋਸ ਦਿਨ ਮਨਾ ਕੇ ਫ਼ਿਰਕੂ ਫ਼ੈਸਲੇ ਨੂੰ ਵਾਪਿਸ ਲੈਣ ਦੀ ਮੰਗ ਕੀਤੀ।

24 ਸਤੰਬਰ ਨੂੰ ਸੰਪੂਰਨ ਸਿੰਘ ਅਤੇ ਉਜਲ ਸਿੰਘ ਨੇ ਪੰਜਾਬ ਕੌਂਸਲ ਤੋਂ ਅਸਤੀਫ਼ਾ ਦੇ ਦਿਤਾ। ਇਨ੍ਹੀਂ ਦਿਨੀਂ ਹੀ ਤੀਜੀ ਗੋਲ-ਮੇਜ਼ ਕਾਨਫ਼ਰੰਸ ਵਾਸਤੇ ਨੁਮਾਇੰਦੇ ਭੇਜਣ ਵਾਸਤੇ ਸਰਕਾਰ ਨੇ ਕੁਝ ਸਿੱਖ ਆਗੂਆਂ ਤਕ ਪਹੁੰਚ ਕੀਤੀ। ਸੁੰਦਰ ਸਿੰਘ ਮਜੀਠਾ, ਸਰ ਜੋਗਿੰਦਰਾ ਸਿੰਘ, ਰਾਜਾ ਦਲਜੀਤ ਸਿੰਘ ਅਤੇ ਬੂਟਾ ਸਿੰਘ ਨੇ ਸਰਕਾਰ ਨੂੰ ਕੋਰਾ ਜਵਾਬ ਦੇ ਦਿਤਾ। (*ਅਕਾਲੀ ਤੇ ਪ੍ਰਦੇਸੀ*, 26 ਸਤੰਬਰ 1928)।

25 ਸਤੰਬਰ ਨੂੰ ਕੌਂਸਲ ਆਫ਼ ਐਕਸ਼ਨ ਦੀ ਇਕ ਮੀਟਿੰਗ ਲਾਹੌਰ ਵਿਚ ਹੋਈ

ਜਿਸ ਵਿਚ ਫ਼ੈਸਲਾ ਕੀਤਾ ਗਿਆ ਕਿ ਫ਼ਿਰਕੂ ਫ਼ੈਸਲੇ ਦੇ ਖ਼ਿਲਾਫ਼ ਐਜੀਟੇਸ਼ਨ ਕਰਨ ਵਾਸਤੇ 'ਖਾਲਸਾ ਦਰਬਾਰ' ਬਣਾਇਆ ਜਾਵੇ। ਇਸ ਦੇ 250 ਮੈਂਬਰ ਲਏ ਜਾਣਾ ਮਨਜ਼ੂਰ ਹੋਇਆ। ਇਨ੍ਹਾਂ ਵਿਚੋਂ 200 ਪੰਜਾਬ ਤੋਂ ਅਤੇ 50 ਪੰਜਾਬੋਂ ਬਾਹਰ ਦੇ ਹੋਣੇ ਸਨ। ਇਨ੍ਹਾਂ ਦੀ ਚੋਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਦੇ ਤਰੀਕੇ ਨਾਲ ਕੀਤੀ ਜਾਣੀ ਸੀ। ਇਸ ਮੀਟਿੰਗ ਵਿਚ ਕੌਂਸਲਾਂ ਦੇ ਸਿੱਖ ਮੈਂਬਰਾਂ ਨੂੰ ਅਪੀਲ ਕੀਤੀ ਗਈ ਕਿ ਉਹ ਆਪਣੇ ਅਸਤੀਫ਼ੇ ਖਾਲਸਾ ਦਰਬਾਰ ਨੂੰ ਭੇਜ ਦੇਣ ਤੇ ਅੱਗੋਂ ਖਾਲਸਾ ਦਰਬਾਰ ਉਹ ਅਸਤੀਫ਼ੇ ਸਰਕਾਰ ਨੂੰ ਭੇਜ ਦੇਵੇ। (*ਅਕਾਲੀ ਤੇ ਪ੍ਰਦੇਸੀ*, 27 ਸਤੰਬਰ 1928)।

15 ਅਕਤੂਬਰ 1932 ਨੂੰ ਇਕ ਸਿੱਖ ਸਿਆਸੀ ਕਾਨਫ਼ਰੰਸ ਹਰਨਾਮ ਸਿੰਘ ਐਡਵੋਕੇਟ ਦੀ ਪ੍ਰਧਾਨਗੀ ਹੇਠ ਹੋਈ। ਇਸ ਕਾਨਫ਼ਰੰਸ ਵਿਚ ਹੋਰਨਾਂ ਤੋਂ ਇਲਾਵਾ ਭਗਤ ਜਸਵੰਤ ਸਿੰਘ, ਦਰਸ਼ਨ ਸਿੰਘ ਫੇਰੂਮਾਨ, ਊਧਮ ਸਿੰਘ ਨਾਗੋਕੇ, ਸੁੰਦਰ ਸਿੰਘ ਮਜੀਠਾ, ਗਿ: ਕਰਤਾਰ ਸਿੰਘ ਤੇ ਮਦਨ ਮੋਹਨ ਮਾਲਵੀਆ ਵੀ ਸ਼ਾਮਿਲ ਹੋਏ। ਇਸ ਕਾਨਫ਼ਰੰਸ ਨੇ ਫ਼ਿਰਕੂ ਫ਼ੈਸਲਾ ਰੱਦ ਕਰਨ ਦੀ ਮੰਗ ਕੀਤੀ। ਗੱਲ ਕੀ ਹਰ ਪਾਸੇ ਸਿੱਖਾਂ ਨੇ ਇਸ ਦੀ ਰੱਜਵੀਂ ਮੁਖ਼ਾਲਫ਼ਤ ਕੀਤੀ।

**ਫ਼ਿਰਕੂ ਫ਼ੈਸਲੇ ਦੀ ਏਨੀ ਜ਼ਬਰਦਸਤ ਮੁਖ਼ਾਲਫ਼ਤ ਵੇਖ ਕੇ ਇੰਗਲੈਂਡ ਵਿਚ ਇਹ ਆਮ ਚਰਚਾ ਚਲ ਰਿਹਾ ਸੀ ਕਿ ਇਸ ਨੂੰ ਵਾਪਿਸ ਲੈਣਾ ਹੀ ਪਵੇਗਾ। ਅੰਗਰੇਜ਼ਾਂ ਨੇ 1920 ਤੋਂ 1926 ਤਕ ਗੁਰਦੁਆਰਾ ਸੁਧਾਰ ਲਹਿਰ ਦੌਰਾਨ ਇਹ ਸਮਝ ਲਿਆ ਸੀ ਕਿ ਸਿੱਖਾਂ ਨੂੰ ਝੁਕਾਇਆ ਨਹੀਂ ਜਾ ਸਕਦਾ। ਅੰਗਰੇਜ਼ ਸਮਝਦੇ ਸਨ ਕਿ ਗਾਂਧੀ ਤਾਂ ਝੁਕ ਸਕਦਾ ਹੈ ਪਰ ਸਿੱਖ ਹਥਿਆਰ ਨਹੀਂ ਸੁੱਟਦੇ। ਉਨ੍ਹਾਂ ਨੇ ਨਹਿਰੂ ਰਿਪੋਰਟ ਦਾ ਹਸ਼ਰ ਵੀ ਵੇਖਿਆ ਸੀ ਕਿ ਕਿਵੇਂ ਸਿੱਖਾਂ ਵਲੋਂ ਮੁਖ਼ਾਲਫ਼ਤ ਨੇ ਇਸ ਰਿਪੋਰਟ ਨੂੰ ਰੱਦੀ ਦੀ ਟੋਕਰੀ ਤਕ ਪਹੁੰਚਾ ਦਿਤਾ ਸੀ। ਇਸ ਕਰ ਕੇ ਅੰਗਰੇਜ਼ ਸਰਕਾਰ ਨੂੰ ਖ਼ਦਸ਼ਾ ਸੀ ਕਿ ਸਿੱਖ ਯਕੀਨਨ ਮੋਰਚਾ ਲਾ ਦੇਣਗੇ। ਉਧਰ ਸਿਕੰਦਰ ਹਯਾਤ ਖ਼ਾਨ ਕੁਝ ਮਹੀਨੇ ਵਾਸਤੇ ਪੰਜਾਬ ਦਾ ਗਵਰਨਰ ਬਣ ਗਿਆ। ਉਸ ਨੇ ਅੰਗਰੇਜ਼ੀ ਸਰਕਾਰ ਨੂੰ ਪੈਗ਼ਾਮ ਭਿਜਵਾ ਦਿਤਾ ਕਿ ਸਿੱਖ ਮੁਸਲਮਾਨਾਂ ਨੂੰ ਇਕ ਸੀਟ ਦੀ ਅਕਸਰੀਅਤ ਦੇਣਾ ਮੰਨ ਗਏ ਹਨ। ਇਸ ਕਰ ਕੇ ਵੀ ਲੰਡਨ ਵਿਚ ਫ਼ਿਰਕੂ ਫ਼ੈਸਲੇ ਨੂੰ ਵਾਪਿਸ ਲੈਣ ਦੀ ਗੱਲ ਇਕ ਵਾਰ ਫੇਰ ਪਿਛੇ ਪੈ ਗਈ।**

## ਯੂਨਿਟੀ ਕਾਨਫ਼ਰੰਸਾਂ

ਅੰਗਰੇਜ਼ ਤੇ ਮੁਸਲਮਾਨ ਹੀ ਨਹੀਂ ਬਹੁਤੇ ਹਿੰਦੂ ਵੀ ਅੰਦਰੋਂ-ਅੰਦਰੀਂ ਫ਼ਿਰਕੂ ਫ਼ੈਸਲੇ ਨੂੰ ਲਾਗੂ ਕਰਨ ਵਿਚ ਰਾਜ਼ੀ ਸਨ। ਅਗਰ ਮੁਖ਼ਾਲਫ਼ਤ ਸੀ ਤਾਂ ਉਹ ਸਿੱਧੀ ਸਿੱਖਾਂ ਵਲੋਂ ਹੀ ਸੀ। ਅੰਗਰੇਜ਼ ਨੇ ਤਾਂ ਇਸ ਫ਼ੈਸਲੇ ਨੂੰ ਆਪ ਕੀਤਾ ਸੀ, ਮੁਸਲਮਾਨਾਂ ਨੂੰ ਅਕਸਰੀਅਤ ਮਿਲ ਗਈ ਸੀ ਤੇ **ਹਿੰਦੂ ਆਗੂਆਂ ਨੂੰ ਪੰਜਾਬ ਤੇ ਸੂਬਾ ਸਰਹਦ**

**ਛੱਡ ਕੇ ਸਾਰੇ ਮੁਲਕ ਦੀ ਹਕੂਮਤ ਮਿਲ ਰਹੀ ਸੀ, ਇਸ ਕਰ ਕੇ ਉਨ੍ਹਾਂ ਨੂੰ ਪੰਜਾਬ ਵਿਚ ਸਿੱਖਾਂ ਦੀ ਕੁਰਬਾਨੀ ਦੇਣ ਵਿਚ ਕੋਈ ਝਿਜਕ ਨਹੀਂ ਸੀ ਆ ਰਹੀ।** ਉਂਞ ਉੱਤੋਂ-ਉੱਤੋਂ ਕਈ ਕਾਂਗਰਸੀ ਆਗੂ ਇਸ ਫ਼ੈਸਲੇ ਦੀ ਮੁਖ਼ਾਲਫ਼ਤ ਕਰ ਰਹੇ ਸਨ। ਇਨ੍ਹਾਂ ਵਿਚੋਂ ਕੁਝ ਆਗੂਆਂ ਨੇ ਤਿੰਨਾਂ ਕੌਮਾਂ ਵਿਚ 'ਏਕਤਾ' ਅਤੇ ਸਾਂਝ ਦੇ ਨਾਂ ਤੇ 'ਯੂਨਿਟੀ ਕਾਨਫ਼ਰੰਸਾਂ' ਦਾ ਇੰਤਜ਼ਾਮ ਕੀਤਾ।

ਪਹਿਲੀ ਯੂਨਿਟੀ ਕਾਨਫ਼ਰੰਸ 2 ਨਵੰਬਰ 1932 ਦੇ ਦਿਨ ਅਲਾਹਾਬਾਦ ਵਿਚ ਹੋਈ। ਇਸ ਕਾਨਫ਼ਰੰਸ ਦੇ ਆਰਗੇਨਾਈਜ਼ਰ ਸਨ: ਮਦਨ ਮੋਹਨ ਮਾਲਵੀਆ ਅਤੇ ਸ਼ੌਕਤ ਅਲੀ। ਇਸ ਕਾਨਫ਼ਰੰਸ ਵਿਚ 63 ਹਿੰਦੂ, 11 ਸਿੱਖ, 39 ਮੁਸਲਮਾਨ ਅਤੇ 8 ਈਸਾਈ ਨੁਮਾਇੰਦਿਆਂ ਨੇ ਹਿੱਸਾ ਲਿਆ। ਇਸ ਕਾਨਫ਼ਰੰਸ ਵਿਚ ਸਿੱਖਾਂ ਨੇ ਮੰਗ ਕੀਤੀ ਕਿ: (1) ਭਾਰਤ ਵਿਚ ਆਮ ਲੋਕਾਂ ਦੀ ਜ਼ਿੰਮੇਦਾਰ ਹਕੂਮਤ ਕਾਇਮ ਕੀਤੀ ਜਾਵੇ। (2) ਹਰ ਇਕ ਧਰਮ ਅਤੇ ਕਲਚਰ ਦੀ ਹਿਫ਼ਾਜ਼ਤ ਕੀਤੀ ਜਾਵੇ। (3) ਹਰ ਇਕ ਫ਼ਿਰਕੇ ਦਾ ਨੁਮਾਇੰਦਾ ਸੈਂਟਰ ਦੀ ਵਜ਼ਾਰਤ ਵਿਚ ਹੋਵੇ। (4) ਸਰਵਿਸ ਕਮਿਸ਼ਨ ਵਿਚ ਵੀ ਹਰ ਇਕ ਫ਼ਿਰਕੇ ਦਾ ਘਟੋ-ਘਟ ਇਕ ਨੁਮਾਇੰਦਾ ਜ਼ਰੂਰ ਹੋਵੇ। (5) ਪੰਜਾਬ ਵਿਚ 10 ਸਾਲਾਂ ਵਾਸਤੇ ਮੁਸਲਮਾਨਾਂ ਨੂੰ 51, ਸਿੱਖਾਂ ਨੂੰ 20, ਹਿੰਦੂਆਂ ਨੂੰ 27 ਤੇ ਬਾਕੀ ਫ਼ਿਰਕਿਆਂ ਨੂੰ ਦੋ ਫ਼ੀ ਸਦੀ ਸੀਟਾਂ ਦਿਤੀਆਂ ਜਾਣ। (6) ਕੋਈ ਕਾਨੂੰਨ ਐਸਾ ਨਾ ਬਣਾਇਆ ਜਾਏ ਤੇ ਕੋਈ ਅਜਿਹਾ ਵਜ਼ੀਰ ਨਾ ਬਣਾਇਆ ਜਾਏ ਜਿਸ ਨੂੰ ਕਿਸੇ ਇਕ ਫ਼ਿਰਕੇ ਦੇ 75 ਫ਼ੀ ਸਦੀ ਨੁਮਾਇੰਦੇ ਨਾ-ਮਨਜ਼ੂਰ ਕਰਨ।

15 ਤੇ 16 ਦਸੰਬਰ 1932 ਨੂੰ ਅਲਾਹਾਬਾਦ ਵਿਚ ਫੇਰ ਮੀਟਿੰਗ ਹੋਈ। ਇਸ ਵਿਚ ਸਿੱਖਾਂ ਵਲੋਂ ਗਿ: ਸ਼ੇਰ ਸਿੰਘ, ਗਿ: ਕਰਤਾਰ ਸਿੰਘ ਕੈਂਬਲਪੁਰੀ ਅਤੇ ਚੀਫ਼ ਖਾਲਸਾ ਦੀਵਾਨ ਦੇ ਨੁਮਾਇੰਦੇ ਸ਼ਾਮਿਲ ਹੋਏ। ਕਾਨਫ਼ਰੰਸ ਵਿਚ ਸਾਰੀਆਂ ਪਾਰਟੀਆਂ ਆਖ਼ਿਰ ਇਸ ਸਿੱਟੇ ਤੇ ਪੁਜ ਗਈਆਂ ਕਿ ਪੰਜਾਬ ਵਿਚ ਮੁਸਲਮਾਨਾਂ ਨੂੰ 51 ਫ਼ੀ ਸਦੀ ਸੀਟਾਂ ਦਿਤੀਆਂ ਜਾਣ ਅਤੇ ਸਿੱਖਾਂ ਨੂੰ ਖ਼ਾਸ ਸਹੂਲਤਾਂ ਦਿਤੀਆਂ ਜਾਣ। ਸੈਂਟਰ 'ਚ ਮੁਸਲਮਾਨਾਂ ਨੂੰ 30 ਫ਼ੀ ਸਦੀ ਸੀਟਾਂ ਮਿਲਣ।

## ਤੀਜੀ ਗੋਲ-ਮੇਜ਼ ਕਾਨਫ਼ਰੰਸ

ਫ਼ਿਰਕੂ ਮਸਲੇ ਦਾ ਹੱਲ ਕਰਨ ਵਾਸਤੇ ਤੀਜੀ ਗੋਲਮੇਜ਼ ਕਾਨਫ਼ਰੰਸ ਦਸੰਬਰ 1932 ਵਿਚ ਲੰਡਨ ਵਿਚ ਹੋਈ। ਸਾਰੀਆਂ ਸਿੱਖ ਜਥੇਬੰਦੀਆਂ ਨੇ ਇਸ ਦਾ ਬਾਈਕਾਟ ਕੀਤਾ। ਅੰਗਰੇਜ਼ਾਂ ਨੇ ਇਸ ਵਾਰ ਵੀ ਤਾਰਾ ਸਿੰਘ ਨਾਂ ਦਾ ਇਕ ਨਾਮਾਲੂਮ ਸਿੱਖ ਲਭ ਲਿਆ ਅਤੇ ਉਸ ਨੂੰ ਲੰਡਨ ਲੈ ਗਏ। ਇਕ ਪਾਸੇ ਤੀਜੀ ਗੋਲਮੇਜ਼ ਕਾਨਫ਼ਰੰਸ ਹੋ ਰਹੀ ਸੀ ਤੇ ਦੂਜੇ ਪਾਸੇ ਯੂਨਿਟੀ ਕਾਨਫ਼ਰੰਸ ਦੀਆਂ ਕਾਰਵਾਈਆਂ ਵੀ ਚਲ ਰਹੀਆਂ ਸਨ। ਅਜੇ ਇਹ ਯੂਨਿਟੀ ਕਾਨਫ਼ਰੰਸ ਕਿਸੇ ਸਿੱਟੇ ਤੇ ਨਹੀਂ ਪੁੱਜੀ ਸੀ ਕਿ ਇਸ ਮਿਲਾਪ ਤੇ ਏਕਤਾ ਦੀਆਂ ਕਾਰਵਾਈਆਂ ਨੂੰ ਤਾਰਪੀਡੋ ਕਰਨ ਵਾਸਤੇ ਬਰਤਾਨੀਆ ਦੇ ਭਾਰਤ ਵਾਸਤੇ ਸੈਕਟਰੀ ਆਫ਼ ਸਟੇਟ ਨੇ 24 ਦਸੰਬਰ

ਨੂੰ ਐਲਾਨ ਕਰ ਦਿਤਾ ਕਿ ਮੁਸਲਮਾਨਾਂ ਨੂੰ ਸੈਂਟਰ ਵਿਚ 33 ਫ਼ੀ ਸਦੀ ਸੀਟਾਂ ਮਿਲਣਗੀਆਂ ਅਤੇ ਸਿੰਧ ਨੂੰ ਵੱਖਰਾ ਸੂਬਾ ਬਣਾਇਆ ਜਾਵੇਗਾ। ਇਸ ਐਲਾਨ ਨੇ ਮੁਸਲਮਾਨਾਂ ਨੂੰ ਉਨ੍ਹਾਂ ਦੀ ਆਸ ਤੋਂ ਕੁਝ ਵਧੇਰੇ ਦੇ ਦਿਤਾ। ਇਸ ਨਾਲ ਇਹ 'ਯੂਨਿਟੀ ਕਾਨਫ਼ਰੰਸ' ਆਪਣੀ ਮੌਤ ਆਪ ਹੀ ਮਰ ਗਈ।

ਤੀਜੀ ਗੋਲਮੇਜ਼ ਕਾਨਫ਼ਰੰਸ ਮਗਰੋਂ ਅੰਗਰੇਜ਼ ਸਰਕਾਰ ਨੇ 19 ਮਾਰਚ 1933 ਦੇ ਦਿਨ 'ਵਾਈਟ ਪੇਪਰ' ਜਾਰੀ ਕਰ ਦਿੱਤਾ। ਇਸ ਮੁਤਾਬਿਕ ਸਾਰੇ ਪੰਜਾਬ ਵਿਚ ਮੁਸਲਮਾਨਾਂ ਦੀ ਪੱਕੀ ਅਕਸਰੀਅਤ ਕਬੂਲ ਕਰ ਲਈ ਗਈ। ਪੰਜਾਬ ਦੀਆਂ 175 ਸੀਟਾਂ ਦੀ ਵੰਡ ਇੰਞ ਕੀਤੀ ਗਈ: ਮੁਸਲਮਾਨ 84, ਹਿੰਦੂ 34, ਸਿੱਖ 31, ਪੱਛੜੀਆਂ ਜ਼ਾਤਾਂ 8, ਈਸਾਈ 2, ਐਂਗਲੋ ਇੰਡੀਅਨ 1, ਅੰਗਰੇਜ਼ 1, ਯੂਨੀਵਰਸਿਟੀ 1, ਜਗੀਰਦਾਰ 5, ਮਜ਼ਦੂਰ 2, ਔਰਤਾਂ 1, ਵਪਾਰੀ 1, ਇੰਡਸਟਰੀ 1। ਯਾਨਿ ਇਸ ਮੁਤਾਬਿਕ ਜਗੀਰਦਾਰਾਂ ਵਿਚੋਂ 2/3, ਮਜ਼ਦੂਰਾਂ ਵਿਚੋਂ 1 ਤੇ ਬਾਕੀ ਸਪੈਸ਼ਲ ਸੀਟਾਂ ਵਿਚੋਂ ਵੀ ਇਕ ਮੁਸਲਮਾਨ ਯਕੀਨਨ ਚੁਣਿਆ ਜਾਣਾ ਸੀ। ਇੰਞ ਮੁਸਲਮਾਨ 88 ਬਣ ਜਾਂਦੇ ਸਨ ਤੇ ਉਨ੍ਹਾਂ ਦੀ ਪੱਕੀ ਅਕਸਰੀਅਤ ਹੋ ਜਾਂਦੀ ਸੀ। ਤਕਰੀਬਨ ਹਰ ਹਾਲਤ ਵਿਚ ਈਸਾਈ, ਅੰਗਰੇਜ਼ ਅਤੇ ਐਂਗਲੋ-ਇੰਡੀਅਨਜ਼ ਨੇ ਵੀ ਉਨ੍ਹਾਂ ਦਾ ਸਾਥ ਦੇਣਾ ਸੀ। ਸੈਂਟਰ ਦੀ ਅਸੈਂਬਲੀ ਵਾਸਤੇ ਪੰਜਾਬ ਨੂੰ 30 ਸੀਟਾਂ ਦਿੱਤੀਆਂ ਗਈਆਂ ਸਨ। ਇਨ੍ਹਾਂ 30 ਵਿਚੋਂ ਮੁਸਲਮਾਨ 14, ਸਿੱਖ 6, ਹਿੰਦੂ 5, ਪਛੜੀਆਂ ਜ਼ਾਤਾਂ, ਈਸਾਈਆਂ, ਐਂਗਲੋ ਇੰਡੀਅਨਾਂ, ਜਗੀਰਦਾਰਾਂ, ਔਰਤਾਂ ਨੂੰ 1-1 ਸੀਟ (ਕੁਲ 5) ਅਲਾਟ ਹੋਈ। ਸੂਬਾ ਸਰਹਦ ਦੀਆਂ 50 ਸੀਟਾਂ ਵਿਚੋਂ ਮੁਸਲਮਾਨਾਂ ਨੂੰ 36 ਤੇ ਸਿੱਖਾਂ ਨੂੰ 3 ਸੀਟਾਂ ਅਲਾਟ ਕੀਤੀਆਂ ਗਈਆਂ।

ਇਸ ਵਾਈਟ ਪੇਪਰ ਅਤੇ ਫ਼ਿਰਕੂ ਫ਼ੈਸਲੇ ਵਿਚ ਕੋਈ ਖ਼ਾਸ ਫ਼ਰਕ ਨਹੀਂ ਸੀ। ਹਰ ਕੌਮ ਨੂੰ ਪਹਿਲਾਂ ਜਿੰਨੀਆਂ ਹੀ ਸੀਟਾਂ ਮਿਲੀਆਂ ਸਨ, ਸਿਰਫ਼ ਹਿੰਦੂਆਂ ਦੀਆਂ 8 ਸੀਟਾਂ ਪਛੜੀਆਂ ਜ਼ਾਤਾਂ ਨੂੰ ਮਿਲ ਗਈਆਂ ਸਨ। ਬਾਕੀ ਸਭ ਤਕਰੀਬਨ ਪਹਿਲਾਂ ਵਾਂਗ ਹੀ ਸੀ।

## (ਘ) ਮੁਸਲਮਾਨਾਂ ਦੀ ਸਿੱਖਾਂ ਨਾਲ ਜ਼ਿਆਦਤੀ

### ਗੁਰਦੁਆਰਾ ਸ਼ਹੀਦ ਗੰਜ (ਸਿੰਘਣੀਆਂ) ਲਾਹੌਰ

ਗੁਰਦੁਆਰਾ ਸ਼ਹੀਦ ਗੰਜ (ਸਿੰਘਣੀਆਂ) ਝੰਡਾ ਬਜ਼ਾਰ, ਲਾਹੌਰ, ਵਿਚ ਹੈ। ਇਹ ਗੁਰਦੁਆਰਾ ਉਨ੍ਹਾਂ ਸਿੰਘਣੀਆਂ ਤੇ ਭੁਝੰਗੀਆਂ ਦੀ ਸ਼ਹੀਦੀ ਦੀ ਯਾਦ ਵਿਚ ਹੈ ਜਿਨ੍ਹਾਂ ਨੂੰ ਅਠ੍ਹਾਰਵੀਂ ਸਦੀ ਵਿਚ ਮੀਰ ਮੰਨੂ ਦੇ ਜ਼ੁਲਮ ਦਾ ਸ਼ਿਕਾਰ ਹੋਣਾ ਪਿਆ ਸੀ। ਉਨ੍ਹੀਂ ਦਿਨੀਂ ਇੱਥੇ ਬੰਦੀ-ਖਾਨਾ ਹੁੰਦਾ ਸੀ। ਮੀਰ ਮੰਨੂ ਪੰਜਾਬ ਦਾ ਹਾਕਮ ਅਤੇ ਸਿੱਖਾਂ ਦਾ ਵੱਡਾ ਦੁਸ਼ਮਣ ਸੀ। ਉਸ ਨੇ ਸਿੱਖਾਂ ਨੂੰ ਤਸੀਹੇ ਦੇਣ ਵਾਸਤੇ ਉਨ੍ਹਾਂ ਦੀਆਂ ਔਰਤਾਂ ਅਤੇ ਬੱਚੇ ਵੀ ਗ੍ਰਿਫ਼ਤਾਰ ਕਰ ਕੇ ਲੈ ਆਂਦੇ ਸਨ। ਉਨ੍ਹਾਂ ਨੂੰ ਇਸ ਬੰਦੀ ਖਾਨੇ ਵਿਚ ਰੱਖਿਆ ਜਾਂਦਾ ਸੀ। ਇਨ੍ਹਾਂ ਔਰਤਾਂ ਸਾਹਮਣੇ ਉਨ੍ਹਾਂ ਦੇ ਬੱਚੇ ਸ਼ਹੀਦ ਕੀਤੇ ਜਾਂਦੇ। ਉਨ੍ਹਾਂ ਨੂੰ ਸਵਾ-ਸਵਾ ਮਣ ਕਣਕ ਪੀਸਣੀ ਪੈਂਦੀ, ਭੁੱਖੇ ਅਤੇ ਪਿਆਸੇ ਰਹਿਣਾ ਪੈਂਦਾ। ਇਸ ਥਾਂ 'ਤੇ ਬਹੁਤ ਸਿੱਖ ਬੱਚੇ ਤੇ ਬੀਬੀਆਂ ਸ਼ਹੀਦ ਕੀਤੀਆਂ ਗਈਆਂ ਸਨ। ਇਨ੍ਹਾਂ ਵਿਚ ਭਾਈ ਮਨੀ ਸਿੰਘ ਦੀ ਸਿੰਘਣੀ ਬਸੰਤ ਕੌਰ ਵੀ ਸ਼ਾਮਿਲ ਸੀ। ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ 'ਤੇ ਕਬਜ਼ਾ ਕੀਤਾ ਤਾਂ ਉਸ ਨੇ ਇਸ ਬੰਦੀ-ਖਾਨੇ ਨੂੰ ਉਨ੍ਹਾਂ ਬਹਾਦਰ ਸਿੰਘਣੀਆਂ ਦੀ ਯਾਦਗਾਰ ਬਣਾ ਦਿੱਤਾ ਅਤੇ ਇਸ ਥਾਂ 'ਤੇ ਇਹ ਗੁਰਦੁਆਰਾ ਉਸਾਰ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਤੋਂ ਇਹ ਗੁਰਦੁਆਰਾ ਨਿੱਕੀ ਇੱਟ ਦਾ ਸੀ। ਵਕਤ ਬੀਤਣ ਨਾਲ ਇਸ ਦੀ ਇਕ ਕੰਧ ਢੱਠ ਗਈ। ਜਦੋਂ ਇਸ ਕੰਧ ਨੂੰ ਦੁਬਾਰਾ ਬਣਾਉਣ ਲੱਗੇ ਤਾਂ ਮੁਸਲਮਾਨਾਂ ਨੇ ਰੌਲਾ ਪਾ ਦਿੱਤਾ ਕਿ ਇਸ ਗੁਰਦੁਆਰੇ ਵਿਚ ਮਸੀਤ ਹੈ। ਇਸ ਬਾਰੇ ਮੁਸਲਿਮ ਨੁਮਾਇੰਦਿਆਂ ਨੇ ਅਦਾਲਤ ਵਿਚ ਕੇਸ ਕੀਤਾ ਜਿਹੜਾ ਉਹ ਹਾਰ ਗਏ। ਹਾਰ ਤੋਂ ਚਿੜ੍ਹ ਕੇ ਮੁਸਲਮਾਨਾਂ ਨੇ ਹਾਈ ਕੋਰਟ ਵਿਚ ਅਪੀਲ ਵੀ ਕੀਤੀ ਤੇ ਨਾਲ ਹੀ ਐਜੀਟੇਸ਼ਨ ਵੀ ਸ਼ੁਰੂ ਕਰ ਦਿੱਤੀ।

ਹਾਈ ਕੋਰਟ ਦੇ ਫ਼ੈਸਲੇ ਮਗਰੋਂ ਪੰਜਾਬ ਸਰਕਾਰ ਨੇ ਅਤੇ ਭਾਰਤ ਸਰਕਾਰ ਨੇ ਵੀ ਇਸ ਇਮਾਰਤ ਉੱਤੇ ਸਿੱਖਾਂ ਦਾ ਪੂਰਾ ਹੱਕ ਤਸਲੀਮ ਕਰ ਲਿਆ ਸੀ। ਇਸ ਬਾਰੇ ਪੰਜਾਬ ਸਰਕਾਰ ਨੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਤਾਰਾਂ ਵੀ ਭੇਜੀਆਂ ਕਿ ਸਿੱਖਾਂ ਨੂੰ ਪੂਰਾ ਹੱਕ ਹੈ ਕਿ ਉਹ ਮਸਜਿਦ ਵਰਗੇ ਨਜ਼ਰ ਆਉਂਦੇ ਢਾਂਚੇ ਨੂੰ ਡੇਗ ਲੈਣ। ਮਿਲਾਪ ਅਖ਼ਬਾਰ ਮੁਤਾਬਿਕ: *''ਹਕੂਮਤ ਪੰਜਾਬ ਨੇ ਸੂਬਾ ਕੇ ਤਮਾਮ ਕਮਿਸ਼ਨਰੋਂ ਔਰ ਡਿਪਟੀ ਕਮਿਸ਼ਨਰੋਂ ਕੇ ਨਾਮ ਤਾਰੇਂ ਤਰਸ਼ਾਲ ਕੀਂ, ਜਿਨ ਮੇਂ ਬਤਾਯਾ ਗਿਆ ਥਾ ਕਿ ਜਹਾਂ ਤਕ ਗੁਰਦੁਆਰਾ ਕੀ ਕਾਨੂੰਨੀ ਪੋਜ਼ੀਸ਼ਨ ਕਾ ਤਅੱਲਕ ਹੈ, ਤਾਜ਼ੀਰਾਤ*

*ਹਿੰਦ ਕੀ ਦਫਾ 295 ਕਾ ਇਸ ਬਾਰੇ ਮੇਂ ਇੰਤਕਾਲ ਨਹੀਂ ਹੋ ਸਕਤਾ। ਔਰ ਹਕੂਮਤ ਹਿੰਦ ਕੇ ਕਾਨੂੰਨੀ ਅਫ਼ਸਰ ਨੇ ਭੀ ਹਕੂਮਤ ਪੰਜਾਬ ਕੀ ਰਾਏ ਤਸਦੀਕ ਕਰ ਦੀ ਹੈ। ਇਨ ਹਾਲਾਤ ਕੇ ਮੱਦੇ-ਨਜ਼ਰ ਹਕੂਮਤ ਮਸਜਿਦ ਕੇ ਗਿਰਾਨੇ ਸੇ ਸਿੱਖੋਂ ਕੋ ਰੋਕਨੇ ਕੇ ਲੀਏ ਕੋਈ ਇਕਤਦਾਮ ਨਹੀਂ ਕਰੇਗੀ।"* (ਰੋਜ਼ਾਨਾ *ਮਿਲਾਪ*, 25 ਮਈ 1936, ਗਿਆਨੀ ਖ਼ਜ਼ਾਨ ਸਿੰਘ, *ਇਤਿਹਾਸ ਗੁਰਦੁਆਰਾ ਸ਼ਹੀਦ ਗੰਜ ਲਾਹੌਰ*, ਸਫ਼ਾ 56)।

ਗੁ: ਸ਼ਹੀਦ ਗੰਜ ਵਿਚਲੀ ਖਸਤਾ ਹਾਲਤ ਦੀ ਬਿਲਡਿੰਗ ਅਤੇ ਕੁਝ ਗੁੰਬਦ ਢਾਹੁਣ ਦਾ ਕੰਮ 24 ਜੂਨ 1935 ਨੂੰ ਸ਼ੁਰੂ ਹੋਇਆ ਅਤੇ 27 ਜੂਨ ਤਕ ਚਲਦਾ ਰਿਹਾ ਪਰ 28 ਜੂਨ ਨੂੰ ਇਕ ਸੇਵਾਦਾਰ ਮੇਲਾ ਸਿੰਘ ਦੀ ਮਲਬੇ ਹੇਠ ਆ ਕੇ ਮੌਤ ਹੋ ਜਾਣ ਕਰ ਕੇ ਢਾਹੁਣ ਦਾ ਕੰਮ ਮੁਲਤਵੀ ਕਰ ਦਿੱਤਾ ਗਿਆ। ਅਗਲੇ ਦਿਨ ਹੀ ਮੁਸਲਮਾਨਾਂ ਨੇ ਗੁਰਦੁਆਰਾ ਸ਼ਹੀਦ ਗੰਜ ਦੇ ਆਲੇ-ਦੁਆਲੇ ਚੱਕਰ ਲਾਉਣੇ ਸ਼ੁਰੂ ਕਰ ਦਿੱਤੇ।

2 ਜੁਲਾਈ ਦੇ ਦਿਨ ਮੁਸਲਮਾਨਾਂ ਨੇ ਲਾਹੌਰ ਵਿਚ ਬੜੇ ਭੜਕਾਊ ਜਲੂਸ ਕੱਢੇ ਜਿਸ ਕਰ ਕੇ ਸ਼ਹਾਲਮੀ ਤੇ ਗੁਮਟੀ ਬਜ਼ਾਰ ਬੰਦ ਹੋ ਗਏ। ਸ਼ਹਿਰ ਵਿਚ ਪੁਲੀਸ ਦਾ ਜ਼ਬਰਦਸਤ ਪਹਿਰਾ ਲਾ ਦਿੱਤਾ ਗਿਆ। 3 ਜੁਲਾਈ ਨੂੰ ਡੀ.ਸੀ. ਨੇ ਮੁਜ਼ਾਹਰੇ ਬੰਦ ਕਰਵਾ ਦਿੱਤੇ। ਇਸ ਬਾਰੇ 60 ਮੁਸਲਮਾਨ ਆਗੂਆਂ ਨੂੰ ਨੋਟਿਸ ਕਾਰੀ ਕਰ ਦਿੱਤੇ ਗਏ। 4 ਜੁਲਾਈ ਨੂੰ ਮੁਸਲਮਾਨ ਆਗੂਆਂ ਨੇ ਸਿੱਖਾਂ ਨਾਲ ਗੁਰਦੁਆਰਾ ਡੇਹਰਾ ਸਾਹਿਬ ਵਿਖੇ ਗਲਬਾਤ ਕੀਤੀ ਪਰ ਕੋਈ ਸਿੱਟਾ ਨਾ ਨਿਕਲਿਆ। ਪੰਜ ਜੁਲਾਈ ਨੂੰ ਸਿੱਖਾਂ ਦੇ ਜਥੇ ਵੀ ਲਾਹੌਰ ਪਹੁੰਚਣੇ ਸ਼ੁਰੂ ਹੋ ਗਏ। 6 ਜੁਲਾਈ ਨੂੰ ਜੁੰਮੇ (ਸ਼ੁਕਰਵਾਰ) ਦੀ ਨਿਮਾਜ਼ ਮਗਰੋਂ ਮੁਸਲਮਾਨਾਂ ਨੇ ਜਲੂਸ ਕਢਿਆ। ਪੁਲੀਸ ਨੇ ਉਨ੍ਹਾਂ ਨੂੰ ਖਿੰਡ ਜਾਣ ਦਾ ਹੁਕਮ ਜਾਰੀ ਕੀਤਾ। ਅੱਗੋਂ ਉਨ੍ਹਾਂ ਨੇ ਇੱਟਾਂ ਮਾਰੀਆਂ ਜਿਸ ਨਾਲ ਕੁਝ ਅਫ਼ਸਰ ਜ਼ਖ਼ਮੀ ਹੋਏ। ਇਸ 'ਤੇ ਪੁਲੀਸ ਨੇ ਲਾਠੀਚਾਰਜ ਕੀਤਾ। ਇਸ ਦੇ ਨਾਲ ਹੀ ਪੁਲੀਸ ਦਾ ਪਹਿਰਾ ਸਖ਼ਤ ਕਰ ਦਿੱਤਾ ਗਿਆ ਤੇ ਮਸ਼ੀਨਗੰਨਾਂ ਵੀ ਮੰਗਵਾ ਲਈਆਂ ਗਈਆਂ। ਇਸੇ ਦਿਨ ਮੁਸਲਮਾਨਾਂ ਤੇ ਸਿੱਖਾਂ ਦੇ ਡੈਪੂਟੇਸ਼ਨ ਵਖ-ਵਖ ਤੌਰ 'ਤੇ ਲਾਰਡ ਨੂੰ ਗਵਰਨਮੈਂਟ ਹਾਊਸ ਵਿਚ ਮਿਲੇ, ਪਰ ਕੋਈ ਨਤੀਜਾ ਨਾ ਨਿਕਲਿਆ।

7 ਜੁਲਾਈ 1935 ਨੂੰ ਗੁਰਦੁਆਰੇ ਵਿਚ ਸਾਰਾ ਦਿਨ ਦੀਵਾਨ ਸਜਿਆ। ਸ਼ਾਮ ਨੂੰ ਇਕ ਸਿੱਖ ਦੇ ਸ਼ਹੀਦ ਹੋਣ ਦੀ ਖ਼ਬਰ ਆਉਣ ਕਰ ਕੇ ਸਿੱਖ ਰੋਹ ਵਿਚ ਆ ਗਏ ਅਤੇ ਸਿੱਖਾਂ ਨੇ ਖਸਤਾ ਇਮਾਰਤ ਇਕ ਦਮ ਢਾਹੁਣੀ ਸ਼ੁਰੂ ਕਰ ਦਿੱਤੀ। 8 ਜੁਲਾਈ ਨੂੰ ਰਾਤ ਸਾਢੇ ਅਠ ਵਜੇ ਤੋਂ ਸਵੇਰੇ ਪੰਜ ਵਜੇ ਤਕ ਕਰਫ਼ਿਊ ਲਾ ਦਿਤਾ ਗਿਆ। 8 ਜੁਲਾਈ ਨੂੰ ਮੁਸਲਮਾਨਾਂ ਵੱਲੋਂ ਭਾਈ ਅਰਜਨ ਸਿੰਘ ਨੂੰ ਸ਼ਹੀਦ ਕਰ ਦਿੱਤਾ ਗਿਆ ਤੇ ਦੋ ਸਿੱਖ ਸਿਪਾਹੀਆਂ ਹਰਨਾਮ ਸਿੰਘ ਤੇ ਸਾਧੂ ਸਿੰਘ ਉਪਰ ਮਾਰੂ ਹਮਲਾ ਕੀਤਾ ਗਿਆ। ਬਾਅਦ ਵਿਚ ਹਰਨਾਮ ਸਿੰਘ ਦੀ ਵੀ ਮੌਤ ਹੋ ਗਈ। (ਰੋਜ਼ਾਨਾ *ਅਕਾਲੀ ਪੜ੍ਹਕਾ* 9 ਜੁਲਾਈ 1935)।

12 ਜੁਲਾਈ ਨੂੰ ਸ਼ਾਹੀ ਮਸਜਦ ਵਿਚ ਹਜ਼ਾਰਾਂ ਮੁਸਲਮਾਨਾਂ ਨੇ ਨਮਾਜ਼ ਪੜੀ। ਸ਼ਾਮ ਨੂੰ ਜਲਸਾ ਹੋਇਆ ਜਿਸ ਵਿਚ ਸੱਯਦ ਅਤਾਉੱਲਾ ਸ਼ਾਹ ਬੁਖ਼ਾਰੀ ਨੇ ਕਿਹਾ ਕਿ

ਮੁਸਲਮਾਨਾਂ ਕੋਲ ਹਜ਼ਾਰਾਂ ਮਸਜਿਦਾਂ ਹਨ, ਇਕ ਦੀ ਖ਼ਾਤਿਰ ਜੋਸ਼ ਵਿਚ ਨਹੀਂ ਆਉਣਾ ਚਾਹੀਦਾ।

13 ਜੁਲਾਈ ਨੂੰ ਲਾਹੌਰ ਵਿਚ ਜਲਸੇ ਬੰਦ ਕਰਨ ਦਾ ਹੁਕਮ ਜਾਰੀ ਕਰ ਦਿੱਤਾ ਗਿਆ। ਇਸੇ ਦਿਨ ਗੁਰਦੁਆਰਾ ਡੇਹਰਾ ਸਾਹਿਬ ਕੋਲ ਸਿੱਖਾਂ ਦਾ ਤੇ ਦਰਵਾਜ਼ੇ ਤੋਂ ਬਾਹਰ ਮੁਸਲਮਾਨਾਂ ਦਾ ਜਲਸਾ ਹੋਇਆ। ਮੌਲਾਨਾ ਜ਼ਫਰ ਅਲੀ ਖ਼ਾਨ, ਸੱਯਦ ਹਬੀਬ, ਮਲਕ ਲਾਲ ਖ਼ਾਨ ਵਗੈਰਾ ਗ੍ਰਿਫ਼ਤਾਰ ਕਰ ਲਏ ਗਏ। (ਰੋਜ਼ਾਨਾ *ਅਕਾਲੀ ਪਤ੍ਰਕਾ* 14 ਜੁਲਾਈ 1935)।

16 ਜੁਲਾਈ ਨੂੰ ਮੁਸਲਮਾਨ ਸ਼ਾਹੀ ਮਸਜਿਦ ਚੋਂ ਨਮਾਜ਼ ਪੜ੍ਹ ਕੇ ਜਲੂਸ ਬਣਾ ਕੇ ਟੁਰੇ। ਪੁਲੀਸ ਨੇ ਜਲੂਸ ਨੂੰ ਲਾਠੀਚਾਰਜ ਨਾਲ ਖਿੰਡਾ ਦਿੱਤਾ। 17 ਜੁਲਾਈ ਨੂੰ ਵੀ ਸ਼ਾਹੀ ਮਸਜਿਦ ਵਿਚ ਨਮਾਜ਼ ਪਿੱਛੋਂ ਭੜਕਾਊ ਤਕਰੀਰਾਂ ਹੋਈਆਂ। ਬਾਹਰ ਨਿਕਲਣ 'ਤੇ ਪੁਲੀਸ ਨੇ 5 ਬੰਦੇ ਫੜ ਲਏ। ਉਨ੍ਹਾਂ ਵੱਲੋਂ ਪੁਲੀਸ ਉੱਪਰ ਇੱਟਾਂ ਮਾਰਨ 'ਤੇ ਲਾਠੀਚਾਰਜ ਕੀਤਾ ਗਿਆ। ਇਸੇ ਦਿਨ ਹੀ ਹੀਰਾ ਮੰਡੀ ਤੇ ਡੱਬੀ ਬਜ਼ਾਰ ਵਿਚ ਵੀ ਜਲੂਸ ਨਿਕਲੇ ਜਿਹੜੇ ਕਿ ਲਾਠੀਚਾਰਜ ਪਿੱਛੋਂ ਖਿੰਡਾਅ ਦਿੱਤੇ ਗਏ। ਇਸੇ ਦਿਨ ਕੁਝ ਸਿੱਖ ਵੀ ਦੋ ਕਿਰਪਾਨਾਂ ਪਾਈਆਂ ਹੋਇਆਂ ਹੋਣ ਕਾਰਨ ਗ੍ਰਿਫ਼ਤਾਰ ਕੀਤੇ ਗਏ। ਸ਼ਾਮ ਨੂੰ ਲਾਰਡ ਨੇ ਕੌਂਸਲ ਚੈਂਬਰ ਵਿਚ ਦੋਹਾਂ ਧਿਰਾਂ ਦੇ ਆਗੂਆਂ ਨਾਲ ਗਲਬਾਤ ਕੀਤੀ, ਪਰ ਨਤੀਜਾ ਕੁਝ ਨਾ ਨਿਕਲਿਆ। (ਰੋਜ਼ਾਨਾ *ਅਕਾਲੀ ਪਤ੍ਰਕਾ* 19 ਜੁਲਾਈ 1935)।

19 ਜੁਲਾਈ ਨੂੰ ਵੀ ਸ਼ਾਹੀ ਮਸੀਤ ਵਿਚੋਂ ਜਲੂਸ ਨਿਕਲਿਆ। ਜਿਸ 'ਤੇ ਤਿੰਨ ਵਾਰ ਲਾਠੀ ਚਾਰਜ ਕੀਤਾ ਗਿਆ। ਪਰ 20 ਜੁਲਾਈ ਨੂੰ ਕਈ ਹਜ਼ਾਰ ਮੁਸਲਮਾਨ ਦਿੱਲੀ ਦਰਵਾਜ਼ੇ ਬਾਹਰ ਡਟੇ ਰਹੇ ਤੇ ਗੁਰਦੁਆਰੇ ਵਲ ਵਧਣ ਦੀ ਕੋਸ਼ਿਸ ਕਰਦੇ ਰਹੇ। ਇਸੇ ਸ਼ਾਮ ਨੂੰ ਮੁਸਲਮਾਨਾਂ ਨੇ ਪੁਲੀਸ ਨੂੰ ਇੱਟਾਂ ਮਾਰੀਆਂ ਜਿਸ ਨਾਲ ਪੁਲੀਸ ਨੂੰ 10 ਵਾਰ ਗੋਲੀ ਚਲਾਉਣੀ ਪਈ। ਅਕਬਰੀ ਦਰਵਾਜ਼ੇ ਦੇ ਬਾਹਰ ਵੀ ਮੁਸਲਮਾਨਾਂ ਦੇ ਇਕੱਠ 'ਤੇ ਲਾਠੀ ਚਾਰਜ ਤੇ ਗੋਲੀ ਚਲਾਉਣੀ ਪਈ। ਸਰਕਾਰੀ ਐਲਾਨ ਮੁਤਾਬਿਕ ਗੋਲੀ ਨਾਲ 10 ਮੌਤਾਂ ਹੋਈਆਂ ਅਤੇ ਪਥਰਾਅ ਨਾਲ 124 ਪੁਲਸੀਏ ਜ਼ਖ਼ਮੀ ਹੋਏ।

22 ਜੁਲਾਈ ਨੂੰ ਵਜ਼ੀਰ ਖ਼ਾਨ ਮਸਜਿਦ ਵਿਚ ਜਲਸਾ ਹੋਇਆ। ਅਹਿਰਾਰੀਆਂ ਨੇ ਸਖ਼ਤ ਪਰੋਗਗਾਮ ਵਿਚ ਹਿੱਸਾ ਲੈਣੋਂ ਨਾਂਹ ਕਰ ਦਿੱਤੀ। 23 ਜੁਲਾਈ ਨੂੰ ਮੁਸਲਮਾਨਾਂ ਦੇ ਇਕ ਧੜੇ ਨੇ ਐਜੀਟੇਸ਼ਨ ਸ਼ੁਰੂ ਕਰ ਦਿੱਤੀ। ਪੰਜ-ਪੰਜ ਦੇ ਜਥੇ ਗ੍ਰਿਫ਼ਤਾਰੀ ਵਾਸਤੇ ਜਾਣ ਲਗ ਪਏ । ਮੁਸਲਿਮ ਉੱਲਮਾਂ (ਵਿਦਵਾਨਾਂ) ਨੇ ਇਸ ਐਜੀਟੇਸ਼ਨ ਨੂੰ ਨਾਜਾਇਜ਼ ਕਰਾਰ ਦਿੱਤਾ। ਲੀਡਰਾਂ ਨੇ ਸਮਝਾਇਆ ਕਿ ਹੜਤਾਲਾਂ ਕਰ ਕੇ ਮਾਲੀ ਨੁਕਸਾਨ ਨਾ ਕੀਤਾ ਜਾਵੇ। 24 ਜੁਲਾਈ ਨੂੰ ਵੀ ਜਥੇ ਗਏ। ਕਈਆਂ ਨੇ ਅਦਾਲਤ ਵਿਚ ਜਾ ਕੇ ਮੁਆਫ਼ੀ ਮੰਗ ਲਈ। ਇਸ ਦਿਨ ਵਜ਼ੀਰ ਖ਼ਾਨ ਮਸਜਿਦ ਵਿਚ ਫਿਰ ਜਲਸਾ ਹੋਇਆ, ਪਰ ਗੜਬੜ ਫ਼ੈਲ ਗਈ। ਸਰਕਾਰ ਨੇ ਗੋਲੀ ਚਲਾਉਣ ਦੀ ਤਹਕੀਕਾਤ ਲਈ ਕਮੇਟੀ ਨੀਅਤ ਕਰ ਦਿੱਤੀ।

25 ਜੁਲਾਈ ਤੋਂ ਮੁਸਲਮਾਨਾਂ ਦੇ ਜਥੇ ਜਾਣੇ ਬੰਦ ਹੋ ਗਏ। 28 ਜੁਲਾਈ ਨੂੰ ਅਹਿਰਾਰੀ ਅਤੇ ਦੂਜੇ ਮੁਸਲਮਾਨਾਂ ਦਾ ਇਕੱਠ ਹੋਇਆ ਜਿਸ ਵਿਚ ਬਹੁਤ ਰੌਲਾ ਪਿਆ। ਅਖ਼ੀਰ ਉਨ੍ਹਾਂ ਨੇ ਸਿੱਖਾਂ ਨਾਲ ਗਲਬਾਤ ਕਰਨ ਲਈ ਕਮੇਟੀ ਬਣਾ ਦਿੱਤੀ। ਇਸ ਤਰ੍ਹਾਂ 30 ਜੁਲਾਈ ਨੂੰ ਇਕ ਵਾਰੀ ਹਾਲਤ ਨਾਰਮਲ ਹੋ ਗਏ।

ਸ਼੍ਰੋਮਣੀ ਅਕਾਲੀ ਦਲ ਨੇ ਵਿਗੜਦੀ ਹਾਲਤ ਨੂੰ ਸਾਹਮਣੇ ਰੱਖ ਕੇ ਮਾਮਲਾ ਸੰਭਾਲਿਆ। ਮਾਸਟਰ ਤਾਰਾ ਸਿੰਘ ਲਾਹੌਰ ਪਹੁੰਚ ਗਏ। ਇਸ ਦੇ ਨਾਲ ਹੀ ਬਾਬਾ ਖੜਕ ਸਿੰਘ, ਊਧਮ ਸਿੰਘ ਨਾਗੋਕੇ, ਸੋਹਣ ਸਿੰਘ ਜਲਾਲਉਸਮਾ ਤੇ ਈਸ਼ਰ ਸਿੰਘ ਮਝੈਲ ਵੀ ਐਜੀਟਸ਼ਨ ਵਿਚ ਠਿਲ੍ਹ ਪਏ। 21 ਜੁਲਾਈ 1935 ਨੂੰ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਅਕਾਲ ਤਖ਼ਤ ਸਾਹਿਬ 'ਤੇ ਹੋਈ ਜਿਸ ਵਿਚ ਮਾਸਟਰ ਤਾਰਾ ਸਿੰਘ, ਸ:ਬ: ਮਹਿਤਾਬ ਸਿੰਘ, ਭਾਈ ਤੇਜਾ ਸਿੰਘ ਮਸਤੂਆਣਾ, ਜਸਵੰਤ ਸਿੰਘ ਝਬਾਲ, ਗਿਆਨੀ ਸ਼ੇਰ ਸਿੰਘ, ਬਾਵਾ ਹਰਕਿਸ਼ਨ ਸਿੰਘ, ਅਵਤਾਰ ਸਿੰਘ ਬੈਰਿਸਟਰ, ਹਰਬੰਸ ਸਿੰਘ ਸੀਸਤਾਨੀ, ਈਸ਼ਰ ਸਿੰਘ ਮਝੈਲ ਅਤੇ ਅਮਰ ਸਿੰਘ (ਸ਼ੇਰੇ-ਪੰਜਾਬ) ਦੀ ਇਕ ਕਮੇਟੀ ਬਣਾਈ ਗਈ ਜਿਹੜੀ ਸ਼੍ਰੋਮਣੀ ਕਮੇਟੀ ਨੂੰ ਸ਼ਹੀਦ ਗੰਜ ਸਬੰਧੀ ਸਲਾਹ ਦੇਵੇ। (ਰੋਜ਼ਾਨਾ *ਅਕਾਲੀ ਪਤ੍ਰਕਾ* 23 ਜੁਲਾਈ 1935)।

ਹੁਣ ਸ਼੍ਰੋਮਣੀ ਕਮੇਟੀ ਨੇ ਮਾਮਲਾ ਆਪਣੇ ਹੱਥ ਵਿਚ ਲੈ ਲਿਆ। ਪਰ, 30 ਜੁਲਾਈ 1935 ਨੂੰ ਹੀ ਲਾਹੌਰ ਵਿਚ ਮੁਸਲਮ ਐਜੀਟੇਸ਼ਨ ਬੰਦ ਹੋ ਗਈ ਅਤੇ ਇਕ ਵਾਰ ਤਾਂ ਅਮਨ-ਅਮਾਨ ਕਾਇਮ ਹੋ ਗਿਆ।

9 ਅਗਸਤ 1935 ਨੂੰ ਸ਼ਹੀਦ ਗੰਜ ਦੀ ਢੱਠੀ ਕੰਧ ਉਸਾਰਨੀ ਸ਼ੁਰੂ ਕਰ ਦਿੱਤੀ ਗਈ ਅਤੇ 12 ਅਗਸਤ ਨੂੰ ਅੰਗਰੇਜ਼ੀ ਫ਼ੌਜ ਵੀ ਉਥੋਂ ਹੱਟ ਗਈ। ਇਸ ਤਰ੍ਹਾਂ ਮੁਸਲਮ ਐਜੀਟੇਸ਼ਨ ਬਿਨਾਂ ਅਸਰ ਤੋਂ ਖ਼ਤਮ ਹੋ ਗਈ। ਕਾਮਯਾਬੀ ਮਗਰੋਂ ਸਿੱਖਾਂ ਨੇ 18 ਸਤੰਬਰ 1935 ਨੂੰ ਸ਼ਹੀਦ ਗੰਜ ਵਿਚ ਭਾਰੀ ਦੀਵਾਨ ਕੀਤਾ ਜਿਸ ਵਿਚ ਮਾਸਟਰ ਤਾਰਾ ਸਿੰਘ, ਅਮਰ ਸਿੰਘ (ਸ਼ੇਰੇ-ਪੰਜਾਬ) ਤੇ ਹਰਨਾਮ ਸਿੰਘ ਐਡਵੋਕੇਟ ਨੇ ਸਿੱਖ ਕੇਸ ਬਾਰੇ ਦਸਿਆ। 20 ਸਤੰਬਰ ਨੂੰ ਫਿਰ ਸਿੱਖ-ਦੀਵਾਨ ਹੋਇਆ।

30 ਸਤੰਬਰ 1935 ਨੂੰ ਸ਼ਾਹੀ ਮਸੀਤ ਵਿਚ ਮੁਸਲਮਾਨਾਂ ਦਾ ਭਾਰੀ ਇਕੱਠ ਹੋਇਆ ਅਤੇ ਸ਼ਹੀਦ ਗੰਜ ਸਬੰਧੀ ਤਕਰੀਰਾਂ ਹੋਈਆਂ। ਮਸਜਿਦ ਦੇ ਮੀਰ ਨੇ 10 ਲੱਖ ਦੀ ਫ਼ੌਜ ਭਰਤੀ ਕਰਨ ਲਈ ਕਿਹਾ ਜਿਸ ਨਾਲ ਹਰ ਮੁਸਲਮਾਨ ਪ੍ਰਵਾਰ ਨੂੰ ਜੁੜਨ ਦੀ ਅਪੀਲ ਕੀਤੀ ਗਈ। ਸ਼ੌਕਤ ਅਲੀ ਨੇ ਵੀ ਇਹੋ ਜਿਹੀ ਤਕਰੀਰ ਕੀਤੀ। ਪਰ ਇਹ ਜਲਸਾ ਇਸੇ ਤਰ੍ਹਾਂ ਹੀ ਖ਼ਤਮ ਹੋ ਗਿਆ।

2 ਅਕਤੂਬਰ 1935 ਨੂੰ ਸ਼ੌਕਤ ਅਲੀ ਅਕਾਲੀ ਆਗੂਆਂ ਨੂੰ ਸ਼ਹੀਦ ਗੰਜ ਬਾਰੇ ਮਿਲਿਆ। 23 ਅਕਤੂਬਰ 1935 ਨੂੰ ਮੁਸਲਮਾਨਾਂ ਦਾ ਭਾਰੀ ਜਲੂਸ ਨਿਕਲਿਆ। ਇਸ 50 ਹਜ਼ਾਰ ਦੇ ਭਾਰੀ ਜਲੂਸ ਵਿਚ ਇਕ ਸਿੱਖ ਬਿਸ਼ਨ ਸਿੰਘ ਨੂੰ ਕਤਲ ਕਰ ਦਿੱਤਾ ਗਿਆ। ਇਸ ਮਗਰੋਂ ਪੁਲੀਸ ਨੇ ਲਾਠੀਚਾਰਜ ਕੀਤਾ। ਪਰ ਇਸ ਤੋਂ ਬਾਅਦ

ਫਿਰ ਚੁਪ-ਚਾਪ ਹੋ ਗਈ। ਫਿਰ 1 ਦਸੰਬਰ 1935 ਨੂੰ ਮੁਸਲਮਾਨਾਂ ਨੇ ਗੁਰਦੁਆਰਾ ਚੁਮਾਲਾ ਸਾਹਿਬ ਉਪਰ ਹਮਲਾ ਕੀਤਾ।

15 ਦਸੰਬਰ 1935 ਨੂੰ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਲਾਹੌਰ ਸ਼ਹੀਦ ਗੰਜ ਸਬੰਧੀ ਹੋਈ ਜਿਸ ਵਿਚ ਸਰਕਾਰ ਤੋਂ ਦਖ਼ਲ ਵਾਸਤੇ ਮੰਗ ਕੀਤੀ ਗਈ।

ਮੁਸਲਮਾਨ ਇਕ ਵਾਰ ਤਾਂ ਚੁਪ ਹੋ ਗਏ ਪਰ 1 ਫ਼ਰਵਰੀ 1936 ਨੂੰ ਫੇਰ ਐਜੀਟੇਸ਼ਨ ਦਾ ਐਲਾਨ ਕਰ ਦਿੱਤਾ। ਜਿਨਾਹ ਨੇ ਵੀ ਇਸ ਵਿਚ ਦਖ਼ਲ ਦਿੱਤਾ ਤੇ ਸਿੱਖ ਆਗੂਆਂ ਨੂੰ ਮਿਲਣਾ ਚਾਹਿਆ। ਮਾਸਟਰ ਤਾਰਾ ਸਿੰਘ ਨੇ 18 ਫ਼ਰਵਰੀ 1936 ਨੂੰ ਜਿਨਾਹ ਨੂੰ ਕਿਹਾ ਕਿ "ਮੈਂ ਸ਼ਹੀਦ ਗੰਜ ਸਬੰਧੀ ਕੋਈ ਸੁਲਾਹ ਕਰਨ ਲਈ ਤਿਆਰ ਨਹੀਂ।" (ਰੋਜ਼ਾਨਾ *ਅਕਾਲੀ ਪਤ੍ਰਕਾ* 20 ਫ਼ਰਵਰੀ 1936)।

24 ਫਰਵਰੀ ਤੇ ਫਿਰ 27 ਫ਼ਰਵਰੀ 1936 ਨੂੰ ਜਿਨਾਹ ਫੇਰ ਅਕਾਲੀ ਆਗੂਆਂ ਨੂੰ ਮਿਲਿਆ। ਇਸ ਗਲਬਾਤ ਵਿਚ ਮਾਸਟਰ ਤਾਰਾ ਸਿੰਘ, ਹਰਨਾਮ ਸਿੰਘ ਐਡਵੋਕੇਟ, ਸੰਪੂਰਨ ਸਿੰਘ ਤੇ ਬਿਸ਼ਨ ਸਿੰਘ (ਦੋਵੇਂ ਐਮ.ਐਲ.ਸੀ.) ਸ਼ਾਮਿਲ ਹੋਏ। ਪਰ ਇਸ ਮੀਟਿੰਗ ਦਾ ਕੋਈ ਨਤੀਜਾ ਨਾ ਨਿਕਲਿਆ।

25 ਮਈ 1936 ਨੂੰ ਸੈਸ਼ਨ ਜੱਜ ਲਾਹੌਰ ਨੇ ਕਾਕੂ ਸ਼ਾਹ ਦੀ ਕਬਰ ਦੇ ਮੁਕੱਦਮੇ ਵਾਲੇ ਸਿੱਖਾਂ ਨੂੰ ਬਰੀ ਕਰ ਦਿੱਤਾ ਤੇ ਕਿਹਾ ਕਿ ਇਹ ਕਬਰ ਵਾਲੀ ਥਾਂ ਸਿੱਖਾਂ ਕੋਲ 1850 ਸੰਨ ਤੋਂ ਵੀ ਪਹਿਲਾਂ ਦੀ ਹੈ ਤੇ ਸ਼ਹੀਦ ਗੰਜ ਸਿਰਫ਼ ਸਿੱਖਾਂ ਦਾ ਹੀ ਹੈ। ਇਸ ਤਰ੍ਹਾਂ ਇਕ ਵਾਰ ਤਾਂ ਸ਼ਹੀਦ ਗੰਜ ਬਾਰੇ ਝਗੜਾ ਖ਼ਤਮ ਹੋ ਗਿਆ। ਮੁਸਲਮਾਨਾਂ ਨੇ ਇਸ ਤੋਂ ਬਾਅਦ ਹਾਈ ਕੋਰਟ ਵਿਚ ਅਪੀਲ ਕੀਤੀ। 26-1-38 ਚੀਫ਼ ਜਸਟਿਸ ਡੁਗਲਸ ਯੰਗ, ਜਸਟਿਸ ਭਿੰਡੇ ਅਤੇ ਜਸਟਿਸ ਦੀਨ ਮੁਹੰਮਦ ਦੇ ਫੁੱਲ ਬੈਂਚ ਨੇ ਸ਼ਹੀਦ ਗੰਜ ਦਾ ਫ਼ੈਸਲੇ ਨੂੰ ਸਿੱਖਾਂ ਦੇ ਹੱਕ ਵਿਚ ਕੀਤਾ। ਫਿਰ ਮੁਸਲਮਾਨ ਪ੍ਰੀਵੀ ਕੌਂਸਲ ਵਿਚ ਕੇਸ ਲੈ ਗਏ। ਉਥੇ ਵੀ ਫ਼ੈਸਲਾ ਸਿੱਖਾਂ ਦੇ ਹੱਕ ਵਿਚ ਹੋਇਆ ਤੇ ਇਹ ਝਗੜਾ ਸਦਾ ਲਈ ਹੱਲ ਹੋ ਗਿਆ। ਇਸ ਤੋਂ 50 ਸਾਲ ਮਗਰੋਂ 1988 ਵਿਚ 'ਇਸਲਾਮੀ ਅਦਾਲਤ' ਨੇ ਵੀ ਫ਼ੈਸਲਾ ਸਿੱਖਾਂ ਦੇ ਹੱਕ ਵਿਚ ਦਿੱਤਾ)।

## ਕੋਟ ਭਾਈ ਥਾਨ ਸਿੰਘ

ਪਹਿਲੀ ਅਪਰੈਲ 1937 ਨੂੰ ਰਾਤ ਦੇ ਸਤ ਵਜੇ ਰਾਵਲਪਿੰਡੀ ਤੋਂ 25 ਮੀਲ ਦੂਰ, ਕੋਟ ਭਾਈ ਥਾਨ ਸਿੰਘ ਦੇ ਗੁਰਦੁਆਰੇ ਉੱਤੇ ਮੁਸਲਮਾਨਾਂ ਨੇ ਹਮਲਾ ਕਰ ਦਿੱਤਾ। ਘਟਨਾ ਵੇਲੇ ਸਿੱਖ ਗੁਰਦੁਆਰੇ ਵਿਚ ਕੀਰਤਨ ਕਰ ਰਹੇ ਸਨ। ਮੁਸਲਮਾਨਾਂ ਨੇ ਸਿੱਖਾਂ ਨੂੰ ਕੀਰਤਨ ਕਰਨ ਤੋਂ ਰੋਕਿਆ। ਪਰ ਸਿੱਖ ਨਾ ਰੁਕੇ ਅਤੇ ਕੀਰਤਨ ਕਰਦੇ ਰਹੇ। ਮੁਸਲਮਾਨ ਗੁਰਦੁਆਰੇ ਅੰਦਰ ਜਾ ਵੜੇ ਤੇ ਸਿੱਖਾਂ ਉੱਪਰ ਹਮਲਾ ਕਰ ਦਿੱਤਾ। ਇਕ ਸਿੰਘ ਭਾਈ ਨਿਰਮਲ ਸਿੰਘ ਸ਼ਹੀਦ ਹੋ ਗਿਆ ਅਤੇ 13 ਸਿੱਖ ਫੱਟੜ ਹੋਏ। ਮੁਸਲਮਾਨਾਂ ਨੇ ਗੁਰਦੁਆਰੇ ਦੀਆਂ ਬਾਰੀਆਂ ਤੋੜ ਸੁੱਟੀਆਂ। ਪੁਲੀਸ ਨੇ ਪਹੁੰਚ ਕੇ

ਗੋਲੀ ਚਲਾ ਕੇ ਹਾਲਤ ’ਤੇ ਕਾਬੂ ਪਾਇਆ ਪਰ ਕੋਈ ਗ੍ਰਿਫ਼ਤਾਰੀ ਨਾ ਕੀਤੀ (ਕਿਉਂਕਿ ਮੁਕਾਮੀ ਪੁਲੀਸ ਵਿਚ ਸਿਰਫ਼ ਮੁਸਲਮਾਨ ਹੀ ਸਨ)। ਅਗਲੇ ਦਿਨ 2 ਅਪਰੈਲ ਨੂੰ ਸਿੱਖ ਆਗੂ ਉੱਥੇ ਪਹੁੰਚੇ ਤਾਂ ਪੁਲੀਸ ਨੇ 18 ਮੁਸਲਮਾਨ ਗ੍ਰਿਫ਼ਤਾਰ ਕੀਤੇ।

ਥੋੜੇ ਹੀ ਦਿਨਾਂ ਬਾਅਦ **ਜ਼ਿਲ੍ਹਾ ਗੁਜਰਾਤ ਦੇ ਪਿੰਡ ਆਹਲਾ** ਵਿਚ ਵੀ ਸਿੱਖਾਂ ਦੇ ਇਕ ਦੀਵਾਨ ਉੱਤੇ ਮੁਸਲਮਾਨਾਂ ਨੇ ਹਮਲਾ ਕਰ ਕੇ ਭਾਈ ਸੁੰਦਰ ਸਿੰਘ ਰਾਗੀ ਨੂੰ ਕਤਲ ਕਰ ਦਿਤਾ। ਇਹੋ ਜਿਹੀਆਂ ਘਟਨਾਵਾਂ ਦਾ ਕਾਰਨ ਸ਼ਾਇਦ ਇਹ ਵੀ ਸੀ ਕਿ ਪੰਜਾਬ ਵਿਚ ਯੂਨੀਅਨਿਸਟਾਂ ਦੀ ਸਰਕਾਰ ਸੀ ਤੇ ਸਰ ਸਿਕੰਦਰ ਪੰਜਾਬ ਦਾ ਚੀਫ਼ ਮਨਿਸਟਰ ਸੀ ਤੇ ਮੁਸਲਮਾਨ ਅਪਣਾ ਰਾਜ ਸਮਝਦੇ ਸਨ। ਕੋਟ ਭਾਈ ਥਾਨ ਸਿੰਘ ਦੀ ਘਟਨਾ ਨੇ ਸਿੱਖ ਜਗਤ ਨੂੰ ਕੰਬਾ ਕੇ ਰੱਖ ਦਿੱਤਾ। ਗੁਰਦੁਆਰਾ ਸ਼ਹੀਦ ਗੰਜ ਲਾਹੌਰ ਦਾ ਮਸਲਾ ਅਜੇ ਪੂਰੀ ਤਰ੍ਹਾਂ ਹੱਲ ਨਹੀਂ ਸੀ ਹੋਇਆ ਕਿ ਇਹ ਉੱਤੋਂ ਨਵੀਂ ਮੁਸੀਬਤ ਆ ਖੜ੍ਹੀ ਹੋਈ। 11 ਅਪਰੈਲ 1937 ਨੂੰ ਅਕਾਲੀ ਜਥੇ ਕੋਟ ਭਾਈ ਥਾਨ ਨੂੰ ਸਿੰਘ ਰਵਾਨਾ ਹੋਣ ਲੱਗ ਪਏ। ਮਾਸਟਰ ਤਾਰਾ ਸਿੰਘ ਵੀ ਉੱਥੇ ਪਹੁੰਚ ਗਏ। 12 ਅਪਰੈਲ ਨੂੰ ਕੋਟ ਭਾਈ ਥਾਨ ਸਿੰਘ ਵਿਚ ਦੀਵਾਨ ਸਜਿਆ ਜਿਸ ਵਿਚ ਮਾਸਟਰ ਤਾਰਾ ਸਿੰਘ, ਈਸ਼ਰ ਸਿੰਘ ਮਝੈਲ, ਚੰਨਣ ਸਿੰਘ ਉਰਾੜਾ ਤੇ ਗਿ: ਕਰਤਾਰ ਸਿੰਘ ਨੇ ਤਕਰੀਰਾਂ ਕੀਤੀਆਂ ਅਤੇ ਸਰਕਾਰ ਤੋਂ ਇਨਸਾਫ਼ ਦੀ ਮੰਗ ਕੀਤੀ।

ਕੋਟ ਭਾਈ ਥਾਨ ਸਿੰਘ ਮੁਹੰਮਦ ਸ਼ਾਹ ਨਵਾਜ਼ ਖ਼ਾਨ ਦਾ ਪਿੰਡ ਸੀ। ਗੁਰਦੁਆਰੇ ਦੇ ਆਲੇ ਦੁਆਲੇ ਦੀ ਸਾਰੀ ਜ਼ਮੀਨ ਉਸੇ ਦੀ ਸੀ। ਸਾਰਾ ਇਲਾਕਾ ਮੁਸਲਮਾਨਾਂ ਦਾ ਸੀ ਤੇ ਜੋ ਹਿੰਦੂ ਅਤੇ ਸਿੱਖ ਪਹਿਲੋਂ ਉਥੇ ਰਹਿੰਦੇ ਸਨ ਉਹ ਸ਼ਾਹ ਨਿਵਾਜ਼ ਦੇ ਬੰਦਿਆਂ ਤੋਂ ਡਰ ਕੇ ਪਿੰਡ ਛੱਡ ਗਏ ਸਨ। ਹੁਣ ਸਿਰਫ਼ ਗੁਰਦੁਆਰੇ ਵਿਚ ਹੀ ਸੱਤ-ਅੱਠ ਸੇਵਾਦਾਰ ਰਹਿ ਗਏ ਸਨ। ਮੁਹੰਮਦ ਖ਼ਾਨ ਨੇ ਸਿੱਖਾਂ ਨੂੰ ਨਹਿਰ ਵਿਚੋਂ ਪਾਣੀ ਲੈਣ ਤੋਂ ਵੀ ਰੋਕ ਦਿੱਤਾ। (ਦੁਰਲਭ ਸਿੰਘ, *ਦ ਵੇਲੀਐਂਟ ਫ਼ਾਈਟਰ*, ਸਫ਼ਾ 125)। ਇਸ ਸਬੰਧੀ ਪੰਜਾਬ ਅਸੈਂਬਲੀ ਵਿਚ ਕੰਮ-ਰੋਕੂ ਮਤਾ ਵੀ ਰਖਿਆ ਗਿਆ ਤੇ ਚੀਫ਼ ਮਨਿਸਟਰ ਸਰ ਸਿਕੰਦਰ ਨੇ ਵਾਅਦਾ ਕੀਤਾ ਕਿ ਉਹ ਸਮਝੌਤਾ ਕਰਵਾ ਦੇਵੇਗਾ ਕਿਉਂਕਿ ਸ਼ਾਹ ਨਿਵਾਜ਼ ਉਸ ਦਾ ਖ਼ਾਸ ਦੋਸਤ ਸੀ। ਪਰ, ਇਸ ਦੇ ਬਾਵਜੂਦ ਮਸਲਾ ਹੱਲ ਨਾ ਹੋਇਆ।

ਅਕਾਲੀ ਦਲ ਨੇ 24-25 ਅਪਰੈਲ 1937 ਨੂੰ ਆਪਣੇ ਜਨਰਲ ਇਜਲਾਸ ਵਿਚ ਕੋਟ ਭਾਈ ਥਾਨ ਸਿੰਘ ਦੇ ਮਸਲੇ ’ਤੇ ਸਰਕਾਰ ਅਤੇ ਪੁਲੀਸ ਦੀ ਵਧੀਕੀ ਅਤੇ ਸਰਕਾਰ ਵਲੋਂ ਮੁਸਲਮਾਨਾਂ ਦੀ ਨਾਜਾਇਜ਼ ਹਿਮਾਇਤ ਦੀ ਨਿੰਦਾ ਕੀਤੀ। 6 ਅਗਸਤ 1937 ਤੋਂ ਅਕਾਲੀ ਦਲ ਨੇ ਕੋਟ ਭਾਈ ਥਾਨ ਸਿੰਘ ਵਿਚ ਪਾਣੀ ਦੇ ਮਸਲੇ ’ਤੇ ਮੋਰਚਾ ਲਾਉਣ ਦਾ ਐਲਾਨ ਕਰ ਦਿਤਾ। ਪਰ 19 ਅਗਸਤ 1937 ਨੂੰ ਅਦਾਲਤੀ ਕੇਸ ਵਿਚ ਜਿੱਤ ਹੋਣ ’ਤੇ ਕੋਟ ਭਾਈ ਥਾਨ ਸਿੰਘ ਦਾ ਮਸਲਾ ਹਲ ਹੋ ਗਿਆ। 19 ਅਗਸਤ 1937 ਨੂੰ ਪੰਜਾਬ ਹਾਈਕੋਰਟ ਨੇ ਸਿੱਖਾਂ ਨੂੰ ਸਾਢੇ 10 ਤੋਂ ਡੇਢ ਵਜੇ ਤੱਕ ਪਾਣੀ ਦੀ ਇਜਾਜ਼ਤ ਦੇ ਦਿੱਤੀ ਤੇ ਹੁਕਮ ਕੀਤਾ ਕਿ ਮੁਸਲਮਾਨ ਉਸ ਸਮੇਂ ਪਾਣੀ ਲੈਣ

ਨਾ ਜਾਣ। ਇਸ ਦੇ ਨਾਲ ਹੀ ਕੈਂਬਲਪੁਰ ਦਾ ਜ਼ਿਲ੍ਹਾ ਮਜਿਸਟਰੇਟ ਵੀ ਬਦਲ ਦਿੱਤਾ ਗਿਆ (ਰੋਜ਼ਾਨਾ *ਅਕਾਲੀ ਪਤ੍ਰਕਾ* 21 ਅਗਸਤ 1937)।। ਇਸ ਹੁਕਮ ਦੇ ਬਾਵਜੂਦ 23 ਅਗਸਤ 1937 ਨੂੰ ਮੁਸਲਮਾਨ ਔਰਤਾਂ ਨੇ ਸਿੱਖਾਂ ਦੇ ਪਾਣੀ ਦੇ ਘੜੇ ਭੰਨ ਦਿੱਤੇ ਤੇ ਪੁਲੀਸ ਨੇ ਰਿਪੋਰਟ ਵੀ ਨਾ ਲਿਖੀ। ਇਹੋ ਜਿਹੀਆਂ ਹਰਕਤਾਂ ਅਕਸਰ ਹੁੰਦੀਆਂ ਰਹੀਆਂ ਤੇ ਸਿੱਖਾਂ ਨੂੰ ਤੰਗ ਕੀਤਾ ਜਾਂਦਾ ਰਿਹਾ। 24 ਫ਼ਰਵਰੀ 1938 ਨੂੰ ਅਕਾਲੀ ਮੈਂਬਰਾਂ ਨੇ ਕੌਂਸਲ ਵਿਚ, ਕੋਟ ਭਾਈ ਥਾਨ ਸਿੰਘ ਵਿਚ ਪੁਲੀਸ ਦੇ ਰੋਲ ਦੇ ਖ਼ਿਲਾਫ਼ ਕੰਮ-ਰੋਕੂ ਮਤਾ ਪੇਸ਼ ਕੀਤਾ। ਪਰ 30 ਮੈਂਬਰਾਂ ਦੀ ਹਿਮਾਇਤ ਨਾ ਮਿਲ ਸਕਣ ਕਰ ਕੇ ਇਹ ਮਤਾ ਪੇਸ਼ ਕਰਨ ਦੀ ਇਜਾਜ਼ਤ ਨਾ ਮਿਲੀ। ਚੀਫ਼ ਖਾਲਸਾ ਦੀਵਾਨ ਤੇ ਖਾਲਸਾ ਨੈਸ਼ਨਲਿਸਟ ਪਾਰਟੀ ਦੇ ਮੈਂਬਰਾਂ ਨੇ ਵੀ ਇਸ ਮੌਕੇ 'ਤੇ ਸਾਥ ਨਾ ਦਿੱਤਾ।

26 ਫ਼ਰਵਰੀ 1938 ਨੂੰ ਮੁਸਲਮ ਲੀਗ ਦੇ ਐਮ.ਐਲ.ਏ. ਬਰਕਤ ਅਲੀ ਨੇ ਗੁ: ਸ਼ਹੀਦ ਗੰਜ ਸਬੰਧੀ ਬਿਲ ਪੇਸ਼ ਕੀਤਾ ਪਰ 16 ਮਾਰਚ 1938 ਨੂੰ ਬਹਿਸ ਵੇਲੇ ਸਿਕੰਦਰ ਅਤੇ ਪੰਜਾਬ ਸਰਕਾਰ ਨੇ ਇਸ ਦੀ ਮੁਖ਼ਾਲਫ਼ਤ ਕੀਤੀ। 4 ਅਪਰੈਲ ਨੂੰ ਸਰ ਸਿਕੰਦਰ ਨੇ ਸ਼ਹੀਦ ਗੰਜ ਬਾਰੇ ਇਕ ਕਮੇਟੀ ਬਣਾਈ ਜਿਸ ਵਿਚ ਦਸੌਂਧਾ ਸਿੰਘ, ਉੱਜਲ ਸਿੰਘ, ਗੋਪੀ ਚੰਦ ਭਾਰਗੋ, ਦੀਵਾਨ ਚਮਨ ਲਾਲ ਪੁਰੀ, ਸ਼ੈਖ ਕਰਾਮਾਤ ਅਲੀ, ਪੀਰ ਮਕਬੂਲ ਮਹਿਮੂਦ ਤੇ ਸ੍ਰੀਮਤੀ ਖ਼ਾਲਿਦ ਲਤੀਫ਼ ਗਾਬਾ ਮੈਂਬਰ ਸਨ। 19 ਅਪਰੈਲ ਨੂੰ ਮਾਸਟਰ ਜੀ ਨੇ ਬਿਆਨ ਵਿਚ ਕਿਹਾ ਕਿ ਕੋਈ ਸਿੱਖ ਸ਼ਹੀਦ ਗੰਜ ਸਬੰਧੀ ਸਮਝੌਤਾ ਕਰਨ ਲਈ ਤਿਆਰ ਨਹੀਂ ਹੋ ਸਕਦਾ। ਇਸ 'ਤੇ ਇਹ ਮਸਲਾ ਆਪਣੇ-ਆਪ ਖ਼ਤਮ ਹੋ ਗਿਆ।

ਹਾਲਾਂ ਕਿ ਸ਼ਹੀਦ ਗੰਜ ਦਾ ਮਸਲਾ ਅਦਾਲਤਾਂ ਨੇ ਹੱਲ ਕਰ ਦਿੱਤਾ ਸੀ। ਪਰ ਫਿਰ ਵੀ ਮੁਸਲਮਾਨ ਕਦੇ-ਕਦੇ ਅੜਿੰਗਾ ਡਾਹੁੰਦੇ ਰਹੇ ਪਰ, ਇਸ ਦੇ ਬਾਵਜੂਦ ਇਸ ਵਿਚੋਂ ਮੁਸਲਮਾਨ ਕੁਝ ਨਾ ਖੱਟ ਸਕੇ।

## ਕ੍ਰਿਪਾਨ 'ਤੇ ਪਾਬੰਦੀ

ਗੁਰਦੁਆਰਾ ਸ਼ਹੀਦ ਗੰਜ ਲਾਹੌਰ ਵਿਚ ਜਦੋਂ ਮੁਸਲਮਾਨਾਂ ਨੇ ਐਜੀਟੇਸ਼ਨ ਕੀਤੀ ਤਾਂ ਸਰਕਾਰ ਨੇ ਦਫ਼ਾ 144 ਲਾ ਦਿੱਤੀ ਅਤੇ ਸਿੱਖਾਂ ਦੀ ਕਿਰਪਾਨ 'ਤੇ ਵੀ ਪਾਬੰਦੀ ਲਾ ਦਿੱਤੀ। ਇਸ ਨਾਲ ਸਿੱਖ ਜਜ਼ਬਾਤ ਭੜਕ ਪਏ। ਕੁਝ ਸਿੱਖ ਕਿਰਪਾਨ ਦੇ ਦੋਸ਼ ਵਿਚ ਗ੍ਰਿਫ਼ਤਾਰ ਵੀ ਕੀਤੇ ਗਏ। ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਦੀ ਇਕ ਸਾਂਝੀ ਮੀਟਿੰਗ ਨੇ 26 ਅਗਸਤ 1935 ਦੇ ਦਿਨ ਮੰਗ ਕੀਤੀ ਕਿ ਵੱਡੀ ਕਿਰਪਾਨ ਬਾਰੇ ਸਰਕਾਰੀ ਐਲਾਨ ਵਾਪਸ ਲਿਆ ਜਾਵੇ ਅਤੇ ਦੋ ਕਿਰਪਾਨਾਂ (ਛੋਟੀਆਂ) ਦੀ ਪਾਬੰਦੀ ਵੀ ਗ਼ਲਤ ਹੈ। ਸ਼੍ਰੋਮਣੀ ਅਕਾਲੀ ਦਲ ਵਲੋਂ ਐਲਾਨ ਕੀਤਾ ਗਿਆ ਕਿ ਕਿਰਪਾਨ ਸਬੰਧੀ ਪਾਬੰਦੀਆਂ ਸਿੱਖ ਧਰਮ ਵਿਚ ਦਖ਼ਲ ਹਨ ਤੇ ਇਸ ਦੀ ਮੁਖ਼ਾਲਫ਼ਤ ਕੀਤੀ ਜਾਵੇਗੀ। ਅਚਾਨਕ ਉਸੇ ਦਿਨ ਹੀ ਕਿਰਪਾਨ ਵਾਲੇ ਮੁਕੱਦਮਿਆਂ ਵਿਚ ਗ੍ਰਿਫ਼ਤਾਰ ਕੀਤੇ ਸਿੱਖ ਬਿਨਾਂ ਜ਼ਮਾਨਤਾਂ ਤੋਂ ਰਿਹਾ ਕਰ ਦਿੱਤੇ ਗਏ ਅਤੇ ਮੁਕੱਦਮੇ

ਮੁਲਤਵੀ ਕਰ ਦਿੱਤੇ ਗਏ। ਫਿਰ 25 ਸਤੰਬਰ 1935 ਨੂੰ ਪੰਜਾਬ ਸਰਕਾਰ ਨੇ ਐਲਾਨ ਕੀਤਾ ਕਿ ਪੰਜਾਬ ਵਿਚ ਕਿਰਪਾਨ ਦੀ ਖੁਲ੍ਹ ਕਰ ਦਿੱਤੀ ਗਈ ਹੈ ਅਤੇ ਹਰ ਕੋਈ ਕਿਰਪਾਨ ਰੱਖ ਸਕਦਾ ਹੈ।

30 ਨਵੰਬਰ ਨੂੰ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਗੁਰਪੁਰਬ ਦੇ ਸਬੰਧ ਵਿਚ ਹਜ਼ਾਰਾਂ ਸਿੱਖਾਂ ਨੇ ਆਲੀਸ਼ਾਨ ਜਲੂਸ ਕਢਿਆ। ਸਾਰੇ ਸ਼ਹਿਰ ਵਿਚ ਫ਼ੌਜ ਫਿਰ ਰਹੀ ਸੀ। ਇਕ ਦੋ ਥਾਂਵਾਂ ਤੇ ਇੱਟਾਂ ਪੈਣ ਤੋਂ ਸਿਵਾ ਕੋਈ ਹੋਰ ਘਟਨਾ ਨਾ ਵਾਪਰੀ। ਅਗਲੇ ਹੀ ਦਿਨ 1 ਦਸੰਬਰ 1935 ਨੂੰ ਭਾਟੀ ਦਰਵਾਜ਼ੇ (ਲਾਹੌਰ) ਦੇ ਅੰਦਰ ਸਿੱਖਾਂ ਅਤੇ ਮੁਸਲਮਾਨਾਂ ਵਿਚ ਫ਼ਸਾਦ ਹੋਇਆ ਜਿਸ ਨੇ ਸਾਰੇ ਸ਼ਹਿਰ ਨੂੰ ਲਪੇਟ ਵਿਚ ਲੈ ਲਿਆ। ਬਹੁਤ ਸਾਰੇ ਸਿੱਖ ਅਤੇ ਮੁਸਲਮਾਨ ਜ਼ਖ਼ਮੀ ਹੋਏ। ਸਰਕਾਰ ਨੇ ਦਫ਼ਾ 144 ਲਗਾ ਦਿੱਤੀ। ਇਸ ਦੇ ਨਾਲ ਹੀ 2 ਦਸੰਬਰ ਨੂੰ ਕਿਰਪਾਨ 'ਤੇ ਫੇਰ ਪਾਬੰਦੀ ਲਾ ਦਿੱਤੀ ਗਈ।

13 ਦਸੰਬਰ ਨੂੰ ਸਿੱਖ ਆਗੂਆਂ ਦਾ ਇਕ ਡੈਪੂਟੇਸ਼ਨ ਗਵਰਨਰ ਪੰਜਾਬ ਨੂੰ ਮਿਲਿਆ। ਇਸ ਵਿਚ ਸ:ਬ: ਮਹਿਤਾਬ ਸਿੰਘ, ਡਾਕਟਰ ਕਰਤਾਰ ਸਿੰਘ, ਉੱਜਲ ਸਿੰਘ, ਸਰ ਬੂਟਾ ਸਿੰਘ, ਸੇਵਾ ਰਾਮ ਸਿੰਘ (ਰਿਟਾਇਰਡ ਸੈਸ਼ਨ ਜੱਜ) ਅਤੇ ਡਾਕਟਰ ਰਣਧੀਰ ਸਿੰਘ ਆਦਿ ਸ਼ਾਮਿਲ ਸਨ। ਇਸ ਡੈਪੂਟੇਸ਼ਨ ਨੇ ਮੰਗ ਕੀਤੀ ਕਿ:

(1) ਕਿਰਪਾਨ ਤੋਂ ਪਾਬੰਦੀ ਚੁਕ ਲਈ ਜਾਵੇ।

(2) ਪੁਲੀਸ ਵਿਚ 75 ਫ਼ੀ ਸਦੀ ਸਿਪਾਹੀ ਮੁਸਲਮਾਨ ਹਨ। ਸਿੱਖਾਂ ਅਤੇ ਹਿੰਦੂਆਂ ਦੀ ਭਰਤੀ ਕਰ ਕੇ 50 ਫ਼ੀ ਸਦੀ ਕਰ ਦਿੱਤੀ ਜਾਵੇ, ਤਾਂ ਜੋ ਤਨਾਸਬ ਠੀਕ ਹੋ ਜਾਵੇ।

(3) ਸ਼ਹੀਦ ਗੰਜ ਬਾਰੇ ਮੁਸਲਮ ਪ੍ਰੈਸ ਦਾ ਪ੍ਰਾਪੇਗੰਡਾ ਰੋਕਿਆ ਜਾਵੇ।

(4) ਸਿੱਖਾਂ ਦੇ ਕਤਲ ਪਿੱਛੇ ਸਾਜ਼ਿਸ਼ਾਂ ਦੀ ਪੜਤਾਲ ਕੀਤੀ ਜਾਵੇ। ਗਵਰਨਰ ਪੰਜਾਬ ਨੇ ਕਿਰਪਾਨ ਤੋਂ ਬਿਨਾਂ ਬਾਕੀ ਸਾਰੀਆਂ ਮੰਗਾਂ ਮੰਨਣ ਦਾ ਯਕੀਨ ਦਿਵਾਇਆ। (ਰੋਜ਼ਾਨਾ *ਅਕਾਲੀ ਪਤ੍ਰਕਾ* 15 ਦਸੰਬਰ 1935)।

ਪਰ ਸਿੱਖ ਕਿਰਪਾਨ ਦੀ ਪਾਬੰਦੀ ਕਿਵੇਂ ਬਰਦਾਸ਼ਤ ਕਰ ਸਕਦੇ ਸਨ! 15 ਦਸੰਬਰ ਨੂੰ ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਦੀ ਸਾਂਝੀ ਮੀਟਿੰਗ ਨੇ ਸਰਕਾਰ ਨੂੰ ਕਿਰਪਾਨ ਤੋਂ ਪਾਬੰਦੀ ਚੁਕਣ ਦਾ ਨੋਟਿਸ ਦਿੱਤਾ। 30 ਦਸੰਬਰ ਨੂੰ ਸ਼੍ਰੋਮਣੀ ਕਮੇਟੀ ਨੇ ਕਿਰਪਾਨ ਵਾਸਤੇ ਪਹਿਲੀ ਜਨਵਰੀ ਤੋਂ ਮੋਰਚਾ ਲਾਉਣ ਦਾ ਐਲਾਨ ਕਰ ਦਿੱਤਾ। ਸ਼ਹੀਦ ਗੰਜ ਦੇ ਮੋਰਚੇ ਬਾਰੇ ਕਮੇਟੀ ਵਿਚ ਸਰਮੁਖ ਸਿੰਘ ਚਮਕ, ਹਰਨਾਮ ਸਿੰਘ ਐਡਵੋਕੇਟ ਅਤੇ ਗੁਰਮੁਖ ਸਿੰਘ ਮੁਸਾਫ਼ਿਰ ਲਏ ਗਏ। ਕਿਰਪਾਨ ਦੇ ਮੋਰਚੇ ਵਾਸਤੇ ਕਮੇਟੀ ਵਿਚ ਮਾਸਟਰ ਤਾਰਾ ਸਿੰਘ, ਗਿ: ਸ਼ੇਰ ਸਿੰਘ ਅਤੇ ਜ: ਤੇਜਾ ਸਿੰਘ ਰੱਖੇ ਗਏ। ਇਸ ਕਮੇਟੀ ਨੇ ਪਹਿਲੀ ਜਨਵਰੀ ਤੋਂ ਅਕਾਲ ਤਖ਼ਤ ਸਾਹਿਬ ਤੋਂ ਜਥੇ ਭੇਜਣ ਦਾ ਐਲਾਨ ਕਰ ਦਿੱਤਾ। (ਰੋਜ਼ਾਨਾ *ਅਕਾਲੀ ਪਤ੍ਰਕਾ* 1 ਜਨਵਰੀ 1936)।

ਪਹਿਲੀ ਜਨਵਰੀ 1936 ਨੂੰ ਪਹਿਲਾ ਜਥਾ ਕਿਰਪਾਨ ਤੇ ਪਾਬੰਦੀ ਵਿਰੁਧ

ਮੋਰਚੇ ਵਾਸਤੇ ਗਿਆ। ਇਸ ਦੀ ਅਗਵਾਈ ਬੂਟਾ ਸਿੰਘ ਐਮ.ਐਲ.ਸੀ. ਕਰ ਰਹੇ ਸਨ। (ਬੂਟਾ ਸਿੰਘ ਪਹਿਲੋਂ ਗੋਲਮੇਜ਼ ਕਾਨਫ਼ਰੰਸ ਵਿਚ ਪੰਥ ਦੀ ਮਰਜ਼ੀ ਦੇ ਖ਼ਿਲਾਫ਼ ਸ਼ਾਮਿਲ ਹੋਏ ਸਨ ਤੇ ਉਨ੍ਹਾਂ ਦੀ ਬਹੁਤ ਮੁਖ਼ਾਲਫ਼ਤ ਹੋਈ ਸੀ, ਪਰ 15 ਦਸੰਬਰ 1935 ਨੂੰ ਉਨ੍ਹਾਂ ਨੇ ਮੁਆਫ਼ੀ ਮੰਗ ਕੇ ਪੰਥ ਤੋਂ ਆਪਣੀ ਭੁੱਲ ਬਖ਼ਸ਼ਾ ਲਈ ਸੀ)। ਦੂਜਾ ਜਥਾ ਮਾਸਟਰ ਤਾਰਾ ਸਿੰਘ ਦੀ ਅਗਵਾਈ ਹੇਠ ਅੰਮ੍ਰਿਤਸਰ ਤੋਂ ਰਵਾਨਾ ਹੋਇਆ। ਇਹ ਮੋਰਚਾ 31 ਜਨਵਰੀ 1936 ਤੱਕ ਚਲਦਾ ਰਿਹਾ ਤੇ ਉਸ ਦਿਨ ਤੱਕ 1709 ਗ੍ਰਿਫ਼ਤਾਰੀਆਂ ਹੋ ਚੁੱਕੀਆਂ ਸਨ। ਅਖ਼ੀਰ ਦਫ਼ਾ 144 ਹਟਾਏ ਜਾਣ ਅਤੇ ਕਿਰਪਾਨ ਤੋਂ ਪਾਬੰਦੀ ਖ਼ਤਮ ਕਰਨ 'ਤੇ ਮੋਰਚਾ ਖ਼ਤਮ ਹੋ ਗਿਆ।

ਸ਼ਹੀਦ ਗੰਜ ਮੋਰਚੇ ਨਾਲ ਸਾਰੀਆਂ ਸਿੱਖ ਪਾਰਟੀਆਂ ਇਕੱਠੀਆਂ ਹੋ ਗਈਆਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵੀ ਨਾਲ ਹੀ ਆ ਗਈਆਂ ਸਨ। ਸਾਰੀਆਂ ਸਿੱਖ ਪਾਰਟੀਆਂ ਨੇ ਮਿਲ ਕੇ ਬਾਬਾ ਵਿਸਾਖਾ ਸਿੰਘ ਅਤੇ ਬਾਬਾ ਸੋਹਨ ਸਿੰਘ ਭਕਨਾ ਨੂੰ ਸਾਲਸ ਮੰਨ ਲਿਆ। ਇਨ੍ਹਾਂ ਸਾਲਸਾਂ ਨੇ ਹੀ ਸ਼੍ਰੋਮਣੀ ਕਮੇਟੀ ਲਈ ਉਮੀਦਵਾਰਾਂ ਦਾ ਐਲਾਨ ਕੀਤਾ। ਚੋਣਾਂ ਦੀ ਇਹ ਏਕਤਾ ਥੋੜ੍ਹਾ ਜਿਹਾ ਸਮਾਂ ਹੀ ਰਹੀ ਪਰ ਫਿਰ ਵੀ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਲੱਗਣ ਵਾਲੀ ਤਾਕਤ ਬਚ ਗਈ। *(ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਦੀ ਤਫ਼ਸੀਲ ਵੇਖੋ ਅਗਲੇ ਚੈਪਟਰ ਵਿਚ)।*

ਇਨ੍ਹਾਂ ਦਿਨਾਂ ਵਿਚ ਹੀ 15 ਜੂਨ 1936 ਨੂੰ ਅੰਮ੍ਰਿਤਸਰ ਘਿਓ ਮੰਡੀ ਵਿਚ ਮੁਸਲਮਾਨਾਂ ਅਤੇ ਨਿਹੰਗ ਸਿੰਘਾਂ ਦੀ ਲੜਾਈ ਹੋ ਗਈ। ਮੁਸਲਮਾਨਾਂ ਨੇ ਗੁਰਦੁਆਰੇ 'ਤੇ ਹਮਲਾ ਕਰ ਦਿਤਾ। ਇਸ ਹਮਲੇ ਵਿਚ ਗੁਰਦੁਆਰੇ ਦੀ ਚਾਨਣੀ ਨੂੰ ਅੱਗ ਲਾ ਦਿੱਤੀ ਗਈ। ਗੁਰਦੁਆਰੇ ਦੇ ਰੁਮਾਲੇ, ਗੋਲਕ ਵਗ਼ੈਰਾ ਚੋਰੀ ਕਰ ਲਈਆਂ ਗਈਆਂ। ਅਕਾਲੀਆਂ ਨੇ 18 ਜੂਨ 1936 ਨੂੰ ਇਕ ਜਲਸਾ ਕੀਤਾ ਜਿਸ ਵਿਚ ਗ੍ਰਿਫ਼ਤਾਰ ਨਿਹੰਗਾਂ ਨੂੰ ਰਿਹਾ ਕਰਨ ਦੀ ਮੰਗ ਕੀਤੀ ਗਈ (ਰੋਜ਼ਾਨਾ *ਅਕਾਲੀ ਪਤ੍ਰਕਾ* 20 ਜੂਨ 1936)। । ਫਿਰ 7 ਜੁਲਾਈ ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਨਿਹੰਗਾਂ ਦੀ ਗ੍ਰਿਫ਼ਤਾਰੀਆਂ ਅਤੇ ਗੁਰਦੁਆਰੇ ਵਿਚ ਜੁੱਤੀਆਂ ਸਮੇਤ ਪੁਲੀਸ ਦੇ ਦਾਖ਼ਲੇ ਦੀ ਨਿੰਦਾ ਕੀਤੀ ਗਈ ਅਤੇ ਮੰਗ ਕੀਤੀ ਕਿ ਬੇਅਦਬੀ ਕਰਨ ਵਾਲੇ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਵੇ। (ਰੋਜ਼ਾਨਾ *ਅਕਾਲੀ ਪਤ੍ਰਕਾ* 9 ਜੁਲਾਈ 1936)।

# (ਙ) ਸਿੱਖ ਆਗੂਆਂ ਦੀ ਆਪਸ ਵਿਚ ਕਬਾਇਲੀ ਜੰਗ

*ਜ਼ਾਤ ਪਾਤ ਸਿੰਘਣ ਕੀ ਦੰਗਾ।*
*ਦੰਗਾ ਹੀ ਇਹ ਗੁਰ 'ਤੇ ਮੰਗਾ।*
*ਅਵਰ ਨਹੀਂ ਤੋ ਆਪਣ ਸੰਗਾ।* (ਗਿਆਨੀ ਗਿਆਨ ਸਿੰਘ)

ਗੁਰਦੁਆਰਾ ਸੁਧਾਰ ਲਹਿਰ ਦੌਰਾਨ ਸਿੱਖ ਆਗੂ ਇਕ ਸੱਚੇ ਦਲ ਖਾਲਸਾ ਵਾਂਗ ਜੂਝਦੇ ਰਹੇ ਅਤੇ ਇਕ 'ਸਰਬਤ ਖਾਲਸਾ' ਵਾਂਗ ਫ਼ੈਸਲੇ ਲੈਂਦੇ ਰਹੇ ਪਰ ਖ਼ੁਫ਼ੀਆ ਏਜੰਸੀਆਂ ਦੇ ਏਜੰਟ ਅਤੇ ਹਿੰਦੂ ਆਗੂਆਂ ਨੇ ਉਨ੍ਹਾਂ ਦਾ ਇਹ ਏਕਾ ਕਾਇਮ ਨਾ ਰਹਿਣ ਦਿੱਤਾ।

ਉਂਵ ਤਾਂ ਅਕਾਲੀ ਲੀਡਰਸ਼ਿਪ ਵਿਚ ਫ਼ੁੱਟ ਦਾ ਆਗ਼ਾਜ਼ 26 ਜਨਵਰੀ 1926 ਦੇ ਦਿਨ ਹੀ ਹੋ ਗਿਆ ਸੀ ਜਿਸ ਦਿਨ ਸ:ਬ: ਮਹਿਤਾਬ ਸਿੰਘ, ਗਿ: ਸ਼ੇਰ ਸਿੰਘ ਅਤੇ ਉਨ੍ਹਾਂ ਦੇ 21 ਹੋਰ ਸਾਥੀ ਗੁਰਦੁਆਰਾ ਐਕਟ 'ਤੇ ਅਮਲ ਕਰਨ ਦੀ ਸ਼ਰਤ 'ਤੇ ਰਿਹਾ ਕਰ ਦਿਤੇ ਗਏ ਸਨ। ਸ਼ਰਤਾਂ ਮੰਨ ਕੇ ਆਏ ਆਗੂਆਂ ਨੂੰ **ਲਿੱਦ ਕਰ ਆਏ** (ਵੇਖੋ: ਇਸ ਕਿਤਾਬ ਦਾ ਸਫ਼ਾ 913), ਗੀਦੀ, ਬੁਜ਼ਦਿਲ ਤੇ ਕਈ ਹੋਰ ਖ਼ਿਤਾਬਾਂ ਨਾਲ ਨਿਵਾਜਿਆ ਗਿਆ।

ਉਨ੍ਹਾਂ ਨੇ ਜੇਲ੍ਹ ਤੋਂ ਬਾਹਰ ਆ ਕੇ ਸ਼੍ਰੋਮਣੀ ਕਮੇਟੀ ਦੀ ਚੋਣ ਕੀਤੀ। ਚੋਣ ਵਿਚ ਸ:ਬ: ਮਹਿਤਾਬ ਸਿੰਘ 77 ਵੋਟਾਂ ਲੈ ਕੇ ਭਾਗ ਸਿੰਘ ਕਨੇਡੀਅਨ ਦੀਆਂ 44 ਵੋਟਾਂ ਦੇ ਮੁਕਾਬਲੇ ਪਰਧਾਨ ਚੁਣੇ ਗਏ। ਇਸ ਚੋਣ ਵਾਲੀ ਮੀਟਿੰਗ ਵਿਚੋਂ ਅਮਰ ਸਿੰਘ ਝਬਾਲ, ਜਸਵੰਤ ਸਿੰਘ ਝਬਾਲ ਅਤੇ ਮੰਗਲ ਸਿੰਘ ਆਦਿਕ ਵਾਕ ਆਊਟ ਕਰ ਗਏ ਅਤੇ ਬਾਹਰ ਆ ਕੇ ਸ਼੍ਰੋਮਣੀ ਕਮੇਟੀ ਦੇ ਅੰਦਰ ਇਕ 'ਅਕਾਲੀ ਪਾਰਟੀ' ਬਣਾ ਲਈ। (ਦਰਅਸਲ ਇਹੀ, ਮਗਰੋਂ, ਅਜੋਕਾ ਸ਼੍ਰੋਮਣੀ ਅਕਾਲੀ ਦਲ ਬਣਿਆ) ਇਸ ਦੀ ਪਹਿਲੀ ਮੀਟਿੰਗ ਇਕ ਫ਼ਰਵਰੀ 1926 ਨੂੰ ਹੋਈ ਜਿਸ ਵਿਚ ਭਾਗ ਸਿੰਘ ਕਨੇਡੀਅਨ ਪ੍ਰਧਾਨ ਅਤੇ ਜਸਵੰਤ ਸਿੰਘ ਝਬਾਲ ਜਨਰਲ ਸਕੱਤਰ ਚੁਣੇ ਗਏ। ਹੁਣ ਅਕਾਲੀ ਪਾਰਟੀ ਨੇ ਜੇਲ੍ਹ ਅੰਦਰਲੇ ਆਗੂਆਂ ਦੀ ਰਿਹਾਈ ਵਾਸਤੇ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ ਅਤੇ ਸਰਦਾਰ ਬਹਾਦਰ ਪਾਰਟੀ ਵਿਰੁਧ ਪ੍ਰਚਾਰ ਸ਼ੁਰੂ ਕਰ ਦਿੱਤਾ ਕਿ ਉਹ ਸ਼ਰਤਾਂ ਮੰਨ ਕੇ ਜੇਲ੍ਹ 'ਚੋਂ ਬਾਹਰ ਆਏ ਹਨ। ਸ:ਬ: ਪਾਰਟੀ ਨੇ ਇਨ੍ਹਾਂ ਦੇ ਪ੍ਰਚਾਰ ਤੋਂ ਘਬਰਾ ਕੇ ਪੰਥਕ ਏਕਤਾ ਦੀ ਸਕੀਮ ਬਣਾਈ ਅਤੇ ਮਾਰਚ ਵਿਚ ਸ਼੍ਰੋਮਣੀ ਕਮੇਟੀ ਦੀ ਵਰਕਿੰਗ ਕਮੇਟੀ ਨੇ ਨਵੀਆਂ ਚੋਣਾਂ ਕਰਵਾਉਣ ਦਾ ਫ਼ੈਸਲਾ ਵੀ ਕੀਤਾ। ਇਸ

ਸਬੰਧ ਵਿਚ ਇਕ ਚੋਣ ਸਬ-ਕਮੇਟੀ ਵੀ ਬਣਾਈ ਗਈ। ਇਸ ਚੋਣ ਸਬ-ਕਮੇਟੀ ਵਿਚ ਮੰਗਲ ਸਿੰਘ ਨੂੰ ਵੀ ਸ਼ਾਮਿਲ ਕਰ ਲਿਆ ਗਿਆ। ਮੰਗਲ ਸਿੰਘ ਨੇ ਸਬ-ਕਮੇਟੀ ਵਲੋਂ 11 ਅਪ੍ਰੈਲ 1926 ਨੂੰ ਚੋਣਾਂ ਕਰਵਾਉਣ ਦਾ ਐਲਾਨ ਕਰ ਦਿੱਤਾ। ਪਰ ਮਹਿਤਾਬ ਸਿੰਘ ਵਲੋਂ ਇਸ ਐਲਾਨ ਨੂੰ ਕੈਂਸਲ ਕਰ ਦਿੱਤਾ ਗਿਆ ਜਿਸ ਨਾਲ ਮੰਗਲ ਸਿੰਘ ਨੇ ਅਸਤੀਫ਼ਾ ਦੇ ਦਿੱਤਾ। ਅਪਣਾ ਨਾਂ ਬਚਾਉਣ ਲਈ ਮਹਿਤਾਬ ਸਿੰਘ ਨੇ ਸ਼੍ਰੋਮਣੀ ਕਮੇਟੀ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਕੇ ਕਰਤਾਰ ਸਿੰਘ ਦੀਵਾਨਾ ਨੂੰ ਪ੍ਰਧਾਨ ਬਣਾ ਦਿੱਤਾ। 28 ਮਾਰਚ ਨੂੰ ਸ਼੍ਰੋਮਣੀ ਕਮੇਟੀ ਦਾ ਆਮ ਇਜਲਾਸ ਹੋਇਆ। ਇਸ ਵਿਚ ਦੋਹਾਂ ਧਿਰਾਂ ਦੇ 196 ਮੈਂਬਰ ਸ਼ਾਮਿਲ ਹੋਏ। ਇਸ ਵਿਚ ਮਹਿਤਾਬ ਸਿੰਘ ਨੂੰ ਪ੍ਰਧਾਨ ਬਣਾਈ ਰੱਖਣ ਅਤੇ ਚੋਣਾਂ ਮੁਲਤਵੀ ਕਰਨ ਦਾ ਫ਼ੈਸਲਾ ਕੀਤਾ ਗਿਆ। ਪਰ ਮਹਿਤਾਬ ਸਿੰਘ ਦੀ ਵਿਗੜੀ ਸਾਖ ਫਿਰ ਨਾ ਬਣ ਸਕੀ ਕਿਉਂ ਕਿ ਉਹ ਪੇਂਡੂ ਇਲਾਕੇ ਵਿਚ ਬਹੁਤ ਬਦਨਾਮ ਹੋ ਚੁਕਿਆ ਸੀ।

## ਸਰਬਤ ਖਾਲਸਾ ਕਾਨਫ਼ਰੰਸ

21 ਅਪ੍ਰੈਲ 1926 ਨੂੰ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਮੀਟਿੰਗ ਹੋਈ। ਇਸ ਮੀਟਿੰਗ ਨੇ 21-22 ਮਈ ਨੂੰ ਸਰਬਤ ਖਾਲਸਾ ਕਾਨਫ਼ਰੰਸ ਬੁਲਾ ਕੇ ਪੰਥ ਦੀ ਵਰਤਮਾਨ ਹਾਲਤ ਤੇ ਵਿਚਾਰ ਕਰਨ ਦਾ ਫ਼ੈਸਲਾ ਕੀਤਾ ਗਿਆ। ਅਕਾਲੀ ਦਲ ਵਲੋਂ ਇਸ ਦਾ ਪ੍ਰਬੰਧ ਬਾਬਾ ਗੁਰਦਿੱਤ ਸਿੰਘ (ਕਾਮਾਗਾਟਾ ਮਾਰੂ ਜਹਾਜ਼ ਵਾਲੇ) ਨੇ ਅਪਣੇ ਸਿਰ ਲਿਆ ਪਰ ਇਹ ਕਾਨਫ਼ਰੰਸ ਅਖ਼ੀਰ ਮੁਲਤਵੀ ਕਰ ਦਿੱਤੀ ਗਈ। ਇਸ ਵੇਲੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਮਰ ਸਿੰਘ ਝਬਾਲ ਸਨ। ਉਹਨ੍ਹਾਂ ਦੀ ਇਸ ਮੁਲਤਵੀ ਕਰਨ ਦੀ ਗਲ ਦਾ ਕਾਫ਼ੀ ਵਿਰੋਧ ਹੋਇਆ ਜਿਸ ਤੇ ਉਨ੍ਹਾਂ ਅਸਤੀਫ਼ਾ ਦੇ ਦਿੱਤਾ ਅਤੇ ਬਾਬਾ ਗੁਰਦਿੱਤ ਸਿੰਘ ਨੂੰ ਪ੍ਰਧਾਨ ਅਤੇ ਡਾਕਟਰ ਠਾਕਰ ਸਿੰਘ ਇਕਲੌਤਾ ਨੂੰ ਜਨਰਲ ਸਕੱਤਰ ਚੁਣ ਲਿਆ ਗਿਆ। ਹੁਣ ਅਕਾਲੀ ਦਲ ਨੇ ਫ਼ੈਸਲਾ ਕੀਤਾ ਕਿ ਜੇ 27 ਮਈ 1926 ਤਕ ਦੋਵੇਂ ਧਿਰਾਂ ਕੋਈ ਫੈਸਲਾ ਨਾ ਕਰ ਸਕਣ ਤਾਂ 10-11 ਜੂਨ ਨੂੰ ਸਰਬਤ ਖਾਲਸਾ ਕਾਨਫ਼ਰੰਸ ਬੁਲਾ ਲਈ ਜਾਵੇ ਅਤੇ ਜੇ ਕਰ ਸ਼੍ਰੋਮਣੀ ਕਮੇਟੀ 29-30 ਮਈ ਤਕ ਚੋਣਾਂ ਅਕਾਲੀ ਜਥਿਆਂ ਰਾਹੀਂ ਨਾ ਕਰਵਾਏ ਤਾਂ ਉਹ ਚੋਣਾਂ ਨਾਜਾਇਜ਼ ਕਰਾਰ ਦਿੱਤੀਆਂ ਜਾਣ। (*ਅਕਾਲੀ ਤੇ ਪ੍ਰਦੇਸੀ*, 24 ਅਪ੍ਰੈਲ 1926)।

ਅਖ਼ੀਰ ਐਲਾਨੀ ਹੋਈ ਇਹ ਸਰਬਤ ਖਾਲਸਾ ਕਾਨਫ਼ਰੰਸ 21 ਮਈ ਦੀ ਜਗਹ 11 ਜੂਨ ਨੂੰ ਹੋਈ। ਇਸ ਵਿਚ ਗੜਗੱਜ ਅਕਾਲੀ ਦੀਵਾਨ ਅਤੇ ਸੈਂਟਰਲ ਮਾਝਾ ਦੀਵਾਨ ਦਾ ਕਬਜ਼ਾ ਹੋ ਗਿਆ ਅਤੇ ਇਸ ਵਿਚ (1) ਗੁ: ਐਕਟ ਰੱਦ ਕਰੋ (2) ਸ਼੍ਰੋਮਣੀ ਕਮੇਟੀ ਤੋਂ ਕਬਜ਼ਾ ਲੈਣ ਲਈ 21 ਮੈਂਬਰੀ ਕਮੇਟੀ ਬਣਾਓ। (3) ਕੈਦੀ ਰਿਹਾ ਕਰੋ (4) ਮਹਾਰਾਜਾ ਨਾਭਾ ਬਹਾਲ ਕਰੋ ਦੇ ਮਤੇ, 291 ਦੇ ਮੁਕਾਬਲੇ 703 ਦੀ ਭਾਰੀ ਅਕਸਰੀਅਤ ਨਾਲ ਪਾਸ ਹੋ ਗਏ। ਇਹ ਸਾਰੇ ਮਤੇ ਅਕਾਲੀ ਦਲ ਦੀ ਪਾਲਿਸੀ ਦੇ ਵਿਰੁਧ ਸਨ। ਸੋ ਇਹ ਕਾਨਫ਼ਰੰਸ ਅਕਾਲੀ ਦਲ ਵਾਸਤੇ ਘਾਟੇਵੰਦੀ ਸਾਬਤ ਹੋਈ। (*ਅਕਾਲੀ ਤੇ ਪ੍ਰਦੇਸੀ*, 13 ਜੂਨ 1926)।

## ਅਕਾਲੀ ਧੜਿਆਂ ਵਿਚ ਸਮਝੌਤਾ ਕਰਵਾਉਣ ਦੀ ਕੋਸ਼ਿਸ਼

ਇਸ ਸਰਬਤ ਖਾਲਸਾ ਕਾਨਫਰੰਸ ਤੋਂ ਪਹਿਲਾਂ ਦੋਹਾਂ ਅਕਾਲੀ ਧੜਿਆਂ ਵਿਚ ਸਮਝੌਤਾ ਕਰਵਾਉਣ ਦੀ ਇਕ ਹੋਰ ਕੋਸ਼ਿਸ਼ ਵੀ ਹੋਈ ਸੀ। 16 ਮਈ 1926 ਨੂੰ ਕੁਝ ਨਿਰਪੱਖ ਸਿੱਖ ਆਗੂਆਂ ਤੇ ਵਿਦਵਾਨਾਂ, ਜਿਨ੍ਹਾਂ ਵਿਚ ਪ੍ਰਿੰ: ਤੇਜਾ ਸਿੰਘ, ਨਰੈਣ ਸਿੰਘ ਵਕੀਲ, ਜੋਗਿੰਦਰ ਸਿੰਘ, ਅਭੈ ਸਿੰਘ, ਪ੍ਰਤਾਪ ਸਿੰਘ, ਪ੍ਰਿੰ: ਗੰਗਾ ਸਿੰਘ ਤੇ ਗੁਰਮੁੱਖ ਸਿੰਘ ਮੁਸਾਫਿਰ ਵੀ ਸਨ, ਦਾ ਇਕ ਸਾਲਸੀ ਬੋਰਡ ਬਣਿਆ। ਇਸ ਸਾਲਸੀ ਬੋਰਡ ਨੇ 6 ਜੂਨ 1926 ਨੂੰ ਆਪਣਾ ਫੈਸਲਾ ਦਿੱਤਾ, ਜੋ 7 ਜੂਨ ਨੂੰ ਅਕਾਲ ਤਖ਼ਤ ਸਾਹਿਬ ਤੋਂ ਸੁਣਾਇਆ ਗਿਆ। ਫੈਸਲੇ ਅਨੁਸਾਰ ਬੋਰਡ ਨੇ ਦੋਹਾਂ ਧਿਰਾਂ ਦੀ ਨਿੰਦਾ ਕੀਤੀ ਤੇ ਕਿਹਾ ਕਿ ਅਕਾਲੀ ਪਾਰਟੀ ਤੇ ਮਹਿਤਾਬ ਸਿੰਘ ਪਾਰਟੀ ਨੂੰ ਇਕ ਦੂਜੇ ਤੋਂ ਮੁਆਫ਼ੀ ਮੰਗਣੀ ਚਾਹੀਦੀ ਹੈ ਤੇ ਅਗੋਂ ਮਿਲ ਕੇ ਕੰਮ ਕਰਨਾ ਚਾਹੀਦਾ ਹੈ। ਪਰ, ਪਰਨਾਲਾ ਉੱਥੇ ਦਾ ਉੱਥੇ ਰਿਹਾ।

18 ਜੂਨ 1926 ਨੂੰ ਗੁਰਦੁਆਰਾ ਐਕਟ ਅਨੁਸਾਰ 'ਸੈਂਟਰਲ ਬੋਰਡ' ਦੀਆਂ ਚੋਣਾਂ ਹੋਈਆਂ। ਮਹਿਤਾਬ ਸਿੰਘ ਕਾਨੂੰਨ ਦਾ ਮਾਹਿਰ ਸੀ। ਉਸ ਨੇ ਮਾਸਟਰ ਤਾਰਾ ਸਿੰਘ, ਅਮਰ ਸਿੰਘ ਵਾਸੂ ਅਤੇ ਕੁਝ ਹੋਰਾਂ ਦੇ ਨਾਮਜ਼ਦਗੀ ਕਾਗਜ਼ ਰੱਦ ਕਰਵਾ ਦਿੱਤੇ ਤੇ ਕਪਤਾਨ ਰਾਮ ਸਿੰਘ ਨੂੰ ਬਿਠਾ ਦਿੱਤਾ, ਜਿਸ ਨਾਲ ਉਹ ਆਪ ਅਤੇ ਗਿ: ਸ਼ੇਰ ਸਿੰਘ ਬਿਨਾਂ ਮੁਕਾਬਲਾ ਚੁਣੇ ਗਏ। ਇਸੇ ਤਰ੍ਹਾਂ ਭਗਤ ਜਸਵੰਤ ਸਿੰਘ, ਗੁਰਦਿਤ ਸਿੰਘ ਤੇ ਬਖਸ਼ੀਸ਼ ਸਿੰਘ ਭੁੱਮਦੀ ਦੇ ਵਿਰੋਧੀਆਂ ਦੇ ਕਾਗ਼ਜ਼ ਵੀ ਰੱਦ ਕਰਵਾ ਦਿੱਤੇ। ਸ਼ੁਮਣੀ ਕਮੇਟੀ ਦੇ ਮੁਲਾਜ਼ਮ, ਪੈਸਾ, ਸਰਕਾਰੀ ਅਸਰ-ਰਸੂਖ ਵਰਤਣ ਅਤੇ ਅਕਾਲੀ ਪਾਰਟੀ ਦੇ ਆਗੂ ਜੇਲ੍ਹ ਵਿਚ ਹੋਣ ਦੇ ਬਾਵਜੂਦ ਚੋਣਾਂ ਵਿਚ ਸ:ਬ: ਮਹਿਤਾਬ ਸਿੰਘ ਧੜਾ ਚੋਣਾਂ ਨਾ ਜਿਤ ਸਕਿਆ। ਅਕਾਲੀ ਪਾਰਟੀ ਨੂੰ ਭਾਰੀ ਜਿਤ ਹਾਸਿਲ ਹੋਈ। ਅਕਾਲੀ ਪਾਰਟੀ ਦੇ 85, ਸ਼ੁਮਣੀ ਕਮੇਟੀ (ਮਹਿਤਾਬ ਸਿੰਘ ਧੜਾ) ਦੇ 26 (ਸਣੇ ਬਿਨਾ ਮੁਕਾਬਲਾ), ਹੇਲੀ ਸੁਧਾਰ ਕਮੇਟੀ ਦੇ 5 ਤੇ ਅਜ਼ਾਦ 4 ਚੁਣੇ ਗਏ। ਇਸ ਤਰ੍ਹਾਂ 120 'ਚੋਂ 85 ਅਕਾਲੀ ਜਿੱਤਣ ਕਾਰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਪਰ ਸ਼੍ਰੋਮਣੀ ਅਕਾਲੀ ਦਲ ਦਾ ਕਬਜ਼ਾ ਹੋ ਗਿਆ। (*ਬਬਰ ਸ਼ੇਰ*, 19 ਜੁਲਾਈ 1926, ਸਫ਼ੇ 1-2 'ਤੇ ਪੂਰੇ 120 ਨਾਂ ਛਪੇ ਹਨ, ਹੋਰ ਵੇਖੋ: ਸ਼ਮਸ਼ੇਰ ਸਿੰਘ ਅਸ਼ੋਕ, *ਸ਼੍ਰੋਮਣੀ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ*)।

*(18 ਜੂਨ 1926 ਨੂੰ ਸ਼੍ਰੋਮਣੀ ਕਮੇਟੀ ਦਾ ਕਬਜ਼ਾ ਸ:ਬ: ਮਹਿਤਾਬ ਸਿੰਘ ਪਾਰਟੀ ਤੋਂ ਲੈਣ ਵੇਲੇ ਪੁਲਿਸ ਅਤੇ ਫ਼ੌਜ ਸੱਦਣੀ ਪਈ। ਇਸ ਜਿੱਤ ਨਾਲ ਦੋਹਾਂ ਧਿਰਾਂ ਵਿਚ ਫੇਰ ਇਕ ਵੱਡੀ ਤਰੇੜ ਆ ਗਈ ਜਿਹੜੀ ਸਹੀ ਮਾਅਨਿਆਂ ਵਿਚ ਕਦੇ ਵੀ ਭਰੀ ਨਾ ਜਾ ਸਕੀ। ਭਾਵੇਂ 1930 ਤੇ ਫਿਰ 1936 'ਚ ਬਾਬਾ ਸੋਹਨ ਸਿੰਘ ਭਕਨਾ ਤੇ ਬਾਬਾ ਵਿਸਾਖਾ ਸਿੰਘ ਦਦੇਹਰ ਨੇ ਸਮਝੌਤਾ ਕਰਵਾਇਆ ਪਰ ਇਹ ਫੁੱਟ 23 ਮਈ 1938 ਨੂੰ ਸ:ਬ: ਮਹਿਤਾਬ ਸਿੰਘ ਦੀ ਮੌਤ ਅਤੇ 7 ਅਕਤੂਬਰ 1944 ਨੂੰ ਗਿ: ਸ਼ੇਰ ਸਿੰਘ ਦੀ ਮੌਤ ਨਾਲ ਵੀ ਪੂਰੀ ਤਰ੍ਹਾਂ ਖ਼ਤਮ ਨਾ ਹੋਈ)।*

ਸੈਂਟਰਲ ਬੋਰਡ ਦੀਆਂ ਚੋਣਾਂ ਤੋਂ ਇਕ ਮਹੀਨੇ ਮਗਰੋਂ 17 ਜੁਲਾਈ 1926 ਨੂੰ ਤੇਜਾ ਸਿੰਘ ਸਮੁੰਦਰੀ ਲਾਹੌਰ ਕਿਲੇ ਵਿਚ ਚਲਾਣਾ ਕਰ ਗਏ ਅਤੇ ਜੇਲ੍ਹ ਵਿਚ ਮਾਸਟਰ ਤਾਰਾ ਸਿੰਘ ਅਕਾਲੀ ਗਰੁਪ ਦੇ ਨੇਤਾ ਚੁਣੇ ਗਏ। ਸੈਂਟਰਲ ਬੋਰਡ ਦੀ ਪਹਿਲੀ ਮੀਟਿੰਗ 4 ਸਤੰਬਰ 1926 ਨੂੰ ਟਾਊਨ ਹਾਲ ਅੰਮ੍ਰਿਤਸਰ ਵਿਚ ਹੋਈ। ਡੀ.ਸੀ. ਦੀ ਹਾਜ਼ਰੀ ਵਿਚ ਸੈਂਟਰਲ ਬੋਰਡ ਦੇ ਅਹੁਦੇਦਾਰਾਂ ਦੀ ਪਹਿਲੀ ਚੋਣ ਹੋਈ। ਪ੍ਰਧਾਨਗੀ ਵਾਸਤੇ ਅਕਾਲੀ ਪਾਰਟੀ ਦੀ ਮਦਦ ਨਾਲ ਜਿੱਤੇ ਜੋਗਿੰਦਰ ਸਿੰਘ ਵਕੀਲ ਰਾਏਪੁਰ, ਮਹਿਤਾਬ ਸਿੰਘ ਪਾਰਟੀ ਦੇ ਉਮੀਦਵਾਰ ਸਨ ਤੇ ਅਕਾਲੀ ਦਲ ਵਲੋਂ ਮੰਗਲ ਸਿੰਘ। ਮੰਗਲ ਸਿੰਘ 53 ਦੇ ਮੁਕਾਬਲੇ 82 ਵੋਟਾਂ ਨਾਲ ਚੁਣੇ ਗਏ। ਇਸੇ ਮੀਟਿੰਗ ਵਿਚ 14 ਮੈਂਬਰ ਨਾਮਜ਼ਦ ਹੋਏ ਜਿਸ ਵਿਚੋਂ 9 ਅਕਾਲੀ ਪਾਰਟੀ ਅਤੇ 5 ਸਰਦਾਰ ਬਹਾਦਰ ਪਾਰਟੀ ਦੇ ਸਨ। ਸੈਂਟਰਲ ਬੋਰਡ ਦੀ ਬਾਕਾਇਦਾ ਮੀਟਿੰਗ 2 ਅਕਤੂਬਰ 1926 ਨੂੰ ਹੋਈ। ਇਸ ਤੋਂ ਕੁਝ ਦਿਨ ਪਹਿਲਾਂ, 27 ਸਤੰਬਰ ਨੂੰ, ਲਾਹੌਰ ਕਿਲ੍ਹੇ ਦੇ ਬਾਕੀ ਅਕਾਲੀ ਲੀਡਰ ਵੀ ਛੱਡ ਦਿੱਤੇ ਗਏ ਸਨ। 2 ਅਕਤੂਬਰ ਦੀ ਮੀਟਿੰਗ ਵਿਚ ਹਜ਼ਾਰਾ ਸਿੰਘ ਜਾਮਾਰਾਏ (ਨਾਮਜ਼ਦ) ਮੈਂਬਰ ਨੇ ਮਾਸਟਰ ਤਾਰਾ ਸਿੰਘ ਵਾਸਤੇ ਸੀਟ ਖਾਲੀ ਕਰ ਦਿੱਤੀ। ਨਵੀਂ ਚੋਣ ਕਰ ਕੇ ਖੜਕ ਸਿੰਘ ਪ੍ਰਧਾਨ ਤੇ ਮਾਸਟਰ ਤਾਰਾ ਸਿੰਘ ਮੀਤ ਪ੍ਰਧਾਨ ਚੁਣੇ ਗਏ। ਪਹਿਲੀ ਐਗਜ਼ੈਕਟਿਵ ਵਿਚ 7 ਮੈਂਬਰ (1) ਮੰਗਲ ਸਿੰਘ (2) ਭਾਗ ਸਿੰਘ ਵਕੀਲ (3) ਜਸਵੰਤ ਸਿੰਘ ਦਾਨੇਵਾਲੀਆ (4) ਮਾਨ ਸਿੰਘ ਸਰਗੋਧਾ (5) ਕੁੰਦਨ ਸਿੰਘ {ਮਾਸਟਰ ਤਾਰਾ ਸਿੰਘ ਤੇ ਬਾਬਾ ਖੜਕ ਸਿੰਘ ਧੜੇ ਦੇ} ਅਤੇ (6) ਗਿ: ਸ਼ੇਰ ਸਿੰਘ (7) ਮਹਿੰਦਰ ਸਿੰਘ ਸਿੱਧਵਾਂ {ਦੋਵੇਂ ਮਹਿਤਾਬ ਸਿੰਘ ਪਾਰਟੀ ਦੇ} ਚੁਣੇ ਗਏ।

ਇਸ ਮੀਟਿੰਗ ਨੇ (ਇਸੇ ਦਿਨ 2 ਅਕਤੂਬਰ 1926 ਨੂੰ) ਸੈਂਟਰਲ ਬੋਰਡ ਦਾ ਨਾਂ ਬਦਲ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰੱਖਣ ਦਾ ਮਤਾ ਪਾਸ ਕੀਤਾ। ਇਸ ਤੋਂ ਬਿਨਾਂ ਕੈਦੀ ਰਿਹਾ ਕਰਨ, ਸ਼ਰਤਾਂ ਮੰਨ ਕੇ ਬਾਹਰ ਨਾ ਆਉਣ ਵਾਲਿਆਂ ਦੀ ਸਿਫ਼ਤ ਅਤੇ ਕਾਰਵਾਈ ਪੰਜਾਬੀ ਵਿਚ ਕਰਨ ਦੇ ਮਤੇ ਵੀ ਪਾਸ ਕੀਤੇ। ਸਰਕਾਰ ਨੇ 17 ਜਨਵਰੀ 1927 ਨੂੰ ਇਹ ਨਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਵੀ ਮਨਜ਼ੂਰ ਕਰ ਲਿਆ। ਇਸ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੌਜੂਦਾ ਸ਼ਕਲ ਵਿਚ ਕਾਇਮ ਹੋਈ।

ਸ਼੍ਰੋਮਣੀ ਕਮੇਟੀ ਬਣਨ ਨਾਲ ਗੁਰਦੁਆਰਾ ਸੁਧਾਰ ਲਹਿਰ ਖਤਮ ਹੋ ਗਈ ਪਰ ਇਸ ਨਾਲ ਹੀ ਅਕਾਲੀ ਦਲ ਵਿਚ ਭਾਰੀ ਫੁੱਟ ਵੀ ਪੈ ਗਈ। ਦੂਜਾ ਨਤੀਜਾ ਇਹ ਨਿਕਲਿਆ ਕਿ ਸ਼੍ਰੋਮਣੀ ਕਮੇਟੀ "ਰਿਆਸਤ ਅੰਦਰ ਰਿਆਸਤ" (ਇਕ ਨੀਮ-ਸਰਕਾਰ ਵਾਂਗ) ਬਣ ਗਈ ਜਿਸ ਨੇ ਬਾਅਦ ਵਿਚ ਅਕਾਲੀ ਦਲ, ਸਿੱਖਾਂ, ਪੰਜਾਬ ਅਤੇ ਅਜ਼ਾਦੀ ਲਹਿਰ ਨੂੰ ਬੜਾ ਅਸਰ-ਅੰਦਾਜ਼ ਕੀਤਾ। ਇਸ ਦਾ ਸ਼੍ਰੋ: ਅਕਾਲੀ ਦਲ ਨੂੰ ਇਹ ਫ਼ਾਇਦਾ ਹੋਇਆ ਕਿ ਜਦੋਜਹਿਦ ਕਰਨ ਅਤੇ ਜਥੇਬੰਦੀ ਨੂੰ ਕਾਇਮ ਰੱਖਣ ਵਾਸਤੇ ਇਕ ਸ਼ਾਨਦਾਰ ਸਟੇਜ ਮਿਲ ਗਈ। ਸਹੀ ਮਾਅਨਿਆਂ ਵਿਚ ਸ਼੍ਰੋਮਣੀ ਕਮੇਟੀ

ਹੀ ਹੈ ਜਿਸ ਨੇ ਵਧੇਰੀ ਤਾਕਤ ਅਕਾਲੀ ਦਲ ਨੂੰ ਦਿੱਤੀ ਹੈ। ਜਿਸ ਸ਼ਖ਼ਸੀਅਤ ਜਾਂ ਗਰੁਪ ਦਾ ਇਸ 'ਤੇ ਕਬਜ਼ਾ ਰਿਹਾ ਹੈ ਉਸ ਨੇ ਹੀ ਸਿਆਸਤ ਵਿਚ ਤਾਕਤ ਹਾਸਿਲ ਕੀਤੀ ਹੈ।

## ਸਿੱਖਾਂ ਲੀਡਰਸ਼ਿਪ ਦੀ ਫ਼ੁੱਟ ਬਰਕਰਾਰ

ਸੈਂਟਰਲ ਬੋਰਡ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੀਆਂ ਚੋਣਾਂ ਵਿਚ ਬਾਬਾ ਖੜਕ ਸਿੰਘ-ਮਾਸਟਰ ਤਾਰਾ ਸਿੰਘ ਧੜੇ ਵਲੋਂ 70 ਫ਼ੀ ਸਦੀ ਸੀਟਾਂ ਜਿਤ ਲੈਣ ਨਾਲ ਸਿੱਖਾਂ ਦਾ ਫ਼ਤਵਾ ਇਸ ਧੜੇ ਦੇ ਹੱਕ ਵਿਚ ਮੰਨਿਆ ਗਿਆ ਸੀ। ਇਸ ਨਾਲ ਗਿ: ਸ਼ੇਰ ਸਿੰਘ ਤੇ ਸ:ਬ: ਮਹਿਤਾਬ ਸਿੰਘ ਧੜਾ ਕਾਫ਼ੀ ਪਛੜ ਗਿਆ। ਪਰ ਦੋ ਧੜੇ ਫਿਰ ਵੀ ਕਾਇਮ ਰਹੇ।

ਸਗੋਂ ਇਸ ਮਗਰੋਂ 1927-28 ਵਿਚ ਨਹਿਰੂ ਰਿਪੋਰਟ ਦੇ ਨਾਂ 'ਤੇ ਮੰਗਲ ਸਿੰਘ ਗਿਲ ਤੇ ਹੀਰਾ ਸਿੰਘ ਦਰਦ ਅਕਾਲੀ ਦਲ ਤੋਂ ਟੁੱਟ ਗਏ। ਸਰਦੂਲ ਸਿੰਘ ਕਵੀਸ਼ਰ, ਝਬਾਲ ਭਰਾ (ਅਮਰ ਸਿੰਘ, ਜਸਵੰਤ ਸਿੰਘ, ਸਰਮੁਖ ਸਿੰਘ), ਬਾਬਾ ਗੁਰਦਿਤ ਸਿੰਘ ਸ਼ਖ਼ਸੀਅਤਾਂ ਟੱਕਰ ਵਿਚ ਜਾਂ ਆਪੋ-ਆਪਣੀ ਫ਼ਿਤਰਤ ਕਰ ਕੇ ਅਕਾਲੀ ਦਲ ਤੋਂ ਦੂਰ ਤੇ ਕਾਂਗਰਸ ਦੇ ਖੇਮੇ ਵਿਚ ਚਲੇ ਗਏ ਸਨ। ਇੰਞ ਹੀ ਬਾਬਾ ਖੜਕ ਸਿੰਘ ਕੁਝ ਆਪਣੇ ਸੁਭਾਅ ਕਰ ਕੇ ਤੇ ਕੁਝ ਕਾਂਗਰਸ ਦੇ ਝੰਡੇ ਵਿਚ ਸਿੱਖਾਂ ਦੇ ਰੰਗ ਦੀ ਵਜਹ ਕਰ ਕੇ ਕਾਂਗਰਸ ਨਾਲ ਮਿਲਵਰਤਣ ਦੇ ਨੁਕਤੇ 'ਤੇ ਅਤੇ ਡਸਕਾ ਗੁਰਦੁਆਰੇ ਦੇ ਮੋਰਚੇ ਦੀ ਵਜਹ ਕਰ ਕੇ ਮਾਸਟਰ ਤਾਰਾ ਸਿੰਘ ਨਾਲ ਅਣਬਣ ਹੋਣ ਕਰ ਕੇ ਰੁੱਸੇ ਹੋਏ ਸਨ। ਹੌਲੀ-ਹੌਲੀ ਬਾਬਾ ਖੜਕ ਸਿੰਘ ਵੀ ਪਿਛੋਕੜ ਵਿਚ ਚਲੇ ਗਏ ਤੇ ਉਹ ਆਪਣੀ ਸਾਖ ਸਿੱਖ ਅਵਾਮ ਵਿਚ ਵੀ ਗੁਆ ਬੈਠੇ। 12 ਅਕਤੂਬਰ 1930 ਦੇ ਦਿਨ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਹੋਈ ਤਾਂ ਉਸ ਵੇਲੇ ਮਾਸਟਰ ਤਾਰਾ ਸਿੰਘ, ਪਠਾਣਾਂ ਦੀ ਹਮਦਰਦੀ ਵਿਚ ਜਥਾ ਲਿਜਾਂਦੇ ਗ੍ਰਿਫ਼ਤਾਰ ਹੋਣ ਕਰ ਕੇ ਗੁਜਰਾਤ ਜੇਲ੍ਹ ਵਿਚ ਸਨ। ਉਨ੍ਹਾਂ ਨੂੰ ਜੇਲ੍ਹ ਵਿਚ ਬੈਠਿਆਂ ਨੂੰ ਹੀ ਬਾਬਾ ਖੜਕ ਸਿੰਘ ਦੀ ਥਾਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਚੁਣਿਆ ਜਾ ਚੁਕਾ ਸੀ। ਇੱਥੇ ਇਹ ਗੱਲ ਕਾਬਲੇ-ਜ਼ਿਕਰ ਹੈ ਕਿ ਜੇਲ੍ਹੋਂ ਬਾਹਰ ਬੈਠੇ ਅਕਾਲੀ ਆਗੂਆਂ ਨੂੰ ਇਸ ਚੋਣ ਵਾਸਤੇ ਕਾਂਗਰਸੀਆਂ ਨੇ ਵੀ ਉਚੇਚਾ ਜ਼ੋਰ ਪਾਇਆ ਸੀ ਕਿਉਂ ਕਿ ਖੜਕ ਸਿੰਘ ਉਨ੍ਹਾਂ ਦੀ ਬੜੀ ਵਿਰੋਧਤਾ ਕਰਦਾ ਸੀ। (ਦੁਰਲਭ ਸਿੰਘ, *ਦ ਵੇਲੀਅੰਟ ਫ਼ਾਈਟਰ*, ਸਫ਼ਾ 115)।

## ਬਾਬਾ ਖੜਕ ਸਿੰਘ ਦਾ ਮਸਲਾ

ਬਾਬਾ ਖੜਕ ਸਿੰਘ ਬੜੀ ਅੜੀਅਲ ਤਬੀਅਤ ਦੇ ਮਾਲਿਕ ਸਨ। 1929 ਵਿਚ ਉਨ੍ਹਾਂ ਨੇ ਕਾਂਗਰਸ ਦੇ ਖ਼ਿਲਾਫ਼ ਜਹਾਦ ਖੜਾ ਕਰੀ ਰਖਿਆ ਸੀ। ਪਹਿਲੋਂ ਫ਼ਿਰਕੂ ਨੁਮਾਇੰਦਗੀ ਅਤੇ ਸਵਰਾਜ ਦੀ ਥਾਂ ਨੌਅਬਾਦੀਅਤ ਮੰਨਣ ਦੇ ਨਾਂ 'ਤੇ ਉਨ੍ਹਾਂ ਨੇ

ਕਾਂਗਰਸ ਨੂੰ ਕੋਸਿਆ ਸੀ। ਇਸ ਮਗਰੋਂ ਉਨ੍ਹਾਂ ਨੇ ਕਾਂਗਰਸ ਦੇ ਝੰਡੇ ਵਿਚ ਸਿੱਖਾਂ ਦਾ ਰੰਗ ਨਾ ਪਾਉਣ ਕਰ ਕੇ ਕਾਂਗਰਸ ਦੀ ਮੁਖ਼ਾਲਫ਼ਤ ਜਾਰੀ ਰਖੀ। ਇਹ ਠੀਕ ਹੈ ਕਿ ਗਾਂਧੀ ਤੇ ਹੋਰ ਕਾਂਗਰਸੀਆਂ ਨੇ ਮੰਨਿਆ ਸੀ ਕਿ ਜਦੋਂ ਕਾਗਰਸ ਦਾ ਝੰਡਾ ਬਣੇਗਾ ਤਾਂ ਇਸ ਵਿਚ ਸਿੱਖਾਂ ਰੰਗ ਵੀ ਸ਼ਾਮਿਲ ਕੀਤਾ ਜਾਵੇਗਾ। ਦਸੰਬਰ 1929 ਵਿਚ ਮੋਤੀ ਲਾਲ ਨਹਿਰੂ ਤੇ ਗਾਂਧੀ ਬਾਬਾ ਖੜਕ ਸਿੰਘ ਨਾਲ ਇਸ ਸਬੰਧੀ ਫੇਰ ਵਾਅਦਾ ਕਰ ਕੇ ਗਏ ਸਨ। ਬਾਬਾ ਖੜਕ ਸਿੰਘ ਇਸ ਸਵਾਲ ਤੇ ਐਨੇ ਅੱਗੇ ਨਿਕਲ ਗਏ ਕਿ ਇਕ ਵਾਰ 3 ਅਗਸਤ 1930 ਦੇ ਦਿਨ ਸ਼੍ਰੋਮਣੀ ਅਕਾਲੀ ਦਲ ਅਤੇ ਸੈਂਟਰਲ ਸਿੱਖ ਲੀਗ ਦੀ ਲਾਹੌਰ ਵਿਚ ਹੋਈ ਸਾਂਝੀ ਮੀਟਿੰਗ ਵਿਚ ਜਦੋਂ ਅਗਲੀਆਂ ਆਮ ਚੋਣਾਂ ਵਿਚ ਕਾਂਗਰਸ ਨਾਲ ਰਲ ਕੇ ਚੋਣਾਂ ਲੜਨ ਜਾਂ ਨਾ ਲੜਨ ਦਾ ਮਸਲਾ ਸਾਹਮਣੇ ਆਇਆ ਤਾਂ ਬਾਬਾ ਖੜਕ ਸਿੰਘ ਨੇ ਬੜਾ ਸਖ਼ਤ ਕਦਮ ਚੁਕਿਆ। ਉਹ ਉਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਨ। ਉਹ ਉਸ ਦਿਨ ਕਾਫ਼ੀ ਬੀਮਾਰ ਸਨ। ਉਨ੍ਹਾਂ ਨੂੰ ਇਕ ਸਟਰੇਚਰ ਤੇ ਪਾ ਕੇ ਲਿਆਂਦਾ ਗਿਆ। ਉਨ੍ਹਾਂ ਨੇ ਮੀਟਿੰਗ ਵਿਚ ਧਮਕੀ ਦਿਤੀ ਕਿ ਜੇ ਅਕਾਲੀ ਦਲ ਨੇ ਕਾਂਗਰਸ ਦੇ ਝੰਡੇ ਹੇਠ ਲੜਨ ਤੋਂ ਇਨਕਾਰ ਨਾ ਕੀਤਾ ਤਾਂ ਮੈਂ ਅਸਤੀਫ਼ਾ ਦੇ ਦਿਆਂਗਾ। ਉਨ੍ਹਾਂ ਦੀ ਮੰਗ ਸੀ ਕਿ ਕਾਂਗਰਸ ਦੇ ਝੰਡੇ ਵ੍ਹਿਚ ਸਿੱਖਾਂ ਦਾ ਰੰਗ ਅਜੇ ਤਕ ਨਹੀਂ ਪਾਇਆ ਗਿਆ। ਕਾਂਗਰਸ ਨੇ 1921 ਵਿਚ ਇਹ ਮਨਜ਼ੂਰ ਕੀਤਾ ਸੀ ਕਿ ਕਾਂਗਰਸ ਦੇ ਝੰਡੇ ਵਿਚ ਸਿੱਖਾਂ ਦਾ ਰੰਗ ਵੀ ਸ਼ਾਮਿਲ ਕੀਤਾ ਜਾਵੇਗਾ। ਪਹਿਲਾਂ ਝੰਡੇ ਵਿਚ ਤਿੰਨ ਰੰਗ ਮੰਨੇ ਗਏ ਸਨ: ਚਿੱਟਾ (ਹਿੰਦੂਆਂ ਦਾ), ਹਰਾ (ਮੁਸਮਾਨਾਂ ਦਾ) ਤੇ ਲਾਲ (ਬਾਕੀ ਕੌਮਾਂ ਦਾ)। (ਰੋਜ਼ਾਨਾ *ਅਕਾਲੀ*, 24 ਦਸੰਬਰ 1921, ਐਡੀਟੋਰੀਅਲ)।

## ਕਾਂਗਰਸ ਦੇ ਝੰਡੇ ਵਿਚ ਸਿੱਖ ਰੰਗ ਦਾ ਮਸਲਾ ਤੇ ਬਾਬਾ ਖੜਕ ਸਿੰਘ

ਨਵੰਬਰ 1930 ਵਿਚ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਮੀਟਿੰਗ ਵਿਚ ਬਾਬਾ ਖੜਕ ਸਿੰਘ ਨੇ ਮਤਾ ਰਖਿਆ ਕਿ ਜੇ ਸਿੱਖਾਂ ਦਾ ਰੰਗ ਝੰਡੇ ਵਿਚ ਨਾ ਪਾਇਆ ਗਿਆ ਤਾਂ ਸਿੱਖ ਕਾਂਗਰਸ ਦਾ ਸਾਥ ਦੇਣ ਤੋਂ ਨਾਂਹ ਕਰ ਦੇਣ। ਬਾਬਾ ਖੜਕ ਸਿੰਘ ਦਾ ਮਤਾ 7 ਦੇ ਮੁਕਾਬਲੇ 9 ਵੋਟਾਂ ਨਾਲ ਰਹਿ ਗਿਆ। ਇਸ ਨਾਲ ਤੇਜਾ ਸਿੰਘ ਅਕਰਪੁਰੀ, ਵਰਿਆਮ ਸਿੰਘ ਅਤੇ ਭਾਗ ਸਿੰਘ ਵਕੀਲ ਨੇ ਅਕਾਲੀ ਦਲ ਤੋਂ ਅਸਤੀਫ਼ਾ ਦੇ ਦਿਤਾ।

ਝੰਡੇ ਵਿਚ ਸਿੱਖਾਂ ਦੇ ਰੰਗ ਦੇ ਸਵਾਲ 'ਤੇ ਏਨਾ ਰੌਲਾ ਪਿਆ ਕਿ 25-26 ਮਾਰਚ 1931 ਦੇ ਦਿਨ ਕਰਾਚੀ ਕਾਂਗਰਸ ਵਿਚ ਝੰਡੇ ਦਾ ਮਸਲਾ ਹੱਲ ਕਰਨ ਵਾਸਤੇ ਇਕ ਚਾਰ-ਮੈਂਬਰੀ ਕਮੇਟੀ ਬਣਾਉਣੀ ਪਈ ਜਿਸ ਵਿਚ ਮਾਸਟਰ ਤਾਰਾ ਸਿੰਘ ਵੀ ਮੈਂਬਰ ਸੀ। ਇਸ ਕਮੇਟੀ ਵਲੋਂ ਸਫ਼ੈਦ (ਹਿੰਦੂ) ਤੇ ਹੇਠਾਂ ਹਰੇ (ਮੁਸਲਿਮ) ਰੰਗ ਵਾਲੇ ਝੰਡੇ 'ਚ ਸਭ ਤੋਂ ਉੱਪਰ ਕੇਸਰੀ (ਸਿੱਖ ਨੁਮਾਇੰਦਗੀ ਵਜੋਂ) ਰੰਗ ਪਾ ਕੇ ਤਿਰੰਗਾ ਬਣਾ ਲਿਆ ਗਿਆ। (ਇਸ ਕਮੇਟੀ ਨੇ ਧਰਮਾਂ ਦੀ ਲੜਾਈ ਖ਼ਤਮ ਕਰਨ ਵਾਸਤੇ,

ਮਗਰੋਂ ਇਹ ਬਿਆਨ ਦਿਤਾ ਕਿ ਇਹ ਰੰਗ ਧਰਮਾਂ ਦੀ ਬਜਾਇ ਕੁਰਬਾਨੀ, ਅਮਨ ਤੇ ਖ਼ੁਸ਼ਹਾਲੀ ਦੀ ਨੁਮਾਇੰਦਗੀ ਕਰਦੇ ਮੰਨੇ ਜਾਣਗੇ)। (*ਟ੍ਰਿਬਿਊਨ*, 2 ਨਵੰਬਰ 1930)।

ਜਦੋਂ ਕਾਂਗਰਸ ਦੇ ਝੰਡੇ ਵਿਚ ਕੇਸਰੀ ਰੰਗ ਸ਼ਾਮਿਲ ਕਰ ਦਿਤਾ ਗਿਆ ਤਾਂ ਬਾਬਾ ਖੜਕ ਸਿੰਘ ਦੀ ਫੇਰ ਵੀ ਤਸੱਲੀ ਨਾ ਹੋਈ। ਉਨ੍ਹਾਂ ਕੇਸਰੀ ਰੰਗ ਤੇ ਵੀ ਇਤਰਾਜ਼ ਕਰ ਦਿਤਾ। ਉਨ੍ਹਾਂ ਆਖਿਆ ਕਿ ਸਿੱਖਾਂ ਦਾ ਰੰਗ ਪੀਲਾ ਹੈ। ਇਕ ਵਾਰ ਉਨ੍ਹਾਂ ਕਾਲਾ ਰੰਗ ਸ਼ਾਮਿਲ ਕਰਨ ਦੀ ਮੰਗ ਵੀ ਕੀਤੀ। (ਉਂਞ ਗੁਰੂ ਸਾਹਿਬ ਵੇਲੇ ਸਿੱਖਾਂ ਦੇ ਨਿਸ਼ਾਨ ਸਾਹਿਬ ਦਾ ਰੰਗ **ਨੀਲਾ** ਸੀ ਅਤੇ ਰਣਜੀਤ ਸਿੰਘ ਕਾਲ ਵਿਚ ਇਹ ਰੰਗ ਕੇਸਰੀ ਬਣ ਗਿਆ ਸੀ)। ਖ਼ੈਰ, ਬਾਬਾ ਖੜਕ ਸਿੰਘ ਨੇ ਕਈ ਸਾਲ ਤਕ ਕਾਂਗਰਸ ਦੇ ਝੰਡੇ ਦੇ ਰੰਗਾਂ ਦਾ ਰੇੜਕਾ ਪਾਈ ਰੱਖਿਆ।

## ਬਾਬਾ ਖੜਕ ਸਿੰਘ ਦਾ ਡਸਕਾ ਮੋਰਚਾ (1931)

ਡਸਕਾ ਕਸਬੇ ਵਿਚ ਭਾਈ ਵਰਿਆਮ ਸਿੰਘ ਦਾ ਗੁਰਦੁਆਰਾ ਹੈ। ਉੱਥੋਂ ਦੇ ਇੰਤਜ਼ਾਮ ਸਬੰਧੀ ਕੁਝ ਚਿਰ ਤੋਂ ਹਿੰਦੂਆਂ ਅਤੇ ਸਿੱਖਾਂ ਵਿਚ ਝਗੜਾ ਚਲਦਾ ਆਉਂਦਾ ਸੀ। ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਕੋਲ ਸੀ ਤੇ ਦੁਕਾਨਾਂ ਹਿੰਦੂਆਂ ਕੋਲ ਸਨ। ਸਿੱਖਾਂ ਨੇ ਹਿੰਦੂਆਂ ਤੋਂ ਦੁਕਾਨਾਂ ਦਾ ਕਬਜ਼ਾ ਲੈਣ ਦੀ ਕੋਸ਼ਿਸ਼ ਕੀਤੀ ਪਰ ਉਹ ਅਦਾਲਤੀ ਤਰੀਕੇ ਨਾਲ ਕਾਮਯਾਬ ਨਾ ਹੋ ਸਕੇ। ਇਸ 'ਤੇ ਬਾਬਾ ਖੜਕ ਸਿੰਘ ਨੇ ਮੋਰਚਾ ਲਾਉਣ ਦਾ ਐਲਾਨ ਕਰ ਦਿਤਾ। ਮਾਸਟਰ ਤਾਰਾ ਸਿੰਘ ਚਾਹੁੰਦੇ ਸਨ ਕਿ ਪਹਿਲਾਂ ਅਦਾਲਤ ਵਿਚ ਅਪੀਲ ਕੀਤੀ ਜਾਵੇ ਤੇ ਫੇਰ ਮੋਰਚਾ ਲਾਇਆ ਜਾ ਸਕਦਾ ਹੈ। ਪਰ ਬਾਬਾ ਖੜਕ ਸਿੰਘ, ਹਮੇਸ਼ਾ ਵਾਂਗ, ਆਪਣੀ ਜ਼ਿਦ 'ਤੇ ਅੜ ਗਏ। ਉਹ 17 ਅਗਸਤ 1931 ਦੇ ਦਿਨ 25 ਸਿੱਖਾਂ ਦਾ ਜਥਾ ਲੈ ਕੇ ਜੇਲ੍ਹ ਚਲੇ ਗਏ। ਇਸ ਤੋਂ ਮਗਰੋਂ ਕੋਈ ਹੋਰ ਜਥਾ ਨਾ ਗਿਆ। ਬਾਬਾ ਖੜਕ ਸਿੰਘ ਦੇ ਪਿਛੋਂ ਕਿਸ ਵਲੋਂ ਵੀ ਗ੍ਰਿਫ਼ਤਾਰੀ ਨਾ ਦੇਣਾ ਬਾਬਾ ਖੜਕ ਸਿੰਘ ਹੀ ਨਹੀਂ ਬਲਕਿ ਅਕਾਲੀ ਦਲ ਦੀ ਵੀ ਬੇਇਜ਼ਤੀ ਸੀ।

ਇਹ ਵੇਖ ਕੇ ਮਾਸਟਰ ਤਾਰਾ ਸਿੰਘ ਨੇ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਮੀਟਿੰਗ 27 ਅਗਸਤ 1931 ਨੂੰ ਬੁਲਾ ਲਈ। ਉਨ੍ਹਾਂ ਮੈਂਬਰਾਂ ਨੂੰ ਅਪੀਲ ਕੀਤੀ ਕਿ ਬਾਬਾ ਖੜਕ ਸਿੰਘ ਦੀ ਇੱਜ਼ਤ ਰੱਖਣ ਵਾਸਤੇ ਮੋਰਚਾ ਲਾਇਆ ਜਾਵੇ। ਇਨ੍ਹਾਂ ਦਿਨਾਂ ਵਿਚ ਅਕਾਲੀ ਦਲ ਦੇ ਫ਼ੈਸਲੇ ਮੁਤਾਬਿਕ 13 ਸਤੰਬਰ ਨੂੰ ਮੋਰਚਾ ਲਾਇਆ ਗਿਆ। ਮਾਸਟਰ ਤਾਰਾ ਸਿੰਘ ਪਹਿਲਾ ਜਥਾ ਲੈ ਕੇ ਗ੍ਰਿਫ਼ਤਾਰ ਹੋ ਗਿਆ। ਇਸ ਤੋਂ ਬਾਅਦ ਬਾਕਾਇਦਾ ਜਥੇ ਜਾਣ ਲਗ ਪਏ। ਬਾਬਾ ਖੜਕ ਸਿੰਘ ਇਕ ਮਹੀਨੇ ਮਗਰੋਂ ਰਿਹਾ ਹੋ ਗਏ ਤੇ ਉਹ ਦੋਬਾਰਾ ਜਥਾ ਲੈ ਕੇ ਜੇਲ੍ਹ ਚਲੇ ਗਏ। ਇਨ੍ਹਾਂ ਦਿਨਾਂ ਵਿਚ ਮਾਸਟਰ ਤਾਰਾ ਸਿੰਘ ਤੇ ਬਾਬਾ ਖੜਕ ਸਿੰਘ ਗੁਜਰਾਤ ਜੇਲ੍ਹ ਵਿਚ ਇਕਠੇ ਹੋ ਗਏ। ਦੋਵੇਂ ਹੁਣ ਰੋਜ਼ ਮਿਲਦੇ ਰਹੇ ਅਤੇ ਦੋਹਾਂ ਨੇ ਇਕ ਦੂਜੇ ਬਾਰੇ

ਗ਼ਲਤ-ਫ਼ਹਿਮੀਆਂ ਦੂਰ ਕੀਤੀਆਂ। ਦੋਹਾਂ ਨੇ ਫ਼ੈਸਲਾ ਕੀਤਾ ਕਿ ਸਾਡੇ ਹਿਮਾਇਤੀ ਜਾਂ ਮੁਖ਼ਾਲਿਫ਼ ਇਕ-ਦੂਜੇ ਦੇ ਖ਼ਿਲਾਫ਼ ਜੋ ਮਰਜ਼ੀ ਪਏ ਆਖਣ, ਜਦੋਂ ਤਕ ਆਪਾਂ ਦੋਵੇਂ ਇਕ ਦੂਜੇ ਲਾਲ ਸਿੱਧੀ ਗਲਬਾਤ ਨਾ ਕਰ ਲਈਏ ਕਿਸੇ ਦੀ ਗੱਲ ਤੇ ਇਤਬਾਰ ਨਹੀਂ ਕਰਾਂਗੇ।

ਮਾਸਟਰ ਤਾਰਾ ਸਿੰਘ ਰਿਹਾ ਹੋ ਕੇ ਪਹਿਲੋਂ ਬਾਹਰ ਆ ਗਿਆ। ਉਸ ਵੇਲੇ ਡਸਕਾ ਗੁਰਦੁਆਰੇ ਦੀ ਜਾਇਦਾਦ ਬਾਰੇ ਸਾਲਸੀ ਫ਼ੈਸਲੇ ਮੁਤਾਬਿਕ ਪਹਿਲਾਂ ਤਿੰਨ ਸਾਲ ਤਿੰਨ ਸਿੱਖ ਤੇ ਦੋ ਹਿੰਦੂ ਇੰਤਜ਼ਾਮ ਚਲਾਉਣਗੇ ਤੇ ਅਗਲੇ ਤਿੰਨ ਸਾਲ ਤਿੰਨ ਹਿੰਦੂ ਤੇ ਦੋ ਸਿੱਖ। ਇੰਞ ਹਰ ਤਿੰਨ ਸਾਲ ਬਾਅਦ ਇਹ ਕਮੇਟੀ ਬਦਲਦੀ ਰਿਹਾ ਕਰੇਗੀ। ਇਸ ਫ਼ੈਸਲੇ ਨੂੰ ਸਾਰਿਆਂ ਨੇ ਹੀ ਕਬੂਲ ਕਰ ਲਿਆ।

ਉਧਰ ਬਾਬਾ ਖੜਕ ਸਿੰਘ ਨੇ ਰਿਹਾ ਹੁੰਦਿਆਂ ਹੀ, ਦੂਜਿਆਂ ਦੀ ਚੁੱਕ ਵਿਚ ਆ ਕੇ ਮਾਸਟਰ ਤਾਰਾ ਸਿੰਘ 'ਤੇ ਤਾਬੜ-ਤੋੜ ਹਮਲੇ ਕਰਨੇ ਸ਼ੁਰੂ ਕਰ ਦਿਤੇ। ਬਾਬਾ ਖੜਕ ਸਿੰਘ ਨੇ ਕਦੇ ਵੀ ਮਾਸਟਰ ਤਾਰਾ ਸਿੰਘ ਨੂੰ ਮਿਲ ਕੇ ਕੋਈ ਗਲਬਾਤ ਨਾ ਕੀਤੀ ਤੇ ਇੰਞ ਦੋਹਾਂ ਵਿਚ ਫੇਰ ਜ਼ਬਰਦਸਤ ਤਰੇੜ ਆ ਗਈ ਜੋ ਮੁੜ ਕੇ ਕਦੇ ਵੀ ਨਾ ਭਰੀ ਜਾ ਸਕੀ।

## ਖਾਲਸਾ ਦਰਬਾਰ ਵਿਚ ਵੀ ਫੁੱਟ

1932 ਦੇ ਫ਼ਿਰਕੂ ਫ਼ੈਸਲੇ ਨੂੰ ਖ਼ਤਮ ਕਰਵਾਉਣ ਵਾਸਤੇ 29 ਜੁਲਾਈ ਨੂੰ ਬਣੀ 'ਕੌਂਸਲ ਆਫ਼ ਐਕਸ਼ਨ ਵੱਲੋਂ ਸਾਰੀਆਂ ਸਿੱਖ ਜਥੇਬੰਦੀਆਂ ਅਤੇ ਸਿੱਖ ਸ਼ਖ਼ਸੀਅਤਾਂ ਦੀ ਇਕ ਨੁਮਾਇੰਦਾ ਜਥੇਬੰਦੀ 'ਗੁਰੂ ਖਾਲਸਾ ਦਰਬਾਰ' ਬਣਾਉਣ ਬਾਰੇ ਫ਼ੈਸਲਾ 20 ਅਗਸਤ 1932 ਦੇ ਦਿਨ ਹੋਇਆ ਸੀ। ਪਰ ਇਹ ਜਥੇਬੰਦੀ 25 ਸਤੰਬਰ 1932 ਤੋਂ ਬਾਅਦ ਹੀ ਐਕਸ਼ਨ ਵਿਚ ਆਉਣੀ ਸ਼ੁਰੂ ਹੋਈ। 25 ਸਤੰਬਰ ਦੀ ਮੀਟਿੰਗ ਨੇ ਇਸ ਦਾ ਨਾਂ 'ਖਾਲਸਾ ਦਰਬਾਰ' ਰੱਖਣ ਦੀ ਮਨਜ਼ੂਰੀ ਦਿਤੀ। ਕੁਝ ਹੀ ਹਫ਼ਤਿਆਂ ਵਿਚ ਇਹ ਜਥੇਬੰਦੀ ਕਾਇਮ ਹੋ ਗਈ। ਇਸ ਵਿਚ ਭਾਵੇਂ ਹਰ ਜਥੇਬੰਦੀ ਦੀ ਨੁਮਾਇੰਦਗੀ ਸੀ ਪਰ ਕਿਉਂਕਿ ਅਕਸਰੀਅਤ ਸ਼੍ਰੋਮਣੀ ਅਕਾਲੀ ਦਲ ਦੀ ਸੀ ਇਸ ਕਰ ਕੇ ਇਸ ਵਿਚ ਬੋਲਬਾਲਾ ਮਾਸਟਰ ਤਾਰਾ ਸਿੰਘ ਦਾ ਹੀ ਸੀ।

ਉਂਞ ਵੀ ਖਾਲਸਾ ਦਰਬਾਰ ਦੀ ਕਾਰਵਾਈ ਕੋਈ ਮੋਅਜਜ਼ਾ ਨਹੀਂ ਸੀ ਕਰ ਸਕੀ। ਇਸ ਨੂੰ ਫ਼ਿਰਕੂ ਫ਼ੈਸਲਾ ਤੋੜਨ ਵਾਸਤੇ ਬਣਾਇਆ ਗਿਆ ਸੀ। ਇਸ ਨੇ ਇਕ ਲੱਖ ਸਿੱਖਾਂ ਦੀ ਅਕਾਲੀ ਸ਼ਹੀਦੀ ਫ਼ੌਜ ਬਣਾਉਣੀ ਸੀ। ਇਸ ਫ਼ੌਜ ਦੀ ਭਰਤੀ ਫ਼ੈਸਲੇ ਦੇ ਦਿਨ ਤੋਂ ਇਕ ਸਾਲ ਮਗਰੋਂ ਤਕ ਵੀ ਸ਼ੁਰੂ ਨਾ ਕੀਤੀ ਜਾ ਸਕੀ। ਖਾਲਸਾ ਦਰਬਾਰ ਨੇ ਵੀ ਬਿਆਨਬਾਜ਼ੀ, ਮੀਟਿੰਗਾਂ ਅਤੇ ਇਕ-ਦੋ ਜਲਸਿਆਂ ਤੋਂ ਸਿਵਾ ਹੋਰ ਕੁਝ ਵੀ ਨਾ ਕੀਤਾ।

ਉਧਰ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਵਲੋਂ 24 ਜੁਲਾਈ 1932 ਨੂੰ ਬਣੀ ਕੌਂਸਲ ਆਫ਼ ਐਕਸ਼ਨ ਅਤੇ 25 ਸਤੰਬਰ 1932 ਨੂੰ ਬਣਿਆ ਖਾਲਸਾ ਦਰਬਾਰ ਕੁਝ

ਹੀ ਮਹੀਨਿਆਂ ਵਿਚ ਟੁਕੜੇ-ਟੁਕੜੇ ਹੋਣ ਲਗ ਪਿਆ। ਗਿ: ਸ਼ੇਰ ਸਿੰਘ ਤੇ ਮਾਸਟਰ ਤਾਰਾ ਸਿੰਘ ਵਿਚ ਛੇਤੀ ਹੀ ਖੜਕ ਪਈ। ਦੋਹਾਂ ਵਿਚ ਆਪਸੀ ਟਕਰਾਅ ਏਨਾ ਵਧ ਗਿਆ ਕਿ ਅਕਾਲੀ ਸ਼ਹੀਦੀ ਫ਼ੌਜ ਦੀ ਭਰਤੀ ਹੀ ਸ਼ੁਰੂ ਨਾ ਹੋ ਸਕੀ।

21 ਸਤੰਬਰ 1933 ਦੇ ਦਿਨ ਖਾਲਸਾ ਦਰਬਾਰ ਦੀ ਇਕ ਮੀਟਿੰਗ ਵਿਚ ਗਿਆਨੀ ਸ਼ੇਰ ਸਿੰਘ ਨੇ ਮਾਸਟਰ ਤਾਰਾ ਸਿੰਘ 'ਤੇ ਇਲਜ਼ਾਮ ਲਾਇਆ ਕਿ ਉਹ ਖਾਲਸਾ ਦਰਬਾਰ ਨੂੰ ਪਾਰਟੀ ਲੀਹਾਂ ਤੇ ਚਲਾ ਰਹੇ ਹਨ। ਉਹ ਇਸ ਨੂੰ ਆਪਣੀ ਮੁੱਠੀ ਵਿਚ ਰਖਣਾ ਚਾਹੁੰਦੇ ਹਨ। ਇਹੋ ਜਿਹਾ ਬਿਆਨ ਦੇ ਕੇ ਗਿ: ਸ਼ੇਰ ਸਿੰਘ, ਹਰਬੰਸ ਸਿੰਘ ਸੀਸਤਾਨੀ ਤੇ ਅਮਰ ਸਿੰਘ ਸ਼ੇਰੇ-ਪੰਜਾਬ ਇਸ ਮੀਟਿੰਗ 'ਚੋਂ ਵਾਕ ਆਊਟ ਕਰ ਕੇ ਖਾਲਸਾ ਦਰਬਾਰ ਨੂੰ ਹਮੇਸ਼ਾ ਵਾਸਤੇ ਫ਼ਤਹਿ ਬੁਲਾ ਗਏ। ਬਾਬਾ ਖੜਕ ਸਿੰਘ ਪਹਿਲਾਂ ਹੀ ਮੁਸਤਫ਼ੀ ਹੋ ਚੁੱਕੇ ਸਨ। (*ਅਕਾਲੀ ਤੇ ਪ੍ਰਦੇਸੀ*, 23 ਸਤੰਬਰ 1933)।

ਇੰਞ ਇਕ ਪਾਸੇ ਤਾਂ ਖਾਲਸਾ ਦਰਬਾਰ ਦੀ 'ਮੌਤ' ਹੋ ਗਈ, ਦੂਜਾ ਸਿੱਖ ਜਥੇਬੰਦੀਆਂ ਵਿਚ ਏਕਾ ਖ਼ਤਮ ਹੋ ਗਿਆ ਅਤੇ ਤੀਜਾ ਫ਼ਿਰਕੂ ਫ਼ੈਸਲੇ ਦੇ ਖ਼ਿਲਾਫ਼ ਸਿੱਖ ਜਦੋਜਹਿਦ ਢਿੱਲੀ ਹੁੰਦੀ-ਹੁੰਦੀ ਖ਼ਤਮ ਹੋ ਗਈ। ਸਿੱਖਾਂ ਦੀ ਐਜੀਟੇਸ਼ਨ ਤੋਂ ਡਰਦਿਆਂ ਜਿਹੜੀ ਬ੍ਰਿਟਸ਼ ਸਰਕਾਰ ਇਸ ਫ਼ੈਸਲੈ ਨੂੰ ਵਾਪਸ ਲੈਣ ਬਾਰੇ ਸੋਚਣ ਲਗ ਪਈ ਸੀ, ਉਸ ਨੂੰ ਹੁਣ ਇਹ ਮਸਲਾ ਆਪਣੇ ਆਪ ਖ਼ਤਮ ਹੁੰਦਾ ਨਜ਼ਰ ਆ ਰਿਹਾ ਸੀ।

ਸ਼ਖ਼ਸੀਅਤਾਂ ਦੀ ਟੱਕਰ, ਖ਼ੁਦਦਾਰੀ, ਹਉਮੈ, ਜ਼ਿਦ ਅਤੇ ਬੇਸਮਝੀ ਨੇ ਸਿੱਖਾਂ ਨੂੰ ਇਸ ਮਸਲੇ ਤੇ ਬੁਰੀ ਤਰ੍ਹਾਂ ਨਾਕਾਮਯਾਬੀ ਬਖ਼ਸ਼ੀ।...**ਸ਼੍ਰੋਮਣੀ ਅਕਾਲੀ ਦਲ ਨੇ ਇਹ ਹਰਕਤ ਅੱਗੋਂ ਵੀ ਵਾਰ-ਵਾਰ ਦੋਹਰਾਈ।**

## ਨਵੇਂ ਅਕਾਲੀ ਦਲਾਂ ਦੀ ਕਾਇਮੀ

ਖਾਲਸਾ ਦਰਬਾਰ 'ਤੇ ਪਹਿਲਾ ਵਾਰ ਸਿਰਫ਼ ਪੰਜ ਮਹੀਨੇ ਮਗਰੋਂ ਹੀ, 14 ਫ਼ਰਵਰੀ 1933 ਦੇ ਦਿਨ, ਸ਼੍ਰੋਮਣੀ ਅਕਾਲੀ ਦਲ ਦੇ ਮੁਕਾਬਲੇ ਵਿਚ ਇਕ ਨਵੀਂ ਜਥੇਬੰਦੀ 'ਆਜ਼ਾਦ ਅਕਾਲੀ ਦਲ' ਬਣਾ ਕੇ ਕੀਤਾ ਗਿਆ। ਇਸ ਦਾ ਪ੍ਰਧਾਨ ਜਸਵੰਤ ਸਿੰਘ ਝਬਾਲ ਤੇ ਜਨਰਲ ਸਕੱਤਰ ਰਣਜੀਤ ਸਿੰਘ ਤਰਸਿਕਾ ਬਣਿਆ। ਜਦੋਂ 21 ਸਤੰਬਰ ਦੇ ਦਿਨ ਗਿ: ਸ਼ੇਰ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਖਾਲਸਾ ਦਰਬਾਰ ਨੂੰ ਅਲਵਿਦਾ ਆਖੀ ਤਾਂ ਜਸਵੰਤ ਸਿੰਘ ਝਬਾਲ ਇਸ ਧੜੇ ਨਾਲ ਰਲ ਗਿਆ ਅਤੇ ਇਨ੍ਹਾਂ ਨੇ ਇਕ ਹੋਰ ਨਵੀਂ ਜਥੇਬੰਦੀ 'ਸੈਂਟਰਲ ਅਕਾਲੀ ਦਲ' ਬਣਾ ਲਈ। ਇਸ ਦਾ ਪ੍ਰਧਾਨ ਬਾਬਾ ਖੜਕ ਸਿੰਘ, ਮੀਤ ਪ੍ਰਧਾਨ ਜਸਵੰਤ ਸਿੰਘ ਝਬਾਲ ਤੇ ਅਮਰ ਸਿੰਘ ਸ਼ੇਰੇ ਪੰਜਾਬ ਤੇ ਜਨਰਲ ਸਕਤਰ ਰਣਜੋਧ ਸਿੰਘ ਤਰਸਿਕਾ ਬਣਾਏ ਗਏ।

ਗਿ: ਸ਼ੇਰ ਸਿੰਘ ਪਾਰਟੀ ਨੇ ਆਪਣੇ ਸਾਥੀਆਂ ਦੀ ਇਕ ਮੀਟਿੰਗ 27 ਸਤੰਬਰ 1933 ਦੇ ਦਿਨ ਰਣਜੀਤ ਸਿੰਘ ਦੀ ਸਮਾਧ 'ਤੇ ਬੁਲਾਈ ਹੋਈ ਸੀ। ਇਸ ਵੇਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਤੇ ਮਾਸਟਰ ਤਾਰਾ ਸਿੰਘ ਦੇ ਸਾਥੀਆਂ ਦਾ

ਕਬਜ਼ਾ ਸੀ। ਕਮੇਟੀ ਨੇ ਇਹ ਬਹਾਨਾ ਲਾ ਕੇ ਗਿ: ਸ਼ੇਰ ਸਿੰਘ ਨੂੰ ਇਹ ਮੀਟਿੰਗ ਕਰਨ ਦੀ ਇਜਾਜ਼ਤ ਨਾ ਦਿਤੀ ਕਿ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਤੋਂ 'ਅਗਾਊਂ ਇਜਾਜ਼ਤ' ਨਹੀਂ ਲਈ ਸੀ। ਇਸ ਕਰ ਕੇ ਇਸ ਗਰੁੱਪ ਨੂੰ ਆਪਣੀ ਮੀਟਿੰਗ ਬਰੈਡਲਾ ਹਾਲ ਲਾਹੌਰ ਵਿਚ ਕਰਨੀ ਪਈ। ਇਸ ਮੀਟਿੰਗ ਵਿਚ ਗਿ: ਸ਼ੇਰ ਸਿੰਘ, ਕਰਤਾਰ ਸਿੰਘ ਝੱਬਰ, ਹਰਬੰਸ ਸਿੰਘ ਸੀਸਤਾਨੀ, ਅਮਰ ਸਿੰਘ ਸ਼ੇਰੇ ਪੰਜਾਬ ਸਣੇ 200 ਸਿੱਖ ਸ਼ਾਮਿਲ ਹੋਏ। ਇਸ ਮੀਟਿੰਗ ਵਿਚ ਇਨ੍ਹਾਂ ਨੇ ਖਾਲਸਾ ਦਰਬਾਰ ਦੇ ਮੁਕਾਬਲੇ ਵਿਚ 'ਖਾਲਸਾ ਅਸੈਂਬਲੀ' ਬਣਾਉਣ ਦਾ ਮਤਾ ਕੀਤਾ। (*ਅਕਾਲੀ ਤੇ ਪ੍ਰਦੇਸੀ*, 29 ਸਤੰਬਰ 1933)। ਇਸ ਨਾਲ ਖਾਲਸਾ ਦਰਬਾਰ ਹੁਣ ਅਮਲੀ ਤੌਰ 'ਤੇ ਸਮੁੱਚੇ ਪੰਥ ਦੀ ਸਾਂਝੀ ਜਥੇਬੰਦੀ ਨਾ ਰਿਹਾ।

## ਇਕ ਧੜੇ ਨੇ ਖੜਕ ਸਿੰਘ ਨੂੰ ਪੰਥ ਦਾ 'ਡਿਕਟੇਟਰ' ਬਣਾਇਆ

ਜਨਵਰੀ 1934 ਵਿਚ ਹਰਬੰਸ ਸਿੰਘ ਸੀਸਤਾਨੀ ਤੇ ਕਰਤਾਰ ਸਿੰਘ ਝੱਬਰ ਨੇ ਐਲਾਨ ਕੀਤਾ ਕਿ ਉਨ੍ਹਾਂ ਨੇ ਬਾਬਾ ਖੜਕ ਸਿੰਘ ਨੂੰ 'ਡਿਕਟੇਟਰ' ਬਣਾ ਦਿਤਾ ਹੈ। ਪਹਿਲਾਂ ਤਾਂ ਕਿਸੇ ਸਿੱਖ ਨੇ ਇਕ ਧੜੇ ਦੇ ਇਸ ਨਿੱਕੇ-ਜਿਹੇ ਬਿਆਨ ਨੂੰ ਗੌਲਿਆ ਤਕ ਨਾ ਪਰ ਜਦੋਂ ਉਨ੍ਹਾਂ ਨੇ 10 ਫ਼ਰਵਰੀ 1934 ਨੂੰ ਫੇਰ ਇਹ ਬਿਆਨ ਦੋਹਰਾਇਆ ਕਿ ਉਨ੍ਹਾਂ ਬਾਬਾ ਖੜਕ ਸਿੰਘ ਨੂੰ ਪੰਥ ਦਾ ਡਿਕਟੇਟਰ ਬਣਾ ਦਿਤਾ ਹੈ ਤਾਂ ਮਾਸਟਰ ਤਾਰਾ ਸਿੰਘ ਨੇ ਲਫ਼ਜ਼ ਡਿਕਟੇਟਰ ਵਰਤਣ ਦੀ ਮੁਜ਼ੰਮਤ ਕੀਤੀ ਤੇ ਆਖਿਆ ਕਿ ਕਿਸੇ ਘਟ-ਗਿਣਤੀ ਧੜੇ ਦਾ ਆਗੂ ਸਾਰੀ ਕੌਮ ਦਾ ਡਿਕਟਟੇਰ ਨਹੀਂ ਹੋ ਸਕਦਾ। ਹੋਰ ਸਿੱਖ ਆਗੂਆਂ ਨੇ ਵੀ ਇਸ ਦੀ ਮੁਖ਼ਾਲਫ਼ਤ ਕੀਤੀ।

ਸੈਂਟਰਲ ਅਕਾਲੀ ਦਲ ਅਤੇ ਖਾਲਸਾ ਅਸੈਂਬਲੀ ਵਿਚ ਬਾਬਾ ਖੜਕ ਸਿੰਘ ਦਾ ਬੋਲਬਾਲਾ ਸੀ ਪਰ ਦੂਜੇ ਪਾਸੇ ਗਿ: ਸ਼ੇਰ ਸਿੰਘ ਅਤੇ ਹੋਰ ਆਗੂ ਵੀ ਆਪਣਾ ਦਬਕਾ ਕਾਇਮ ਰਖਣਾ ਚਾਹੁੰਦੇ ਸੀ। ਨਤੀਜੇ ਵਜੋਂ ਬਾਬਾ ਖੜਕ ਸਿੰਘ ਦੀ ਇਨ੍ਹਾਂ ਨਾਲ ਵੀ ਖੜਕਣ ਲਗ ਪਈ। ਪਹਿਲੀ ਦਸੰਬਰ 1934 ਨੂੰ ਖੜਕ ਸਿੰਘ ਨੇ ਇਨ੍ਹਾਂ ਨਾਲੋਂ ਵੀ ਨਾਤਾ ਤੋੜ ਲਿਆ।

## ਸਮਝੌਤਾ ਕਰਵਾਉਣ ਵਾਸਤੇ ਗੁਰਸੇਵਕ ਸਭਾ

ਖਾਲਸਾ ਦਰਬਾਰ ਤੇ ਖਾਲਸਾ ਅਸੈਂਬਲੀ, ਸ਼੍ਰੋਮਣੀ ਅਕਾਲੀ ਦਲ ਅਤੇ ਸੈਂਟਰਲ ਅਕਾਲੀ ਦਲ, ਮਾਸਟਰ ਤਾਰਾ ਸਿੰਘ ਇਕ ਪਾਸੇ ਤੇ ਬਾਬਾ ਖੜਕ ਸਿੰਘ, ਗਿ: ਸ਼ੇਰ ਸਿੰਘ ਤੇ ਅਮਰ ਸਿੰਘ ਸ਼ੇਰੇ ਪੰਜਾਬ ਦੂਜੇ ਪਾਸੇ ਅਤੇ ਇੰਞ ਹੀ ਚੀਫ਼ ਖਾਲਸਾ ਦੀਵਾਨ ਅਤੇ ਅਕਾਲੀ ਸੋਚ ਦੇ ਆਗੂਆਂ ਵਿਚ ਫ਼ਰਕ ਏਨੇ ਵਧ ਗਏ ਕਿ ਇਹ ਟੱਕਰ ਜਥੇਬੰਦੀਆਂ ਜਾਂ ਅਸੂਲਾਂ ਦੀ ਨਾ ਰਹਿ ਕੇ ਸ਼ਖ਼ਸੀਅਤਾਂ ਦੀ ਟੱਕਰ ਬਣ ਗਈ। **ਸਿੱਖ ਆਗੂਆਂ ਵਿਚ ਸਾੜਾ, ਨਫ਼ਰਤ ਤੇ ਮੁਖ਼ਾਲਫ਼ਤ ਇਸ ਦਰਜੇ ਤਕ ਪੁਜ ਗਈ ਕਿ ਇਸ ਨੇ ਸ਼ਾਇਸਤਗੀ ਦੀਆਂ ਸਾਰੀਆਂ ਹੱਦਾਂ ਪਾਰ ਕਰ ਲਈਆਂ। ਅਜਿਹਾ**

**ਜਾਪਦਾ ਸੀ ਕਿ ਜਿਵੇਂ ਸਿੱਖ ਆਗੂਆਂ ਨੇ ਪੰਥ ਦੇ ਮਸਲਿਆਂ ਨੂੰ ਭੁੱਲ ਕੇ ਇਕ ਦੂਜੇ ਨੂੰ ਨੀਵਾਂ ਦਿਖਾਉਣ ਵਾਸਤੇ ਮੋਰਚਾ ਲਾ ਦਿਤਾ ਹੋਵੇ।**

ਪੰਥਕ ਆਗੂਆਂ ਦੀ ਹਾਲਤ ਨੂੰ ਸਿੱਖ ਵਿਦਵਾਨਾਂ ਨੇ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ। ਨਵੰਬਰ ਦੇ ਅਖ਼ੀਰ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਦੇ ਕੁਝ ਪ੍ਰੋਫ਼ੈਸਰਾਂ ਨੇ ਵਿਚਾਰ ਕੀਤਾ ਕਿ ਸਿੱਖ ਆਗੂਆਂ ਨੂੰ ਇਕ ਦੂਜੇ 'ਤੇ ਚਿੱਕੜ ਸੁਟਣ ਅਤੇ ਬੇਵਜਹ ਮੁਖ਼ਾਲਫ਼ਤ ਕਰਨ ਤੋਂ ਰੋਕਿਆ ਜਾਵੇ। ਛੇਤੀ ਹੀ ਇਨ੍ਹਾਂ ਪ੍ਰੋਫ਼ੈਸਰਾਂ ਨੇ ਕੁਝ ਹੋਰ ਪੰਥ ਦਰਦੀਆਂ ਨੂੰ ਵੀ ਆਪਣੇ ਨਾਲ ਜੋੜ ਲਿਆ। ਦਸੰਬਰ ਦੇ ਸ਼ੁਰੂ ਵਿਚ ਬਾਵਾ ਹਰਕਿਸ਼ਨ ਸਿੰਘ, ਪ੍ਰੋ. ਨਿਰੰਜਨ ਸਿੰਘ, ਪ੍ਰਿੰਸੀਪਲ ਕਸ਼ਮੀਰਾ ਸਿੰਘ, ਪ੍ਰੋ. ਤੇਜਾ ਸਿੰਘ, ਪ੍ਰੋ. ਨਰੈਣ ਸਿੰਘ, ਪ੍ਰੋ. ਰਜਿੰਦਰ ਸਿੰਘ, ਭਾਗ ਸਿੰਘ ਵਕੀਲ, ਬਿਸ਼ਨ ਸਿੰਘ ਐਮ.ਐਲ.ਸੀ., ਹਰੀ ਸਿੰਘ ਜਲੰਧਰੀ, ਬਖ਼ਸ਼ੀਸ਼ ਸਿੰਘ ਭੁਮੱਦੀ, ਗੁਰਦਿਤ ਸਿੰਘ ਰਈਸ ਬਹਿਲੋਲਪੁਰ, ਚੰਨਣ ਸਿੰਘ ਜੇਠੂਵਾਲਾ, ਅਮਰ ਸਿੰਘ ਖਾਲਸਾ, ਗੋਪਾਲ ਸਿੰਘ ਸਾਗਰੀ, ਸਾਹਿਬ ਸਿੰਘ ਸਮੁੰਦਰੀ, ਮੱਘਰ ਸਿੰਘ ਚੱਕ 232 ਤੇ ਕਈ ਹੋਰ ਆਪਸ ਵਿਚ ਮਿਲ-ਬੈਠ ਚੁਕੇ ਸਨ। ਇਨ੍ਹਾਂ ਸਾਰੀਆਂ ਨੇ '**ਪੰਥ ਦੀ ਪਬਲਿਕ ਜ਼ਿੰਦਗੀ ਨੂੰ ਸਿੱਖੀ ਅਸੂਲਾਂ ਦੇ ਪੂਰਨਿਆਂ ਦੇ ਮੁਤਾਬਿਕ ਬਣਾਉਣ**' ਦਾ ਨਿਸ਼ਾਨਾ ਮਿਥ ਕੇ 'ਗੁਰਸੇਵਕ ਸਭਾ' ਨਾਂ ਦੀ ਜਥੇਬੰਦੀ ਦੀ ਨੀਂਹ ਰਖੀ।

29 ਦਸੰਬਰ 1933 ਦੇ ਦਿਨ ਇਸ ਗੁਰਸੇਵਕ ਸਭਾ ਦਾ ਇਕ ਵੱਡਾ ਇਕੱਠ ਹੋਇਆ। ਇਸ ਇਕੱਠ ਵਿਚ ਸੈਂਕੜੇ ਪ੍ਰੋਫ਼ੈਸਰ, ਵਕੀਲ ਤੇ ਸਿਆਸਤ ਤੋਂ ਨਿਰਲੇਪ ਸਰਗਰਮ ਸਿੱਖ ਪੁੱਜੇ। ਇਸ ਬੈਠਕ ਵਿਚ ਫ਼ੈਸਲਾ ਕੀਤਾ ਗਿਆ ਕਿ ਇਕ ਡੈਪੂਟੇਸ਼ਨ ਅਕਾਲੀ ਦਲ ਅਤੇ ਗਿ: ਸ਼ੇਰ ਸਿੰਘ ਬਾਬਾ ਖੜਕ ਸਿੰਘ ਧੜਿਆਂ (ਜਿਸ ਨੂੰ 'ਖਾਲਸਾ ਪਾਰਟੀ' ਆਖਿਆ ਜਾਣ ਲਗ ਪਿਆ ਸੀ) ਨੂੰ ਮਿਲੇ ਅਤੇ ਦੋਹਾਂ ਨੂੰ ਅਪੀਲ ਕਰੇ ਕਿ ਇਕ ਦੂਜੇ 'ਤੇ ਝੂਠੇ ਦੋਸ਼ ਲਾਉਣ ਅਤੇ ਗਾਲ੍ਹਾਂ ਕੱਢਣ ਦਾ ਸਿਲਸਿਲਾ ਬੰਦ ਕੀਤਾ ਜਾਵੇ। (*ਅਕਾਲੀ ਤੇ ਪ੍ਰਦੇਸੀ*, 31 ਦਸੰਬਰ 1933)। ਗੁਰਸੇਵਕ ਸਭਾ ਦੇ ਡੈਪੂਟੇਸ਼ਨ ਦੀ ਅਪੀਲ 'ਤੇ ਦੋਵੇਂ ਧੜੇ ਇਕ ਵਾਰ ਤਾਂ ਰਸਤੇ 'ਤੇ ਆ ਗਏ ਪਰ ਛੇਤੀ ਹੀ ਫੇਰ ਪੁਰਾਣੀਆਂ ਹਰਕਤਾਂ ਸ਼ੁਰੂ ਕਰ ਦਿਤੀਆਂ।

ਇਸ ਤੋਂ ਕੁਝ ਚਿਰ ਮਗਰੋਂ ਦੋਹਾਂ ਧੜਿਆਂ ਵਿਚ ਏਕਤਾ ਦੀਆਂ ਗੱਲਾਂ ਵੀ ਚਲਣ ਲਗ ਪਈਆਂ। ਗਿਆਨੀ ਸ਼ੇਰ ਸਿੰਘ ਨੇ ਵਿਚੋਲਿਆਂ ਨੂੰ ਕਿਹਾ ਕਿ ਜੇ ਮਾਸਟਰ ਤਾਰਾ ਸਿੰਘ ਆਪਣੀਆਂ ਜਥੇਬੰਦੀਆਂ ਤੋੜ ਦੇਣ ਤਾਂ ਸਮਝੌਤਾ ਹੋ ਸਕਦਾ ਹੈ। ਮਾਸਟਰ ਤਾਰਾ ਸਿੰਘ ਉਸ ਵੇਲੇ ਬਰਮਾ ਵਿਚ ਸੀ। ਉਸ ਨੇ ਉੱਥੋਂ ਜਵਾਬ ਭੇਜਿਆ ਕਿ ਮੈਂ ਸ਼੍ਰੋਮਣੀ ਅਕਾਲੀ ਦਲ ਤਾਂ ਤੋੜ ਸਕਦਾ ਹਾਂ ਪਰ ਖਾਲਸਾ ਦਰਬਾਰ ਨੂੰ ਸਾਲਸਾਂ ਦੇ ਹਵਾਲੇ ਨਹੀਂ ਕਰ ਸਕਦਾ। ਉਧਰ ਗਿ: ਸ਼ੇਰ ਸਿੰਘ ਸਮਝੌਤਾ ਕਰਨ ਵਾਸਤੇ ਪੂਰੀ ਤਰ੍ਹਾਂ ਰਾਜ਼ੀ ਨਾ ਹੋਇਆ।

ਭਾਵੇਂ ਇਕ ਵਾਰ ਤਾਂ ਚੁਪ ਵਰਤ ਗਈ ਪਰ ਫਿਰ ਵੀ ਕੁਝ ਪੰਥ ਦਰਦੀ ਸਮਝੌਤਾ ਕਰਵਾਉਣ ਦੀ ਕੋਸ਼ਿਸ਼ ਕਰਦੇ ਰਹੇ। ਇਨ੍ਹਾਂ ਸਾਰੀਆਂ ਕੋਸ਼ਿਸ਼ਾਂ ਦੇ ਨਤੀਜੇ

ਵਜੋਂ 10 ਅਪ੍ਰੈਲ 1935 ਦੇ ਦਿਨ ਮਾਸਟਰ ਤਾਰਾ ਸਿੰਘ ਅਤੇ ਗਿ: ਸ਼ੇਰ ਸਿੰਘ, ਦੋਵੇਂ, ਸਮਝੌਤੇ ਵਾਸਤੇ ਮੰਨ ਗਏ। ਦਰਅਸਲ ਉਨ੍ਹਾਂ ਦਿਨਾਂ ਵਿਚ ਆ-ਰਹੀਆਂ ਗੁਰਦੁਆਰਾ ਚੋਣਾਂ ਵਿਚ ਦੋਹਾਂ ਧੜਿਆਂ ਵਲੋਂ ਭੰਡੀ-ਪਰਚਾਰ ਵਧੇਰੇ ਹੋਣ ਦਾ ਖ਼ਤਰਾ ਭਾਂਪਦਿਆਂ ਕਈ ਪੰਥ ਦਰਦੀਆਂ ਵਲੋਂ ਇਨ੍ਹਾਂ ਧੜਿਆਂ ਵਿਚ ਏਕਤਾ ਕਰਵਾਉਣ ਦੀਆਂ ਕੋਸ਼ਿਸ਼ਾਂ ਤੇਜ਼ ਹੋਣ ਲਗ ਪਈਆਂ ਸਨ। ਭਾਵੇਂ ਸਾਰੇ ਜਾਣਦੇ ਸਨ ਕਿ ਗੁਰਦੁਆਰਾ ਚੋਣਾਂ ਵਿਚ ਮਾਸਟਰ ਤਾਰਾ ਸਿੰਘ ਧੜੇ ਦੀ ਝੰਡੀ ਹੀ ਰਹਿਣੀ ਹੈ ਕਿਉਂਕਿ ਇਸ ਤੋਂ ਪਹਿਲਾਂ (ਮਾਰਚ 1930) ਵਿਚ ਹੋਈਆਂ ਗੁਰਦੁਆਰਾ ਚੋਣਾਂ ਵਿਚ 120 ਸੀਟਾਂ ਵਿਚੋਂ 100 ਮਾਸਟਰ ਤਾਰਾ ਸਿੰਘ ਧੜੇ ਨੇ, 15 ਗਿ: ਸ਼ੇਰ ਸਿੰਘ ਧੜੇ ਨੇ ਤੇ 5 ਆਜ਼ਾਦ ਉਮੀਦਵਾਰਾਂ ਨੇ ਜਿਤੀਆਂ ਸਨ। ਇਸ ਦੇ ਬਾਵਜੂਦ ਸੰਜੀਦਾ ਸਿੱਖ ਆਗੂ ਚਾਹੁੰਦੇ ਸਨ ਕਿ ਆਪਸੀ ਟਕਰਾਅ ਨਾ ਹੋਵੇ ਅਤੇ ਜੇ ਕਰ ਚੋਣਾਂ ਹੋਣ ਵੀ ਤਾਂ ਗੁਰਮਤਿ ਦੇ ਤਰੀਕੇ ਨਾਲ ਲੜੀਆਂ ਜਾਣ। ਦੋਹਾਂ ਧੜਿਆਂ ਨੇ ਗ਼ਦਰੀ ਆਗੂ ਬਾਬਾ ਜਵਾਲਾ ਸਿੰਘ ਨੂੰ ਸਾਲਸ ਮੰਨ ਲਿਆ। ਉਨ੍ਹਾਂ ਨੇ ਇਹ ਵੀ ਮੰਨਿਆ ਕਿ ਬਾਬਾ ਜਵਾਲਾ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ, ਖਾਲਸਾ ਦਰਬਾਰ, ਸਿੱਖ ਨੈਸ਼ਨਲ ਕਾਨਫਰੰਸ, ਦਫ਼ਾ 85 ਦੀਆਂ ਗੁਰਦੁਆਰਾ ਕਮੇਟੀਆਂ, ਜ਼ਿਲ੍ਹਾ ਅਕਾਲੀ ਦਲਾਂ ਜਾਂ ਅਕਾਲੀ ਜਥਿਆਂ ਦੇ ਜਿਸ ਮੈਂਬਰ ਨੂੰ ਵੀ ਰਿਟਾਇਰ ਹੋਣ ਵਾਸਤੇ ਆਖਣਗੇ, ਉਹ ਅਸਤੀਫ਼ਾ ਦੇ ਦੇਵੇਗਾ। ਜੇ ਬਾਬਾ ਜਵਾਲਾ ਸਿੰਘ ਇਨ੍ਹਾਂ ਜਥੇਬੰਦੀਆਂ ਵਿਚੋਂ ਕਿਸੇ ਇਕ ਨੂੰ ਖ਼ਤਮ ਕਰਨਾ ਜਾਂ ਬਦਲਣਾ ਚਾਹੁਣ, ਕਰ ਸਕਦੇ ਹਨ। ਇਸ ਫ਼ੈਸਲੇ ਉੱਤੇ ਮਾਸਟਰ ਤਾਰਾ ਸਿੰਘ, ਗਿ: ਸ਼ੇਰ ਸਿੰਘ, ਈਸ਼ਰ ਸਿੰਘ ਮਝੈਲ, ਹਰਬੰਸ ਸਿੰਘ ਸੀਸਤਾਨੀ ਤੇ ਗੋਪਾਲ ਸਿੰਘ ਕੌਮੀ ਦੇ ਦਸਤਖ਼ਤ ਸਨ। (ਰੋਜ਼ਾਨਾ *ਅਕਾਲੀ ਪਤ੍ਰਕਾ* 12 ਅਪ੍ਰੈਲ 1935)।

ਸ਼੍ਰੋਮਣੀ ਅਕਾਲੀ ਦਲ ਅਤੇ ਸੈਂਟਰਲ ਅਕਾਲੀ ਦਲ ਦੀਆਂ ਵਰਕਿੰਗ ਕਮੇਟੀਆਂ ਨੇ 18 ਅਪ੍ਰੈਲ 1935 ਦੇ ਦਿਨ ਇਸ ਫ਼ੈਸਲੇ ਦੀ ਤਾਈਦ ਕਰ ਦਿਤੀ। ਪਰ, ਸੈਂਟਰਲ ਅਕਾਲੀ ਦਲ ਨੇ ਇਸ ਦੇ ਨਾਲ ਹੀ ਤਿੰਨ (ਨਵੀਂਆਂ) ਸ਼ਰਤਾਂ ਵੀ ਰਖ ਦਿੱਤੀਆਂ: (1) ਸਾਲਸ ਪੰਜ ਹੋਣ। ਬਾਬਾ ਜੀ ਤੋਂ ਬਿਨਾਂ ਦੋਹਾਂ ਧਿਰਾਂ ਦੇ ਦੋ-ਦੋ ਮੈਂਬਰ ਹੋਣ। (2) ਸੈਂਟਰਲ ਅਕਾਲੀ ਦਲ ਦਾ ਵਜੂਦ ਕਾਇਮ ਰਖਿਆ ਜਾਵੇਗਾ। (3) ਇਹ ਪੰਜੇ ਸਾਲਸ ਅਕਾਲ ਤਖ਼ਤ ਸਾਹਿਬ 'ਤੇ ਕਸਮ ਖਾਣ ਕਿ ਅਸੀਂ ਸਿੱਖ ਹੱਕਾਂ ਰਾਖੀ ਕਰਾਂਗੇ, ਫ਼ਿਰਕੂ ਫ਼ੈਸਲੇ ਨੂੰ ਅਸੀਂ ਗ਼ਲਤ ਸਮਝਦੇ ਹਾਂ ਅਤੇ ਇਸ ਨੂੰ ਖ਼ਤਮ ਕਰਾਉਣਾ ਚਾਹੁੰਦੇ ਹਾਂ। (ਰੋਜ਼ਾਨਾ *ਅਕਾਲੀ ਪਤ੍ਰਕਾ*, 20 ਅਪ੍ਰੈਲ 1935, *ਟ੍ਰਿਬਿਊਨ*, 19 ਅਪ੍ਰੈਲ 1935)।

ਇਂਵ ਇਨ੍ਹਾਂ ਸ਼ਰਤਾਂ ਨੇ ਵੱਡੇ ਦੋਹਾਂ ਧੜਿਆਂ ਵਿਚ ਏਕਤਾ ਦੇ ਆਸਾਰ ਖ਼ਤਮ ਕਰ ਦਿਤੇ। ਸੈਂਟਰਲ ਅਕਾਲੀ ਦਲ ਦੇ ਆਗੂ ਸਮਝੌਤੇ ਉੱਤੇ ਦਸਤਖ਼ਤ ਕਰ ਕੇ ਵੀ ਮੁਕਰ ਗਏ। ਮੁੱਦਤ ਬਾਅਦ ਪੰਥ ਵਿਚ ਕਿਸੇ ਇਕ ਸ਼ਖ਼ਸੀਅਤ ਨੂੰ ਪੰਥ ਦੀ ਸਾਂਝੀ ਮਨਜ਼ੂਰੀ ਮਿਲੀ ਸੀ ਪਰ ਇਸ ਧੜੇ ਦੀ ਲੀਡਰਸ਼ਿਪ ਦੀ ਜ਼ਿਦ ਨੇ ਕੌਮ ਦੀਆਂ ਆਸਾਂ ਤੇ ਪਾਣੀ ਫੇਰ ਦਿਤਾ। ਈਸ਼ਰ ਸਿੰਘ ਮਝੈਲ ਨੇ ਇਸ ਬਾਰੇ ਇਕ ਬਿਆਨ ਵਿਚ

ਕਿਹਾ ਕਿ ਸਾਨੂੰ ਪੰਜ ਸਾਲਸਾਂ ਦੀ ਸ਼ਰਤ ਵੀ ਮਨਜ਼ੂਰ ਹੈ ਬਸ਼ਰਤੇ ਕਿ ਹੋਰ ਚਾਰ ਮੈਂਬਰ ਨਾਮਜ਼ਦ ਕਰਨ ਦਾ ਹੱਕ ਵੀ ਬਾਬਾ ਜਵਾਲਾ ਸਿੰਘ ਨੂੰ ਦੇ ਦਿਤਾ ਜਾਵੇ ਪਰ ਸੈਂਟਰਲ ਅਕਾਲੀ ਦਲ ਇਹ ਗਾਰੰਟੀ ਦੇਵੇ ਕਿ ਇਸ ਦੇ ਆਗੂ ਮੁੜ ਕੇ ਮੁਕਰਨਗੇ ਨਹੀਂ। ਈਸ਼ਰ ਸਿੰਘ ਮਝੈਲ ਦੀ ਇਸ ਗੱਲ ਨੂੰ ਵੀ ਗਿ: ਸ਼ੇਰ ਸਿੰਘ ਨੇ ਮਨਜ਼ੂਰ ਨਾ ਕੀਤਾ।

ਮਈ 1935 ਵਿਚ ਗਿ: ਸ਼ੇਰ ਸਿੰਘ ਨੇ ਸਮਝੌਤੇ ਵਾਸਤੇ ਇਕ ਨਵੀਂ ਸ਼ਰਤ ਰਖੀ ਕਿ 1926 ਤੋਂ ਬਾਅਦ ਜਿਹੜੇ ਸੱਜਣ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ, ਖਾਲਸਾ ਦਰਬਾਰ, ਸੈਂਟਰਲ ਸਿੱਖ ਲੀਗ, ਸੈਂਟਰਲ ਅਕਾਲੀ ਦਲ, ਸਿੱਖ ਨੈਸ਼ਨਲ ਕਾਨਫ਼ਰੰਸ ਜਾਂ ਇਨ੍ਹਾਂ ਨਾਲ ਸਬੰਧਤ ਕਿਸੇ ਜਥੇਬੰਦੀ ਦੇ ਮੈਂਬਰ ਰਹੇ ਸਨ ਜਾਂ ਕਿਸੇ ਚੋਣ ਵਿਚ ਖੜੇ ਹੋਏ ਸਨ, ਸਾਰੇ ਹੀ, ਅਸਤੀਫ਼ਾ ਦੇ ਦੇਣ ਅਤੇ ਪੰਜ ਸਾਲ ਵਾਸਤੇ ਚੋਣਾਂ ਨਾ ਲੜਨ ਦਾ ਐਲਾਨ ਕਰਨ। ਪਰ, ਇਹ ਸ਼ਰਤ ਏਡੀ ਅਜੀਬ ਸੀ ਕਿ ਇਸ ਨਾਲ ਇਕ ਵੀ ਸਿੱਖ ਆਗੂ ਅਜਿਹਾ ਨਹੀਂ ਸੀ ਰਹਿੰਦਾ ਜੋ ਕੌਮ ਦੀ ਅਗਵਾਈ ਕਰੇਗਾ। ਇਹ ਗੱਲ ਏਨੀ ਬੇਮਾਅਨਾ ਸੀ ਕਿ ਕਿਸੇ ਨੇ ਵੀ ਇਸ 'ਤੇ ਵਿਚਾਰ ਕਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ।

ਪਹਿਲੀ ਜੂਨ ਨੂੰ ਇਕ ਬੀਬੀ ਅੰਮ੍ਰਿਤ ਕੌਰ ਨੇ ਪੰਥਕ ਏਕਤਾ ਵਾਸਤੇ ਮਰਨ ਵਰਤ ਰੱਖਣ ਦਾ ਐਲਾਨ ਕੀਤਾ ਪਰ ਕੁਝ ਆਗੂਆਂ ਦੇ ਆਖਣ 'ਤੇ ਇਸ ਨੇ ਇਹ ਵਰਤ ਇਕ ਮਹੀਨੇ ਵਾਸਤੇ ਇਸ ਸ਼ਰਤ 'ਤੇ ਮੁਲਤਵੀ ਕਰ ਦਿਤਾ ਕਿ ਇਸ ਦੌਰਾਨ ਪੰਥ ਵਿਚ ਏਕਤਾ ਹੋ ਜਾਵੇਗੀ।

ਜੂਨ ਵਿਚ ਗਿ: ਸ਼ੇਰ ਸਿੰਘ ਨੇ ਇਕ ਬਿਆਨ ਵਿਚ ਆਖਿਆ ਕਿ ਦੋਵੇਂ ਧਿਰਾਂ ਪੰਜ-ਪੰਜ ਨਾਂ ਦੇਣ। ਪੰਡਤ ਮਦਨ ਮੋਹਨ ਮਾਲਵੀਆ ਇਨ੍ਹਾਂ ਵਿਚੋਂ ਦੋ-ਦੋ ਨਾਂ ਚੁਣ ਕੇ ਪੰਜਵੇਂ ਆਪ ਮੈਂਬਰ ਬਣ ਕੇ ਸਾਲਸੀ ਫ਼ੈਸਲਾ ਦੇਣ। ਪਰ, ਮਾਸਟਰ ਤਾਰਾ ਸਿੰਘ ਨੇ ਪੰਥਕ ਫ਼ੈਸਲੇ ਕਿਸੇ ਬਾਹਰਲੇ (ਗ਼ੈਰ-ਸਿੱਖ) ਆਗੂ 'ਤੇ ਛੱਡਣ ਦੀ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ। ਇਨ੍ਹਾਂ ਦਿਨਾਂ ਵਿਚ ਹੀ ਗੁਰਦੁਆਰਾ ਸ਼ਹੀਦ ਗੰਜ ਲਾਹੌਰ ਦਾ ਮਸਲਾ ਸਾਹਮਣੇ ਆ ਗਿਆ ਜਿਸ ਨਾਲ ਏਕਤਾ ਦੀਆਂ ਗੱਲਾਂ ਵਧੇਰੇ ਸੰਜੀਦਗੀ ਨਾਲ ਹੋਣ ਲਗ ਪਈਆਂ। *(ਸ਼ਹੀਦ ਗੰਜ ਬਾਰੇ ਤਫ਼ਸੀਲ ਵੇਖੋ ਅਗਲੇ ਚੈਪਟਰ ਵਿਚ)।*

ਪੰਥਕ ਏਕਤਾ ਦੀਆਂ ਗੱਲਾਂ ਚਾਰ-ਪੰਜ ਮਹੀਨੇ ਹੋਰ ਚਲਦੀਆਂ ਰਹੀਆਂ। ਹੁਣ ਬਾਬਾ ਵਿਸਾਖਾ ਸਿੰਘ ਦਦੇਹਰ ਦਾ ਨਾਂ ਸਾਲਸ ਵਜੋਂ ਪੇਸ਼ ਹੋਣ ਲਗ ਪਿਆ। ਉਧਰ ਫ਼ਰਵਰੀ 1936 ਵਿਚ ਗੁਰਦੁਆਰਾ ਚੋਣਾਂ ਕਰਵਾਏ ਜਾਣ ਦਾ ਐਲਾਨ ਹੋ ਗਿਆ। ਗਿ: ਸ਼ੇਰ ਸਿੰਘ ਨੇ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਬਹੁਤੀਆਂ ਸੀਟਾਂ ਨਹੀਂ ਜਿਤ ਸਕਣਗੇ। ਇਸ ਕਰ ਕੇ ਉਨ੍ਹਾਂ ਨੇ ਸਮਝੌਤਾ ਕਰਨ ਵਾਸਤੇ ਹਾਂ ਕਰਨ ਦਾ ਫ਼ੈਸਲਾ ਕਰ ਲਿਆ। 24 ਨਵੰਬਰ 1935 ਦੇ ਦਿਨ ਸ਼੍ਰੋਮਣੀ ਅਕਾਲੀ ਦਲ ਨੇ ਬਾਬਾ ਵਿਸਾਖਾ ਸਿੰਘ ਦਦੇਹਰ ਨੂੰ ਸਾਲਸ ਮਨਜ਼ੂਰ ਕਰ ਲਿਆ। 15 ਦਸੰਬਰ 1935 ਦੇ ਦਿਨ ਸੈਂਟਰਲ ਅਕਾਲੀ ਦਲ ਨੇ ਵੀ ਬਾਬਾ ਵਿਸਾਖਾ ਸਿੰਘ ਦੀ ਸਾਲਸੀ ਵਾਸਤੇ ਮਨਜ਼ੂਰੀ ਦੇ ਦਿਤੀ ਪਰ ਗਿਆਨੀ

ਸ਼ੇਰ ਸਿੰਘ ਦੇ ਅੜੀਅਲ ਰਵੱਈਏ ਨੂੰ ਵੇਖ ਕੇ 3 ਜਨਵਰੀ 1936 ਦੇ ਦਿਨ ਬਾਬਾ ਵਿਸਾਖਾ ਸਿੰਘ ਨੇ ਸਾਲਸੀ ਕਰਨੋਂ ਨਾਂਹ ਕਰ ਦਿਤੀ। ਇਸ ਮਗਰੋਂ ਫੇਰ ਦੋਵੇਂ ਧੜੇ ਬਾਬਾ ਵਿਸਾਖਾ ਸਿੰਘ ਅਤੇ ਸੋਹਨ ਸਿੰਘ ਭਕਨਾ ਨੂੰ ਸਾਲਸ ਮੰਨਣ ਵਾਸਤੇ ਤਿਆਰ ਹੋ ਹੀ ਗਏ। ਕੁਝ ਹੀ ਦਿਨਾਂ ਵਿਚ ਬਾਬਾ ਵਿਸਾਖਾ ਸਿੰਘ ਅਤੇ ਸੋਹਨ ਸਿੰਘ ਭਕਨਾ ਨੇ ਗੁਰਦੁਆਰਾ ਚੋਣਾਂ ਵਾਸਤੇ ਉਮੀਦਵਾਰਾਂ ਦਾ ਫ਼ੈਸਲਾ ਸੁਣਾ ਦਿਤਾ। ਸਾਲਸੀ ਫ਼ੈਸਲੇ ਮੁਤਾਬਿਕ ਮਾਸਟਰ ਤਾਰਾ ਸਿੰਘ ਧੜੇ 'ਚੋਂ ਹੇਠ ਲਿਖਿਆਂ ਨੂੰ ਟਿਕਟ ਨਾ ਦਿਤੀ ਗਈ:

ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਮੰਗਲ ਸਿੰਘ, ਤਾਰਾ ਸਿੰਘ ਠੇਠਰ, ਗੋਪਾਲ ਸਿੰਘ ਕੌਮੀ, ਅਵਤਾਰ ਸਿੰਘ ਬੈਰਿਸਟਰ, ਜਸਵੰਤ ਸਿੰਘ ਦਾਨੇਵਾਲੀਆ, ਸਰਮੁਖ ਸਿੰਘ ਝਬਾਲ, ਦਰਸ਼ਨ ਸਿੰਘ ਫੇਰੂਮਾਨ, ਸੋਹਨ ਸਿੰਘ ਜਲਾਲਉਸਮਾਂ, ਜਵਾਹਰ ਸਿੰਘ ਬੁਰਜ, ਬਾਬੂ ਲਾਭ ਸਿੰਘ, ਪਿਆਰਾ ਸਿੰਘ ਲੰਗੇਰੀ, ਬਾਵਾ ਬਚਿੱਤਰ ਸਿੰਘ, ਹਰਨਾਮ ਸਿੰਘ ਕਬਰਵੱਛਾ।

ਗਿ: ਸ਼ੇਰ ਸਿੰਘ ਧੜੇ ਵਿਚੋਂ ਹੇਠ ਲਿਖਿਆਂ ਨੂੰ ਟਿਕਟ ਤੋਂ ਨਾਂਹ ਕੀਤੀ ਗਈ: ਗਿ: ਸ਼ੇਰ ਸਿੰਘ, ਜਸਵੰਤ ਸਿੰਘ ਝਬਾਲ, ਅਮਰ ਸਿੰਘ ਸ਼ੇਰੇ ਪੰਜਾਬ, ਕਰਤਾਰ ਸਿੰਘ ਝੱਬਰ, ਹਰਬੰਸ ਸਿੰਘ ਸੀਸਤਾਨੀ।

ਪਰ ਦੋਹਾਂ ਪਾਰਟੀਆਂ ਦੇ ਕੁਝ ਸੀਨੀਅਰ ਆਗੂ ਅਜਿਹੇ ਸਨ ਜਿਨ੍ਹਾਂ ਨੂੰ ਟਿਕਟਾਂ ਦਿਤੀਆਂ ਗਈਆਂ ਸਨ:

(*ਮਾਸਟਰ ਤਾਰਾ ਸਿੰਘ ਧੜਾ*): ਹਰਨਾਮ ਸਿੰਘ ਐਡਵੋਕੇਟ, ਈਸ਼ਰ ਸਿੰਘ ਮਝੈਲ, ਤੇਜਾ ਸਿੰਘ ਅਕਰਪੁਰੀ, ਗੁਰਮੁਖ ਸਿੰਘ ਮੁਸਾਫ਼ਿਰ, ਊਧਮ ਸਿੰਘ ਨਾਗੋਕੇ ਵਗ਼ੈਰਾ। (*ਗਿ: ਸ਼ੇਰ ਸਿੰਘ ਧੜਾ*): ਸ:ਬ: ਮਹਿਤਾਬ ਸਿੰਘ, ਮਾਨ ਸਿੰਘ ਹੰਬੋ, ਹੁਕਮ ਸਿੰਘ ਮਿੰਟਗੁਮਰੀ, ਮਹਿਤਾਬ ਸਿੰਘ ਜਿਹਲਮ ਵਗ਼ੈਰਾ।

ਇਸ ਸਾਲਸੀ ਫ਼ੈਸਲੇ 'ਤੇ ਮਾਸਟਰ ਤਾਰਾ ਸਿੰਘ ਧੜੇ ਨੇ ਸਿਰ ਝੁਕਾ ਦਿਤਾ ਪਰ ਗ਼ਿ ਸ਼ੇਰ ਸਿੰਘ ਧੜੇ ਦੇ ਕਈ ਆਗੂ ਬਾਗ਼ੀ ਹੋ ਕੇ ਚੋਣਾਂ ਵਿਚ ਆਜ਼ਾਦ ਖੜੇ ਹੋ ਗਏ। ਇਨਾਂ ਵਿਚੋ ਮੁਖ ਸਨ: ਅਮਰ ਸਿੰਘ ਝਬਾਲ, ਰਣਜੋਧ ਸਿੰਘ ਤਰਸਿਕਾ, ਸੰਤੋਖ ਸਿੰਘ (ਖਡੂਰ ਸਾਹਿਬ), ਸ:ਬ: ਹੁਕਮ ਸਿੰਘ, ਗੁਰਬਖ਼ਸ਼ ਸਿੰਘ (ਭਤੀਜਾ ਸ:ਬ: ਮਹਿਤਾਬ ਸਿੰਘ)। ਦੋਹਾਂ ਧੜਿਆਂ ਤੋਂ ਇਲਾਵਾ ਬਾਬਾ ਵਿਸਾਖਾ ਸਿੰਘ ਅਤੇ ਸੋਹਨ ਸਿੰਘ ਭਕਨਾ ਨੇ 'ਗੁਰਸੇਵਕ ਸਭਾ' ਦੇ ਕੁਝ ਆਗੂਆਂ ਨੂੰ ਵੀ ਟਿਕਟਾਂ ਦੇ ਦਿਤੀਆਂ। **(ਇੰਞ ਉਹ ਵੀ ਪੰਥ ਦੀ ਏਕਤਾ ਕਰਵਾਉਣ ਦੇ ਨਾਂ 'ਤੇ ਇਕ ਧੜਾ ਬਣ ਗਏ ਤੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਵੀ ਬਣ ਗਏ)।** ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ 19 ਜਨਵਰੀ 1936 ਦੇ ਦਿਨ ਬਾਬਾ ਵਿਸਾਖਾ ਸਿੰਘ ਦੇ ਫ਼ੈਸਲੇ ਦੇ ਖ਼ਿਲਾਫ਼ ਖੜੇ ਹੋਣ ਵਾਲਿਆਂ ਦੀ ਨਿੰਦਾ ਦਾ ਮਤਾ ਪਾਸ ਕੀਤਾ। (ਰੋਜ਼ਾਨਾ *ਅਕਾਲੀ ਪਤ੍ਰਕਾ* 21 ਜਨਵਰੀ 1936)।

28 ਫ਼ਰਵਰੀ 1936 ਦੇ ਦਿਨ ਗੁਰਦੁਆਰਾ ਚੋਣਾਂ ਦੇ ਨਤੀਜੇ ਨਿਕਲ ਆਏ। ਬਾਬਾ ਵਿਸਾਖਾ ਸਿੰਘ ਦੇ ਨਾਮਜ਼ਦ ਕੀਤੇ, ਲੋਕਲ ਕਮੇਟੀਆਂ ਦੇ 38 'ਚੋਂ 28 ਅਤੇ

ਸ਼੍ਰੋਮਣੀ ਕਮੇਟੀ ਦੇ 115 'ਚੋਂ 82 ਉਮੀਦਵਾਰ ਕਾਮਯਾਬ ਹੋ ਗਏ। 25 ਅਪਰੈਲ 1936 ਨੂੰ ਨਾਮਜ਼ਦਗੀਆਂ ਲਈ ਵੋਟਾਂ ਪਈਆਂ। ਇਸ ਚੋਣ ਵਿਚ 10 ਮਾਸਟਰ ਤਾਰਾ ਸਿੰਘ ਦੀ ਪਾਰਟੀ ਦੇ, 2 ਗਿ: ਸ਼ੇਰ ਸਿੰਘ ਪਾਰਟੀ ਦੇ ਅਤੇ 2 ਗੁਰਸੇਵਕ ਸਭਾ ਦੇ ਚੁਣੇ ਗਏ। ਮਾਸਟਰ ਤਾਰਾ ਸਿੰਘ ਧੜੇ 'ਚੋਂ ਚੁਣੇ ਜਾਣ ਵਾਲਿਆਂ ਵਿਚ ਮਾਸਟਰ ਤਾਰਾ ਸਿੰਘ, ਮੰਗਲ ਸਿੰਘ, ਜਸਵੰਤ ਸਿੰਘ ਦਾਨੇਵਾਲੀਆ, ਕਰਤਾਰ ਸਿੰਘ ਦੀਵਾਨਾ, ਹਰਨਾਮ ਸਿੰਘ ਐਡਵੋਕੇਟ ਤੇ ਚਾਰ ਹੋਰ ਸਨ। ਗਿ: ਸ਼ੇਰ ਸਿੰਘ ਪਾਰਟੀ 'ਚੋਂ ਗਿ: ਸ਼ੇਰ ਸਿੰਘ ਤੇ ਅਮਰ ਸਿੰਘ ਸ਼ੇਰੇ-ਪੰਜਾਬ ਨਾਮਜ਼ਦ ਹੋਏ। ਗੁਰ ਸੇਵਕ ਸਭਾ ਵਲੋਂ ਪ੍ਰੋ ਨਿਰੰਜਨ ਸਿੰਘ ਤੇ ਸ:ਬ: ਭਗਤ ਸਿੰਘ ਹੁਸ਼ਿਆਰਪੁਰੀ ਲਏ ਗਏ। (ਰੋਜ਼ਾਨਾ *ਅਕਾਲੀ ਪਤ੍ਰਕਾ* 27 ਅਪ੍ਰੈਲ 1936)।

13 ਜੂਨ 1936 ਦੇ ਦਿਨ ਮਾਸਟਰ ਤਾਰਾ ਸਿੰਘ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ। (ਰੋਜ਼ਾਨਾ *ਅਕਾਲੀ ਪਤ੍ਰਕਾ* 15 ਜੂਨ 1935)।

ਭਾਵੇਂ ਅਕਾਲੀ ਆਗੂਆਂ ਨੇ ਸਾਲਸੀ ਫ਼ੈਸਲੇ ਹੇਠ ਚੋਣਾਂ ਤਾਂ ਲੜ ਲਈਆਂ ਪਰ ਆਪਸ ਵਿਚ ਫ਼ਰਕ ਤੇ ਦਿਲਾਂ ਦੀ ਮੈਲ ਕਦੇ ਵੀ ਨਾ ਉਤਰ ਸਕੀ। ਚੋਣਾਂ ਮਗਰੋਂ ਦੋਵੇਂ ਧੜੇ ਫੇਰ ਲੜਨ ਲਗ ਪਏ। ਆਖ਼ਿਰ ਇਹ ਲੜਾਈ ਦੋ ਵੱਡੀਆਂ ਸ਼ਖਸੀਅਤਾਂ ਦੀ ਮੌਤ ਮਗਰੋਂ ਕੁਝ ਹੱਦ ਤਕ ਮੁਕ ਗਈ। (ਸ:ਬ: ਮਹਿਤਾਬ ਸਿੰਘ ਨੇ 28 ਮਈ 1938 ਨੂੰ ਅਤੇ ਗਿ: ਸ਼ੇਰ ਸਿੰਘ ਨੇ 7 ਅਕਤੂਬਰ 1944 ਦੇ ਦਿਨ ਚੜ੍ਹਾਈ ਕੀਤੀ)।

ਸਿੱਖ ਆਗੂਆਂ ਦੀ ਇਸ ਫੁੱਟ ਦਾ ਖ਼ਮਿਆਜ਼ਾ ਸਿੱਖ ਕੌਮ ਨੂੰ ਬਹੁਤ ਜ਼ਿਆਦਾ ਭੁਗਤਣਾ ਪਿਆ। ਆਜ਼ਾਦੀ ਦੀ ਜਦੋਜਹਿਦ ਵਿਚ ਸਿੱਖ ਆਪਣਾ ਹਿੱਸਾ ਹਾਸਿਲ ਨਾ ਕਰ ਸਕੇ; ਕੌਮ ਦੀ ਤਾਕਤ, ਪੈਸਾ ਅਤੇ ਵਕਤ ਬਰਬਾਦ ਹੋਏ; ਸਿੱਖਾਂ ਵਿਚ ਭਰਾ-ਮਾਰੂ ਜੰਗ ਦੀ ਦੌੜ ਤੇਜ਼ ਹੋਈ; ਆਪਸ ਵਿਚ ਇਤਬਾਰ, ਪਿਆਰ ਤੇ ਭਾਈਚਾਰਕ ਸਾਂਝ ਬਹੁਤ ਘਟ ਗਈ; ਲੋਕਾਂ ਵਿਚ ਬੇਦਿਲੀ ਵਧੀ ਅਤੇ ਕੌਮ ਵਿਚ ਧੜਾ ਤੇ ਸ਼ਖਸੀਅਤ ਦੇ ਨਾਂ 'ਤੇ ਕਦੇ ਨਾ ਮੁਕਣ ਵਾਲੀ ਅ-ਸਿੱਖ ਬੀਮਾਰੀ ਨੇ ਸਦਾ ਵਾਸਤੇ ਆਪਣਾ ਡੇਰਾ ਕਾਇਮ ਕਰ ਲਿਆ।

# (ਚ) ਗਾਂਧੀ ਦੀ ਸਿੱਖ ਧਰਮ ਨਾਲ ਨਫ਼ਰਤ

ਗਾਂਧੀ ਇਕ ਆਮ ਫ਼ਿਰਕਾਪ੍ਰਸਤ 'ਹਿੰਦੂ' ਸੀ। ਉਸ ਦੀ ਸੋਚ ਇਕ ਆਮ ਬਾਣੀਏ ਹਿੰਦੂ ਵਾਲੀ ਸੀ। ਹਾਲਾਂ ਕਿ ਉਹ ਦਿਲੋਂ ਧਾਰਮਿਕ ਨਹੀਂ ਸੀ। ਉਹ ਇੰਗਲੈਂਡ ਰਹਿੰਦਿਆਂ ਸ਼ਰਾਬ ਅਤੇ ਗਾਂ ਦਾ ਮਾਸ ਤਕ ਖਾ ਚੁਕਾ ਸੀ। ਉਹ ਸ਼ਾਇਦ ਕਾਮੀ ਵੀ ਸੀ। ਜਿਹੜਾ ਸ਼ਖ਼ਸ ਮਾਂ-ਬਾਪ ਦੇ ਮਰਨ ਦੇ ਪਲਾਂ ਵਿਚ ਪਤਨੀ ਨਾਲ ਭੋਗ ਕਰ ਰਿਹਾ ਹੋਵੇ ਉਸ ਵਿਚ ਪਰਵਾਰ ਵਾਸਤੇ ਕਿੰਨਾ ਕੂ ਪਿਆਰ/ਜਜ਼ਬਾਤ ਹੋ ਸਕਦਾ ਹੈ, ਇਸ ਗੱਲ ਦਾ ਅੰਦਾਜ਼ਾ ਸੌਖਿਆਂ ਹੀ ਲਾਇਆ ਜਾ ਸਕਦਾ ਹੈ।

ਪਰ ਉਹ ਧਾਰਮਿਕ ਨਾ ਹੋਣ ਦੇ ਬਾਵਜੂਦ ਫ਼ਿਰਕੂ ਜ਼ਰੂਰ ਸੀ। ਉਹ ਮੁਸਲਮਾਨਾਂ ਅਤੇ ਖ਼ਾਸ ਕਰ ਕੇ ਸਿੱਖਾਂ ਨੂੰ ਦਿਲੋਂ ਨਫ਼ਰਤ ਕਰਦਾ ਸੀ। ਉਹ ਤਾਂ 1920ਵਿਆਂ ਵਿਚ ਵੀ "ਰਾਮ ਰਾਜ" ਦੀਆਂ ਗੱਲਾਂ ਕਰਦਾ ਹੁੰਦਾ ਸੀ। 1923 ਵਿਚ ਜਦ ਉਸ ਨੇ ਤਕਲੀ ਦਾ ਪ੍ਰਚਾਰ ਸ਼ੁਰੂ ਕੀਤਾ ਤਾਂ ਉਸ ਨੇ ਇਹ ਪ੍ਰਚਾਰ ਵੀ ਕੀਤਾ ਕਿ ਤਕਲੀ ਵਿਚੋਂ ਨਿਕਲਣ ਵਾਲੇ ਹਰ ਧਾਗੇ ਤੇ ਰਾਮ ਤੇ ਕ੍ਰਿਸ਼ਨ ਦੀ ਮੁਹਰ ਹੋਣੀ ਚਾਹੀਦੀ ਹੈ। (ਇੰਦੂ ਲਾਲ ਕੇ. ਯਜਨੀਕ, *ਗਾਂਧੀ: ਐਜ਼ ਆਈ ਨਿਊ ਹਿਮ*, ਸਫ਼ਾ 302, ਜੀ.ਡੀ. ਤੇਂਦੂਲਕਰ, *ਮਹਾਤਮਾ: ਲਾਈਫ਼ ਆਫ਼ ਮੋਹਨ ਦਾਸ ਕਰਮ ਚੰਦ ਗਾਂਧੀ*)।

**ਪਹਿਲਾਂ 1921 ਵਿਚ ਨਾਨਕਾਣਾ ਸਾਹਿਬ ਦੇ ਕਤਲੇਆਮ ਬਾਰੇ ਵੀ ਗਾਂਧੀ ਦਾ ਸਲੂਕ ਤਕਰੀਬਨ ਐਂਟੀ-ਸਿੱਖ ਸੀ। ਉਸ ਦੇ ਬਿਆਨਾਂ ਵਿਚੋਂ ਸ਼ਰੇਆਮ ਮਹੰਤਾਂ ਨਾਲ ਹਮਦਰਦੀ ਦਾ ਇਸ਼ਾਰਾ ਨਜ਼ਰ ਆਉਂਦਾ ਸੀ। ਉਸ ਨੇ ਤਾਂ ਇਹ ਕੋਸ਼ਿਸ਼ ਵੀ ਕੀਤੀ ਸੀ ਕਿ ਸਿੱਖ ਗੁਰਦੁਆਰਾ ਸੁਧਾਰ ਲਹਿਰ ਬੰਦ ਕਰ ਦੇਣ ਅਤੇ ਭਾਰਤ ਦੀ ਆਜ਼ਾਦੀ ਦੀ ਲਹਿਰ ਵਿਚ ਹੀ ਹਿੱਸਾ ਪਾਉਣ।** (ਇਸ ਪਿੱਛੇ ਵੀ ਉਸ ਦਾ ਮਕਸਦ ਮਹੰਤਾਂ ਦੀ ਮਦਦ ਕਰਨਾ ਹੀ ਸੀ)। ਉਂਞ ਸਿੱਖ ਲੀਡਰਾਂ ਨੇ ਉਸ ਦੀ ਇਸ ਸਲਾਹ ਨੂੰ ਰੱਦ ਕਰ ਦਿੱਤਾ ਸੀ। ਹਾਂ ਸਿੱਖਾਂ ਨੇ ਇਕ ਗ਼ਲਤੀ ਜ਼ਰੂਰ ਕੀਤੀ ਸੀ ਕਿ ਉਸ ਦੇ ਕਿਹਾਂ ਨਾਨਕਾਣਾ ਸਾਹਿਬ ਦੇ ਕਤਲੇਆਮ ਸਬੰਧੀ ਸਰਕਾਰ ਨਾਲ ਨਾਮਿਲਵਰਤਣ ਦਾ ਮਤਾ ਜ਼ਰੂਰ ਪਾਸ ਕਰ ਦਿੱਤਾ ਸੀ। ਪਰ ਇਸ ਦੇ ਬਾਵਜੂਦ ਗਾਂਧੀ ਤੇ ਕਾਂਗਰਸ ਨੇ ਨਾਨਕਾਣਾ ਸਾਹਿਬ ਦੇ ਸਬੰਧ ਵਿਚ ਸਿਰਫ਼ ਇਕ-ਦੋ ਬਿਆਨ ਦੇਣ ਤੋਂ ਸਿਵਾ ਕੁਝ ਨਹੀਂ ਸੀ ਕੀਤਾ। ਉਲਟਾ ਸਿੱਖਾਂ ਤੇ ਸਰਕਾਰ ਵਿਚ ਵਿੱਥ ਵਧਾਈ ਸੀ।

ਗਾਂਧੀ ਹਮੇਸ਼ਾ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਇਕ ਅੰਗ ਕਿਹਾ ਕਰਦਾ ਸੀ। ਸਿੱਖ ਆਗੂਆਂ ਨੇ ਉਸ ਨੂੰ ਮਿਲ ਕੇ ਵੀ ਤੇ ਬਿਆਨਾਂ ਰਾਹੀਂ ਵੀ (ਤੇ ਇਕੱਠਾਂ ਤੇ ਮੀਟਿੰਗਾਂ ਵਿਚ ਵੀ) ਉਸ ਨੂੰ ਅਜਿਹਾ ਕਹਿਣ ਤੋਂ ਰੋਕਿਆ ਸੀ। (ਇਸ 'ਤੇ ਇਕ ਅਖ਼ਬਾਰ ਨੇ ਗਾਂਧੀ ਬਾਰੇ ਲਿਖਿਆ ਸੀ: **'ਮਹਾਤਮਾ ਗਾਂਧੀ ਪਾਗਲ ਹੋ ਗਿਆ'(ਵੇਖੋ: ਅਖ਼ਬਾਰ ਦੀ ਕਾਪੀ, ਇਸ ਕਿਤਾਬ ਦੇ ਸਫ਼ਾ 898 'ਤੇ)**।। ਜਦੋਂ ਉਹ ਪੰਜਾਬ ਆਇਆ ਤਾਂ ਉਸ ਨੇ ਮੰਨ ਲਿਆ ਕਿ ਮੈਂ ਅਜਿਹਾ ਪਬਲਿਕ ਵਿਚ ਕਦੇ ਨਹੀਂ

ਕਹਾਂਗਾ ਪਰ ਫਿਰ ਵੀ ਉਹ ਟਲਿਆ ਨਹੀਂ। ਉਸ ਨੇ 9 ਅਪ੍ਰੈਲ 1925 ਦੇ 'ਯੰਗ ਇੰਡੀਆ ਵਿਚ ਇਕ ਲੇਖ ਲਿਖ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਹਿੰਦੂ ਧਰਮ ਦਾ ਰੱਖਿਅਕ ਪਰ ਇਕ ਭੁੱਲੜ ਦੇਸ਼ ਭਗਤ ਕਿਹਾ (ਪਰ ਉਸ ਨੇ ਸ਼ਿਵਾਜੀ ਮਰਹੱਟਾ ਤੇ ਰਾਣੀ ਝਾਂਸੀ ਨੂੰ ਕਦੇ ਭੁੱਲੜ ਨਹੀਂ ਕਿਹਾ)। ਜਦ ਮੰਗਲ ਸਿੰਘ ਨੇ ਉਸ ਨੂੰ ਇਸ ਬਾਰੇ ਸਪਸ਼ਟੀਕਰਨ ਵਾਸਤੇ ਕਿਹਾ ਤਾਂ ਉਸ ਨੇ ਗ਼ਲਤੀ ਨਹੀਂ ਮੰਨੀ ਤੇ ਆਪਣੀ ਗੱਲ 'ਤੇ ਅੜਿਆ ਰਿਹਾ, ਸਗੋਂ ਉਸ ਨੇ ਕ੍ਰਿਸ਼ਨ ਬਾਰੇ ਨਵੀਂ ਟਿੱਪਣੀ ਦੇ ਦਿੱਤੀ ਕਿ ਉਹ 'ਇਤਿਹਾਸਕ ਇਨਸਾਨ ਨਹੀਂ ਸੀ' ਤੇ ਜੇ ਇਹ ਸਾਬਿਤ ਹੋ ਜਾਵੇ ਕਿ ਮਹਾਂਭਾਰਤ 'ਇਤਿਹਾਸ' ਸੀ ਤਾਂ ਮੈਂ ਕ੍ਰਿਸ਼ਨ ਨੂੰ ਰੱਬ ਦਾ ਅਵਤਾਰ ਮੰਨਣ ਤੋਂ ਸਾਫ਼ ਇਨਕਾਰ ਕਰ ਦੇਵਾਂਗਾ।' ਉਂਞ ਗਾਂਧੀ ਨੇ ਮੰਨਿਆ ਕਿ ਉਸ ਨੇ ਸਿੱਖ ਆਗੂਆਂ ਨਾਲ ਵਾਅਦਾ ਕੀਤਾ ਸੀ ਕਿ ਮੈਂ ਉਨ੍ਹਾਂ ਨੂੰ ਹਿੰਦੂ ਧਰਮ ਦਾ ਅੰਗ ਨਹੀਂ ਕਹਾਂਗਾ। ਪਰ ਗਾਂਧੀ ਫਿਰ ਵੀ ਵਾਰ-ਵਾਰ ਸਿੱਖ ਧਰਮ 'ਤੇ ਹਮਲੇ ਕਰਦਾ ਰਿਹਾ। (**ਵੇਖੋ: ਗਾਂਧੀ ਦੇ ਉਸ ਲੇਖ ਤੇ ਉਸ ਦੇ ਸਪਸ਼ਟੀਕਰਨ ਬਾਰੇ 8 ਅਕਤੂਬਰ 1925 ਦੇ ਕੌਮੀ ਦਰਦ ਦੀ ਰਿਪੋਰਟਿੰਗ, ਸਫ਼ਾ 990 'ਤੇ**)।

1929 ਦੇ ਲਾਹੌਰ ਸੈਸ਼ਨ ਵਿਚ ਕਾਂਗਰਸ ਨੇ ਮਤਾ ਪਾਸ ਕੀਤਾ ਸੀ ਕਿ 'ਕਾਂਗਰਸ ਕੋਈ ਐਸਾ ਕਾਨੂੰਨ ਮਨਜ਼ੂਰ ਨਹੀਂ ਕਰੇਗੀ ਜੋ ਸਿੱਖਾਂ (ਤੇ ਹੋਰ ਅਕਲੀਅਤਾਂ) ਨੂੰ ਮਨਜ਼ੂਰ ਨਹੀਂ ਹੋਵੇਗਾ।'

1931 ਵਿਚ ਗਾਂਧੀ ਨੇ ਸਿੱਖਾਂ ਨੂੰ ਭਰਮਾਉਣ ਵਾਸਤੇ ਇਕ ਵਾਰ ਕਿਰਪਾਨ ਦੀ ਸਿਫ਼ਤ ਵੀ ਕੀਤੀ ਸੀ। 16 ਮਾਰਚ 1931 ਨੂੰ ਗਾਂਧੀ ਨੇ ਸੀਸ ਗੰਜ ਦਿੱਲੀ ਵਿਚ ਕਿਹਾ ਕਿ "**ਕਾਂਗਰਸ ਸਿੱਖਾਂ ਨਾਲ ਕਦੀ ਵਿਸਾਹਘਾਤ ਨਹੀਂ ਕਰੇਗੀ, ਤੇ ਲਾਹੌਰ ਦੇ ਮਤੇ ਅਨੁਸਾਰ ਕੋਈ ਅਜਿਹਾ ਆਈਨ ਨਹੀਂ ਬਣਾਇਆ ਜਾਏਗਾ ਜੋ ਸਿੱਖਾਂ ਨੂੰ ਮਨਜ਼ੂਰ ਨਾ ਹੋਵੇ। ਇਸ ਸੂਰਤ ਵਿਚ ਸਿੱਖਾਂ ਨੂੰ ਹੱਕ ਹੋਵੇਗਾ ਕਿ ਉਹ ਹੱਥ ਵਿਚ ਤਲਵਾਰ ਫੜ ਕੇ ਬਗ਼ਾਵਤ ਕਰਨ, ਵਾਹਿਗੁਰੂ ਤੇ ਮਨੁਖ ਜਾਤੀ ਉਨ੍ਹਾਂ ਦੀ ਮਦਦ ਕਰਨਗੇ।**"

*ਇਹੀ ਵਾਇਦਾ ਮਗਰੋਂ 6 ਜੁਲਾਈ 1946 ਨੂੰ ਕਲਕੱਤਾ ਵਿਚ ਨਹਿਰੂ ਵਲੋਂ ਵੀ ਦੁਹਰਾਇਆ ਗਿਆ। ਨਹਿਰੂ ਦੇ ਲਫ਼ਜ਼ ਸਨ "**ਪੰਜਾਬ ਦੇ ਬਹਾਦਰ ਸਿੱਖ ਖ਼ਾਸ ਸਲੂਕ ਦੇ ਹਕਦਾਰ ਹਨ। ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਦਿਸਦਾ ਕਿ ਹਿੰਦੁਸਤਾਨ ਦੇ ਉੱਤਰ ਵਿਚ ਇਕ ਅਜੇਹਾ ਇਲਾਕਾ ਵਖਰਾ ਕਰ ਦਿੱਤਾ ਜਾਵੇ ਜਿਸ ਵਿਚ ਆਜ਼ਾਦੀ ਦਾ ਨਿਘ ਸਿੱਖਾਂ ਦੇ ਲਹੂ ਨੂੰ ਵੀ ਗਰਮਾਵੇ।**"*

1936 ਵਿਚ ਜਦ ਅੰਬੇਦਕਰ ਸਿੱਖ ਬਣਨ ਲੱਗਾ ਸੀ ਤਾਂ ਗਾਂਧੀ ਨੇ ਇਸ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ ਸੀ, ਜਿਸ ਨਾਲ ਉਸ ਨੇ ਸਿੱਖ ਬਣਨ ਤੋਂ ਨਾਂਹ ਕਰ ਦਿੱਤੀ ਸੀ। *(ਇਹ ਬੇਸ਼ਕ ਅੰਬੇਦਕਰ ਦੀ ਕਮਜ਼ੋਰੀ ਸੀ ਕਿ ਉਹ ਇਕ ਹਿੰਦੂ ਆਗੂ ਅੱਗੇ ਝੁਕ ਗਿਆ ਜਿਸ ਦਾ ਨਤੀਜਾ ਉਸ ਨੂੰ ਜ਼ਿੰਦਗੀ ਭਰ ਭੋਗਣਾ ਪਿਆ ਤੇ ਉਹ ਇਕ ਨਿਰਾਸ ਆਗੂ ਵਾਂਗ ਇਸ ਦੁਨੀਆਂ ਤੋਂ ਚਲਾ ਗਿਆ)*।

ਅਗਸਤ 1940 ਹੀ ਮਾਸਟਰ ਤਾਰਾ ਸਿੰਘ ਨੇ ਕਾਂਗਰਸ ਪ੍ਰਧਾਨ ਅਬੂ ਕਲਮ

# ਸਿਖ ਧਰਮ !

(ਮਹਾਤਮਾ ਗਾਂਧੀ ਜੀ ਦੀ ਕਲਮ ਤੋਂ ਤਾਜ਼ੇ ਯੰਗ ਇੰਡੀਆ ਵਿਚੋਂ)

ਨੌ ਵਿਚ ਸਰਬ ਹਿੰਦ ਕਾਂਗਰਸ
ਏ ਸਮਾਗਮ ਸਮੇਂ ਸ੍ਰ: ਮੰਗਲ ਸਿੰਘ
ਮੇਰਾ ਧਿਆਨ ਯੰਗ ਇੰਡੀਆ ਦੇ
ਲੇਖ "ਮੇਰਾ ਇਕ ਰਾਜ ਪਲਟਾਊ
ਾਂ ਸਿਰਨਾਵੇਂ ਵਲ ਦਿਵਾਇਆ ਜੋ ਕੁ
ੁ ਨੂੰ ਛਪਿਆ ਸੀ। ਉਨ੍ਹਾਂ ਨੇ
ਆ ਕਿ ਇਸ ਲੇਖ ਉਤੇ ਕਈ ਸਿਖ
ਇਸ ਵਾਸਤੇ ਰੋਸ ਕਰਦੇ ਹਨ ਕਿ
ੂ ਗੋਬਿੰਦ ਸਿੰਘ ਜੀ ਨੂੰ ਭੁਲੜ ਦੇਸ਼
ਆਖਿਆ ਹੈ। ਪਰ ਕ੍ਰਿਸ਼ਨ ਜੀ ਦੀ
ਾਈ ਕੀਤੀ ਹੈ। ਸਰਦਾਰ ਜੀ ਨੇ ਮੈਨੂੰ
ਆ ਕਿ ਮੈਂ ਛੇਤੀ ਤੋਂ ਛੇਤੀ ਇਸ ਲੇਖ
ਲਕੇ ਭਾਵ ਪਰਗਟ ਕਰ ਦੇਵਾਂ।
ਵਲ ਕਿ ਮੇਰਾ ਧਿਆਨ ਦਵਾਇਆ
ਹੈ। ਧਿਆਨ ਨਾਲ ਪੜ੍ਹਨ ਵਾਲੇ
ਨੇ ਅਨੁਭਵ ਕੀਤਾ ਹੋਵੇਗਾ ਕਿ
ਲਿਖਤ ਬੜੀ ਬਚ ਬਚਕੇ ਲਿਖੀ ਸੀ।
ਨਰਣੇ ਤ ਦਾਹਵੇ ਨਹੀਂ ਕੀਤੇ। ਮੈਂ ਤਾਂ
ਇਹ ਆਖਿਆ ਸੀ ਕਿ ਜੇ ਸਣੇ ਗੁਰੂ
ਦ ਸਿੰਘ ਜੀ ਹੋਰ ਸਾਰੇ ਸੂਰ ਬੀਰਾਂ
ਈ ਜੋ ਕੁਝ ਪੁਸਤਕਾਂ ਵਿਚ ਕਿਹਾ ਗਿਆ
ਉਸਨੂੰ ਠੀਕ ਮੰਨ ਲਿਆ ਜਾਵੇ ਅਤੇ
ਮੈਂ ਉਨ੍ਹਾਂ ਦਾ ਸਮਕਾਲੀ ਹੁੰਦਾ ਤਾਂ ਮੈਂ
ਾਂ ਵਿਚੋਂ ਹਰ ਇਕ ਨੂੰ ਭੁਲਿਆ ਹੋਇਆ
ਭਗਤ ਆਖਦਾ। ਪਰੰਤੂ ਅਗਲੇ ਹੀ
ਕਰੇ ਵਿਚ ਮੈਂ ਇਹ ਗਲ ਆਖਣ ਵਿਚ
ਬੜੀ ਛੇਤੀ ਕੀਤੀ ਕਿ ਮੈਨੂੰ ਉਨ੍ਹਾਂ ਦਾ
ਜ (ਪਰਖਨ ਵਾਲਾ) ਬਿਲਕੁਲ ਨਹੀਂ
ਣਾਂ ਚਾਹੀਦਾ ਹੈ ਅਤੇ ਜਿਥੋਂ ਤਕ ਇਨ੍ਹਾਂ
ਬੀਰਾਂ ਦੇ ਕਾਰਨਾਮਿਆਂ ਦਾ ਪੁਸਤਕਾਂ
ਾ ਵਿਸਥਾਰ ਨਾਲ ਵਰਨਣ ਦਾ ਸਬੰਧ
ਮੈਂ ਮੌਜੂਦਾ ਇਤਹਾਸ ਉਤੇ ਇਤਬਾਰ
ਹੀਂ ਕਰਦਾ। ਸਿਖ ਗੁਰੂਆਂ ਸਬੰਧੀ ਮੇਰਾ
ਸ਼ਵਾਸ ਇਹ ਹੈ ਕਿ ਓਹ ਸਾਰੇ ਬੜੇ ਧਾਰ-
ਕ ਆਗੂ ਅਤੇ ਸੁਧਾਰਕ ਸਨ। ਅਤੇ
ਹਿੰਦੂ ਸਨ। ਅਤੇ ਗੁਰੂ ਗੋਬਿੰਦ ਸਿੰਘ
ਹਿੰਦੂ ਧਰਮ ਦੇ ਇਕ ਵਡੇ ਰਖਸ਼ਕ
ਨ। ਮੇਰਾ ਇਹ ਵੀ ਵਿਸ਼ਵਾਸ ਹੈ ਕਿ
ਨ੍ਹਾਂ ਨੇ ਇਸਦੀ ਰਖਿਆ ਵਾਸਤੇ ਤਲਵਾਰ
ਠਾਈ ਸੀ। ਪਰੰਤੂ ਫਿਰ ਵੀ ਮੈਂ ਉਹਨਾਂ
ਕਾਰਨਾਮਿਆਂ ਦਾ ਜੱਜ ਨਹੀਂ ਬਣ ਸਕਦਾ
ਤੇ ਨਾਂਹੀ ਮੈਂ ਉਨ੍ਹਾਂ ਦੀ ਤਲਵਾਰ ਵਰਤੋਂ
ਲੇ ਅਸੂਲ ਦੀ ਪੈਰਵੀ ਕਰ ਸਕਦਾ ਹਾਂ।
ਨਹੀਂ ਆਖ ਸਕਦਾ ਕਿ ਜੇ ਮੈਂ ਉਨ੍ਹਾਂ
ਸਮਕਾਲੀ ਹੁੰਦਾ ਅਤੇ ਅਜ ਕਲ ਵਾਲੇ
ਖਿਆਲ ਰਖਦਾ ਤਾਂ ਮੈਂ ਉਸ ਵੇਲੇ ਕੀ
ਰਦਾ। ਇਹੋ ਜਹੀਆਂ ਗਲਾਂ ਦੀ ਚਰਚਾ
ਮੈਂ ਕੇਵਲ ਸਮਾਂ ਵਿਅਰਥ ਗਵਾਉਣਾ
ਸਮਝਦਾ ਹਾਂ। ਮੈਂ ਸਿਖ ਮਤ ਨੂੰ ਹਿੰਦੂ ਮਤ
ਵਖ ਨਹੀਂ ਮੰਨਦਾ ਸਗੋਂ ਮੈਂ ਸਿਖ ਮਤ
ਵੀ ਵੈਸ਼ਨੋ ਮਤ ਦੀ ਤਰਾਂ ਇਕ ਸੁਧਰੀ
ਈ ਸ਼ਕਲ ਸਮਝਦਾ ਹਾਂ। ਜਿੰਨੀਆਂ ਵੀ
ਤਕਾਂ ਮੈਨੂੰ ਸਿਖ ਮਤ ਸਬੰਧੀ ਮਿਲ
ਕੀਆਂ ਹਨ ਮੈਂ ਉਨ੍ਹਾਂ ਨੂੰ ਚਾਹਵਾਨ
ਲ ਵਿਚ ਰਹਿਕੇ ਪੜ੍ਹਿਆ ਹੈ। ਮੈਂ ਕੁਝ
ਜੀ ਗੁਰੂ ਗਰੰਥ ਸਾਹਿਬ ਦੇ ਵੀ ਪੜ੍ਹੇ ਹਨ
ੈ ਇਸਦੀ ਤ੍ਰੈਧੀ ਰੂਹਾਨੀਅਤ ਤੇ ਇਖਲਾਕੀ
ਰ ਉਤੀ ਆਤਮਕ ਅਵਸਥਾ ਉਤੇ ਪਰਾ-
ਵਾਲੀ ਪਰਤੀਤ ਹੋਈ। ਸਾਡੇ ਆਸ਼-
ਵਿਚ ਜੇਹੜੇ ਭਜਨ ਦਾ ਸੰਗ੍ਰਹਿ ਹੈ

ਉਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਦੇ ਸ਼ਬਦ ਵੀ ਸ਼ਾਮਲ ਹਨ। ਨਾਲ ਹੀ ਜੇ ਸਿਖ ਸਿਖ ਮਤ ਨੂੰ ਹਿੰਦੂ ਮਤ ਨਾਲੋਂ ਉਕਾ ਹੀ ਵਖਰਾ ਸਮਝਣਾਂ ਚਾਹੁੰਦੇ ਹਨ ਮੈਂ ਕਿਸੇ ਤਰ੍ਹਾਂ ਉਨਾਂ ਨਾਲ ਝਗੜਨਾਂ ਵੀ ਨਹੀਂ ਚਾਹੁੰਦਾ। ਮੇਰੇ ਪੰਜਾਬ ਦੇ ਪੈਹਲੇ ਦੌਰੇ ਵਿਚ ਜਦ ਮੈਨੂੰ ਮੇਰੇ ਸਿਖ ਮਿਤਰਾਂ ਨੇ ਇਹ ਦਸਿਆ ਕਿ ਸਿਖ ਇਸ ਗਲ ਤੇ ਨਰਾਜ਼ ਹੁੰਦੇ ਹਨ, ਜਦ ਕਿ ਮੈਂ ਸਿਖਾਂ ਨੂੰ ਹਿੰਦੂਆਂ ਦਾ ਇਕ ਭਾਗ ਦਸਦਾ ਹਾਂ ਤਾਂ ਮੈਂ ਓਸੇ ਵੇਲੇ ਇਹ ਆਖਨਾ ਛਡ ਦਿਤਾ। ਪਰੰਤੂ ਜਦ ਮੇਰੇ ਕੋਲੋਂ ਸਿਖ ਮਤ ਬਾਬਤ ਮੇਰੀ ਰਾਏ ਪੁਛੀ ਜਾਵੇਗੀ ਤਾਂ ਮੈਂ ਕੇਵਲ ਅਪਨੀ ਰਾਏ ਹੀ ਪ੍ਰਗਟ ਕਰਾਂਗਾ। ਇਸ ਗਲ ਵਾਸਤੇ ਮੇਰੇ ਸਿਖ ਮਿਤਰਾਂ ਨੂੰ ਮੈਨੂੰ ਮੁਆਫ਼ ਕਰਨਾ ਚਾਹੀਦਾ ਹੈ।

ਹੁਣ ਮੈਂ ਕ੍ਰਿਸ਼ਨ ਜੀ ਵਾਲੇ ਸਵਾਲ ਵਲ ਆਉਂਦਾ ਹਾਂ। ਗੁਰੂਆਂ ਨੂੰ ਮੈਂ ਇਤਹਾਸਕ ਹਸਤੀਆਂ ਮੰਨਦਿਆਂ ਹੋਇਆਂ ਓਨਾਂ ਦਾ ਵਰਨਣ ਕੀਤਾ ਹੈ ਕਿਉਂਕਿ ਓਨ੍ਹਾਂ ਬਾਬਤ ਸਾਡੇ ਪਾਸ ਮੰਨੇ ਪ੍ਰਮੰਨੇ ਇਤਹਾਸ ਹਨ। ਪਰੰਤੂ ਮੈਂ ਇਹ ਨਹੀਂ ਜਾਣਦਾ ਕਿ ਮਹਾ ਭਾਰਤ ਵਾਲਾ ਕ੍ਰਿਸ਼ਨ ਕਦੇ ਹੋਇਆ ਵੀ ਹੈ ਕਿ ਨਹੀਂ। ਮੇਰੇ ਕ੍ਰਿਸ਼ਨ ਦਾ ਕਿਸੇ ਵੀ ਇਤਹਾਸਕ ਕ੍ਰਿਸ਼ਨ ਨਾਲ ਕੋਈ ਸੰਬੰਧ ਨਹੀਂ ਹੈ। ਮੈਂ ਓਸ ਕ੍ਰਿਸ਼ਨ ਨੂੰ ਕਦੇ ਮਥਾ ਟੇਕਨ ਨੂੰ ਤਿਆਰ ਨਹੀਂ ਹਾਂ ਜੇਹੜਾ ਕੇਵਲ ਅਪਨੀ ਹਤਕ ਬਦਲੇ ਕਿਸੇ ਨੂੰ ਕਤਲ ਕਰਦਾ ਹੈ ਯਾ ਜਿਸ ਨੂੰ ਗੈਰ ਹਿੰਦੂ ਇਕ ਭੈੜੇ ਚਲਨ ਵਾਲਾ ਮੁੰਡਾ ਦਸਦੇ ਹਨ। ਮੈਂ ਅਪਨੇ ਅਨੁਭਵ ਵਿਚ ਕ੍ਰਿਸ਼ਨ ਨੂੰ ਪੂਰਨ ਵਾਹਿਗੁਰੂ ਦਾ ਸਰੂਪ ਮੰਨਦਾ ਹਾਂ। ਜਿਸ ਤੇ ਕਿਸੇ ਤਰ੍ਹਾਂ ਦਾ ਕੋਈ ਕਲੰਕ ਨਹੀਂ ਹੈ। ਜਿਸ ਨੇ ਗੀਤਾ ਨੂੰ ਜੀਵਨ ਬਖਸ਼ਿਆ ਹੈ। ਜਿਸ ਨੇ ਲਖਾਂ ਰਬ ਦਿਆਂ ਬੰਦਿਆਂ ਵਿਚ ਨਵੀਂ ਰੂਹ ਭਰ ਦਿਤੀ ਹੈ। ਪਰੰਤੂ ਜੇ ਇਹ ਸਾਬਤ ਹੋ ਜਾਵੇ ਕਿ ਮਹਾਂ ਭਾਰਤ ਅਜ ਕਲ ਦੀਆਂ ਨਵੀਆਂ ਤ੍ਰਾਰੀਖਾਂ ਦੀ ਤਰ੍ਹਾਂ ਇਕ ਇਤਹਾਸ ਹੈ। ਅਤੇ ਇਹ ਕਿ ਮਹਾਂ ਭਾਰਤ ਦਾ ਹਰ ਇਕ ਸਬੂਤ ਠੀਕ ਹੈ ਅਤੇ ਇਸ ਮਹਾਂ ਭਾਰਤਦੇ ਕ੍ਰਿਸ਼ਨ ਨੇ ਸਚ ਮੁਚ ਇਹ ਕੰਮ ਕੀਤੇ ਹਨ ਜੇਹੜੇ ਓਨ੍ਹਾਂ ਬਾਬਤ ਆਖੇ ਜਾਂਦੇ ਹਨ ਤਾਂ ਮੈਂ ਉਨਾਂ ਨੂੰ ਰਬ ਦਾ ਅਵਤਾਰ ਮੰਨਣ ਤੋਂ ਸਾਫ ਨਾਂਹ ਕਰ ਦੇਵਾਂਗਾ, ਭਾਵੇਂ ਮੈਨੂੰ ਹਿੰਦੂ ਮਤ ਵਿਚੋਂ ਛੇਕ ਹੀ ਕਿਉਂ ਨਾ ਦਿਤਾ ਜਾਵੇ। ਮੇਰੇ ਵਾਸਤੇ ਮਹਾਂ ਭਾਰਤ ਇਕ ਮਜ਼ਬੀ ਪੁਸਤਕ ਹੈ ਅਤੇ ਬਹੁਤ ਹਦ ਤਕ ਅਖੌਤੀ ਕਹਾਣੀਆਂ ਹਨ। ਜਿਸ ਤੋਂ ਕਿਸੇ ਤਰਾਂ ਵੀ ਇਤਹਾਸਕ ਕੰਮ ਨਹੀਂ ਲਿਆ ਜਾ ਸਕਦਾ। ਇਸ ਵਿਚ ਕੇਵਲ ਉਸ ਜੰਗ ਦਾ ਵਰਨਣ ਹੈ ਜੋ ਖੁਦ ਸਾਡੇ ਸ਼ਰੀਰ ਵਿਚ ਹੋ ਰਹੀ ਹੈ। ਅਤੇ ਓਹ ਐਸੇ ਢੰਗ ਨਾਲ ਦਿਤਾ ਹੋਇਆ ਹੈ ਕਿ ਅਸੀ ਉਸਨੂੰ ਸਚ ਮਨਣ ਲਗ ਪੈਂਦੇ ਹਾਂ। ਮੈਂ ਇਹ ਵੀ ਨਹੀਂ ਮੰਨਦਾ ਕਿ ਇਹ ਮਹਾਂ ਭਾਰਤ ਅਸਲ ਮਹਾਂ ਭਾਰਤ ਦੀ ਨਕਲ ਹੈ। ਸਗੋਂ ਇਸ ਦੇ ਵਿਰੁਧ ਮੈਂ ਤਾਂ ਇਹ ਸਮਝਦਾ ਹਾਂ ਕਿ ਇਸ ਵਿਚ ਕੋਈ ਅਦਲਾ ਬਦਲੀਆਂ ਕੀਤੀਆਂ ਗਈਆਂ ਹਨ।

—o—

# ਰਾਵਲ ਪਿੰਡੀ ਜੇਹਲ ਦੇ ਸਮਾਚਾਰ !

ਰਾਵਲ ਪਿੰਡੀ ਜੇਹਲ ਤੋਂ ਰਿਹਾ ਹੋਕੇ ਅਜ ਹੀ ਆਏ ਇਕ ਸਜਨ ਜੀ ਦਸਦੇ ਹਨ ਕਿ ਜੇਹਲ ਵਿਚ ਜੇਹੜੇ ਤੰਬੂ ਹਨ ਉਹ ਬਹੁਤ ਸਾਰੇ ਫਟੇ ਹੋਏ ਤੇ ਬਾਕੀ ਫਟ ਰਹੇ ਹਨ। ਪਰੰਤੂ ਉਨ੍ਹਾਂ ਦਾ ਕੋਈ ਪਰਬੰਧ ਨਹੀਂ ਕੀਤਾ ਜਾਂਦਾ ਤੇ ਸਰਦੀ ਹੋ ਰਹੀ ਹੈ। ਦੂਜਾ ਭਾਜੀ ਲਈ ਜੇਹੜੀਆਂ ਮੂਲੀਆਂ ਔਂਦੀਆਂ ਹਨ ਇਹ ਬਹੁਤ ਹੀ ਪਕੀਆਂ ਹੋਣ ਦੇ ਕਾਰਨ ਸਿੰਘਾਂ ਨੂੰ ਕਈ ਵਾਰੀ ਭਾਜੀ ਤੋਂ ਬਿਨਾਂ ਹੀ ਪਰਸ਼ਾਦਾ ਛਕਣਾ ਪੈਂਦਾ ਹੈ। ਅਤੇ ਤਾਜ਼ੀ ਗਲ ਇਹ ਕਿ ਮਲੇਰੀਆ ਹੋਣ ਦੇ ਕਾਰਨ ਕਰੀਬਨ ਚਾਲੀ ਪੰਜਾਹ ਸਿੰਘ ਬੀਮਾਰ ਰਹਿੰਦੇ ਹਨ ਤੇ ਮੰਜੀਆਂ ਬਹੁਤ ਹੀ ਘਟ ਹਨ। ਇਸ ਲਈ ਬਹੁਤ ਸਾਰੇ ਬੀਮਾਰਾਂ ਨੂੰ ਭੂੰਜੇ ਪੱਕੇ ਦੀਆਂ ਸਫਾਂ ਤੇ ਪੈਣਾ ਪੈਂਦਾ ਹੈ ਜਿਸ ਕਰਕੇ ਸਿੰਘ ਹੋਰ ਭੀ ਬੀਮਾਰ ਹੋ ਜਾਂਦੇ ਹਨ। ਇੰਨਚਾਰਜ ਕੈਂਪ ਬਾਬੂ ਬਿਸ਼ਨ ਦਾਸ ਦਾ ਸਲੂਕ ਅਕਾਲੀਆਂ ਨਾਲ ਬਹੁਤ ਹੀ ਭੈੜਾ ਹੈ।

## ਪਿੰਡ ਬੋਪਾ ਰਾਏ ਵਿਖੇ ਸਿਖ ਸੁਧਾਰ ਨੂੰ ਫਿਟਕਾਰਾਂ !

੨੭ ਸਤੰਬਰ ਐਤਵਾਰ ਵਾਲੇ ਦਿਨ ਬੋਪਾ ਰਾਏ ਵਿਖੇ ਸਿਖ ਸੁਧਾਰ ਦਾ ਦੀਵਾਨ ਹੋਇਆ। ਪੈਹਲਾਂ ਨਗਰ ਦਾ ਆਦਮੀ ਕੋਈ ਨਹੀਂ ਆਇਆ, ਜਦ ਤਕ ਕਿ ਅਕਾਲੀ ਵੀਰ ਦੀਵਾਨ ਵਿਚ ਨਹੀਂ ਗਏ। ਜਦ ਉਨ੍ਹਾਂ ਨੇ ਪ੍ਰਚਾਰ ਸ਼ੁਰੂ ਕੀਤਾ ਤਾਂ ਪਬਲਕ ਵਿਚੋਂ ਉਹਨਾਂ ਦੀਆਂ ਕਰਤੂਤਾਂ ਤੇ ਫਿਟਕਾਰਾਂ ਪੈਣੀਆਂ ਸ਼ੁਰੂ ਹੋ ਗਈਆਂ। ਉਪਰੰਤ ਅਖੀਰ ਕਿਸੇ ਕਾਰਰਵਾਈ ਦੇ ਇਹ ਹੌਲੀ ਦੀਆਂ ਕਣ ਪੁਤਲੀਆਂ ਆਪਣਾ ਬੋਰੀਆ ਬਿਸਤਰਾ ਲਪੇਟਕੇ ਚਲਦੀਆਂ ਬਣੀਆਂ। ਸ਼ਾਮ ਨੂੰ ਉਸੇ ਨਗਰ ਵਿਚ ਡਿਸ਼ ਗੁਰਦਵਾਰਾ ਕਮੇਟੀ ਲੁਧਿਹਾਣਾ ਵਲੋਂ ਦੀਵਾਨ ਸਜਿਆ ਅਤੇ ਸਰਬ ਸੰਮਤੀ ਨਾਲ ਹੇਠ ਲਿਖੇ ਭਾਵ ਦੇ ਗੁਰਮਤੇ ਪਾਸ ਹੋਏ।

(੧) ਇਹ ਦੀਵਾਨ ਗਵਰਮਿੰਟ ਪੰਜਾਬ ਨੂੰ ਸੂਚਨਾ ਕਰੋਂਦਾ ਹੈ ਕਿ ਜਦ ਤਕ ਸਾਰੇ ਗੁਰੂ ਕੈਦੀ ਬਿਲਾ ਸ਼ਰਤ ਰਿਹਾ ਨਾਂ ਕੀਤੇ ਜਾਣ ਪੰਥ ਵਿਚ ਸ਼ਾਂਤਵਾਯੂ ਮੰਡਲ ਪੈਦਾ ਨਹੀਂ ਹੋ ਸਕਦਾ ਤੇ ਗੁਰਦਵਾਰਾ ਬਿਲ ਪਰ ਅਮਲ ਹੋਣਾ ਅਸੰਭਵ ਹੈ।

(੨) ਇਹ ਦੀਵਾਨ ਗਵਰਮਿੰਟ ਪੰਜਾਬ ਦੇ ਗੁਰਦਵਾਰਾ ਕੈਦੀਆਂ ਦੀ ਰਿਹਾਈ ਸਬੰਧੀ ਨਾਜਾਇਜ਼ ਸ਼ਰਤਾਂ ਲਾਨ ਵਾਲੇ ਤੇ ਜ਼ਲੀਲ ਕਰਨ ਵਾਲੇ ਅਜੋਗ ਵਤੀਰੇ ਤੇ ਘਿਰਨਾ ਪਰਗਟ ਕਰਦਾ ਹੈ ਤੇ ਗਵਰਮਿੰਟ ਦੀ ਕਮ ਅਕਲੀ ਸਮਝਦਾ ਹੈ।

ਨੋਟ—ਅਕਾਲੀ ਸਜਨ ਇਸ ਦੀਵਾਨ ਵਿਚ ਇਸ ਵਾਸਤੇ ਗਏ ਸਨ ਕਿ ਉਹਨਾਂ ਦੀਆਂ ਕਰਤੂਤਾਂ ਦਸਕੇ ਭੋਲੇ ਵੀਰਾਂ ਨੂੰ ਉਹਨਾਂ ਦੇ ਜਾਲ ਵਿਚ ਫਸਣ ਤੋਂ ਬਚਾਇਆ ਜਾਵੇ।

(ਪਤਰ ਪਰੇਰਕ)

## ਪੁਜ ਗਏ !

ਸ੍ਰ: ਹਰਨਾਮ ਸਿੰਘ ਜੀ ਛਜਾ ਵਾਲ ਲੁਦਿਹਾਨਾਂ ਮੀਤ ਜਥੇਦਾਰ ਜ਼ਿਲਾ ਲੁਦਿਹਾਨਾ ੧ ਸਾਲ ਦੀ ਜੇਹਲ ਕਟਕੇ ਰਾਵਲਪਿੰਡੀ ਜੇਹਲ ਤੋਂ ਰਿਹਾ ਹੋਕੇ ਅਜ ਸ੍ਰੀ ਅੰਮ੍ਰਿਤਸਰ ਜੀ ਪੁਜ ਗਏ ਹਨ।

ਮੌਲਾਨਾ ਆਜ਼ਾਦ ਨੂੰ ਲਿਖੇ ਇਕ ਖ਼ਤ ਵਿਚ ਫ਼ੌਜ ਵਿਚ ਸਿੱਖਾਂ ਦੀ ਵਧੇਰੇ ਭਰਤੀ ਦੀ ਗੱਲ ਆਖੀ ਹੋਈ ਸੀ। ਮਾਸਟਰ ਤਾਰਾ ਸਿੰਘ ਨੇ ਇਸ ਦੀ ਇਕ ਕਾਪੀ ਗਾਂਧੀ ਨੂੰ ਵੀ ਭੇਜ ਦਿਤੀ ਸੀ। ਗਾਂਧੀ ਨੇ ਮਾਸਟਰ ਤਾਰਾ ਸਿੰਘ ਦੀ ਚਿੱਠੀ ਦੇ ਜਵਾਬ ਵਿਚ ਇਹ ਵੀ ਲਿਖਿਆ ਕਿ:

"You have nothing in common with Congress --- you believe in the rule of sword, the Congress does not..." ('ਤੁਹਾਡੇ ਅਤੇ ਕਾਂਗਰਸ ਵਿਚ ਕੁਝ ਵੀ ਸਾਂਝਾ ਨਹੀਂ। ਤੁਸੀਂ ਕਿਰਪਾਨ ਵਿਚ ਯਕੀਨ ਰਖਦੇ ਹੋ ਤੇ ਕਾਂਗਰਸ ਨਹੀਂ)।

ਇਸ 'ਤੇ ਮਾਸਟਰ ਤਾਰਾ ਸਿੰਘ ਨੇ ਗਾਂਧੀ ਨਾਲ ਹੋਈ ਖ਼ਤੋ-ਖ਼ਤਾਬਤ ਪ੍ਰੈਸ ਨੂੰ ਰਿਲੀਜ਼ ਕਰਨ ਦੇ ਨਾਲ ਹੀ 12 ਸਤੰਬਰ 1940 ਨੂੰ ਕੌਮੀ ਤੇ ਸੂਬਾਈ ਕਾਂਗਰਸ ਤੋਂ ਅਸਤੀਫ਼ੇ ਦੇ ਦਿੱਤੇ। ਅਸਤੀਫ਼ੇ ਵਿਚ ਮੌਲਾਨਾ ਅਤੇ ਗਾਂਧੀ ਨਾਲ ਵਿਚਾਰਾਂ ਦੇ ਫ਼ਰਕ ਅਤੇ ਰਾਜੀ ਜੀ ਦੀ ਪੇਸ਼ਕਸ਼ ਦੇ ਵਿਰੋਧ ਦਾ ਜ਼ਿਕਰ ਕੀਤਾ ਗਿਆ ਸੀ। 15 ਸਤੰਬਰ 1940 ਨੂੰ ਉਰਦੂ ਅਖਬਾਰਾਂ 'ਪ੍ਰਤਾਪ', 'ਮਿਲਾਪ' ਤੇ 'ਵੀਰ ਭਾਰਤ' ਨੇ ਗਾਂਧੀ ਦਾ ਵਿਰੋਧ ਤੇ ਮਾਸਟਰ ਤਾਰਾ ਸਿੰਘ ਦੀ ਹਿਮਾਇਤ ਕੀਤੀ। ਅਖ਼ਬਾਰਾਂ ਨੇ ਮੌਲਾਨਾ ਅਜ਼ਾਦ ਨੂੰ ਮਾਸਟਰ ਤਾਰਾ ਸਿੰਘ ਤੋਂ ਮੁਆਫ਼ੀ ਮੰਗਣ ਵਾਸਤੇ ਕਿਹਾ (ਗਾਂਧੀ ਨੂੰ ਮੁਆਫ਼ੀ ਮੰਗਣ ਵਾਸਤੇ ਨਹੀਂ ਕਿਹਾ ਗਿਆ ਸੀ, ਹਾਲਾਂ ਕਿ ਸਿੱਖ ਧਰਮ ਦੇ ਖ਼ਿਲਾਫ਼ ਲਫ਼ਜ਼ ਗਾਂਧੀ ਨੇ ਵਰਤੇ ਸਨ)। ਅਖ਼ਬਾਰਾਂ ਨੇ ਕਿਹਾ ਕਿ ਸਿੱਖਾਂ ਦੀਆਂ ਮਹਾਨ ਕੁਰਬਾਨੀਆਂ ਨੂੰ ਅੱਖੋਂ ਓਹਲੇ ਕੀਤਾ ਗਿਆ ਹੈ। ਪਰ 18 ਸਤੰਬਰ 1940 ਨੂੰ ਮਾਸਟਰ ਤਾਰਾ ਸਿੰਘ ਨੇ ਐਲਾਨ ਕੀਤਾ ਕਿ ਕਾਂਗਰਸ ਤੋਂ ਮੇਰਾ ਅਸਤੀਫ਼ਾ ਸ਼ਖ਼ਸੀ ਹੈ ਅਕਾਲੀ ਦਲ ਕਾਂਗਰਸ ਦੇ ਨਾਲ ਹੀ ਰਹੇਗਾ। ਮਾਸਟਰ ਤਾਰਾ ਸਿੰਘ ਦਾ ਇਹ ਬਿਆਨ ਗ਼ਲਤ ਸੀ ਕਿਉਂਕਿ ਗਾਂਧੀ ਨੇ ਮਾਸਟਰ ਤਾਰਾ ਸਿੰਘ ਦੇ ਖ਼ਿਲਾਫ਼ ਕੁਝ ਨਹੀਂ ਸੀ ਕਿਹਾ ਬਲਕਿ ਸਿੱਖ ਧਰਮ ਦੀ ਕਿਰਪਾਨ ਦੇ ਖ਼ਿਲਾਫ਼ ਨਫ਼ਰਤ ਉਗਲੀ ਸੀ। ਬਣਦਾ ਤਾਂ ਇਹ ਸੀ ਕਿ ਸਾਰੀ ਸਿੱਖ ਕੌਮ ਗਾਂਧੀ ਦੇ ਖ਼ਿਲਾਫ਼ ਉੱਠ ਖੜੋਂਦੀ ਪਰ ਅਹਿਮਕ ਤੇ ਬੁਜ਼ਦਿਲ ਸਿੱਖ ਆਗੂ ਸੁਸਰੀ ਵਾਂਗ ਸੁੱਤੇ ਰਹੇ।

28 ਸਤੰਬਰ 1940 ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਗਾਂਧੀ ਦੇ ਸਿੱਖਾਂ ਸਬੰਧੀ ਲਫ਼ਜ਼ਾਂ ਦੀ ਨਿੰਦਾ ਕੀਤੀ ਤੇ ਮੰਗ ਕੀਤੀ ਕਿ ਕਾਂਗਰਸ ਮੌਲਾਨਾ ਆਜ਼ਾਦ (ਗਾਂਧੀ ਦੇ ਨਹੀਂ) ਦੇ ਬਿਆਨ ਬਾਰੇ ਆਪਣੀ ਪੁਜ਼ੀਸ਼ਨ ਸਾਫ਼ ਕਰੇ। ਅਕਾਲੀ ਦਲ ਨੇ 1929 ਦੇ ਸਿੱਖਾਂ ਨੂੰ ਦਿੱਤੇ ਭਰੋਸੇ ਯਾਦ ਰੱਖਣ ਲਈ ਕਿਹਾ ਅਤੇ ਰਾਜਾ ਜੀ ਦੀ ਪੇਸ਼ਕਸ਼ ਦਾ ਵਿਰੋਧ ਕੀਤਾ। 15 ਅਕਤੂਬਰ 1940 ਨੂੰ ਨਹਿਰੂ ਨੇ ਵੀ ਇਕ ਬਿਆਨ ਵਿਚ ਸਿੱਖ ਆਗੂਆਂ ਨੂੰ ਅੰਗਰੇਜ਼ਾਂ ਨਾਲ ਮਿਲਵਰਤਣ ਜਾਂ ਕਾਂਗਰਸ ਦਾ ਸਾਥ ਵਿਚੋਂ ਇੱਕ ਰਾਹ ਚੁਣਨ ਵਾਸਤੇ ਕਿਹਾ। ਪਰ, ਗਾਂਧੀ ਅਤੇ ਨਹਿਰੂ ਦੇ ਵਤੀਰੇ ਦੇ ਬਾਵਜੂਦ ਅਕਾਲੀ ਦਲ ਤੇ ਕਾਂਗਰਸ ਇਕੱਠੇ ਚਲਦੇ ਰਹੇ ਨਾ ਫ਼ੁਰਮਾਨੀ ਦੀ ਹਿਮਾਇਤ ਬਾਰੇ ਮਤਾ ਪਾਸ ਕੀਤਾ। ਇਸ ਵੇਲੇ ਅਕਾਲੀ ਦਲ ਦੇ ਪਰਧਾਨ ਤੇਜਾ ਸਿੰਘ ਅਕਰਪੁਰੀ ਸਨ।

31 ਦਸੰਬਰ 1940 ਨੂੰ ਅਕਾਲੀ ਕਾਨਫ਼ਰੰਸ ਫ਼ਤਿਹਗੜ੍ਹ ਵਿਚ ਹੋਈ। ਇਸ

ਵਿਚ ਗਿਆਨੀ ਕਰਤਾਰ ਸਿੰਘ, ਈਸ਼ਰ ਸਿੰਘ ਮਝੈਲ ਆਦਿਕ ਨੇ ਕਾਂਗਰਸੀ ਰੋਲ ਨੂੰ ਨਾ-ਪਸੰਦ ਕਰਨ ਸਬੰਧੀ ਤਕਰੀਰਾਂ ਕੀਤੀਆਂ। ਮਾਸਟਰ ਅਜੀਤ ਸਿੰਘ ਅੰਬਾਲਵੀ ਨੇ ਕਿਹਾ ਕਿ "ਅਹਿੰਸਾ ਸਿੱਖ ਸਿਧਾਂਤਾਂ ਦੇ ਵਿਰੁੱਧ ਹੈ। ਸਿੱਖ ਗੁਰੂਆਂ ਨੇ ਕਈ ਵਾਰੀ ਆਪਣੇ ਸਿਧਾਂਤਾਂ ਦੀ ਰਾਖੀ ਵਾਸਤੇ ਤੇ ਜ਼ਾਲਮ ਨਾਲ ਮੁਕਾਬਲਾ ਕਰਨ ਵਾਸਤੇ ਹਿੰਸਾ ਦੀ ਵਰਤੋਂ ਕੀਤੀ ਹੈ।"

ਕੁਝ ਸਿੱਖ ਆਗੂਆਂ ਨੇ ਗਾਂਧੀ ਦੇ ਖ਼ਿਲਾਫ਼ ਬਿਆਨ ਜ਼ਰੂਰ ਦਿੱਤੇ ਪਰ ਉਹ ਵੀ ਨਰਮ-ਨਰਮ ਜਿਹੇ ਪਰ ਇਸ ਦੇ ਬਾਵਜੂਦ ਉਹ ਗਾਂਧੀ ਨੂੰ ਆਪਣਾ ਲੀਡਰ ਮੰਨਦੇ ਰਹੇ। ਏਨੀ ਕੂ ਸੂਝ ਸੀ ਅਕਾਲੀ ਆਗੂਆਂ ਵਿਚ ਕਿ ਉਹ ਆਪਣਾ ਗੁੱਝਾ ਦੁਸ਼ਮਣ ਵੀ ਨਹੀਂ ਸਨ ਪਹਿਚਾਣਦੇ ਤੇ ਨਾ ਹੀ ਉਹ ਜੁਰਅਤ ਰਖਦੇ ਸਨ ਕਿ ਇਹੋ ਜਿਹੇ ਦੰਭੀ, ਬੇਈਮਾਨ ਤੇ ਧੋਖੇਬਾਜ਼ ਨੂੰ ਰੱਦ ਕਰ ਸਕਦੇ। ਸਭ ਤੋਂ ਅਜੀਬ ਰੋਲ ਸੀ ਅਮਰ ਸਿੰਘ ਝਬਾਲ ਧੜਾ, ਊਧਮ ਸਿੰਘ ਨਾਗੋਕੇ ਧੜਾ, ਮੰਗਲ ਸਿੰਘ, ਹੀਰਾ ਸਿੰਘ ਦਰਦ ਵਰਗੇ ਆਗੂਆਂ ਦਾ, ਜੋ ਇਸ ਸਭ ਕੁਝ ਦੇ ਬਾਵਜੂਦ ਗਾਂਧੀ ਨੂੰ ਹੀ ਸਭ ਕੁਝ ਮੰਨਦੇ ਸਨ ਤੇ ਉਨ੍ਹਾਂ ਨੂੰ ਉਸ ਦਾ ਫ਼ਿਰਕੂ ਤੇ ਐਂਟੀ-ਸਿੱਖ ਰੋਲ ਵੀ ਝੰਝੋੜਦਾ ਨਹੀਂ ਸੀ। ਇਹ ਹਾਲਤ ਸੀ ਅਹਿਮਕ ਸਿੱਖ ਚੌਧਰੀਆਂ ਦੀ। ਇਹ ਲੋਕ ਮੂਰਖਾਨਾ ਹੱਦ ਤੱਕ ਕਾਂਗਰਸ ਤੇ ਗਾਂਧੀ ਦੀ ਪੈਰੋਕਾਰੀ ਹੀ ਨਹੀਂ ਚਾਪਲੂਸੀ ਤਕ ਕਰਦੇ ਸਨ।

ਇਸ ਮਗਰੋਂ ਵੀ ਗਾਂਧੀ ਅਕਸਰ ਸਿੱਖਾਂ ਅਤੇ ਕਿਰਪਾਨ ਬਾਰੇ ਬੋਲਿਆ ਕਰਦਾ ਸੀ। ਉਸ ਨੇ ਆਪਣੇ ਪਰਚੇ *ਹਰੀਜਨ* ਦੇ 5 ਅਤੇ 12 ਜੁਲਾਈ 1942 ਅੰਕਾਂ ਵਿਚ ਸ਼ਰੇਆਮ ਕਿਰਪਾਨ ਦੇ ਖ਼ਿਲਾਫ਼ ਲਿਖਿਆ।

**ਕਾਂਗਰਸ ਵਿਚ ਸਿੱਖ-ਵਿਰੋਧੀ ਤੇ ਫ਼ਿਰਕੂ ਮਾਹੌਲ ਦੀ ਹੱਦ ਤਾਂ ਇਥੋਂ ਤਕ ਸੀ ਕਿ 1945 ਵਿਚ ਕਾਂਗਰਸ ਸੈਂਟਰਲ ਪਾਰਟੀ ਦੇ ਚੀਫ਼ ਵਿੱਪ ਨੇ ਮੰਗਲ ਸਿੰਘ ਐਮ.ਪੀ. ਨੂੰ ਇੱਥੋਂ ਤਕ ਹੁਕਮ ਜਾਰੀ ਕੀਤਾ ਸੀ ਕਿ ਉਹ ਅਸੈਂਬਲੀ ਵਿਚ ਸਿੱਖਾਂ ਬਾਰੇ ਸਵਾਲ ਨਾ ਪੁੱਛਿਆ ਕਰੇ।** ਇਸ 'ਤੇ ਅਕਾਲੀ ਦਲ ਨੇ ਉਸ ਨੂੰ ਅਪੋਜ਼ੀਸ਼ਨ ਵਿਚ ਬੈਠਣ ਅਤੇ ਸਿੱਖ ਹੱਕਾਂ ਸਬੰਧੀ ਅਕਾਲੀ ਦਲ ਦੀ ਪਾਲਸੀ ਅਨੁਸਾਰ ਚਲਣ ਵਾਸਤੇ ਕਿਹਾ।

15 ਅਗਸਤ 1947 ਤੋਂ ਬਾਅਦ ਗਾਂਧੀ ਸਿਰਫ਼ ਸਾਢੇ ਪੰਜ ਮਹੀਨੇ ਹੀ ਜੀਵਿਆ ਪਰ ਉਸ ਨੇ ਇਸ ਦੌਰਾਨ ਦਰਜਨਾਂ ਵਾਰ ਸਿੱਖਾਂ ਦੇ ਖ਼ਿਲਾਫ਼ ਘਟੀਆ ਕਿਸਮ ਦੇ ਬੋਲ ਬੋਲੇ। ਇਸ ਦੀਆਂ ਕੁਝ ਮਿਸਾਲਾਂ ਹਾਜ਼ਿਰ ਹਨ:

ਇਕ ਵਾਰ ਉਸ ਨੇ ਸਿੱਖਾਂ ਨੂੰ ਹਿੰਦੂ ਕਿਹਾ ਅਤੇ ਨਾਲ ਹੀ ਕਹਿਣ ਲੱਗਾ ਕਿ: **ਸਿੱਖਾਂ ਨੂੰ ਵਖਰਾ ਧਰਮ ਤਾਂ ਮੈਕਾਲੇ (ਉਹ ਸ਼ਾਇਦ ਕਨਿੰਘਮ ਕਹਿਣਾ ਚਾਹੁੰਦਾ ਸੀ) ਨੇ ਕਿਤਾਬ ਲਿਖ ਕੇ ਬਣਾਇਆ ਸੀ। ਗਾਂਧੀ ਦੇ ਲਫ਼ਜ਼ਾਂ ਵਿਚ: ਇਹ ਸਾਰਾ ਮੈਕਾਲੇ ਨੇ ਖੜਾ ਕੀਤਾ ਸੀ। ਉਹ ਇਤਿਹਾਸਕਾਰ ਤਾਂ ਸੀ ਹੀ ਨਹੀਂ। ਉਸ ਨੇ ਸਿੱਖਾਂ ਨੂੰ ਅਲਗ ਧਰਮ ਕਹਿਣ ਦੀ ਜ਼ਹਿਰ ਫੈਲਾਈ ਜਿਸ ਨੂੰ ਹਰ ਇਕ ਨੇ ਨਿਗਲ ਲਿਆ।** (ਗਾਂਧੀ, *ਕੁਲੈਕਟਡ ਵਰਕਸ*, ਜਿਲਦ 88, ਸਫ਼ੇ 4-5)।

**ਗ੍ਰੰਥ ਸਾਹਿਬ ਕੀ ਹੈ, ਇਹ ਤਾਂ ਹਿੰਦੂ ਸ਼ਾਸ਼ਤਰਾਂ 'ਤੇ ਅਧਾਰਤ ਹੈ।...ਇਹ**

**ਸਿੱਖਾਂ ਦਾ ਸਵਾ ਲਾਖ ਕੀ ਮਜ਼ਾਕ ਹੈ। ਐਟਮ ਬੰਬ ਦੇ ਇਸ ਜ਼ਮਾਨੇ ਵਿਚ ਸਿੱਖਾਂ ਦੀ ਕਿਰਪਾਨ ਇਕ ਜ਼ੰਗਾਲ ਲੱਗਾ ਹਥਿਆਰ ਹੈ।** (ਗਾਂਧੀ, *ਕੁਲੈਕਟਡ ਵਰਕਸ*, ਜਿਲਦ 89, ਸਫ਼ਾ 284)।

**ਜਿਸ ਤਰ੍ਹਾਂ ਲੋਕ ਕਿਰਪਾਨ ਪਹਿਣੀ ਫਿਰਦੇ ਹਨ; ਇਹ ਇਕ ਜੰਗਲੀ ਵਰਤਾਰਾ ਹੈ** (ਗਾਂਧੀ, *ਕੁਲੈਕਟਡ ਵਰਕਸ*, ਜਿਲਦ 89, ਸਫ਼ੇ 274)।

**ਸਿੱਖ ਕਹਿੰਦੇ ਹਨ ਕਿ ਉਹ ਪ੍ਰੀਵੀ ਕੌਂਸਲ ਦੇ ਫ਼ੈਸਲੇ ਮੁਤਾਬਿਕ ਕਿਸੇ ਵੀ ਸਾਈਜ਼ ਦੀ ਕਿਰਪਾਨ ਪਹਿਣ ਸਕਦੇ ਹਨ। ਹੁਣ ਹਿੰਦੂਆਂ ਦੀ ਹਕੂਮਤ ਹੈ ਤੇ ਪ੍ਰੀਵੀ ਕੌਂਸਲ ਦਾ ਫ਼ੈਸਲਾ ਖ਼ਤਮ ਹੋ ਚੁਕਾ ਹੈ** (ਗਾਂਧੀ, *ਕੁਲੈਕਟਡ ਵਰਕਸ*, ਜਿਲਦ 90, ਸਫ਼ਾ 72-73)।

ਇਕ ਸਿੱਖ ਜੇ ਸਵਾ ਲੱਖ ਹੈ ਤਾਂ ਉਹ ਦੁਸ਼ਮਣ ਨੂੰ ਮੁੱਕਿਆਂ ਨਾਲ ਹੀ ਮਾਰ ਸਕਦਾ ਹੈ, ਕਿਰਪਾਨ ਦੀ ਕੀ ਲੋੜ ਹੈ।

**ਗੁਰੂ ਨਾਨਕ ਨੇ ਕਦੇ ਨਹੀਂ ਸੀ ਕਿਹਾ ਕਿ ਮੈਂ ਹਿੰਦੂ ਨਹੀਂ, ਨਾ ਹੀ ਕਿਸੇ ਹੋਰ ਗੁਰੂ ਨੇ ਅਜਿਹਾ ਕਿਹਾ। ਸਿੱਖ, ਹਿੰਦੂ, ਬੋਧੀ, ਜੈਨੀ ਧਰਮਾਂ ਨੂੰ ਅਲਗ ਨਹੀਂ ਮੰਨਿਆ ਜਾ ਸਕਦਾ। ਇਹ ਸਾਰੇ ਇਸ ਹਿੰਦੂ ਧਰਮ ਦੀਆਂ ਸ਼ਾਖ਼ਾਵਾਂ ਹਨ। ਹਿੰਦੂ ਧਰਮ ਇਕ ਸਮੁੰਦਰ ਹੈ ਜਿਸ ਵਿਚ ਸਾਰੇ ਦਰਿਆ ਸਮਾ ਜਾਂਦੇ ਹਨ** (ਗਾਂਧੀ, *ਕੁਲੈਕਟਡ ਵਰਕਸ*, ਜਿਲਦ 90, ਸਫ਼ਾ 177)।

**ਮੈਂ ਤੁਹਾਡਾ ਗ੍ਰੰਥ ਸਾਹਿਬ ਪੜ੍ਹਦਾ ਹਾਂ ਪਰ ਮੈਂ ਇਹ ਤੁਹਾਨੂੰ ਖ਼ੁਸ਼ ਕਰਨ ਵਾਸਤੇ ਨਹੀਂ ਪੜ੍ਹਦਾ। ਨਾ ਹੀ ਅਜਿਹਾ ਕਰਨ ਵਾਸਤੇ ਮੈਨੂੰ ਤੁਹਾਡੀ ਇਜਾਜ਼ਤ ਦੀ ਲੋੜ ਹੈ। ਪਰ ਗੁਰੂ ਜੀ ਨੇ ਕਿਤੇ ਵੀ ਨਹੀਂ ਕਿਹਾ ਕਿ ਤੁਹਾਨੂੰ ਦਾੜ੍ਹੀ ਜ਼ਰੂਰ *ਉਗਾਉਣੀ* ਚਾਹੀਦੀ ਹੈ ਤੇ ਕਿਰਪਾਨ ਜ਼ਰੂਰ ਚੁੱਕਣੀ ਚਾਹੀਦੀ ਹੈ।** (ਗਾਂਧੀ, *ਕੁਲੈਕਟਡ ਵਰਕਸ*, ਜਿਲਦ 90, ਸਫ਼ਾ 470)।

ਮੌਲਾਣਾ ਆਜ਼ਾਦ (ਜੋ ਸਾਰੀ ਉਮਰ ਗਾਂਧੀ ਦਾ ਵਫ਼ਾਦਾਰ ਰਿਹਾ ਤੇ ਮੁਸਲਮਾਣ ਉਸ ਨੂੰ "ਸ਼ੋਅ ਬੁਆਏ ਆਫ਼ ਕਾਂਗਰਸ" ਕਿਹਾ ਕਰਦੇ ਸਨ) ਨੇ ਵੀ ਆਪਣੀ ਕਿਤਾਬ *ਇੰਡੀਆ ਵਿਨਜ਼ ਫ਼ਰੀਡਮ* (ਇਸ ਦੇ ਉਨ੍ਹਾਂ 30 ਸਫ਼ਿਆਂ ਵਿਚ ਜੋ ਉਸ ਦੀ ਮੌਤ ਤੋਂ ਤੀਹ ਸਾਲ ਮਗਰੋਂ ਛਾਪੇ ਗਏ ਸਨ) ਵਿਚ ਗਾਂਧੀ ਤੇ ਨਹਿਰੂ ਦੀ ਫ਼ਿਰਕਾਪਰਸਤੀ ਦਾ ਪਰਦਾ ਫ਼ਾਸ਼ ਕੀਤਾ ਹੈ।

ਗਾਂਧੀ ਸਿੱਖ ਧਰਮ ਦੇ ਖ਼ਿਲਾਫ਼ ਅਜਿਹੀ ਘਟੀਆ ਬੋਲੀ ਅਕਸਰ ਬੋਲਦਾ ਹੀ ਰਹਿੰਦਾ ਸੀ ਪਰ ਬੇਗ਼ੈਰਤ ਕਾਂਗਰਸੀ 'ਸਿੱਖ' ਵਜ਼ੀਰੀਆਂ ਤੇ ਹੋਰ ਲਾਲਚਾਂ ਕਾਰਨ ਇਹ ਸਭ ਕੁਝ ਚੁਪ ਕਰ ਕੇ ਸੁਣ ਲੈਂਦੇ ਸਨ ਤੇ ਕੰਨ ਬੰਦ ਕਰ ਲੈਂਦੇ ਸਨ ਤੇ ਕਬੂਤਰ ਵਾਂਗ ਬਿੱਲੀ ਵੇਖ ਕੇ ਅੱਖਾਂ ਮੀਟ ਲੈਂਦੇ ਸਨ।

ਗੂੰਗੇ ਬਣੇ ਰਹਿੰਦੇ ਸਨ। ਖ਼ਾਸ ਕਰ ਕੇ ਪ੍ਰਤਾਪ ਸਿੰਘ ਕੈਰੋਂ, ਮੰਗਲ ਸਿੰਘ ਗਿੱਲ, ਅਮਰ ਸਿੰਘ ਝਬਾਲ, ਸਵਰਨ ਸਿੰਘ ਜਲੰਧਰ, ਗੁਰਦਿਆਲ ਸਿੰਘ ਢਿੱਲੋਂ, ਜ਼ੈਲ ਸਿੰਘ, ਊਧਮ ਸਿੰਘ ਨਾਗੋਕੇ, ਦਰਸ਼ਨ ਸਿੰਘ ਫੇਰੂਮਾਨ ਵਗ਼ੈਰਾ ਤਾਂ ਇਸ ਜ਼ਲਾਲਤ ਨੂੰ ਮਿੱਠਾ ਕਰ ਕੇ ਪੀਂਦੇ ਸਨ।

## (ਛ) ਸ਼ੇਰਾਂ ਦੀ ਫ਼ੌਜ ਦੇ ਗਧੇ ਜਰਨੈਲ

'ਫ਼ਿਰਕੂ ਫ਼ੈਸਲਾ' ਦਰਅਸਲ ਸੈਂਟਰ ਅਤੇ ਸੂਬਿਆਂ ਵਿਚ ਅਸੈਂਬਲੀ ਦੀਆਂ ਸੀਟਾਂ ਦੇ ਰਾਖਵੇਂਕਰਨ ਨਾਲ ਸਬੰਧ ਰਖਦਾ ਸੀ। ਮੁਸਲਮ ਲੀਗ, ਕਾਂਗਰਸ ਤੇ ਸਿੱਖ ਆਪੋ-ਆਪਣੇ ਮੈਂਬਰ ਵਧਾਉਣ ਤਕ ਹੀ ਸੀਮਤ ਰਹੇ ਸਨ। ਮੁਸਲਮ ਲੀਗ ਮੁਸਲਮਾਨਾਂ ਦੇ ਹਿਤਾਂ ਬਾਰੇ ਸੋਚਦੀ ਸੀ ਤੇ ਹਿੰਦੂਆਂ ਦੀ ਪਾਰਟੀ ਕਾਂਗਰਸ ਨਾਲ ਕਿਸੇ ਤਰ੍ਹਾਂ ਵੀ ਭਰੋਸਾ ਨਹੀਂ ਸੀ ਕਰਦੀ ਤੇ ਆਪਣੇ ਹਿਤਾਂ 'ਤੇ ਪਹਿਰਾ ਦੇਂਦੀ ਸੀ। ਦੂਜੇ ਪਾਸੇ ਅਕਾਲੀ ਦਲ ਸਿੱਖਾਂ ਦੀ ਪਾਰਟੀ ਸੀ। ਪਰ ਅਕਾਲੀ ਆਗੂਆਂ ਨੂੰ ਪੰਥ ਦਾ ਸਾਂਝਾ ਹਿਤ ਵੀ ਧੜੇਬੰਦੀ ਵਿਚ ਪਾ ਦੇਂਦਾ ਸੀ। ਉਹ ਬਹੁਤ ਮੌਕਿਆਂ 'ਤੇ ਮੂਰਖਾਂ ਵਾਂਗ ਵਿਚਰਦੇ ਸਨ ਤੇ ਕੌਮੀ ਸਵਾਲ ਨੂੰ ਵੀ ਧੜਿਆਂ ਦੀ ਬਿਨਾਅ 'ਤੇ ਸਿੱਖ ਮੁਫ਼ਾਦ ਦੇ ਖ਼ਿਲਾਫ਼ ਕਰ ਆਇਆ ਕਰਦੇ ਸਨ। ਦੂਜਾ ਉਨ੍ਹਾਂ ਵਿਚ ਸੂਝ ਦੀ ਵੀ ਸ਼ਾਇਦ ਕਮੀ ਸੀ ਕਿ ਉਹ ਇਹ ਨਾ ਪੜ੍ਹ ਸਕੇ ਕਿ ਕਲ੍ਹ ਨੂੰ ਵੋਟਾਂ ਦੀ ਗਿਣਤੀ ਦੀ ਬਿਨਾਅ 'ਤੇ ਹੋਣ ਵਾਲੇ ਫ਼ੈਸਲਿਆਂ ਵਿਚ ਸਿੱਖ ਕੀ ਕਰਨਗੇ? ਅਜਿਹਾ ਨਾ ਸਮਝਣ ਕਰ ਕੇ ਉਹ ਕੌਮ ਦਾ ਘਰ (ਦੇਸ਼) ਬਣਾਉਣ ਬਾਰੇ ਸੋਚ ਨਾ ਸਕੇ ਤੇ ਵਾਧੂ ਮਸਲਿਆਂ ਵਿਚ ਐਜੀਟੇਸ਼ਨ, ਬਿਆਨਬਾਜ਼ੀ ਤੇ ਹੋਰ ਕਾਰਵਾਈਆਂ ਕਰਦੇ ਰਹੇ।

**ਸਿੱਖਾਂ ਨੂੰ ਚਾਹੀਦਾ ਸੀ ਕਿ ਫ਼ਿਰਕੂ ਫ਼ੈਸਲੇ ਦਾ ਸਵਾਲ ਛੱਡ ਕੇ ਪੰਜਾਬ ਦੀ ਵੰਡ ਦੀ ਗੱਲ 1932 ਵਿਚ ਕਰਦੇ ਅਤੇ ਇਸ ਵਾਸਤੇ ਸੰਜੀਦਾ ਜੱਦੋਜਹਿਦ ਕਰਦੇ। ਸਿੱਖਾਂ ਨੂੰ ਪੰਜਾਬ ਦੇ ਤਿੰਨ ਹਿੱਸਿਆਂ ਦੀ ਮੰਗ ਕਰਨੀ ਚਾਹੀਦੀ ਸੀ: ਇਕ ਸਿੰਧ ਤੋਂ ਜਿਹਲਮ ਤਕ, ਦੂਜਾ ਜਿਹਲਮ ਤੋਂ ਜਮਨਾ ਤਕ ਤੇ ਤੀਜਾ ਜਮਨਾ ਤੋਂ ਪਾਰ ਜਿਸ ਵਿਚ ਰੋਹਤਕ, ਗੁੜਗਾਓਂ ਤੇ ਹੋਰ ਹਰਿਆਣਵੀ ਤੇ ਬਾਂਗਰੂ ਬੋਲੀ ਦੇ ਇਲਾਕੇ ਆਉਂਦੇ। ਇੰਞ ਇਹ ਤਿੰਨ ਸੂਬੇ ਤਰਤੀਬਵਾਰ ਮੁਸਲਮਾਨ, ਸਿੱਖ ਤੇ ਹਰਿਆਣਵੀ ਹਿੰਦੂ, ਯਾਨਿ ਤਿੰਨਾਂ ਕੌਮਾਂ ਦੇ ਸੂਬੇ ਕਹੇ ਜਾ ਸਕਦੇ ਸਨ। ਅੰਗਰੇਜ਼ਾਂ ਵੱਲੋਂ ਆਜ਼ਾਦ ਕੀਤੇ ਜਾਣ ਸਮੇਂ ਇਹ ਪੂਰਬੀ ਪੰਜਾਬ ਸਿੱਖਸਤਾਨ ਬਣ ਸਕਦਾ ਸੀ।**

17 ਅਗਸਤ 1932 ਨੂੰ ਅੰਗਰੇਜ਼ ਸਰਕਾਰ ਦੇ ਐਵਾਰਡ (ਫ਼ਿਰਕੂ ਫ਼ੈਸਲਾ) ਦੇ ਐਲਾਨ ਤੋਂ 1934 ਤਕ ਪੰਜਾਬ ਵਿਚ ਸਿੱਖ, ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਹੇਠ, ਇਸ ਐਵਾਰਡ ਦੀ ਮੁਖ਼ਾਲਫ਼ਤ ਕਰਦੇ ਰਹੇ। ਕਾਂਗਰਸ ਵਿਚ ਫ਼ਿਰਕੂ ਹਿੰਦੂ ਗ਼ਲਬਾ ਹੋਣ ਕਾਰਨ ਸਿੱਖਾਂ ਦੀ ਹਿਮਾਇਤ ਬਾਰੇ ਸੋਚਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ ਸੀ। ਇਧਰ ਸਿੱਖ ਪਾਰਟੀਆਂ ਵੀ ਇਕ ਹੋ ਕੇ ਲੜਨ ਦੇ ਐਲਾਨ ਦੇ ਬਾਵਜੂਦ ਆਪਣੀ ਧੜੇਬੰਦੀ 'ਤੇ ਕਾਇਮ ਸਨ। ਇਸ ਮਾਹੌਲ ਵਿਚ ਬਹੁਤੇ ਸਿੱਖ ਕਾਂਗਰਸ ਤੋਂ ਵੀ ਨਾਰਾਜ਼ ਹੋ ਗਏ। ਸ਼੍ਰੋਮਣੀ ਅਕਾਲੀ ਦਲ ਤੇ ਕਾਂਗਰਸ ਵਿਚ ਇਕ ਵੱਡੀ ਵਿੱਥ ਪੈ ਗਈ।

ਅਕਤੂਬਰ 1934 ਵਿਚ ਕਾਂਗਰਸ ਦਾ ਇਜਲਾਸ ਬੰਬਈ ਵਿਚ ਹੋਇਆ। 27 ਅਕਤੂਬਰ ਨੂੰ ਪੰਡਤ ਮਦਨ ਮੋਹਨ ਮਾਲਵੀਆ ਨੇ ਕਾਂਗਰਸ ਦੀ ਮੀਟਿੰਗ ਵਿਚ "ਫ਼ਿਰਕੂ ਫ਼ੈਸਲਾ ਰੱਦ ਕਰੋ" ਤਰਮੀਮ ਪੇਸ਼ ਕੀਤੀ ਜੋ ਕੁਝ ਵੋਟਾਂ-ਕਾਰਨ ਪਾਸ ਨਾ

ਹੋ ਸਕੀ। ਇਸ ਵੇਲੇ ਸਰਦੂਲ ਸਿੰਘ ਕਵੀਸ਼ਰ ਕਾਂਗਰਸ ਵਰਕਿੰਗ ਕਮੇਟੀ ਦਾ ਮੈਂਬਰ ਸੀ। ਗੋਪਾਲ ਸਿੰਘ ਕੌਮੀ ਇਹ ਕਹਿ ਕੇ ਉਠ ਆਇਆ ਕਿ "ਕਾਂਗਰਸ ਨੇ ਸਿੱਖਾਂ ਨੂੰ ਨਾਰਾਜ਼ ਕਰ ਲਿਆ ਹੈ।" (ਰੋਜ਼ਾਨਾ *ਅਕਾਲੀ ਪਤ੍ਰਕਾ* 29 ਅਕਤੂਬਰ 1934)। ਇਸ ਦੇ ਬਾਵਜੂਦ ਕਾਂਗਰਸ ਵਿਚ ਬੈਠੇ ਫ਼ਿਰਕੂ ਹਿੰਦੂ ਸਿੱਖਾਂ ਦੀ ਪਰਵਾਹ ਕਰਨ ਵਾਸਤੇ ਤਿਆਰ ਨਹੀਂ ਸਨ।

ਇਨ੍ਹਾਂ ਦਿਨਾਂ ਵਿਚ ਸ਼ਹੀਦ ਗੰਜ ਲਾਹੌਰ ਦਾ ਮੋਰਚੇ ਲਗਣ ਕਾਰਨ ਸਿੱਖਾਂ ਦਾ, ਅਤੇ ਖਾਸ ਕਰ ਕੇ ਸ਼੍ਰੋਮਣੀ ਅਕਾਲੀ ਦਲ ਦਾ, ਧਿਆਨ ਫ਼ਿਰਕੂ ਫ਼ੈਸਲੇ ਵਲ ਵਧੇਰੇ ਨਾ ਹੋ ਸਕਿਆ। ਇਸ ਤੋਂ ਬਾਅਦ, 1936 ਵਿਚ, ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਆ ਗਈਆਂ। ਅਗਲੇ ਹੀ ਸਾਲ, 1937 ਵਿਚ, ਫ਼ਿਰਕੂ ਫ਼ੈਸਲੇ ਦੇ ਅਧਾਰ 'ਤੇ ਪੰਜਾਬ ਵਿਚ ਅਸੈਂਬਲੀ ਚੋਣਾਂ ਹੋਈਆਂ। ਇਨ੍ਹਾਂ ਚੋਣਾਂ ਵਿਚ ਅਕਾਲੀ ਦਲ ਤੋਂ ਬਿਨਾਂ ਚੀਫ਼ ਖਾਲਸਾ ਦੀਵਾਨ ਧੜੇ ਨੇ ਵੀ 'ਖਾਲਸਾ ਨੈਸ਼ਨਲ ਪਾਰਟੀ' ਦੇ ਨਾਂ ਹੇਠਾਂ ਚੋਣਾਂ ਲੜੀਆਂ। ਸਾਰੇ ਸਰਕਾਰ-ਪਰਸਤ ਤੇ ਅਕਾਲੀ ਮੁਖ਼ਾਲਿਫ਼ ਇਸ ਪਾਰਟੀ ਦੇ ਝੰਡੇ ਹੇਠਾਂ ਇਕੱਠੇ ਹੋ ਗਏ ਅਤੇ ਜੋਗਿੰਦਰਾ ਸਿੰਘ ਤੇ ਸੁੰਦਰ ਸਿੰਘ ਮਜੀਠੀਆ ਦੀ ਅਗਵਾਈ ਵਿਚ ਚੋਣਾਂ ਵਾਸਤੇ ਕਮਰਕੱਸੇ ਕਰ ਲਏ। ਪੈਸੇ ਦੇ ਪੱਖੋਂ ਇਹ ਪਾਰਟੀ ਅਕਾਲੀ ਦਲ ਤੋਂ ਕਿਤੇ ਅੱਗੇ ਸੀ। ਅਕਾਲੀ ਕਲ ਵਿਚ ਜਿੱਥੇ ਆਮ ਕਿਸਾਨ ਤੇ ਛੋਟੇ ਵਪਾਰੀ ਸਨ, ਉੱਥੇ ਇਸ ਪਾਰਟੀ ਵਿਚ ਜਾਗੀਰਦਾਰਾਂ, ਰਈਸਾਂ, ਵੱਡੇ ਜ਼ਿਮੀਂਦਾਰਾਂ ਤੇ ਵੱਡੇ ਵਪਾਰੀਆਂ ਦਾ ਕਬਜ਼ਾ ਸੀ।

ਇਨ੍ਹਾਂ ਦਿਨਾਂ ਵਿਚ ਪੂਰੀ ਆਜ਼ਾਦੀ ਦਾ ਨਾਅਰਾ ਵਧੇਰੇ ਚਲ ਰਿਹਾ ਸੀ। ਇਸੇ ਕਰ ਕੇ ਖਾਲਸਾ ਨੈਸ਼ਨਲ ਪਾਰਟੀ ਨੇ "ਕਾਨੂੰਨੀ ਤਰੀਕਿਆਂ ਨਾਲ ਆਜ਼ਾਦੀ ਲੈਣ" ਬਾਰੇ ਮੈਨੀਫ਼ੈਸਟੋ ਜਾਰੀ ਕੀਤਾ। ਮਜੀਠੀਆ ਨੇ ਅਗਸਤ 1936 ਵਿਚ ਇਹ ਮੈਨੀਫ਼ੈਸਟੋ ਜਾਰੀ ਕਰਦਿਆਂ ਕਿਹਾ ਕਿ ਉਨ੍ਹਾਂ ਦੀ ਪਾਰਟੀ ਨਵੇਂ ਆਈਨ ਨੂੰ ਕਬੂਲ ਕਰਦੀ ਹੈ ਅਤੇ ਇਸ ਵਿਚਲੀਆਂ ਜੋ ਬਹੁਤ ਸਾਰੀਆਂ ਖ਼ਾਮੀਆਂ ਹਨ ਉਨ੍ਹਾਂ ਨੂੰ ਦੂਰ ਕਰਵਾਏਗੀ।

ਸ਼੍ਰੋਮਣੀ ਅਕਾਲੀ ਦਲ ਨੇ ਇੱਕਲੇ ਤੌਰ 'ਤੇ ਚੋਣਾਂ ਲੜਨ ਦਾ ਫ਼ੈਸਲਾ ਕਰ ਲਿਆ ਸੀ। ਇਸ ਸਬੰਧ ਵਿਚ ਅਕਾਲੀ ਦਲ ਅਤੇ ਖਾਲਸਾ ਦਰਬਾਰ ਦੀਆਂ ਵਰਕਿੰਗ ਕਮਟੀਆਂ ਦੀ ਸਾਂਝੀ ਮੀਟਿੰਗ ਅੰਮ੍ਰਿਤਸਰ ਵਿਚ 14 ਜੂਨ 1936 ਨੂੰ ਹੋਈ, ਇਸ ਮੀਟਿੰਗ ਨੇ ਫ਼ੈਸਲਾ ਕੀਤਾ ਕਿ ਕਿਸੇ ਆਨਰੇਰੀ ਮਜਿਸਟਰੇਟ, ਜਗੀਰਦਾਰ, ਸਰਦਾਰ ਸਾਹਿਬ, ਸਰਦਾਰ ਬਹਾਦਰ ਜਾਂ ਸਰਕਾਰ-ਪੂਜ ਨੂੰ ਚੋਣਾਂ ਵਿਚ ਖੜਾ ਨਾ ਕੀਤਾ ਜਾਵੇ। (ਰੋਜ਼ਾਨਾ *ਅਕਾਲੀ ਪਤ੍ਰਕਾ* 16 ਜੂਨ 1936)।

ਇਸ ਮੀਟਿੰਗ ਵਿਚ ਮੰਗਲ ਸਿੰਘ ਦੀ ਪ੍ਰਧਾਨਗੀ ਹੇਠ 100 ਦੇ ਕਰੀਬ ਸਿੱਖ ਆਗੂ ਇਕੱਠੇ ਹੋਏ। ਹਾਜ਼ਰੀਨ ਦੀ ਬਹੁਤੀ ਗਿਣਤੀ ਸਰਬ ਸਿੱਖ ਪਾਰਟੀਆਂ ਦੇ ਸਾਂਝੇ ਚੋਣਾਂ ਲੜਨ ਦੇ ਵਿਚਾਰ ਦੇ ਖ਼ਿਲਾਫ਼ ਸੀ। ਕਾਂਗਰਸ ਦਾ ਵਿਰੋਧ ਵੀ ਬਹੁਤ ਹੋਇਆ। ਸਿੱਖਾਂ ਵੱਲੋਂ ਕਾਂਗਰਸ ਦੀ ਮੁਖ਼ਾਲਫ਼ਤ ਦੇ ਤਿੰਨ ਮੁੱਖ ਕਾਰਨ ਸਨ: (1) ਸਿੱਖਾਂ ਨੂੰ

ਝਟਕੇ ਦੀ ਇਜਾਜ਼ਤ ਸਬੰਧੀ ਕਾਂਗਰਸ ਦਾ ਰੋਲ (2) ਸ਼ਹੀਦ ਗੰਜ ਦੇ ਮਸਲੇ 'ਤੇ ਚੁੱਪ ਅਤੇ (3) ਫ਼ਿਰਕੂ ਫ਼ੈਸਲੇ ਦੀ ਮੁਖ਼ਾਲਫ਼ਤ ਨਾ ਕਰਨਾ।

ਕਾਂਗਰਸ ਬਾਰੇ 3 ਜੁਲਾਈ 1936 ਨੂੰ ਮਾਸਟਰ ਤਾਰਾ ਸਿੰਘ ਨੇ ਤਾਂ ਇਥੋਂ ਤਕ ਕਿਹਾ ਕਿ "ਕਾਂਗਰਸ 'ਤੇ ਇਸ ਕਰ ਕੇ ਯਕੀਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਸ ਨੇ ਸ਼ਹੀਦ ਗੰਜ ਗੁਰਦੁਆਰੇ ਦੇ ਝਗੜੇ ਵਰਗੇ ਮਸਲੇ ਵੇਲੇ ਸਿੱਖ ਪੱਖ ਦੀ ਠੀਕ ਹਿਮਾਇਤ ਕਰਨ ਤੋਂ ਵੀ ਹਿਚਕਚਾਹਟ ਦਿਖਾਈ ਸੀ। ਜੇ ਮੁਸਲਮਾਨ ਦਰਬਾਰ ਸਾਹਿਬ 'ਤੇ ਹਮਲਾ ਕਰਨਗੇ ਤਾਂ ਵੀ ਕਾਂਗਰਸ ਨਿਰਪੱਖ ਰਹੇਗੀ ਤੇ ਸਿੱਖਾਂ ਦੇ ਕਤਲੇਆਮ ਤਕ ਦੀ ਨਿੰਦਾ ਨਹੀਂ ਕਰੇਗੀ। ਮੈਂ ਉਸ ਕਾਂਗਰਸ ਦਾ ਗ਼ਦਾਰ ਹਾਂ ਜਿਹੜੀ ਮੁਸਲਮਾਨਾਂ ਦੇ ਅਸਰ ਹੇਠਾਂ ਹੈ। ਮੈਂ ਅਜਿਹਾ ਤਦ ਕਰਾਂਗਾ ਜਦ ਤਕ ਕਾਂਗਰਸ ਮੁਸਲਮਾਨਾਂ ਦੇ ਗ਼ਲਬੇ ਹੇਠੋਂ ਨਹੀਂ ਨਿਕਲਦੀ। ਪਰ ਜੇ ਕਾਂਗਰਸ ਨੇ ਦੇਸ਼ ਦੀ ਅਜ਼ਾਦੀ ਲਈ ਜੱਦੋਜਹਿਦ ਸ਼ੁਰੂ ਕੀਤੀ ਤਾਂ ਮੈਂ ਸਭ ਤੋਂ ਅੱਗੇ ਹੋਵਾਂਗਾ।" ਮਾਸਟਰ ਜੀ ਦੇ ਇਸ ਬਿਆਨ 'ਤੇ ਹੀਰਾ ਸਿੰਘ ਦਰਦ, ਜੋ ਬਿਆਨ ਦੇਣ ਨੂੰ ਬੜਾ ਕਾਹਲਾ ਜਾਪਦਾ ਸੀ, ਨੇ ਚਿੜ ਕੇ ਮਾਸਟਰ ਜੀ ਨੂੰ 'ਸਾਡਾ ਔਰੰਗਜ਼ੇਬ' ਦਾ ਲੇਬਲ ਦਿੱਤਾ। (ਰੋਜ਼ਾਨਾ *ਅਕਾਲੀ ਪਤ੍ਰਕਾ* 20 ਜੂਨ 1936)। ਇਹ ਦਿਮਾਗ਼ੀ ਹਾਲਤ ਸੀ ਅਕਾਲੀ ਆਗੂਆਂ ਦੀ ਜੋ ਨਿਜੀ ਸਾੜੇ ਕਰ ਕੇ ਸੀਨੀਅਰ ਆਗੂ ਨੂੰ "ਔਰੰਗਜ਼ੇਬ" ਨਾਲ ਤਸ਼ਬੀਹ ਦੇਣ ਦੀ ਹਿਮਾਕਤ ਵੀ ਕਰ ਸਕਦੇ ਸਨ। ਇਸੇ ਹੀਰਾ ਸਿੰਘ ਦਰਦ ਨੇ ਸਿਰਫ਼ ਚਾਰ ਸਾਲ ਪਹਿਲਾਂ, 1932 ਵਿਚ, ਆਪਣੇ ਪਰਚੇ *ਫੁਲਵਾੜੀ* ਵਿਚ ਮਾਸਟਰ ਤਾਰਾ ਸਿੰਘ 'ਤੇ ਹੇਠ ਲਿਖੀ ਕਵਿਤਾ ਲਿਖੀ ਸੀ:

*ਤਾਰੇ ਚਮਕਦੇ ਬਹੁਤ ਅਸਮਾਨ ਉੱਤੇ, ਇਕ ਇਹ ਚਮਕਿਆ ਧਰਤ 'ਤੇ ਆਨ ਤਾਰਾ।*
*ਜਿਵੇਂ ਘੋਲੀਆਂ ਜਾਣ ਉਹ ਚੰਨ ਉੱਤੋਂ, ਹੋਇਆ ਪੰਥ ਤੋਂ ਇਹ ਕੁਰਬਾਨ ਤਾਰਾ।*
*ਮਾਣ ਉਨ੍ਹਾਂ ਨੂੰ ਮਾਂਗਵੀ ਰੌਸ਼ਨੀ 'ਤੇ, ਰੌਸ਼ਨ ਆਪ ਏ ਸੂਰਜ ਸਮਾਨ ਤਾਰਾ।*
*ਡਰਦੇ ਛਪਣ ਉਹ ਸੂਰਜ ਦੇ ਜ਼ੁਲਮ ਕੋਲੋਂ, ਡਟਿਆ ਰਹੇ ਇਹ ਵਿਚ ਮੈਦਾਨ ਤਾਰਾ।*
*ਹੈ ਨਿਰਮਾਨ ਨਿਸ਼ਕਾਮ ਤੇ ਮਰਦ ਸੱਚਾ, ਮਾਣ ਪੰਥ ਤੋਂ ਤਾਹੀਓਂ ਇਹ ਪਾਉਂਦਾ ਏ।*
*ਖ਼ੂਬੀ ਏਸ ਦੀ ਹੋਰ ਕੀ 'ਦਰਦ' ਦੱਸੇ, ਸੂਰਜ ਹੋ ਕੇ ਤਾਰਾ ਸਦਾਉਂਦਾ ਏ।*
*(ਫੁਲਵਾੜੀ 1932,* ***ਵੇਖੋ: ਫ਼ੁਲਵਾੜੀ ਦੇ ਉਸ ਸਫ਼ੇ ਦੀ ਫ਼ੋਟੋ ਸਫ਼ਾ 997 'ਤੇ)***

ਹੁਣ ਸ਼੍ਰੋਮਣੀ ਅਕਾਲੀ ਦਲ ਅਤੇ ਖਾਲਸਾ ਦਰਬਾਰ ਨੇ ਮਿਲ ਕੇ ਚੋਣਾਂ ਲੜਨ ਦਾ ਐਲਾਨ ਕਰ ਦਿੱਤਾ। ਚੋਣਾਂ ਲੜ ਰਹੇ ਉਮੀਦਵਾਰਾਂ ਨੇ ਇਹ ਪ੍ਰਣ ਵੀ ਕੀਤਾ ਕਿ ਉਹ ਯੂਨੀਅਨਿਸਟ ਪਾਰਟੀ ਨਾਲ ਕੋਈ ਸਮਝੌਤਾ ਨਹੀਂ ਕਰਨਗੇ। ਸਾਂਝੇ ਚੋਣ ਬੋਰਡ ਨੇ 19 ਨੁਕਾਤੀ ਚੋਣ-ਮਨੀਫ਼ੈਸਟੋ ਜਾਰੀ ਕੀਤਾ। (ਰੋਜ਼ਾਨਾ *ਟ੍ਰਿਬਿਊਨ*, 20 ਜੂਨ 1936)।

ਇਹ ਨੁਕਤੇ ਹੇਠ ਲਿਖੇ ਸਨ:

1. ਪੂਰੀ ਆਜ਼ਾਦੀ ਵਾਸਤੇ ਲੜਾਈ ਤੇ ਉਨ੍ਹਾਂ ਪਾਰਟੀਆਂ ਨਾਲ ਮਿਲਵਰਤਣ ਜੋ ਇਸ ਬਾਰੇ ਵਿਚ ਜੱਦੋਜਹਿਦ ਕਰਨ।

# ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ
## ਪ੍ਰਧਾਨ ਸਿੱਖ ਲੀਗ ਲਾਇਲਪੁਰ





ਤਾਰੇ ਚਮਕਦੇ ਬਹੁਤ ਅਸਮਾਨ ਉਤੇ. ਇਹ ਇਕ ਚਮਕਿਆ ਧਰਤ ਤੇ ਆਨ ਤਾਰਾ।
ਜਿਵੇ ਘੋਲੀਆਂ ਜਾਣ ਉਹ ਚੰਨ ਉਤੋਂ, ਹੋਇਆ ਪੰਥ ਤੋਂ ਏਹ ਕੁਰਬਾਨ ਤਾਰਾ।
ਮਾਣ ਉਨ੍ਹਾਂ ਨੂੰ ਮਾਂਗਵੀਂ ਰੋਸ਼ਨੀ ਤੇ, ਰੋਸ਼ਨ ਆਪ ਏ ਸੂਰਜ ਸਮਾਨ ਤਾਰਾ।
ਡਰਦੇ ਛਪਨ ਉਹ ਸੂਰਜ ਦੇ ਜ਼ੁਲਮ ਕੋਲੋਂ, ਡਟਿਆ ਰਹੇ ਇਹ ਵਿਚ ਮੈਦਾਨ ਤਾਰਾ।
ਹੈ ਨਿਰਮਾਨ ਨਿਸ਼ਕਾਮ ਤੇ ਮਰਦ ਸਚਾ,
ਮਾਣ ਪੰਥ ਤੋਂ ਤਾਹੀਓਂ ਇਹ ਪਾਉਂਦਾ ਏ।
ਖੂਬੀ ਏਸ ਦੀ ਹੋਰ ਕੀ 'ਦਰਦ" ਦੱਸੇ,
ਸੂਰਜ ਹੋਕੇ ਤਾਰਾ ਸਦਾਉਂਦਾ ਏ।

2. ਫ਼ਿਰਕੂ ਫ਼ੈਸਲੇ ਦੀ ਡਟਵੀਂ ਮੁਖ਼ਾਲਫ਼ਤ ਕਰਨਾ ਅਤੇ ਇਸ ਦੀ ਥਾਂ ਸਾਂਝੇ ਤੇ ਕੌਮੀ ਹੱਲ ਦੀ ਭਾਲ ਕਰਨਾ।

3. ਸਾਰੇ ਮਾਰੂ ਕਾਨੂੰਨਾਂ ਨੂੰ ਖ਼ਤਮ ਕਰਵਾਉਣਾ।

4. ਕੌਮੀ ਮੁਫ਼ਾਦ ਦੇ ਖ਼ਿਲਾਫ਼ ਕਾਨੂੰਨਾਂ ਤੇ ਤਰੀਕਿਆਂ ਦਾ ਖ਼ਾਤਮਾ ਕਰਵਾਉਣਾ।

5. ਸਾਰੇ ਸਿਆਸੀ ਕੈਦੀਆਂ ਅਤੇ ਨਜ਼ਰਬੰਦਾਂ ਦੀ ਰਿਹਾਈ ਵਾਸਤੇ ਕੋਸ਼ਿਸ਼ ਕਰਨਾ।

6. ਜਾਤ ਪਾਤ (ਛੂਤ-ਛਾਤ) ਦਾ ਖ਼ਾਤਮਾ ਕਰਨਾ।

7. ਆਮ ਜਨਤਾ ਦੀ ਤਰੱਕੀ ਅਤੇ ਪਿੱਛੇ ਰਹੀਆਂ ਜਮਾਤਾਂ ਨੂੰ ਉੱਚਾ ਉਠਾਉਣਾ।

8. ਮੁਢਲੇ ਹੱਕਾਂ (ਪੇਸ਼ਾ, ਧਰਮ ਤੇ ਬੋਲਣ ਦੀ ਅਜ਼ਾਦੀ) ਵਾਸਤੇ ਕੋਸ਼ਿਸ਼ ਕਰਨਾ।

9. ਪੇਂਡੂ ਕਰਜ਼ਿਆਂ ਤੋਂ ਛੁਟਕਾਰਾ ਦਿਵਾਉਣਾ।

10. ਗ਼ਰੀਬਾਂ ਦੀ ਬੇਹਤਰੀ ਵਾਸਤੇ ਅਮੀਰਾਂ ਉੱਤੇ ਵਧ ਟੈਕਸ ਲਾਉਣਾ।

11. ਇੰਕਮ ਟੈਕਸ ਦੀ ਤਰਜ਼ 'ਤੇ ਮਾਲੀਆ ਲਗਵਾਉਣਾ।

12. ਫ਼ਿਰਕੂ ਫ਼ੈਸਲੇ ਦੀ ਮੁਖ਼ਾਲਫ਼ਤ ਨਾ ਕਰਨ ਵਾਲੀ ਵਜ਼ਾਰਤ ਦੀ ਮੁਖ਼ਾਲਫ਼ਤ ਕਰਨਾ ਤੇ ਉਸ ਦੀ ਥਾਂ ਅਜਿਹੀ ਵਜ਼ਾਰਤ ਬਨਾਉਣ ਦੀ ਕੋਸ਼ਿਸ਼ ਕਰਨਾ ਜੋ 1935 ਦਾ ਆਈਨ ਬਦਲੇ ਤੇ ਲੋਕਾਂ ਨੂੰ ਮਨਜ਼ੂਰ ਹੋਣ ਵਾਲਾ ਆਈਨ ਬਣਾਏ।

13. ਫ਼ੌਜ ਨੂੰ ਪੂਰੀ ਤਰ੍ਹਾਂ ਭਾਰਤੀ ਬਣਾਉਣਾ।

14. ਸਿੱਖਾਂ ਦੇ ਸਾਰੇ ਸਹੀ ਹੱਕਾਂ ਦੀ ਹਿਫ਼ਾਜ਼ਤ ਕਰਨਾ।

15. ਸਿੱਖਾਂ ਨੂੰ ਕਿਰਪਾਨ ਦੀ ਆਜ਼ਾਦੀ ਦਿਵਾਉਣਾ।

16. ਸ਼ਹੀਦ ਗੰਜ 'ਤੇ ਮੁਸਲਮਾਨਾਂ ਦੀ ਕਬਜ਼ਾ ਕਰਨ ਦੀ ਸਾਜ਼ਿਸ਼ ਦਾ ਹਰ ਤਰ੍ਹਾਂ ਨਾਲ ਮੁਕਾਬਲਾ ਕਰਨਾ।

17. ਸ਼੍ਰੋਮਣੀ ਕਮੇਟੀ ਦੀ ਮਰਜ਼ੀ ਮੁਤਾਬਿਕ 1925 ਦੇ ਗੁਰਦੁਆਰਾ ਐਕਟ ਵਿਚ ਤਰਮੀਮ ਕਵਾਉਣਾ।

18. ਆਬਿਆਨਾ (ਪਾਣੀ ਦਾ ਦਰ) ਘਟਵਾਉਣਾ।

19. ਦੇਸੀ ਤੇ ਘਰੇਲੂ ਦਸਤਕਾਰੀ ਦਾ ਪ੍ਰਚਾਰ ਕਰ ਕੇ ਬੇਰੁਜ਼ਗਾਰੀ ਘਟਾਉਣਾ।

ਅਕਾਲੀ ਦਲ ਤੇ ਖਾਲਸਾ ਦਰਬਾਰ ਵੱਲੋਂ ਇਕੱਲਿਆਂ ਚੋਣ ਲੜਨ ਦੇ ਐਲਾਨ ਨਾਲ ਕੁਝ ਅਕਾਲੀ ਆਗੂਆਂ ਨੇ ਸਾਂਝੇ ਚੋਣ ਬੋਰਡ ਤੋਂ ਅਸਤੀਫ਼ਾ ਦੇ ਦਿੱਤਾ। ਇਨ੍ਹਾਂ ਵਿਚ ਖਾਲਸਾ ਦਰਬਾਰ ਦੇ ਪ੍ਰਧਾਨ ਮੰਗਲ ਸਿੰਘ, ਸੈਂਟਰਲ ਖਾਲਸਾ ਯੂਥ ਲੀਗ ਦੇ ਜਨਰਲ ਸਕੱਤਰ ਹਰਚਰਨ ਸਿੰਘ ਬਾਜਵਾ ਮੁਖ ਸਨ। ਅਗਸਤ 1936 ਦੇ ਦਿਨ ਇਸ ਧੜੇ ਦੇ ਕੁਝ ਮੁਖੀ ਲਾਹੌਰ ਵਿਚ ਇਕੱਠੇ ਹੋਏ ਅਤੇ ਕਾਂਗਰਸ ਨਾਲ ਮਿਲਵਰਤਣ ਦਾ ਐਲਾਨ ਕੀਤਾ।

ਇਸ ਹਾਲਤ ਨੂੰ ਮਹਿਸੂਸ ਕਰ ਕੇ ਸਿੱਖ ਆਗੂਆਂ ਨੇ 3 ਅਗਸਤ 1936 ਦੇ ਦਿਨ ਅੰਮ੍ਰਿਤਸਰ ਵਿਚ ਆਲ ਸਿੱਖ ਪਾਰਟੀਜ਼ ਕਾਨਫ਼ਰੰਸ ਬੁਲਾਈ। ਇਸ ਵਿਚ ਗੋਪਾਲ ਸਿੰਘ ਕੌਮੀ ਨੇ ਕਿਹਾ ਕਿ ''ਜੇ ਕਾਂਗਰਸ ਨਾਲ ਮਿਲਵਰਤਣ ਦੇਵੋਗੇ ਤਾਂ ਸਿੱਖਾਂ ਦਾ ਵਕਾਰ ਵਧੇਗਾ, ਇਸ ਲਈ ਕਾਂਗਰਸ ਦੀਆਂ ਟਿਕਟਾਂ ਲੈਣੀਆਂ ਚਾਹੀਦੀਆਂ ਹਨ।" ਇਸ 'ਤੇ ਗਿਆਨੀ ਸ਼ੇਰ ਸਿੰਘ ਨੇ ਕਿਹਾ ਕਿ "ਇਸ ਕਾਨਫ਼ਰੰਸ ਦਾ ਸਬੰਧ ਸਿੱਖਾਂ ਨਾਲ ਹੈ ਕਾਂਗਰਸ ਨਾਲ ਨਹੀਂ।" ਇਸ ਮੌਕੇ 'ਤੇ ਮਾਸਟਰ ਤਾਰਾ ਸਿੰਘ ਨੇ ਸਾਂਝਾ ਬੋਰਡ ਬਨਾਉਣ ਦੀ ਵੀ ਗੱਲ ਆਖੀ। (ਰੋਜ਼ਾਨਾ *ਅਕਾਲੀ ਪਤ੍ਰਕਾ* 5 ਅਗਸਤ 1936)।

ਇਸ ਕਾਨਫ਼ਰੰਸ ਦਾ ਕੋਈ ਨਤੀਜਾ ਨਾ ਨਿਕਲਿਆ ਜਿਸ ਕਾਰਨ ਕੁਝ ਨਿਰਾਸ ਆਗੂਆਂ ਨੇ ਇਕ 'ਕਾਂਗਰਸ ਸਿੱਖ ਪਾਰਟੀ' ਬਣਾ ਲਈ। ਇਸ ਵਿਚ ਮਾਸਟਰ ਮੋਤਾ ਸਿੰਘ, ਮਾ: ਕਾਬਲ ਸਿੰਘ, ਸੋਹਣ ਸਿੰਘ ਜੋਸ਼, ਗੋਪਾਲ ਸਿੰਘ ਕੌਮੀ ਤੇ ਕਰਮ ਸਿੰਘ ਮਾਨ ਵਗ਼ੈਰਾ ਸਨ। (ਰੋਜ਼ਾਨਾ *ਅਕਾਲੀ ਪਤ੍ਰਕਾ* 18 ਅਗਸਤ 1936)। ਪਰ ਇਹ ਮਾਹੌਲ ਜ਼ਿਆਦਾ ਦੇਰ ਨਾ ਚਲ ਸਕਿਆ। ਕੁਝ ਆਗੂ ਦੋਹਾਂ ਪਾਸਿਆਂ ਤੋਂ ਸਮਝੌਤੇ ਦੀਆਂ ਕੋਸ਼ਿਸ਼ਾਂ ਕਰਦੇ ਰਹੇ। ਅਖ਼ੀਰ 13-14 ਨਵੰਬਰ 1936 ਨੂੰ ਅਕਾਲੀ ਦਲ ਅਤੇ ਕਾਂਗਰਸ ਵਿਚ ਸਮਝੌਤਾ ਹੋ ਗਿਆ। (ਰੋਜ਼ਾਨਾ *ਅਕਾਲੀ ਪਤ੍ਰਕਾ* 18 ਨਵੰਬਰ 1936)।

ਇਸੇ ਸਮਝੌਤੇ ਮਗਰੋਂ 4 ਜਨਵਰੀ 1937 ਨੂੰ ਪੰਜਾਬ ਕਾਂਗਰਸ ਦੀ ਚੋਣ ਹੋਈ ਤੇ ਮਾਸਟਰ ਤਾਰਾ ਸਿੰਘ ਆਲ ਇੰਡੀਆ ਕਾਂਗਰਸ ਦੇ ਡੈਲੀਗੇਟ ਚੁਣੇ ਗਏ । ਇਸ ਸਮਝੌਤੇ ਮੁਤਾਬਿਕ ਪੰਜਾਬ ਵਿਚ 32 ਸਿੱਖ ਸੀਟਾਂ ਵਿਚੋਂ 24 ਸੀਟਾਂ ਬਾਰੇ ਅਕਾਲੀ-ਕਾਂਗਰਸ ਸਮਝੌਤਾ ਹੋ ਗਿਆ। ਇਨ੍ਹਾਂ 24 ਵਿਚੋਂ 14 ਅਕਾਲੀ ਦਲ ਅਤੇ 10 ਕਾਂਗਰਸੀ ਸਿੱਖਾਂ ਨੇ ਲੜਨੀਆਂ ਸਨ। (ਰੋਜ਼ਾਨਾ *ਟ੍ਰਿਬਿਊਨ*, 20 ਨਵੰਬਰ 1936)। ਅਕਾਲੀ ਦਲ ਵਲੋਂ ਬਲਦੇਵ ਸਿੰਘ, ਸਵਰਨ ਸਿੰਘ, ਪ੍ਰਤਾਪ ਸਿੰਘ ਕੈਰੋਂ, ਗਿਆਨੀ ਕਰਤਾਰ ਸਿੰਘ, ਕਪੂਰ ਸਿੰਘ, ਨਰੋਤਮ ਸਿੰਘ ਆਦਿਕ ਮੁਖ ਆਗੂਆਂ ਨੇ ਚੋਣਾਂ ਲੜੀਆਂ।

1937 ਦੀਆਂ ਚੋਣਾਂ ਦੇ ਨਤੀਜੇ ਹੈਰਾਨੀ ਵਾਲੇ ਸਨ। ਅਕਾਲੀ ਦਲ ਅਤੇ ਕਾਂਗਰਸ ਦੇ ਸਾਂਝੇ 24 ਉਮੀਦਵਾਰਾਂ ਵਿਚੋਂ 23 ਜਿਤ ਗਏ। ਖਾਲਸਾ ਨੈਸ਼ਨਲ ਪਾਰਟੀ ਦੇ ਸਿਰਫ਼ ਤਿਨ ਸੁੰਦਰ ਸਿੰਘ, ਜੋਗਿੰਦਰ ਸਿੰਘ ਮਾਨ ਤੇ ਜਗਜੀਤ ਸਿੰਘ ਮਾਨ ਜਿੱਤੇ। ਇਸ ਤੋਂ ਇਲਾਵਾ ਅਕਾਲੀ ਹਿਮਾਇਤ ਨਾਲ ਸੋਢੀ ਹਰਨਾਮ ਸਿੰਘ ਅਤੇ ਪੰਜ ਹੋਰ ਵੀ ਕਾਮਯਾਬ ਹੋਏ। ਜੇਤੂ ਅਕਾਲੀਆਂ ਵਿਚ ਬਲਦੇਵ ਸਿੰਘ, ਕਪੂਰ ਸਿੰਘ, ਗਿ: ਕਰਤਾਰ ਸਿੰਘ, ਸੰਪੂਰਨ ਸਿੰਘ, ਟਿੱਕਾ ਜਗਜੀਤ ਸਿੰਘ, ਅਰੂੜ ਸਿੰਘ ਵੀ ਸ਼ਾਮਿਲ ਸਨ। (ਰੋਜ਼ਾਨਾ *ਅਕਾਲੀ ਪਤ੍ਰਕਾ* 9 ਫ਼ਰਵਰੀ 1937)।

ਜਿੱਤਣ ਮਗਰੋਂ ਸਾਂਝੇ ਫਰੰਟ ਦਾ ਪਹਿਲਾ ਇਕੱਠ 14 ਫ਼ਰਵਰੀ 1937 ਦੇ ਦਿਨ ਗੁਰੂ ਰਾਮ ਦਾਸ ਸਰਾਂ ਅੰਮ੍ਰਿਤਸਰ ਵਿਚ ਹੋਇਆ। ਇਸ ਵਿਚ ਮਾਸਟਰ ਤਾਰਾ

ਸਿੰਘ, ਬਾਬਾ ਵਿਸਾਖਾ ਸਿੰਘ, ਬਾਬਾ ਸੋਹਨ ਸਿੰਘ ਭਕਨਾ, ਗੋਪਾਲ ਸਿੰਘ ਕੌਮੀ, ਈਸ਼ਰ ਸਿੰਘ ਮਝੈਲ, ਸੋਹਨ ਸਿੰਘ ਜਲਾਲ ਉਸਮਾਂ, ਪ੍ਰਤਾਪ ਸਿੰਘ ਕੈਰੋਂ, ਤੇਜਾ ਸਿੰਘ ਚੂਹੜਕਾਨਾ, ਬਲਵੰਤ ਸਿੰਘ ਦੁਖੀਆ ਅਤੇ ਗੁਰਮੁਖ ਸਿੰਘ ਮੁਸਾਫ਼ਿਰ ਸ਼ਾਮਿਲ ਹੋਏ। ਫਰੰਟ ਨੇ ਪਹਿਲੀ ਅਪਰੈਲ 1937 ਨੂੰ ਨਵੀਂ ਰਾਜ ਬਣਤਰ ਵਿਰੁਧ ਰੋਸ ਦਿਨ ਮਨਾਉਣ ਦਾ ਐਲਾਨ ਕੀਤਾ। (ਰੋਜ਼ਾਨਾ *ਅਕਾਲੀ ਪਤ੍ਰਕਾ* 16 ਫ਼ਰਵਰੀ 1937)।

17 ਫਰਵਰੀ 1937 ਨੂੰ ਗਵਰਨਰ ਐਮਰਸਨ ਨੇ ਸਿਕੰਦਰ ਹਯਾਤ ਖ਼ਾਨ ਨੂੰ ਵਜ਼ਾਰਤ ਬਣਾਉਣ ਦਾ ਸੱਦਾ ਦਿੱਤਾ (ਰੋਜ਼ਾਨਾ *ਅਕਾਲੀ ਪਤ੍ਰਕਾ* 19 ਫ਼ਰਵਰੀ 1937)। ਇਹ ਅਕਾਲੀਆਂ ਦੀ ਮਰਜ਼ੀ ਅਨੁਸਾਰ ਹੀ ਚੋਣ ਸੀ ਕਿਉਂਕਿ 31 ਮਾਰਚ 1936 ਨੂੰ ਅਕਾਲੀ ਦਲ ਨੇ ਪਿਛਲੇ ਸਾਲ ਇਕ ਬਿਆਨ ਵਿਚ ਫ਼ਜ਼ਲ ਹੁਸੈਨ ਦੀ ਬਜਾਏ ਸਿਕੰਦਰ ਹਯਾਤ ਖ਼ਾਨ ਦਾ ਚੀਫ਼ ਮਨਿਸਟਰ ਬਣਨਾ ਬੇਹਤਰ ਮੰਨਿਆ ਸੀ (ਰੋਜ਼ਾਨਾ *ਅਕਾਲੀ ਪਤ੍ਰਕਾ* 2 ਅਪ੍ਰੈਲ 1936)।

ਸਰ ਸਿਕੰਦਰ ਦੀ ਵਜ਼ਾਰਤ ਵਿਚ ਅਬਦੁਲ ਹਯਾ ਤੇ ਸਿਕੰਦਰ ਖ਼ਿਜਰ ਟਿਵਾਣਾ (ਦੋਵੇਂ ਮੁਸਲਮਾਨ), ਸੁੰਦਰ ਸਿੰਘ ਮਜੀਠਾ (ਸਿੱਖ), ਸਰ ਛੋਟੂ ਰਾਮ ਤੇ ਮਨੋਹਰ ਲਾਲ (ਦੋਵੇਂ ਹਿੰਦੂ) ਵਜ਼ੀਰ ਸਨ। ਸਰ ਸਿਕੰਦਰ ਨੂੰ ਪਹਿਲਾ ਮੁਕਾਬਲਾ ਪਹਿਲੀ ਅਪਰੈਲ 1937 ਦੀ ਹੜਤਾਲ ਨਾਲ ਕਰਨਾ ਪੈਣਾ ਸੀ, ਜਿਸ ਦਾ ਐਲਾਨ ਕਾਂਗਰਸੀ ਫ਼ਰੰਟ ਨੇ ਕੀਤਾ ਸੀ।

ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਮਾਰਚ 1937 ਦੇ ਦਿਨ ਆਪਣੀ ਮੀਟਿੰਗ ਵਿਚ ਪਹਿਲੀ ਅਪਰੈਲ ਦੀ ਹੜਤਾਲ ਦੀ ਹਿਮਾਇਤ ਕਰ ਦਿੱਤੀ। ਮੀਟਿੰਗ ਨੇ ਇਹ ਅਜੀਬ ਫ਼ੈਸਲਾ ਵੀ ਕੀਤਾ ਕਿ ਸਾਰੇ ਅਕਾਲੀ "ਕਾਂਗਰਸ ਦਾ ਝੰਡਾ ਉੱਚਾ ਰੱਖਣ ਵਾਸਤੇ ਇਸ ਦੇ ਮੈਂਬਰ ਬਣ ਜਾਣ।" (ਰੋਜ਼ਾਨਾ *ਅਕਾਲੀ ਪਤ੍ਰਕਾ* 7 ਮਾਰਚ 1937)।

8 ਮਾਰਚ 1937 ਨੂੰ ਲਾਹੌਰ ਬਰੈਡਲਾ ਹਾਲ ਵਿਖੇ ਹੜਤਾਲ ਕਮੇਟੀ ਦੀ ਮੀਟਿੰਗ ਹੋਈ। ਇਸ ਵਿਚ ਨਵੀਂ ਸਰਕਾਰ ਦੇ ਖ਼ਿਲਾਫ਼ ਮਤਾ ਪਾਸ ਕੀਤਾ ਗਿਆ। ਮੀਟਿੰਗ ਵਿਚ ਅਕਾਲੀ ਦਲ ਦੇ ਨੁਮਾਇੰਦੇ ਮਾਸਟਰ ਤਾਰਾ ਸਿੰਘ ਤੋਂ ਬਿਨਾਂ ਕਾਂਗਰਸ, ਸੋਸ਼ਲਿਸਟ, ਕਿਰਤੀ, ਇਤਿਹਾਦ ਮਿੱਲਤ, ਸਟੂਡੈਂਟਜ਼ ਯੂਨੀਅਨ, ਪੰਜਾਬ ਯੂਥ ਲੀਗ ਦੇ ਨੁਮਾਇੰਦੇ ਵੀ ਸ਼ਾਮਿਲ ਹੋਏ।

ਪਹਿਲੀ ਅਪਰੈਲ ਦੀ ਹੜਤਾਲ ਤੋਂ ਪਹਿਲਾਂ ਹੀ ਅਕਾਲੀ ਦਲ ਨੇ ਆਪਣੇ ਰੋਸ ਦਾ ਇਜ਼ਹਾਰ ਕੀਤਾ। 14 ਮਾਰਚ 1937 ਨੂੰ ਲਾਇਲਪੁਰ ਵਿਚ ਸੁੰਦਰ ਸਿੰਘ ਮਜੀਠਿਆ ਦੇ ਆਉਣ 'ਤੇ ਗਿਆਨੀ ਕਰਤਾਰ ਸਿੰਘ ਦੀ ਅਗਵਾਈ ਵਿਚ ਮੁਜ਼ਾਹਰਾ ਕੀਤਾ ਗਿਆ। ਮੁਜ਼ਾਹਰੇ ਵਿਚ ਜੋ ਨਾਅਰੇ ਲਾਏ ਉਨ੍ਹਾਂ ਵਿਚੋਂ ਮੁਖ ਸੀ: "ਫ਼ਿਰਕੂ ਫ਼ੈਸਲਾ ਮੰਨਣਾ ਪੰਥ ਨਾਲ ਗ਼ਦਾਰੀ ਹੈ।" (ਰੋਜ਼ਾਨਾ *ਅਕਾਲੀ ਪਤ੍ਰਕਾ* 16 ਮਾਰਚ 1937)। ਪਹਿਲੀ ਅਪਰੈਲ ਨੂੰ ਸਾਰੇ ਦੇਸ਼ ਵਿਚ ਬੜੀ ਕਾਮਯਾਬ ਹੜਤਾਲ ਹੋਈ।

ਪਹਿਲੀ ਅਪਰੈਲ 1937 ਨੂੰ ਜਿੱਥੇ ਅਕਾਲੀ ਹੜਤਾਲ ਕਰਾਉਣ ਵਿਚ ਰੁਝੇ

ਹੋਏ ਸਨ ਉੱਥੇ ਗੁਰਦੁਆਰਾ ਕੋਟ ਭਾਈ ਥਾਨ ਸਿੰਘ ਵਿਚ ਮੁਸਲਮਾਨਾਂ ਨੇ ਹਮਲਾ ਕਰ ਕੇ ਕਈ ਸਿੰਘ ਮਾਰ ਦਿੱਤੇ (*ਤਫ਼ਸੀਲ ਵੇਖੋ ਪਿਛਲੇ ਚੈਪਟਰ ਵਿਚ*)। ਅਕਾਲੀ ਦਲ ਨੂੰ ਹੁਣ ਸਿਆਸਤ ਤੇ ਧਰਮ ਦੋਹਾਂ ਮੁਹਾਜ਼ਾਂ ਤੇ ਲੜਨਾ ਪਿਆ। ਇਸ ਦੇ ਨਾਲ-ਨਾਲ ਤੀਜਾ ਹਮਲਾ ਕਾਂਗਰਸ ਦੇ ਹਿਮਾਇਤੀ ਸਿੱਖਾਂ ਦਾ ਸੀ। 'ਕਾਂਗਰਸ ਸਿੱਖ ਪਾਰਟੀ' ਦੇ ਵਜੂਦ ਵਿਚ ਆਉਣ ਕਰ ਕੇ ਕੁਝ ਵਰਕਰ ਅਕਾਲੀ ਦਲ ਤੋਂ ਟੁਟ ਗਏ; ਤੇ ਕੁਝ ਸੀ.ਆਈ.ਡੀ. ਵਾਂਗ ਕਾਂਗਰਸੀਆਂ ਨੂੰ ਰਿਪੋਰਟਾਂ ਦੇਣ ਲਗ ਪਏ। ਅਕਾਲੀ ਦਲ ਦੀ ਅਜਿਹੀ ਜਥੇਬੰਦਕ ਹਾਲਤ ਨੂੰ ਵੇਖ ਕੇ ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਇਜਲਾਸ ਅੰਮ੍ਰਿਤਸਰ ਵਿਚ 24 ਤੇ 25 ਅਪਰੈਲ 1937 ਦੇ ਦਿਨ ਬੁਲਾਇਆ ਗਿਆ। ਇਜਲਾਸ ਵਿਚ 103 ਮੈਂਬਰ ਤੇਜਾ ਸਿੰਘ ਅਕਰਪੁਰੀ ਦੀ ਪ੍ਰਧਾਨਗੀ ਹੇਠ ਇਕੱਠੇ ਹੋਏ। ਇਸ ਮੀਟਿੰਗ ਵਿਚ ਸ਼ਾਮਿਲ ਹੋਣ ਵਾਲਿਆਂ ਦੀ ਪੂਰੀ ਜਾਂਚ ਕੀਤੀ ਗਈ ਤੇ ਬਾਹਰਲੇ ਕਿਸੇ ਸ਼ਖ਼ਸ ਨੂੰ ਵੀ ਅੰਦਰ ਨਹੀਂ ਆਉਣ ਦਿੱਤਾ ਗਿਆ। ਇਸ ਇਜਲਾਸ ਨੇ ਮਾਸਟਰ ਤਾਰਾ ਸਿੰਘ ਦੀ ਅਗਵਾਈ ਵਿਚ ਪੂਰੇ ਯਕੀਨ ਦਾ ਮਤਾ ਮਾਸ ਕੀਤਾ। ਇਸ ਤੋਂ ਬਿਨਾਂ ਹੇਠ ਲਿਖੇ ਮਤੇ ਵੀ ਪਾਸ ਕੀਤੇ ਗਏ: (1) ਸ਼੍ਰੋਮਣੀ ਅਕਾਲੀ ਦਲ ਨੂੰ ਮੁੜ ਜਥੇਬੰਦ ਕੀਤਾ ਜਾਵੇ (2) ਕੋਟ ਭਾਈ ਥਾਨ ਵਿਚ ਪੁਲੀਸ ਦੇ ਰੋਲ ਦੀ ਨਿੰਦਾ ਕੀਤੀ ਗਈ (3) ਸ਼੍ਰੋਮਣੀ ਅਕਾਲੀ ਦਲ ਦਾ ਅਹੁਦੇਦਾਰ ਸ਼੍ਰੋਮਣੀ ਕਮੇਟੀ ਦਾ ਅਹੁਦੇਦਾਰ ਨਾ ਬਣੇ। (ਰੋਜ਼ਾਨਾ *ਅਕਾਲੀ ਪਤ੍ਰਕਾ*, 27 ਅਪ੍ਰੈਲ 1937)

ਦੂਜੇ ਪਾਸੇ 'ਕਾਂਗਰਸ ਸਿੱਖ ਪਾਰਟੀ' ਨੇ ਸਰਮੁਖ ਸਿੰਘ ਝਬਾਲ ਨੂੰ ਪ੍ਰਧਾਨ ਚੁਣ ਲਿਆ। ਇਸ ਪਾਰਟੀ ਵਿਚ ਗੋਪਾਲ ਸਿੰਘ ਕੌਮੀ, ਹੀਰਾ ਸਿੰਘ ਦਰਦ, ਸੋਹਣ ਸਿੰਘ ਭਕਨਾ, ਕਰਮ ਸਿੰਘ ਚੀਮਾ, ਸਰਦੂਲ ਸਿੰਘ ਕਵੀਸ਼ਰ, ਤੇਜਾ ਸਿੰਘ ਚੂਹੜਕਾਣਾ ਵਗ਼ੈਰਾ ਸ਼ਾਮਿਲ ਹੋ ਗਏ। 27 ਅਪਰੈਲ ਨੂੰ ਇਨ੍ਹਾਂ ਦੀ ਵਰਕਿੰਗ ਕਮੇਟੀ ਨੇ ਫ਼ੈਸਲਾ ਕੀਤਾ ਕਿ 'ਕਿਸੇ ਫ਼ਿਰਕੂ ਪਾਰਟੀ ਦਾ ਮੈਂਬਰ ਸਾਡਾ ਮੈਂਬਰ ਨਹੀਂ ਬਣ ਸਕੇਗਾ।' ਇਸ ਕਾਂਗਰਸ ਸਿੱਖ ਪਾਰਟੀ ਵਿਚ ਭਾਵੇਂ ਕੁਝ-ਕੁ 'ਵੱਡੇ-ਵੱਡੇ' ਸਿੱਖ ਆਗੂ ਸ਼ਾਮਿਲ ਸਨ ਪਰ ਉਹ ਇਸ ਜਥੇਬੰਦੀ ਨੂੰ ਆਪਣੀ ਸ਼ਖ਼ਸੀਅਤ ਤੋਂ ਅੱਗੇ ਨਾ ਲਿਜਾ ਸਕੇ ਨਾ ਹੀ ਆਮ ਸਿੱਖ ਇਸ ਪਾਰਟੀ ਨਾਲ ਜੁੜ ਸਕੇ। (ਰੋਜ਼ਾਨਾ *ਅਕਾਲੀ ਪਤ੍ਰਕਾ*, 29 ਅਪ੍ਰੈਲ 1937)

ਇਹ ਸਮਾਂ ਅਕਾਲੀ ਦਲ ਦੀ ਹੋਂਦ ਵਾਸਤੇ ਬੜਾ ਔਖਾ ਸਮਾਂ ਸੀ। ਇਕ ਵਾਰੀ ਤਾਂ ਸ਼੍ਰੋਮਣੀ ਅਕਾਲੀ ਦਲ ਦੀ ਮੀਟਿੰਗ ਵਿਚ ਅਕਾਲੀ ਦਲ ਨੂੰ ਤੋੜ ਕੇ ਨਵੀਂ ਜਥੇਬੰਦੀ ਬਣਾਉਣ ਸਬੰਧੀ ਮਤਾ ਵੀ ਪੇਸ਼ ਕੀਤਾ ਗਿਆ। ਜਥੇਦਾਰ ਨਾਗੋਕੇ ਅਨੁਸਾਰ:

*"ਗਿ: ਕਰਤਾਰ ਸਿੰਘ ਤੇ ਉਸ ਦੇ ਸਾਥੀਆਂ ਨੇ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਇਕ ਮੀਟਿੰਗ ਵਿਚ ਤਾਂ ਇੱਥੋਂ ਤਕ ਵੀ ਮਤਾ ਪੇਸ਼ ਕੀਤਾ ਕਿ 'ਅਕਾਲੀ ਦਲ ਤੋੜ ਦਿਤਾ ਜਾਵੇ ਹੁਣ ਇਸ ਵਿਚ ਜਾਨ ਨਹੀਂ ਪਾਈ ਜਾ ਸਕਦੀ ਤੇ ਇਸ ਦੀ ਥਾਂ ਕੋਈ ਨਵੀਂ ਜਥੇਬੰਦੀ ਬਣਾਈ ਜਾਵੇ" ਇਸ ਮਤੇ ਦੇ ਜਵਾਬ ਵਿਚ ਬਾਬੂ ਲਾਭ ਸਿੰਘ ਨੇ ਕਿਹਾ ਕਿ 'ਗਿਆਨੀ ਜੀ ਤੁਸੀਂ ਤਾਂ ਅਕਾਲੀ ਦਲ ਤੋੜ ਦਿਤਾ ਹੈ। ਹੁਣ*

*ਇਸ ਨੂੰ ਸਾਡੇ ਤੇ ਰਹਿਣ ਦਿਓ, ਅਸੀਂ ਇਸ ਵਿਚ ਜਾਨ ਪਾਵਾਂਗੇ।"* (ਊਧਮ ਸਿੰਘ ਨਾਗੋਕੇ, *ਸਿੱਖ ਧਰਮ ਤੇ ਮੌਜੂਦਾ ਰਾਜਨੀਤੀ*, ਸਫ਼ਾ 32)। ਉਨ੍ਹਾਂ ਦਾ ਜਵਾਬ ਸੁਣ ਕੇ ਅਕਾਲੀ ਦਲ ਤੋੜਨ ਦਾ ਮਤਾ ਵਾਪਸ ਲੈ ਲਿਆ ਗਿਆ। ਭਾਵੇਂ ਗਿਆਨੀ ਕਰਤਾਰ ਸਿੰਘ ਇਸ ਮੀਟਿੰਗ ਵਿਚ ਅਕਾਲੀ ਦਲ ਨੂੰ ਖ਼ਤਮ ਤਾਂ ਨਾ ਕਰ ਸਕਿਆ ਪਰ ਉਸ ਦੀਆਂ ਕੋਸ਼ਿਸ਼ਾਂ ਸਦਕਾ 14 ਜੂਨ 1937 ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਕਾਂਗਰਸ ਵਿਚ ਵੀ ਸ਼ਾਮਿਲ ਹੋਣ ਦਾ ਮਤਾ ਪਾਸ ਕਰ ਦਿੱਤਾ। ਇਸੇ ਮੀਟਿੰਗ ਨੇ ਕਾਂਗਰਸ ਦੇ ਹਿਮਾਇਤੀਆਂ ਨੂੰ ਹੀ ਸ਼੍ਰੋਮਣੀ ਅਕਾਲੀ ਦਲ ਦੇ ਅਹੁਦੇਦਾਰ ਚੁਣਿਆ। ਦਰਸ਼ਨ ਸਿੰਘ ਫੇਰੂਮਾਨ ਪ੍ਰਧਾਨ ਤੇ ਈਸ਼ਰ ਸਿੰਘ ਮਝੈਲ ਜਨਰਲ ਸਕੱਤਰ ਚੁਣੇ ਗਏ। (ਰੋਜ਼ਾਨਾ *ਅਕਾਲੀ ਪਤ੍ਰਕਾ*, 18 ਜੂਨ 1937)

ਇਹ ਸਮਾਂ ਅਕਾਲੀ ਦਲ ਵਾਸਤੇ ਬੜੀ ਔਖੀ ਜੱਦੋ-ਜਹਿਦ ਦਾ ਸਮਾਂ ਸੀ। 4 ਅਗਸਤ 1937 ਨੂੰ ਅਕਾਲੀ ਦਲ ਨੇ ਕੋਟ ਭਾਈ ਥਾਨ ਸਿੰਘ ਦੇ ਗੁਰਦੁਆਰੇ ਦੇ ਸਵਾਲ 'ਤੇ ਮੋਰਚਾ ਲਾਉਣ ਦਾ ਐਲਾਨ ਕੀਤਾ। ਅਗਲੇ ਹੀ ਹਫ਼ਤੇ 10 ਅਗਸਤ 1937 ਦੇ ਦਿਨ ਖਾਲਸਾ ਕਾਲਜ ਅੰਮ੍ਰਿਤਸਰ ਦੀ ਸਰਕਾਰ-ਪ੍ਰਸਤ ਕਮੇਟੀ (ਚੀਫ਼ ਖਾਲਸਾ ਦੀਵਾਨ-ਨੈਸ਼ਨਲਿਸਟ ਪਾਰਟੀ) ਨੇ ਪ੍ਰੋ: ਨਰਿੰਜਨ ਸਿੰਘ ਅਤੇ 5 ਹੋਰ ਪ੍ਰੋਫ਼ੈਸਰਾਂ ਨੂੰ ਨੌਕਰੀ ਤੋਂ ਕੱਢ ਦਿੱਤਾ ਅਤੇ 4 ਹੋਰਾਂ ਨੂੰ ਵਾਰਨਿੰਗ ਦੇ ਦਿਤੀ। ਇਹ ਪ੍ਰੋਫ਼ੈਸਰ ਅਜ਼ਾਦੀ ਦੀ ਲਹਿਰ, ਅਕਾਲੀ ਦਲ ਅਤੇ ਕਾਂਗਰਸ ਦੇ ਹਿਮਾਇਤੀ ਸਨ। 12 ਅਕਤੂਬਰ 1937 ਦੇ ਦਿਨ ਪੰਜਾਬ ਪੁਲੀਟੀਕਲ ਕਾਨਫ਼ਰੰਸ ਨੇ ਖਾਲਸਾ ਕਾਲਜ ਕਮੇਟੀ ਦੀ ਨਿੰਦਾ ਦਾ ਮਤਾ ਪਾਸ ਕੀਤਾ। (ਮਗਰੋਂ ਅਕਾਲੀ ਦਲ ਨੇ ਇਕ ਨਵਾਂ ਖਾਲਸਾ ਕਾਲਜ ਬਣਾਉਣ ਦਾ ਫ਼ੈਸਲਾ ਕੀਤਾ। ਇਸ ਕਾਲਜ ਵਾਸਤੇ ਇੰਦਰ ਸਿੰਘ ਟਾਟਾਨਗਰ ਨੇ ਉਦੋਂ ਇਕ ਲੱਖ ਰੁਪੈ 'ਦਾਨ' ਦਿੱਤੇ। ਇਸ ਇੰਦਰ ਸਿੰਘ ਦਾ ਪੁੱਤਰ ਬਲਦੇਵ ਸਿੰਘ ਮਗਰੋਂ ਮਨਿਸਟਰ ਬਣਿਆ। ਅਕਾਲੀਆਂ ਵੱਲੋਂ ਉਸ ਦੇ ਲੌਰ ਆਉਣ 'ਤੇ ਉਸ ਦਾ ਇਕ ਸ਼ਾਨਦਾਰ ਜਲੂਸ ਕੱਢਿਆ ਗਿਆ। **(ਵੇਖੋ: ਇੰਦਰ ਸਿੰਘ ਦੇ 'ਸੁਆਗਤ' ਦੀ ਫ਼ੋਟੋ ਸਫ਼ਾ 1002 'ਤੇ)।**

15 ਅਕਤੂਬਰ 1937 ਦੇ ਦਿਨ ਸਿਕੰਦਰ ਅਤੇ ਮੁਹੰਮਦ ਅਲੀ ਜਿਨਾਹ ਇਕ ਦੂਜੇ ਨੂੰ ਸਰਬ ਹਿੰਦ ਮੁਸਲਮ ਲੀਗ ਦੇ ਸੈਸ਼ਨ ਸਮੇਂ ਲਖਨਊ ਵਿਚ ਮਿਲੇ। ਇਸ ਮੀਟਿੰਗ ਦਾ ਨਤੀਜਾ ਸਿਕੰਦਰ-ਜਿਨਾਹ ਪੈਕਟ ਵਜੋਂ ਸਾਹਮਣੇ ਆਇਆ। ਸਿਕੰਦਰ-ਜਿਨਾਹ ਪੈਕਟ ਦੀਆਂ ਅਹਿਮ ਮੱਦਾਂ ਇਹ ਸਨ:

(1) ਪੰਜਾਬ ਵਾਪਸ ਜਾ ਕੇ ਸਿਕੰਦਰ ਆਪਣੀ ਪਾਰਟੀ ਦੀ ਮੀਟਿੰਗ ਬੁਲਾਏਗਾ ਅਤੇ ਆਪਣੀ ਪਾਰਟੀ ਦੇ ਉਨ੍ਹਾਂ ਮੁਸਲਮਾਨ ਮੈਂਬਰਾਂ, ਜਿਹੜੇ ਮੁਸਲਮ ਲੀਗ ਦੇ ਮੈਂਬਰ ਨਹੀਂ ਸਨ, ਨੂੰ ਕਹੇਗਾ ਕਿ ਉਹ ਲੀਗ ਦੇ ਮੈਂਬਰ ਬਣਨ।

(2) ਅੱਗੇ ਤੋਂ ਸਾਰੀਆਂ ਚੋਣਾਂ ਵਿਚ ਦੋਵੇਂ ਗਰੁਪ ਇਕ ਦੂਜੇ ਦੀ ਮਦਦ ਕਰਨਗੇ।

(3) ਜੋ ਮੁਸਲਮਾਨ ਲੀਗ ਦੀ ਟਿਕਟ 'ਤੇ ਚੁਣੇ ਜਾਣਗੇ ਜਾਂ ਲੀਗ ਦੀ

ਮੈਂਬਰਸ਼ਿਪ ਕਬੂਲ ਕਰਨਗੇ ਉਹ ਯੂਨੀਅਨਿਸਟ ਪਾਰਟੀ ਦੇ ਅੰਦਰ, 'ਮੁਸਲਮ ਲੀਗ ਪਾਰਟੀ' ਦੇ ਰੂਪ ਵਿਚ ਹੋਣਗੇ ਅਤੇ ਕੁਲੀਸ਼ਨ ਜਾਂ ਸਮਝੌਤਿਆਂ ਦੇ ਬਾਰੇ ਵਿਚ ਆਜ਼ਾਦ ਹੋਣਗੇ। ਇਸ ਸਮਝੌਤੇ ਦਾ ਨਤੀਜਾ ਇਹ ਹੋਇਆ ਕਿ ਸਿਕੰਦਰ ਵਜ਼ਾਰਤ ਮੁਸਲਮ ਲੀਗ, ਸਿੱਖ ਜਗੀਰਦਾਰਾਂ, ਹਿੰਦੂ ਸਰਮਾਏਦਾਰਾਂ ਤੇ ਈਸਾਈਆਂ ਦੀ ਵਜ਼ਾਰਤ ਬਣ ਗਈ ਨਾਂ ਕਿ ਯੂਨੀਅਨਿਸਟ-ਖਾਲਸਾ ਨੈਸ਼ਨਲ ਪਾਰਟੀ ਸਰਕਾਰ। ਨਵੀਂ ਪੈਦਾ ਹੋਈ ਹਾਲਤ ਨੂੰ ਚੰਗੀ ਤਰ੍ਹਾਂ ਵਿਚਾਰਨ ਵਾਸਤੇ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਅਤੇ ਐਮ.ਐਲ.ਏਜ਼. ਦੀ ਸਾਂਝੀ ਬੈਠਕ 28 ਅਕਤੂਬਰ 1937 ਦੇ ਦਿਨ ਚੰਨਣ ਸਿੰਘ ਉਰਾੜਾ ਦੀ ਪ੍ਰਧਾਨਗੀ ਹੇਠ ਹੋਈ। ਇਸ ਨੇ ਫ਼ੈਸਲਾ ਕੀਤਾ ਕਿ ਸਿਕੰਦਰ-ਜਿਨਾਹ ਪੈਕਟ ਦਾ ਵਿਰੋਧ ਕਰਨ ਵਾਸਤੇ ਸਾਰੇ ਅਕਾਲੀ ਐਮ.ਐਲ.ਏਜ਼. ਕਾਂਗਰਸ ਵਿਚ ਸ਼ਮਿਲ ਹੋ ਜਾਣ। ਇਹ ਵੀ ਫ਼ੈਸਲਾ ਹੋਇਆ ਕਿ ਯੂਨੀਅਨਿਸਟਾਂ ਦੀ 'ਮਿਲਾਪ ਕਾਨਫ਼ਰੰਸ' ਦਾ ਬਾਈਕਾਟ ਕੀਤਾ ਜਾਵੇ।

ਇਨ੍ਹਾਂ ਦਿਨਾਂ ਵਿਚ ਸਿਕੰਦਰ-ਮੁਸਲਮ ਲੀਗ ਦੀ ਮੁਖ਼ਾਲਫ਼ਤ ਵਿਚ ਤੇ ਕਿਸਾਨਾਂ ਦੇ ਮਾਲੀਏ ਦੇ ਨਵੇਂ ਬੰਦੋਬਸਤ ਦਾ ਵਿਰੋਧ ਕਰਨ ਬਾਰੇ ਹਰ ਪਾਸੇ ਮੁਜ਼ਾਹਰੇ ਹੋਏ। 24 ਜਨਵਰੀ 1938 ਨੂੰ ਲਾਹੌਰ ਦੇ ਮੋਰੀ ਗੇਟ ਦੇ ਬਾਹਰ 50 ਹਜ਼ਾਰ ਲੋਕਾਂ ਦਾ ਜਲਸਾ ਹੋਇਆ ਜਿਸ ਪਿਛੋਂ ਭਾਰੀ ਜਲੂਸ ਨਿਕਲਿਆ। ਇਹ ਤਿੰਨ ਮੀਲ ਲੰਬਾ ਜਲੂਸ 'ਇਨਕਲਾਬ ਜ਼ਿੰਦਾਬਾਦ' ਅਤੇ 'ਸਿਕੰਦਰ ਸਰਕਾਰ ਮੁਰਦਾਬਾਦ' ਦੇ ਨਾਅਰੇ ਲਾ ਰਿਹਾ ਸੀ। ਇਸ ਜਲੂਸ ਵਿਚ ਬਹੁਤੇ ਅਕਾਲੀ ਹੀ ਸ਼ਾਮਿਲ ਸਨ। (ਰੋਜ਼ਾਨਾ *ਅਕਾਲੀ ਪਤ੍ਰਕਾ*, 26 ਜਨਵਰੀ 1938)

ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ 11 ਮਾਰਚ 1938 ਦੀ ਮੀਟਿੰਗ ਵਿਚ 'ਸਿੱਖ ਦੇਸ਼ ਸੇਵਕ ਫ਼ੰਡ' ਕਾਇਮ ਕਰ ਕੇ ਸਿਆਸੀ ਕੈਦੀਆਂ ਦੀ ਮਦਦ ਲਈ ਇੰਤਜ਼ਾਮ ਕੀਤਾ। ਇਨ੍ਹਾਂ ਦਿਨਾਂ ਵਿਚ ਹੀ ਸ਼ਹੀਦ ਗੰਜ ਦਾ ਚਰਚਾ ਮੁੜ ਸ਼ੁਰੂ ਹੋ ਗਿਆ। ਕਾਂਗਰਸ ਨੇ ਇਸ ਬਾਰੇ ਚੁਪ ਧਾਰ ਲਈ ਕਿਉਂਕਿ ਉਨ੍ਹਾਂ ਦਿਨਾਂ ਵਿਚ ਕਾਂਗਰਸ ਦੀ ਮੁਸਲਮਾਨਾਂ ਨਾਲ ਗੱਲਬਾਤ ਚਲ ਰਹੀ ਸੀ। ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ 16 ਮਈ 1938 ਨੂੰ ਮਤਾ ਪਾਸ ਕਰ ਕੇ ਕਾਂਗਰਸ ਤੋਂ ਮੰਗ ਕੀਤੀ ਕਿ "ਕਾਂਗਰਸ ਨੇ ਯਕੀਨ ਦਿਵਾਇਆ ਸੀ ਕਿ ਉਹ ਸਿੱਖਾਂ ਨੂੰ ਨਾ ਮਨਜ਼ੂਰ ਹੋਣ ਵਾਲਾ ਮੁਸਲਮਾਨਾਂ ਨਾਲ ਕੋਈ ਸਮਝੌਤਾ ਨਹੀਂ ਕਰੇਗੀ। ਇਸ ਲਈ ਕਾਂਗਰਸ ਇਸ ਯਕੀਨ ਨੂੰ ਪੂਰਾ ਕਰੇ।" (ਰੋਜ਼ਾਨਾ *ਅਕਾਲੀ ਪਤ੍ਰਕਾ*, 18 ਮਈ 1938)

ਇਨ੍ਹਾਂ ਦਿਨਾਂ ਵਿਚ ਹੀ ਬਹੁਤ ਸਾਰੇ ਬਬਰ ਅਕਾਲੀ, ਕੈਦਾਂ ਭੁਗਤ ਕੇ, ਰਿਹਾ ਹੋ ਗਏ। 31 ਮਈ 1938 ਨੂੰ ਅਕਾਲੀ ਦਲ ਦਾ ਜਨਰਲ ਇਜਲਾਸ ਹੋਇਆ। ਇਸ ਵਿਚ ਇਕ ਮਤਾ ਪਾਸ ਕੀਤਾ ਗਿਆ ਜਿਸ ਵਿਚ ਬਬਰਾਂ ਦੀ ਰਿਹਾਈ ਤੇ ਖ਼ੁਸ਼ੀ ਜ਼ਾਹਿਰ ਕੀਤੀ ਗਈ ਸੀ। (ਰੋਜ਼ਾਨਾ *ਅਕਾਲੀ ਪਤ੍ਰਕਾ*, 2 ਜੂਨ 1938)

20 ਜੁਲਾਈ 1938 ਨੂੰ 'ਬੰਦੋਬਸਤ ਕਮੇਟੀ ਅੰਮ੍ਰਿਤਸਰ' ਵਲੋਂ ਮਹਿਕਮਾ ਨਹਿਰ ਦੇ ਖ਼ਿਲਾਫ਼ ਭਾਰੀ ਮੁਜ਼ਾਹਰਾ ਕੀਤਾ ਗਿਆ। ਜਲ੍ਹਿਆਂ ਵਾਲੇ ਬਾਗ ਵਿਚ 60

ਹਜ਼ਾਰ ਕਿਸਾਨ ਇਕੱਠੇ ਹੋਏ। ਉਨ੍ਹਾਂ ਉੱਪਰ ਬੜਾ ਭਾਰੀ ਲਾਠੀ ਚਾਰਜ ਹੋਇਆ ਜਿਸ ਵਿਚ ਬਹੁਤ ਸਾਰੇ ਮੁਜ਼ਾਹਰੀਨ ਜ਼ਖਮੀ ਹੋਏ। ਇਨ੍ਹਾਂ ਵਿਚ ਅਕਾਲੀ ਆਗੂ ਜਥੇਦਾਰ ਨਾਗੋਕੇ ਆਦਿਕ ਵੀ ਸੀ। 3 ਅਗਸਤ ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਇਸ ਲਾਠੀਚਾਰਜ ਦੀ ਨਿੰਦਾ ਕੀਤੀ। ਇਸ ਦੇ ਨਾਲ ਹੀ ਅਕਾਲੀ ਦਲ ਨੇ ਕਾਂਗਰਸ ਦੀ ਭਰਤੀ ਤੇਜ਼ ਕਰਨ ਦਾ ਫ਼ੈਸਲਾ ਕੀਤਾ। (ਰੋਜ਼ਾਨਾ *ਅਕਾਲੀ ਪਤ੍ਰਕਾ*, 5 ਅਗਸਤ 1938)

9 ਅਕਤੂਬਰ 1938 ਦੇ ਦਿਨ ਅਕਾਲੀ ਦਲ ਨੇ 'ਸਿੱਖ ਨੈਸ਼ਲਿਸਟ ਕਾਨਫ਼ਰੰਸ' ਬੁਲਾ ਕੇ ਯੂਨਿਅਨਿਸਟਾਂ ਦੀ ਨਿੰਦਾ ਦਾ ਮਤਾ ਪਾਸ ਕਰਵਾਇਆ। ਅਕਾਲੀ ਦਲ 'ਤੇ ਕਾਂਗਰਸ ਹਿਮਾਇਤੀਆਂ ਦਾ ਕਬਜ਼ਾ ਹੋਣ ਕਰ ਕੇ ਇਨ੍ਹਾਂ ਦਿਨਾਂ ਵਿਚ ਅਕਾਲੀ ਦਲ ਫਿਰ ਕਾਂਗਰਸ ਦੇ ਬਹੁਤ ਨੇੜੇ ਆ ਗਿਆ ਸੀ। (ਰੋਜ਼ਾਨਾ *ਅਕਾਲੀ ਪਤ੍ਰਕਾ*, 11 ਅਕਤੂਬਰ 1937)

26-27 ਨਵੰਬਰ 1938 ਨੂੰ ਅਕਾਲੀ ਦਲ ਦੀ ਸਰਬ ਹਿੰਦ ਕਾਨਫ਼ਰੰਸ ਰਾਵਲਪਿੰਡੀ ਵਿਚ ਹੋਈ। ਸੁਭਾਸ਼ ਚੰਦਰ ਬੋਸ ਇਸ ਵਿਚ ਮੁਖ ਮਹਿਮਾਨ ਸੀ। 50 ਹਜ਼ਾਰ ਦੀ ਭਾਰੀ ਹਾਜ਼ਰੀ ਵਿਚ ਬਲਦੇਵ ਸਿੰਘ ਦੀ ਪ੍ਰਧਾਨਗੀ ਹੇਠ ਯੂਨਿਅਨਿਸਟ ਪਾਰਟੀ ਦੀ ਨਿੰਦਾ, ਕਾਲੇ ਬਿੱਲ (ਬੰਦੋਬਸਤ) ਦਾ ਵਿਰੋਧ ਤੇ ਸ਼ਹੀਦ ਗੰਜ ਸਬੰਧੀ ਮੁਸਲਮ ਰੋਲ ਦੇ ਵਿਰੋਧ ਦੇ ਮਤੇ ਪਾਸ ਹੋਏ। (ਰੋਜ਼ਾਨਾ *ਅਕਾਲੀ ਪਤ੍ਰਕਾ*, 29 ਨਵੰਬਰ 1938)

ਇਸ ਕਾਨਫ਼ਰੰਸ ਵਿਚ ਅਕਾਲੀਆਂ ਨੂੰ ਕਾਂਗਰਸ ਵਿਚ ਸ਼ਾਮਿਲ ਹੋਣ ਲਈ ਅਪੀਲ ਕੀਤੀ ਗਈ। ਬਲਦੇਵ ਸਿੰਘ ਨੇ ਆਪਣੀ ਪ੍ਰਧਾਨਗੀ ਵਿਚ ਕਿਹਾ: **'ਵਾਹਿਗੁਰੂ ਅਤੇ ਆਪਣੇ ਗੁਰੂਆਂ ਤੋਂ ਬਾਅਦ ਮੈਂ ਕਾਂਗਰਸ ਨੂੰ ਮਨਜ਼ੂਰ ਕਰਦਾ ਹਾਂ। ਮੈਂ ਇਹ ਸ਼ਖ਼ਸੀ ਕਾਰਨਾਂ ਕਾਰਨ ਨਹੀਂ ਸਗੋਂ ਇਸ ਕਰ ਕੇ ਮੰਨਦਾ ਹਾਂ ਕਿਉਂਕਿ ਮੈਂ ਸਿਰਫ਼ ਕਾਂਗਰਸ ਨੂੰ ਅਪਣੇ ਕੌਮੀ ਮਾਣ ਅਤੇ ਕੌਮੀ ਸਵੈਮਾਨ ਦੀ ਇਕੋ-ਇਕ ਜਥੇਬੰਦੀ ਸਮਝਦਾ ਹਾਂ।"** (ਊਧਮ ਸਿੰਘ ਨਾਗੋਕੇ, *ਸਿੱਖ ਧਰਮ ਤੇ ਮੌਜੂਦਾ ਰਾਜਨੀਤੀ*, ਸਫ਼ਾ 34)।

ਇਸ ਕਾਨਫ਼ਰੰਸ ਵਿਚ ਸ਼ਾਮਿਲ ਹੋਣ ਵਾਲਿਆਂ ਨੂੰ ਅਕਾਲੀ-ਕਾਂਗਰਸ ਸਬੰਧਾਂ ਤੋਂ ਅਜਿਹਾ ਜਾਪਦਾ ਸੀ ਕਿ ਦੋਵੇਂ ਕਦੇ ਵੀ ਅਲਗ-ਅਲਗ ਨਹੀਂ ਹੋਣਗੇ। ਇਹੋ ਜਿਹੀਆਂ ਜਜ਼ਬਾਤੀ ਗੱਲਾਂ, ਬਿਆਨ ਤੇ ਤਕਰੀਰਾਂ ਅਕਾਲੀ ਆਗੂਆਂ ਦੀ ਬੇਸਮਝੀ, ਕਾਹਲਾਪਣ ਤੇ ਛੋਟੀ ਸੋਚ ਦੀ ਨਿਸ਼ਾਨੀ ਸਨ। ਜੇ ਕਾਂਗਰਸ ਦੀ ਮੁਖ਼ਾਲਫ਼ਤ ਸੀ ਤਾਂ ਹੱਦ ਦਰਜੇ ਦੀ ਤੇ ਜੇ ਹਿਮਾਇਤ ਸੀ ਤਾਂ ਅਜਿਹੀ ਕਿ ਵਾਹਿਗੁਰੂ ਅਤੇ ਗੁਰੂ ਸਾਹਿਬ ਤੋਂ ਅਗਲਾ ਨੰਬਰ ਕਾਂਗਰਸ ਦਾ ਸੀ। ਇਹੋ ਜਿਹਾ ਜਜ਼ਬਾਤੀ-ਕਾਹਲਾਪਣ ਤੇ ਜੋਸ਼ ਅਕਾਲੀ ਦਲ ਵਾਸਤੇ ਘਾਟੇਵੰਦੇ ਸਾਬਿਤ ਹੋਣੇ ਹੀ ਸਨ। ਕੁਝ ਚਿਰ ਵਾਸਤੇ ਤਾਂ ਦੋਵੇਂ ਜਥੇਬੰਦੀਆਂ ਇਕ-ਸੁਰ ਜਿਹਾ ਹੋ ਕੇ (ਸ਼ਾਇਦ ਉਪਰੋਂ-ਉਪਰੋਂ) ਚਲ ਰਹੀਆਂ ਜਾਪੀਆਂ ਪਰ, ਕਾਂਗਰਸ ਵਿਚ ਬੈਠੇ ਆਰੀਆ ਸਮਾਜੀ ਤੇ ਹੋਰ ਫ਼ਿਰਕੂ ਹਿੰਦੂ ਅੰਦਰੋਂ-ਅੰਦਰੀਂ...।

1939 ਦੇ ਵਰ੍ਹੇ ਵਿਚ ਪੰਜਾਬ ਦੀ ਸਿਆਸਤ ਵਿਚ ਅਹਿਮ ਤਬਦੀਲੀਆਂ ਆਈਆਂ। 30 ਜਨਵਰੀ ਨੂੰ ਅਕਾਲੀ ਹਿਮਇਤ ਵਾਲੇ ਡਾਕਟਰ ਸੈਫ਼-ਉੱਦ-ਦੀਨ ਕਿਚਲੂ ਪੰਜਾਬ ਕਾਂਗਰਸ ਦੇ ਪ੍ਰਧਾਨ ਚੁਣੇ ਗਏ। ਆਲ ਇੰਡੀਆ ਕਾਂਗਰਸ ਦੀ ਚੋਣ ਵਿਚ 31 ਜਨਵਰੀ 1939 ਦੇ ਦਿਨ ਸੁਭਾਸ਼ ਚੰਦਰ ਬੋਸ, ਗਾਂਧੀ ਦੀ ਹਿਮਾਇਤ ਵਾਲੇ ਉਮੀਦਵਾਰ ਪੱਟਾਭੀ ਸੀਤਾ ਰਮੱਇਆ ਦੇ 1286 ਵੋਟਾਂ ਦੀਆਂ ਮੁਕਾਬਲੇ 1495 ਵੋਟਾਂ ਲੈ ਕੇ 209 ਵੋਟਾਂ ਦੇ ਫ਼ਰਕ ਨਾਲ ਪ੍ਰਧਾਨ ਚੁਣੇ ਗਏ (*ਅਕਾਲੀ ਪਤ੍ਰਕਾ*, 2 ਫ਼ਰਵਰੀ 1939)। ਸੁਭਾਸ਼ ਬੋਸ ਦੇ ਚੁਣੇ ਜਾਣ 'ਤੇ ਨਰਮ ਦਲ ਦੇ ਵੱਲਭ ਭਾਈ ਪਟੇਲ, ਅਚਾਰੀਆ ਕ੍ਰਿਪਲਾਨੀ, ਡਾਕਟਰ ਰਾਜਿੰਦਰ ਪ੍ਰਸਾਦ, ਭੂਲਾ ਭਾਈ ਦੇਸਾਈ, ਸੇਠ ਜਮਨਾ ਦਾਸ, ਮੌਲਾਨਾ ਅਜ਼ਾਦ ਅਤੇ ਹਾਰੇ ਉਮੀਦਵਾਰ ਨੇ ਅਸਤੀਫ਼ ਦੇ ਦਿੱਤੇ।

ਇਧਰ 15 ਫ਼ਰਵਰੀ 1939 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਦੇ ਪੂਰੇ ਨਤੀਜੇ ਆ ਗਏ ਸਨ। ਅਕਾਲੀ ਦਲ ਨੇ ਬੜੀ ਭਾਰੀ ਜਿੱਤ ਹਾਸਿਲ ਕੀਤੀ ਸੀ (*ਅਕਾਲੀ ਪਤ੍ਰਕਾ*, 17 ਫ਼ਰਵਰੀ 1939)। ਇਨ੍ਹੀਂ ਹੀ ਪੰਜਾਬ ਐਂਸਬਲੀ ਵਿਚ ਇਕ ਗ਼ੈਰ-ਅਕਾਲੀ ਮੈਂਬਰ ਟਿੱਕਾ ਜਗਜੀਤ ਸਿੰਘ ਨੇ ਗੁਰਦੁਆਰਾ ਤਰਮੀਮੀ ਬਿੱਲ ਪੇਸ਼ ਕੀਤਾ। ਇਸ ਵਿਚ ਸ਼੍ਰੋਮਣੀ ਕਮੇਟੀ ਉੱਪਰ ਇਕ "ਕੰਟਰੋਲ ਬੋਰਡ" ਬਣਾਏ ਜਾਣ ਦੀ ਮੰਦ ਸੀ। ਅਕਾਲੀ ਦਲ ਨੇ ਇਸ ਬਿੱਲ ਦੀ ਨਿੰਦਾ ਕੀਤੀ ਤੇ 19 ਮਾਰਚ ਨੂੰ "ਟਿੱਕਾ-ਬਿੱਲ ਵਿਰੋਧੀ ਦਿਨ" ਮਨਾਇਆ ਗਿਆ।

27 ਮਾਰਚ 1939 ਦੇ ਦਿਨ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ "ਅਕਾਲ ਰਜਮੰਟ" ਦੇ ਨਾਂ ਇਕ ਵਾਲੰਟੀਅਰ ਫ਼ੌਜ ਬਣਾਉਣ ਦਾ ਫ਼ੈਸਲਾ ਕੀਤਾ। ਮਾਸਟਰ ਤਾਰਾ ਸਿੰਘ ਅਕਾਲ ਰਜਮੰਟ ਦੇ ਪਹਿਲੇ ਚੀਫ਼ ਆਫ਼ ਆਰਮੀ ਬਣਾਏ ਗਏ। ਅਕਾਲੀ ਦਲ ਵਲੋਂ ਰਿਆਸਤਾਂ ਵਿਚ, ਖ਼ਾਸ ਕਰ ਕੇ ਪਟਿਆਲਾ ਵਿਚ, ਸੁਧਾਰਾਂ ਦੀ ਮੰਗ ਕੀਤੀ ਗਈ। ਇਹ ਵੀ ਮੰਗ ਕੀਤੀ ਗਈ ਕਿ ਰਿਆਸਤਾਂ ਵਿਚ ਮੁਲਾਜ਼ਮਤਾਂ ਵਿਚ ਸਿੱਖਾਂ ਵਾਸਤੇ ਘੱਟ ਸੀਟਾਂ ਹਨ, ਇਸ ਕਰ ਕੇ ਵਧ ਸਿੱਖ ਮੁਲਾਜ਼ਮਾਂ ਦੀ ਭਰਤੀ ਕੀਤੀ ਜਾਏ। (*ਅਕਾਲੀ ਪਤ੍ਰਕਾ*, 29 ਮਾਰਚ 1939)

16 ਮਈ 1939 ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਮਤਾ ਪਾਸ ਕੀਤਾ ਕਿ ਗੁਰਦੁਆਰਿਆਂ ਅਤੇ ਅਕਾਲੀ ਦਲ ਦਾ ਹਰ ਸੇਵਾਦਾਰ ਪਾਹੁਲੀਆ (ਅੰਮ੍ਰਿਤਧਾਰੀ) ਹੋਵੇ। 28 ਜੂਨ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਫ਼ਰੀਦਕੋਟ ਰਿਆਸਤ ਵਿਚ ਸਿੱਖਾਂ ਵਿਰੁੱਧ ਹੋ ਰਹੀਆਂ ਜ਼ਿਆਦਤੀਆਂ ਤੇ ਫ਼ਿਕਰ ਜ਼ਾਹਿਰ ਕੀਤਾ। ਪਹਿਲੀ ਅਕਤੂਬਰ ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਸਿੱਖਾਂ ਨੂੰ ਫ਼ੌਜ ਵਿਚ ਵਧ ਥਾਂ ਦੇਣ ਦੀ ਮੰਗ ਕੀਤੀ। ਇਸੇ ਤਰ੍ਹਾਂ ਮੁਲਾਜ਼ਮਤਾਂ ਵਿਚ ਸਿੱਖਾਂ ਨੂੰ ਵਧ ਹਿੱਸਾ ਤੇ ਵਾਇਸਰਾਏ ਦੀ ਕੌਂਸਲ ਵਿਚ ਇਕ ਸਿੱਖ ਮੈਂਬਰ ਸ਼ਾਮਿਲ ਕਰਨ ਦਾ ਮਤਾ ਵੀ ਪਾਸ ਕੀਤਾ ਗਿਆ। ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਸਿਕੰਦਰ ਵਜ਼ਾਰਤ ਦੇ ਪੰਜਾਬ ਵਿਚ ਪੈਦਾ ਕੀਤੇ ਘਟੀਆ ਮਾਹੌਲ ਦੀ ਵੀ ਨਿੰਦਾ ਕੀਤੀ।

## ਦੁਨੀਆਂ ਦੀ ਦੂਜੀ ਵੱਡੀ ਜੰਗ, ਫ਼ੌਜ ਵਿਚ ਸਿੱਖਾਂ ਦੀ ਭਰਤੀ ਤੇ ਸਿੱਖਾਂ ਦਾ ਅੰਗਰੇਜ਼ਾਂ ਨਾਲ ਮਿਲਵਰਤਣ

ਹਿਟਲਰ ਨੇ ਪਹਿਲੀ ਸਤੰਬਰ 1939 ਦੇ ਦਿਨ ਪੋਲੈਂਡ 'ਤੇ ਹਮਲਾ ਕਰ ਦਿੱਤਾ ਦੋ ਦਿਨ ਮਗਰੋਂ ਬ੍ਰਿਟਿਸ਼ ਪ੍ਰਾਈਮ ਮਨਿਸਟਰ ਚੈਂਬਰਲੇਨ ਨੇ ਵੀ ਇਸ ਜੰਗ ਵਿਚ ਸ਼ਾਮਿਲ ਹੋਣ ਦਾ ਐਲਾਨ ਕਰ ਦਿੱਤਾ। ਇੰਞ ਬਰਤਾਨਵੀ ਭਾਰਤ ਵੀ 3 ਸਤੰਬਰ 1939 ਦੇ ਦਿਨ ਹੀ ਜੰਗ ਵਿਚ ਸ਼ਾਮਿਲ ਹੋ ਗਿਆ।

ਭਾਰਤ ਵਿਚ ਜੰਗ ਦੇ ਬਾਰੇ ਵੱਖ-ਵੱਖ ਕਿਸਮ ਦੀ ਸੋਚ ਸੀ। ਕਾਂਗਰਸ ਜੰਗ ਬਾਰੇ ਨਾ-ਮਿਲਵਰਤਣ ਕਰ ਰਹੀ ਸੀ। ਅਕਾਲੀ ਦਲ ਵਿਚ ਕੁਝ ਕਾਂਗਰਸ ਦੇ ਹਿਮਾਇਤੀ ਸਨ ਅਤੇ ਕੁਝ ਜੰਗ ਵਿਚ ਮਿਲਵਰਤਣ ਦੇਣ ਦੇ ਹਾਮੀ ਸਨ। ਇਨ੍ਹੀਂ ਦਿਨੀਂ ਹੀ ਸਰ ਸਿੰਕਦਰ ਨੇ ਜੰਗ ਵਿਚ ਮੁਸਲਮਾਨਾਂ ਵੱਲੋਂ ਅੰਗਰੇਜ਼ਾਂ ਦੀ ਪੂਰੀ ਹਿਮਾਇਤ ਦਾ ਐਲਾਨ ਕਰ ਦਿੱਤਾ। ਉਸ ਨੇ ਪਹਿਲੋਂ ਵੀ, ਮਈ 1939 ਵਿਚ (ਜਦੋਂ ਜੰਗ ਦੇ ਅਜੇ ਆਸਾਰ ਹੀ ਬਣ ਰਹੇ ਸਨ) ਪੰਜਾਬ ਅਸੈਂਬਲੀ ਵਿਚ 'ਪੰਜਾਬ ਜੰਗ ਸਮੇਂ ਅੰਗਰੇਜ਼ਾਂ ਦੀ ਮਦਦ ਕਰੇਗਾ' ਦਾ ਮਤਾ ਇਕ-ਰਾਏ ਨਾਲ ਪਾਸ ਕਰਵਾ ਲਿਆ ਸੀ। (ਆਰ. ਕੂਪਲੈਂਡ, *ਇੰਡੀਅਨ ਪਾਲੇਟਿਕਸ 1936-42*, ਸਫ਼ਾ 43)। ਇਸੇ ਵਰਗਾ ਐਲਾਨ ਉਸ ਨੇ 25 ਅਗਸਤ 1939 ਦੇ ਦਿਨ ਫੇਰ ਕੀਤਾ। ਦੋ ਮਹੀਨੇ ਬਾਅਦ ਨਵੰਬਰ ਵਿਚ ਉਸ ਨੇਂ ਅਜਿਹਾ ਇਕ ਹੋਰ ਮਤਾ ਪੰਜਾਬ ਅਸੈਂਬਲੀ ਵਿਚ ਲਿਆਂਦਾ, ਜਿਹੜਾ 39 ਦੇ ਮੁਕਾਬਲੇ 104 ਵੋਟਾਂ ਨਾਲ ਪਾਸ ਹੋ ਗਿਆ। ਇਸ ਮਤੇ ਵਿਚ ਇਸ ਯਕੀਨ ਦੀ ਵੀ ਮੰਗ ਕੀਤੀ ਕਿ ਸਰਕਾਰ ਜੰਗ ਮਗਰੋਂ ਭਾਰਤ ਨੂੰ ਡੁਮੀਨੀਅਨ ਸਟੇਟਸ ਦੇਵੇਗੀ ਅਤੇ ਘਟ-ਗਿਣਤੀਆਂ ਦੀ ਰਾਖੀ ਦਾ ਐਲਾਨ ਵੀ ਕਰੇਗੀ।

ਅਕਾਲੀ ਦਲ ਨੇ ਵੀ ਮੌਕਾ ਸੰਭਾਲਣ ਵਾਸਤੇ ਇਸ ਪਾਸੇ ਵਲ ਕਦਮ ਚੁਕੇ। ਪਹਿਲੀ ਅਕਤੂਬਰ 1939 ਦੇ ਦਿਨ ਅੰਮ੍ਰਿਤਸਰ ਵਿਚ ਮਾਸਟਰ ਤਾਰਾ ਸਿੰਘ ਦੀ ਪ੍ਰਧਾਨਗੀ ਹੇਠ ਇਕ ਭਾਰੀ ਸਿੱਖ ਇਕੱਠ ਹੋਇਆ। ਇਸ ਵਿਚ ਅਕਾਲੀ ਦਲ ਨੇ ਮਤਾ ਪਾਸ ਕੀਤਾ ਕਿ ਦਲ ਜੰਗ ਵਿਚ ਸਰਕਾਰ ਦੀ ਮਦਦ ਕਰੇਗਾ ਪਰ ਨਾਲ ਹੀ ਮੰਗ ਕੀਤੀ ਕਿ 1) ਸਿੱਖਾਂ ਨੂੰ ਫ਼ੌਜ ਵਿਚ ਵਧ ਥਾਂ ਦਿੱਤੀ ਜਾਵੇ 2) ਵਾਇਸਰਾਏ ਦੀ ਐਗਜ਼ੈਕਟਿਵ ਕੌਂਸਲ ਵਿਚ ਇਕ ਸਿੱਖ ਸ਼ਾਮਿਲ ਕੀਤਾ ਜਾਵੇ 3) ਨੌਕਰੀਆਂ ਵਿਚ ਸਿੱਖਾਂ ਨੂੰ ਮੁਨਾਸਿਬ ਨੁਮਾਇੰਦਗੀ ਦਿੱਤੀ ਜਾਵੇ। (*ਅਕਾਲੀ ਪਤ੍ਰਕਾ*, 2 ਅਕਤੂਬਰ 1939)।

ਸਰਕਾਰ ਪੱਖੀ ਸਿੱਖ ਆਗੂਆਂ ਦਾ ਇਕ ਗਰੁੱਪ ਮਹਾਰਾਜਾ ਪਟਿਆਲਾ ਨੂੰ ਮਿਲਿਆ ਅਤੇ ਉਸ ਨੂੰ ਇਸ ਔਕੜ ਦੇ ਸਮੇਂ ਪੰਥ ਦੀ 'ਅਗਵਾਈ ਕਰਨ' ਦੀ ਬੇਨਤੀ ਕੀਤੀ। ਇਸ ਵਿਚ ਜੁਗਿੰਦਰ ਸਿੰਘ ਮਾਨ ਐਮ.ਐਲ.ਏ., ਲੈਫ਼ਟੀਨੈਂਟ ਰਘਬੀਰ ਸਿੰਘ, ਮਾਸਟਰ ਸੁਜਾਨ ਸਿੰਘ ਆਦਿਕ ਸ਼ਾਮਿਲ ਸਨ। ਅਕਾਲੀ ਦਲ ਕਦੋਂ ਅਜਿਹਾ ਮੌਕਾ ਗੁਆਉਣਾ ਚਾਹੁੰਦਾ ਸੀ! ਦਲ ਨੇ ਲਾਹੌਰ ਵਿਚ ਇਕ ਆਲ ਸਿੱਖ

ਪਾਰਟੀਜ਼ ਕਾਨਫ਼ਰੰਸ ਬੁਲਾ ਲਈ। 20 ਜਨਵਰੀ 1940 ਦੇ ਦਿਨ ਹੋਈ ਇਸ ਕਾਨਫ਼ਰੰਸ ਵਿਚ ਬਹੁਤ ਸਾਰੇ ਸਿੱਖ ਆਗੂਆਂ ਨੇ ਮਿਲ ਕੇ ਖਾਲਸਾ ਡਿਫ਼ੈਂਸ ਲੀਗ ਕਾਇਮ ਕੀਤੀ। ਇਸ 'ਲੀਗ' ਨੇ ਅੰਗਰੇਜ਼ਾਂ ਨੂੰ ਮਿਲਵਰਤਣ ਦੇਣ ਦਾ ਐਲਾਨ ਕਰ ਦਿੱਤਾ (ਰੋਜ਼ਾਨਾ *ਅਕਾਲੀ*, 21 ਜਨਵਰੀ 1940)। ਇਸ ਐਲਾਨ ਮਗਰੋਂ ਗੋਕਲ ਚੰਦ ਨਾਰੰਗ, ਨਰਿੰਦਰ ਨਾਥ, ਪਰਮਾ ਨੰਦ ਅਤੇ ਕਈ ਹੋਰ ਹਿੰਦੂਆਂ ਨੇ ਵੀ ਭਾਰਤੀਆਂ ਨੂੰ ਅੰਗਰੇਜ਼ ਸਰਕਾਰ ਨਾਲ ਮਿਲਵਰਤਣ ਕਰਨ ਵਾਸਤੇ ਕਿਹਾ।

10-11 ਫ਼ਰਵਰੀ ਦੇ ਦਿਨ ਅਕਾਲੀ ਕਾਨਫ਼ਰੰਸ ਅਟਾਰੀ ਵਿਚ ਹੋਈ। ਇਸ ਵਿਚ ਅਕਾਲੀ ਦਲ ਦੀ ਨਵੀਂ ਨੀਮ-ਫ਼ੌਜੀ ਜਥੇਬੰਦੀ ਅਕਾਲ ਰਜਮੈਂਟ ਦੇ 10,000 ਸਿੱਖਾਂ ਨੇ ਜਲੂਸ ਵਿਚ ਸ਼ਾਮਿਲ ਹੋ ਕੇ ਅਪਣੀ ਤਾਕਤ ਦੀ ਨੁਮਾਇਸ਼ ਕੀਤੀ। ਇਸ ਕਾਨਫ਼ਰੰਸ ਨੇ ਜੰਗ ਬਾਰੇ ਕੋਈ ਮਤਾ ਤਾਂ ਨਹੀਂ ਪਾਸ ਕੀਤਾ ਪਰ 1) ਪਾਕਿਸਤਾਨ ਦਾ ਵਿਰੋਧ 2) ਮਹਾਰਾਜਾ ਨਾਭਾ ਦੀ ਰਿਹਾਈ 3) ਪੂਰੀ ਆਜ਼ਾਦੀ 4) ਘਟ ਗਿਣਤੀਆਂ ਦੇ ਹੱਕਾਂ ਦੀ ਰਾਖੀ 5) ਕਾਂਗਰਸ ਦੀ ਵਰਕਿੰਗ ਕਮੇਟੀ ਵਿਚ ਇੱਕ ਸਿੱਖ ਮੈਂਬਰ ਲੈਣ ਦੀਆਂ ਮੰਗਾਂ ਦੇ ਮਤੇ ਪਾਸ ਕੀਤੇ (ਰੋਜ਼ਾਨਾ *ਅਕਾਲੀ*, 13 ਫ਼ਰਵਰੀ 1940)।

5 ਜੁਲਾਈ 1940 ਦੇ ਦਿਨ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਜੰਗ ਬਾਰੇ ਵਿਚਾਰਾਂ ਕਰਨ ਵਾਸਤੇ ਇਕ ਖ਼ੁਫ਼ੀਆ ਮੀਟਿੰਗ ਕੀਤੀ। ਇਸ ਮੀਟਿੰਗ ਵਿਚ ਬਹੁਤੇ ਅਕਾਲੀ ਆਗੂ ਜੰਗ ਵਾਸਤੇ ਮਿਲਵਰਤਣ ਦੇਣ ਦੇ ਹਿਮਾਇਤੀ ਸਨ। ਇਨ੍ਹੀਂ ਦਿਨੀਂ ਮੇਜਰ ਸ਼ਾਰਟ ਅਤੇ ਜੌਹਨ ਬੁਲ ਦੋਵੇਂ ਵਿਚੋਲਿਆਂ ਦੇ ਰੂਪ ਵਿਚ ਅਕਾਲੀ ਆਗੂਆਂ ਨੂੰ ਮਿਲਦੇ ਰਹੇ ਸਨ ਅਤੇ ਅਕਾਲੀ-ਮੁਸਲਮ ਤੇ ਅਕਾਲੀ-ਅੰਗਰੇਜ਼ ਸਮਝੌਤੇ ਵਾਸਤੇ ਕੋਸ਼ਿਸ਼ਾਂ ਕਰਦੇ ਰਹੇ ਸਨ। ਅਕਾਲੀ ਚਾਹੁੰਦੇ ਸੀ ਕਿ ਜੰਗ ਵਿਚ ਮਿਲਵਰਤਣ ਦਿੱਤਾ ਜਾਵੇ ਤੇ ਸਿੱਖਾਂ ਦੀ ਫ਼ੌਜਾਂ ਵਿੱਚ ਗਿਣਤੀ ਵਧਾਈ ਜਾਵੇ ਅਤੇ ਇਸ ਦੇ ਬਦਲੇ ਵਿਚ ਸਿੱਖਾਂ ਵਾਸਤੇ ਫ਼ਾਇਦੇ ਤੇ ਸਹੂਲਤਾਂ ਹਾਸਿਲ ਕੀਤੀਆਂ ਜਾਣ (ਰੋਜ਼ਾਨਾ *ਅਕਾਲੀ*, 6 ਜੁਲਾਈ 1940)।

ਪਰ ਇਨ੍ਹਾਂ ਦਿਨਾਂ ਵਿਚ ਹੀ, 13 ਜੁਲਾਈ 1940 ਦੇ ਦਿਨ, ਸਰਗੋਧੇ ਦੇ ਸੀਨੀਅਰ ਅਕਾਲੀ ਆਗੂ, ਬੈਰਿਸਟਰ ਅਵਤਾਰ ਸਿੰਘ ਨੂੰ ਕਿਸੇ ਮੁਸਲਮਾਨ ਨੇ ਛੁਰਾ ਕੇ ਮਾਰ ਦਿਤਾ ਜਿਸ ਨਾਲ ਸਿੱਖ ਮੁਸਲਮ ਏਕਤਾ ਦੇ ਆਸਾਰ ਘਟ ਗਏ (ਰੋਜ਼ਾਨਾ *ਅਕਾਲੀ*, 15 ਜੁਲਾਈ 1939)।। 17 ਜੁਲਾਈ ਨੂੰ ਅਕਾਲੀ ਕਾਨਫ਼ਰੰਸ ਧਰਦੇਓ ਵਿਚ ਮੁਸਲਮਾਨਾਂ ਦੀ ਨਿੰਦਾ ਕੀਤੀ ਗਈ ਅਤੇ ਮੰਗ ਕੀਤੀ ਗਈ ਕਿ ਸ੍ਰਕਾਰ ਕਾਂਗਰਸ ਦੀ ਆਜ਼ਾਦੀ ਵਾਲੀ ਮੰਗ ਮੰਨ ਲਵੇ ਤਾਂ ਜੰਗ ਵਾਸਤੇ ਸਿੱਖ ਇਕ ਲੱਖ ਵਾਲੰਟੀਅਰ ਦੇਣਗੇ (*ਟ੍ਰਿਬਿਊਨ*, 18 ਜੁਲਾਈ 1940)।

ਇਸ ਵਲੇ ਤਕ ਅਕਾਲੀ ਦਲ ਅਤੇ ਕਾਂਗਰਸ ਇਕੱਠੇ ਚਲ ਰਹੇ ਸਨ। 23 ਅਗਸਤ 1940 ਨੂੰ ਵਾਰਧਾ ਵਿਖੇ ਰਾਜ ਗੋਪਾਲ ਅਚਾਰੀਅ (ਰਾਜਾਜੀ) ਨੇ ਇਕ ਬਿਆਨ ਵਿਚ ਕਿਹ ਕਿ 'ਜੇ ਭਾਰਤ ਦੀ ਕੌਮੀ ਸਰਕਾਰ ਨੂੰ ਪ੍ਰਧਾਨ ਮੰਤਰੀ

ਮੁਸਲਮਾਨ ਨੂੰ ਵੀ ਬਣਾ ਕੇ ਸਾਨੂੰ ਸਰਕਾਰ ਮਿਲ ਜਾਵੇ ਤੇ ਕਾਂਗਰਸ ਅੰਗਰੇਜ਼ਾਂ ਦੀ ਮਦਦ ਕਰ ਸਕਦੀ ਹੈ। ਰਾਜਾਜੀ ਦੀ ਇਸ ਪੇਸ਼ਕਸ਼ ਵਿਚ ਸਿੱਖਾਂ ਵਾਸਤੇ ਕੋਈ ਜ਼ਿਕਰ ਨਹੀਂ ਸੀ। ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ 9 ਸਤੰਬਰ 1940 ਦੀ ਮੀਟਿੰਗ ਵਿਚ ਇਸ ਦੇ ਖ਼ਿਲਾਫ਼ ਚਿਤਾਵਨੀ ਦਿੱਤੀ ਗਈ। ਅਕਾਲੀ ਦਲ ਨੇ ਮੰਗ ਕੀਤੀ ਕਿ:

1) ਰਾਜਾ ਜੀ ਦੀ ਪੇਸ਼ਕਸ਼ ਬੇਇਨਸਾਫ਼ੀ ਭਰੀ ਤੇ ਕੌਮੀ ਹਿੱਤਾਂ ਦੇ ਵਿਰੁੱਧ ਹੈ।

2) ਕਾਂਗਰਸ ਪਾਰਟੀ ਨੂੰ ਪਾਕਿਸਤਾਨ ਬਾਰੇ ਆਪਣੀ ਪੁਜ਼ੀਸ਼ਨ ਸਾਫ਼ ਕਰਨੀ ਚਾਹੀਦੀ ਹੈ।

3) ਸਿੱਖਾਂ ਦੇ ਹੱਕਾਂ ਦੀ ਰਾਖੀ ਕੀਤੀ ਜਾਵੇ। (*ਟ੍ਰਿਬਿਊਨ*, 11 ਸਤੰਬਰ 1940)।

ਅਗਸਤ 1940 ਹੀ ਮਾਸਟਰ ਤਾਰਾ ਸਿੰਘ ਨੇ ਕਾਂਗਰਸ ਪ੍ਰਧਾਨ ਮੌਲਾਨਾ ਆਜ਼ਾਦ ਨੂੰ ਲਿਖੇ ਇਕ ਖ਼ਤ ਵਿਚ ਫ਼ੌਜ ਵਿਚ ਸਿੱਖਾਂ ਦੀ ਵਧੇਰੇ ਭਰਤੀ ਦੀ ਗੱਲ ਆਖੀ ਹੋਈ ਸੀ। ਮਾਸਟਰ ਤਾਰਾ ਸਿੰਘ ਨੇ ਇਸ ਦੀ ਇਕ ਕਾਪੀ ਗਾਂਧੀ ਨੂੰ ਵੀ ਭੇਜ ਦਿਤੀ ਸੀ। ਗਾਂਧੀ ਨੇ ਮਾਸਟਰ ਤਾਰਾ ਸਿੰਘ ਦੀ ਚਿੱਠੀ ਦੇ ਜਵਾਬ ਵਿਚ ਇਹ ਵੀ ਲਿਖਿਆ:

"You have nothing in common with Congress --- you believe in the rule of sword, the Congress does not..." ('ਤੁਹਾਡੇ ਅਤੇ ਕਾਂਗਰਸ ਵਿਚ ਕੁਝ ਵੀ ਸਾਂਝਾ ਨਹੀਂ। ਤੁਸੀਂ ਕਿਰਪਾਨ ਵਿਚ ਯਕੀਨ ਰਖਦੇ ਹੋ ਤੇ ਕਾਂਗਰਸ ਨਹੀਂ)। (*ਟ੍ਰਿਬਿਊਨ*, 14 ਸਤੰਬਰ 1940)।

ਇਸ 'ਤੇ ਮਾਸਟਰ ਤਾਰਾ ਸਿੰਘ ਨੇ ਗਾਂਧੀ ਨਾਲ ਹੋਈ ਖ਼ਤੋ-ਖ਼ਿਤਾਬਤ ਪ੍ਰੈਸ ਨੂੰ ਰਿਲੀਜ਼ ਕਰਨ ਦੇ ਨਾਲ ਹੀ 12 ਸਤੰਬਰ 1940 ਨੂੰ ਕੌਮੀ ਤੇ ਸੂਬਾਈ ਕਾਂਗਰਸ ਤੋਂ ਅਸਤੀਫ਼ੇ ਦੇ ਦਿੱਤੇ। ਪਰ 18 ਸਤੰਬਰ 1940 ਨੂੰ ਮਾਸਟਰ ਤਾਰਾ ਸਿੰਘ ਨੇ ਐਲਾਨ ਕੀਤਾ ਕਿ ਕਾਂਗਰਸ ਤੋਂ ਮੇਰਾ ਅਸਤੀਫ਼ਾ ਸ਼ਖ਼ਸੀ ਹੈ ਅਕਾਲੀ ਦਲ ਕਾਂਗਰਸ ਦੇ ਨਾਲ ਹੀ ਰਹੇਗਾ। (*ਟ੍ਰਿਬਿਊਨ*, 20 ਸਤੰਬਰ 1940)।

28 ਸਤੰਬਰ 1940 ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਗਾਂਧੀ ਦੇ ਸਿੱਖਾਂ ਸਬੰਧੀ ਲਫ਼ਜ਼ਾਂ ਦੀ ਨਿੰਦਾ ਕੀਤੀ ਤੇ ਮੰਗ ਕੀਤੀ ਕਿ ਕਾਂਗਰਸ ਮੌਲਾਨਾ ਆਜ਼ਾਦ ਦੇ ਬਿਆਨ ਬਾਰੇ ਆਪਣੀ ਪੁਜ਼ੀਸ਼ਨ ਸਾਫ਼ ਕਰੇ। ਅਕਾਲੀ ਦਲ ਨੇ 1929 ਦੇ ਸਿੱਖਾਂ ਨੂੰ ਦਿੱਤੇ ਭਰੋਸੇ ਯਾਦ ਰੱਖਣ ਲਈ ਕਿਹਾ ਅਤੇ ਰਾਜਾ ਜੀ ਦੀ ਪੇਸ਼ਕਸ਼ ਦਾ ਵਿਰੋਧ ਕੀਤਾ (ਰੋਜ਼ਾਨਾ *ਅਕਾਲੀ*, 30 ਸਤੰਬਰ 1940)।

15 ਅਕਤੂਬਰ 1940 ਨੂੰ ਨਹਿਰੂ ਨੇ ਵੀ ਇਕ ਬਿਆਨ ਵਿਚ ਸਿੱਖ ਆਗੂਆਂ ਨੂੰ ਅੰਗਰੇਜ਼ਾਂ ਨਾਲ ਮਿਲਵਰਤਣ ਜਾਂ ਕਾਂਗਰਸ ਦਾ ਸਾਥ ਵਿਚੋਂ ਇੱਕ ਰਾਹ ਚੁਣਨ ਵਾਸਤੇ ਕਿਹਾ। (ਰੋਜ਼ਾਨਾ *ਅਕਾਲੀ*, 16 ਅਕਤੂਬਰ 1940)। ਪਰ, ਗਾਂਧੀ ਅਤੇ ਨਹਿਰੂ ਦੇ ਵਤੀਰੇ ਦੇ ਬਾਵਜੂਦ ਅਕਾਲੀ ਦਲ ਤੇ ਕਾਂਗਰਸ ਇਕੱਠੇ ਚਲਦੇ ਰਹੇ ਨਾ

ਫੁਰਮਾਨੀ ਦੀ ਹਿਮਾਇਤ ਬਾਰੇ ਮਤਾ ਪਾਸ ਕੀਤਾ। ਇਸ ਵੇਲੇ ਅਕਾਲੀ ਦਲ ਦੇ ਪਰਧਾਨ ਤੇਜਾ ਸਿੰਘ ਅਕਰਪੁਰੀ ਸਨ।

31 ਦਸੰਬਰ 1940 ਨੂੰ ਇਕ ਅਕਾਲੀ ਕਾਨਫ਼ਰੰਸ ਫ਼ਤਿਹਗੜ੍ਹ ਵਿਚ ਹੋਈ। ਇਸ ਵਿਚ ਗਿਆਨੀ ਕਰਤਾਰ ਸਿੰਘ, ਈਸ਼ਰ ਸਿੰਘ ਮਝੈਲ ਆਦਿਕ ਨੇ ਕਾਂਗਰਸੀ ਰੋਲ ਨੂੰ ਨਾ-ਪਸੰਦ ਕਰਨ ਸਬੰਧੀ ਤਕਰੀਰਾਂ ਕੀਤੀਆਂ। ਮਾਸਟਰ ਅਜੀਤ ਸਿੰਘ ਅੰਬਾਲਵੀ ਨੇ ਕਿਹਾ ਕਿ ''ਅਹਿੰਸਾ ਸਿੱਖ ਸਿਧਾਂਤਾਂ ਦੇ ਵਿਰੁੱਧ ਹੈ। ਸਿੱਖ ਗੁਰੂਆਂ ਨੇ ਕਈ ਵਾਰੀ ਅਪਣੇ ਸਿਧਾਂਤਾਂ ਦੀ ਰਾਖੀ ਵਾਸਤੇ ਤੇ ਜ਼ਾਲਮ ਦਾ ਮੁਕਾਬਲਾ ਕਰਨ ਵਾਸਤੇ ਹਿੰਸਾ ਦੀ ਵਰਤੋਂ ਕੀਤੀ ਹੈ।" (*ਟ੍ਰਿਬਿਊਨ*, 1 ਜਨਵਰੀ 1941)।

ਕੁਝ ਸਿੱਖ ਆਗੂਆਂ ਨੇ ਗਾਂਧੀ ਦੇ ਖ਼ਿਲਾਫ਼ ਬਿਆਨ ਜ਼ਰੂਰ ਦਿੱਤੇ ਪਰ ਉਹ ਵੀ ਨਰਮ-ਨਰਮ ਜਿਹੇ ਪਰ ਇਸ ਦੇ ਬਾਵਜੂਦ ਉਹ ਗਾਂਧੀ ਨੂੰ ਆਪਣਾ ਲੀਡਰ ਮੰਨਣ ਲਗ ਪਏ। ਏਨੀ ਕੂ ਸੂਝ ਸੀ ਅਕਾਲੀ ਆਗੂਆਂ ਵਿਚ ਕਿ ਉਹ ਆਪਣਾ ਗੁੱਝਾ ਦੁਸ਼ਮਣ ਵੀ ਨਹੀਂ ਸਨ ਪਹਿਚਾਣਦੇ ਤੇ ਨਾ ਹੀ ਉਹ ਜੁਰਅਤ ਰਖਦੇ ਸਨ ਕਿ ਇਹੋ ਜਿਹੇ ਦੰਭੀ, ਬੇਈਮਾਨ ਤੇ ਧੋਖੇਬਾਜ਼ ਨੂੰ ਰੱਦ ਕਰ ਸਕਦੇ। ਸਭ ਤੋਂ ਅਜੀਬ ਰੋਲ ਸੀ ਅਮਰ ਸਿੰਘ ਝਬਾਲ ਧੜਾ, ਊਧਮ ਸਿੰਘ ਨਾਗੋਕੇ ਧੜਾ, ਮੰਗਲ ਸਿੰਘ, ਹੀਰਾ ਸਿੰਘ ਦਰਦ ਵਰਗੇ ਆਗੂਆਂ ਦਾ ਜੋ ਇਸ ਸਭ ਦੇ ਬਾਵਜੂਦ ਗਾਂਧੀ ਨੂੰ ਹੀ ਸਭ ਕੁਝ ਮੰਨਦੇ ਸਨ ਤੇ ਉਨ੍ਹਾਂ ਨੂੰ ਉਸ ਦਾ ਫ਼ਿਰਕੂ ਤੇ ਐਂਟੀ-ਸਿੱਖ ਰੋਲ ਵੀ ਝੰਜੋੜਦਾ ਨਹੀਂ ਸੀ। ਇਹ ਹਾਲਤ ਸੀ ਅਹਿਮਕ ਸਿੱਖ ਚੌਧਰੀਆਂ ਦੀ। ਇਹ ਲੋਖ ਮੂਰਖਾਨਾ ਹੱਦ ਤੱਕ ਕਾਂਗਰਸ ਤੇ ਗਾਂਧੀ ਦੀ ਪੈਰੋਕਾਰੀ ਹੀ ਨਹੀਂ ਚਾਪਲੂਸੀ ਤਕ ਕਰਦੇ ਸਨ। (ਵਧੇਰੇ ਤਫ਼ਸੀਲ ਵੇਖੋ: ਪਿਛਲਾ ਚੈਪਟਰ, ***ਗਾਂਧੀ ਦੀ ਸਿੱਖ ਧਰਮ ਨਾਲ ਨਫ਼ਰਤ***)।

ਜਨਵਰੀ 1941 ਵਿਚ ਪੰਜਾਬ ਦੇ ਪ੍ਰਾਇਮਰੀ ਸਕੂਲਾਂ ਵਿਚ ਉਰਦੂ ਨੂੰ ਪੜ੍ਹਾਈ ਦਾ ਮੀਡੀਅਮ ਬਣਾ ਦਿੱਤਾ ਗਿਆ। ਅਕਾਲੀ ਦਲ ਨੇ 14 ਜਨਵਰੀ ਨੂੰ ਇਸ ਦਾ ਵਿਰੋਧ ਕੀਤਾ ਤੇ ਪੰਜਾਬੀ ਨੂੰ ਮੀਡੀਅਮ ਬਣਾਉਣ ਦੀ ਮੰਗ ਕੀਤੀ। ਦੂਜੇ ਪਾਸੇ ਟਿੱਕਾ ਜਗਜੀਤ ਸਿੰਘ ਦੇ ਨਵੇਂ ਪੰਥ ਵਿਰੋਧੀ ਗੁਰਦੁਆਰਾ ਬਿੱਲ ਦਾ ਵੀ ਤਿੱਖਾ ਵਿਰੋਧ ਕੀਤਾ ਗਿਆ। ਟਿੱਕਾ ਜਗਜੀਤ ਸਿੰਘ ਦੇ ਬਿੱਲ ਵਿਚ ਸ਼੍ਰੋਮਣੀ ਕਮੇਟੀ ਉੱਪਰ ਇਕ ਬੋਰਡ ਦੀ ਨਿਗਰਾਨੀ ਰੱਖੀ ਗਈ ਸੀ। ਇਸ ਬੋਰਡ ਵਿਚ ਚੀਫ਼ ਖਾਲਸਾ ਦੀਵਾਨ, ਐਮ.ਐਲ.ਏਜ਼ ਸਿੱਖ ਰਿਆਸਤਾਂ ਦੇ ਨੁਮਾਇੰਦੇ, ਸਿੰਘ ਸਭਾਵਾਂ, ਗੁਰਦੁਆਰਾ ਕਮੇਟੀਆਂ, ਸਰਕਾਰ ਆਦਿਕ ਦਾ ਇਕ-ਇਕ ਨੁਮਾਇੰਦਾ ਲੈ ਕੇ ਸ਼੍ਰੋਮਣੀ ਕਮੇਟੀ ਦੇ ਕੰਮ ਦੀ ਨਿਗਰਾਨੀ ਕੀਤੀ ਜਾਣੀ ਸੀ (*ਟ੍ਰਿਬਿਊਨ*, 15 ਜਨਵਰੀ 1941)।

20 ਜਨਵਰੀ 1941 ਨੂੰ ਜ਼ਬਾਨ ਬਾਰੇ ਪੰਜਾਬ ਸਰਕਾਰ ਨੇ 'ਸਟੇਟਸ ਕੋਅ' ਦਾ ਐਲਾਨ ਦਰ ਦਿੱਤਾ। ਇਸ ਕਰ ਦੇ ਅਕਾਲੀ ਦਲ ਦੀ ਇਸ ਬਾਰੇ ਸਿਕੰਦਰ ਨਾਲ ਟੱਕਰ ਹੁੰਦੀ-ਹੁੰਦੀ ਰਹਿ ਗਈ। 15 ਫ਼ਰਵਰੀ 1941 ਨੂੰ ਅਕਾਲੀ ਕਾਨਫ਼ਰੰਸ ਰੁੜਕਾ ਕਲਾਂ (ਜਲੰਧਰ) ਵਿਖੇ ਹੋਈ। ਇਸ ਵਿਚ ਕੌਮੀ ਸਰਕਾਰ ਦੀ ਮੰਗ, ਪਾਕਿਸਤਾਨ ਦੀ ਨਿਖੇਧੀ ਅਤੇ ਯੂਨਿਅਨਿਸਟ ਸਰਕਾਰ ਤੋਂ ਅਸਤੀਫ਼ੇ ਦੀ ਮੰਗ ਦੇ ਮਤੇ ਪਾਸ ਕੀਤੇ ਗਏ। ਅਕਾਲੀ ਦਲ ਨੇ ਝਟਕੇ ਦੀ ਇਜਾਜ਼ਤ ਅਤੇ ਧਾਰਮਿਕ ਥਾਂਵਾਂ

ਨੂੰ ਜਾਇਦਾਦ ਦੇ ਟੈਕਸ ਤੋਂ ਛੋਟ ਦੀ ਮੰਗ ਵੀ ਕੀਤੀ। (ਰੋਜ਼ਾਨਾ *ਅਕਾਲੀ*, 16 ਅਤੇ 24 ਫ਼ਰਵਰੀ 1941)। ਅਕਾਲੀ ਦਲ ਨੇ ਸਿੱਖ ਪਛੜੀਆਂ ਜ਼ਾਤਾਂ ਨਾਲ ਚੰਗੇ ਸਲੂਕ ਤੇ ਹਿੰਦੂਆਂ ਵਾਂਗ ਉਨ੍ਹਾਂ ਨੂੰ ਹੱਕ ਦੇਣ ਦੀ ਮੰਗ ਵੀ ਕੀਤੀ। ਟਿੱਲੇ ਦੇ ਗੁਰਦੁਆਰਾ ਬਿੱਲ ਦਾ ਵਿਰੋਧ ਤੇ ਇਸ ਨੂੰ ਪਾਸ ਕੀਤੇ ਜਾਣ 'ਤੇ ਜਦੋਜਹਿਦ ਕਰਨ ਦੇ ਐਲਾਨ ਦਾ ਮਤਾ ਵੀ ਪਾਸ ਕੀਤਾ। (*ਟ੍ਰਿਬਿਊਨ*, 18 ਫ਼ਰਵਰੀ 1941)। 22 ਫ਼ਰਵਰੀ ਨੂੰ ਸ਼ੋ੍ਮਣੀ ਕਮੇਟੀ ਨੇ ਝਟਕਾ, ਗੁਰਮੁਖੀ, ਧਾਰਮਿਕ ਅਦਾਰਿਆਂ ਦੀ ਟੈਕਸ ਤੋਂ ਛੋਟ ਸਵਾਲਾਂ ਤੇ ਸਰਕਾਰ ਨੂੰ ਅਲਟੀਮੇਟਮ ਦੇ ਦਿੱਤਾ।

21 ਜੁਲਾਈ 1941 ਨੂੰ ਵਾਇਸਰਾਏ ਨੇ ਅਪਣੀ ਕੌਂਸਲ ਵਿਚ ਮੈਂਬਰ ਵਧਾ ਲਏ ਪਰ ਇਕ ਵੀ ਸਿੱਖ ਸ਼ਾਮਿਲ ਨਾ ਕੀਤਾ। ਸਿੱਖਾਂ ਨੇ ਇਸ ਦੀ ਭਰਵੀਂ ਮੁਖ਼ਾਲਫ਼ਤ ਕੀਤੀ। ਅਕਾਲੀ ਦਲ ਨੇ 10 ਅਗਸਤ 1941 ਦੇ ਦਿਨ ਇਕ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਬੁਲਾ ਲਈ। ਇਸ ਦਿਨ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਚ ਬਲਦੇਵ ਸਿੰਘ ਦੀ ਪ੍ਰਧਾਨਗੀ ਹੇਠ ਬੜਾ ਵੱਡਾ ਇਕੱਠ ਹੋਇਆ। ਇਸ ਵਿਚ ਮਾਸਟਰ ਤਾਰਾ ਸਿੰਘ, ਸਰ ਜੋਗਿੰਦਰਾ ਸਿੰਘ, ਸੰਤ ਸਿੰਘ ਐਮ.ਪੀ., ਉੱਜਲ ਸਿੰਘ, ਸੋਢੀ ਹਰਨਾਮ ਸਿੰਘ, ਆਤਮਾ ਸਿੰਘ ਰਈਸ ਨਾਮਧਾਰੀ, ਦਸੌਂਧਾ ਸਿੰਘ ਵਜ਼ੀਰ ਪੰਜਾਬ, ਸੰਪੂਰਨ ਸਿੰਘ ਐਮ.ਐਲ.ਏ, ਜੋਗਿੰਦਰ ਸਿੰਘ ਮਾਨ ਐਮ.ਐਲ.ਏ., ਪ੍ਰੀਤਮ ਸਿੰਘ ਸਿੱਧੂ, ਡਾਕਟਰ ਰਣਧੀਰ ਸਿੰਘ ਅਤੇ ਕਈ ਹੋਰ ਸਿੱਖ ਆਗੂ ਸ਼ਾਮਿਲ ਹੋਏ। ਮੀਟਿੰਗ ਨੇ ਵਾਇਸਰਾਏ ਦੀ ਕੌਂਸਲ ਵਿਚ ਸਿੱਖ ਨੁਮਾਇੰਦਾ ਲੈਣ ਅਤੇ ਝਟਕੇ ਦੀ ਇਜਾਜ਼ਤ ਅਤੇ ਯੂਨਿਅਨਿਸਟ ਸਰਕਾਰ ਵਿਰੁਧ ਬੇਵਿਸਾਹੀ ਦਾ ਮਤਾ ਪਾਸ ਕੀਤਾ। ਇਸ ਮਤੇ 'ਤੇ ਵੇਲੇ ਦਾ ਵਜ਼ੀਰ ਦਸੌਂਧਾ ਸਿੰਘ ਵਾਕ ਆਊਟ ਕਰ ਗਿਆ। ਇਸ ਕਾਨਫ਼ਰੰਸ ਦੀ ਹਿਮਾਇਤ ਰਾਏ ਬਹਾਦਰ ਵਿਸਾਖਾ ਸਿੰਘ, ਪੰਜਾਬ ਅਸੈਂਬਲੀ ਵਿਚ ਅਪੋਜ਼ੀਸ਼ਨ ਦੇ ਲੀਡਰ ਸੰਤੋਖ ਸਿੰਘ ਅਤੇ ਰਘਬੀਰ ਸਿੰਘ ਰਾਜਾਸਾਂਸੀ ਨੇ ਵੀ ਕੀਤੀ (*ਟ੍ਰਿਬਿਊਨ*, 11 ਅਗਸਤ 1941)।

ਮੰਗਲ ਸਿੰਘ (ਜੋ ਨਹਿਰੂ ਰਿਪੋਰਟ 'ਤੇ ਦਸਤਖ਼ਤ ਕਰਨ ਮਗਰੋਂ ਮੁੜ ਪੰਥ ਵਲ ਨਹੀਂ ਮੁੜਿਆ ਸੀ) ਨੇ ਇਸ ਮੰਗ 'ਤੇ ਮਾਸਟਰ ਤਾਰਾ ਸਿੰਘ ਨੂੰ ਲਿਖਿਆ ਕਿ "ਆਉਣ ਵਾਲੇ ਤਾਰੀਖ਼ਦਾਨ ਇਹ ਲਿਖਣਗੇ ਕਿ ਐਗਜ਼ੈਕਟਿਵ ਕੌਂਸਲ ਵਿਚ ਸਿੱਖਾਂ ਨੇ ਸੀਟ ਮੰਗ ਕੇ ਸਿੱਖਾਂ ਦਾ ਝੰਡਾ ਦੁਨੀਆਂ ਦੀਆਂ ਨਿਗਾਹਾਂ ਵਿਚ ਨੀਵਾਂ ਕੀਤਾ ਹੈ।" (*ਟ੍ਰਿਬਿਊਨ*, 11 ਅਗਸਤ 1941)। 10 ਅਗਸਤ 1941 ਨੂੰ ਉੱਜਲ ਸਿੰਘ ਨੇ, ਸਿੱਖ ਮੈਂਬਰ ਨਾ ਲਏ ਜਾਣ 'ਤੇ ਰੋਸ ਵਜੋਂ, ਪਾਰਲੀਮੈਂਟਰੀ ਸੈਕਟਰੀ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ। (*ਟ੍ਰਿਬਿਊਨ*, 12 ਅਗਸਤ 1941)।

2 ਸਤੰਬਰ ਨੂੰ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਦੀ 15 ਮੈਂਬਰੀ ਵਰਕਿੰਗ ਕਮੇਟੀ ਦਾ ਐਲਾਨ ਕੀਤਾ। ਮਾਸਟਰ ਤਾਰਾ ਸਿੰਘ ਦੀ ਅਗਵਾਈ ਵਿਚ ਇਸ ਕਮੇਟੀ ਦੇ ਪ੍ਰਧਾਨ ਬਲਦੇਵ ਸਿੰਘ ਤੇ ਸਕੱਤਰ ਉੱਜਲ ਸਿੰਘ ਬਣੇ। ਸਰ ਜੋਗਿੰਦਰ ਸਿੰਘ, ਲੈਫ਼ਟੀਨੈਂਟ ਰਘਬੀਰ ਸਿੰਘ, ਵਿਸਾਖਾ ਸਿੰਘ, ਊਧਮ ਸਿੰਘ ਨਾਗੋਕੇ, ਗਿਆਨੀ

ਕਰਤਾਰ ਸਿੰਘ, ਈਸ਼ਰ ਸਿੰਘ ਮਝੈਲ, ਤੇਜਾ ਸਿੰਘ ਅਕਰਪੁਰੀ, ਸੰਤੋਖ ਸਿੰਘ, ਸੰਤ ਸਿੰਘ ਐਮ.ਪੀ, ਹਰਨਾਮ ਸਿੰਘ ਐਡਵੋਕੇਟ, ਪ੍ਰਿ: ਨਿਰੰਜਨ ਸਿੰਘ, ਬਾਬੂ ਲਾਭ ਸਿੰਘ ਮੈਂਬਰ ਸਨ। (*ਟ੍ਰਿਬਿਊਨ*, 4 ਸਤੰਬਰ 1941)।

ਇਨ੍ਹੀਂ ਦਿਨੀਂ ਬਟਾਲੇ ਤੋਂ (ਸੁੰਦਰ ਸਿੰਘ ਮਜੀਠਾ ਦੀ ਮੌਤ ਕਾਰਨ ਖ਼ਾਲੀ ਹੋਈ ਸੀਟ 'ਤੇ) ਅਕਾਲੀ ਉਮੀਦਵਾਰ ਗੁਰਬਖ਼ਸ਼ ਸਿੰਘ ਐਡਵੋਕੇਟ ਨੇ ਸੁੰਦਰ ਸਿੰਘ ਮਜੀਠਾ ਦੇ ਪੁੱਤਰ ਕਿਰਪਾਲ ਸਿੰਘ ਮਜੀਠਾ ਨੂੰ ਹਰਾਇਆ ਅਤੇ ਸਿੱਖਾਂ ਵਿਚ ਅਕਾਲੀ ਦਲ ਦਾ ਬੋਲਬਾਲਾ ਸਾਬਿਤ ਕੀਤਾ। ਇਸ ਵਾਰ ਚੋਣਾਂ ਵਿਚ ਸਰ ਛੋਟੂ ਰਾਮ ਨੇ ਸਿੱਖਾਂ ਵਿਚ ਜੱਟ ਤੇ ਗ਼ੈਰ-ਜੱਟ ਦੇ ਸਵਾਲ ਤੇ ਫੁੱਟ ਪਾਉਣ ਦੀ ਰੱਜਵੀਂ ਕੋਸ਼ਿਸ਼ ਕੀਤੀ ਪਰ ਉਸ ਨੂੰ ਘਟੋ-ਘਟ ਉਸ ਵਕਤ ਤਾਂ ਕਾਮਯਾਬੀ ਨਾ ਹੋਈ (*ਟ੍ਰਿਬਿਊਨ*, 29 ਸਤੰਬਰ 1941)। *ਇਸ ਫੁੱਟ ਦਾ ਬੀਅ ਬਾਅਦ ਵਿਚ, 1960 ਤੋਂ ਬਾਅਦ (ਪ੍ਰਤਾਪ ਸਿੰਘ ਕੈਰੋਂ ਦੀ ਸਾਜ਼ਿਸ਼ ਹੇਠ) ਫ਼ੈਲਿਆ ਤੇ ਸਿੱਖੀ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਬਹੁਤ ਨੁਕਸਾਨ ਹੋਇਆ।*

20 ਅਕਤੂਬਰ 1941 ਨੂੰ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਨੇ ਫ਼ੈਸਲਾ ਕੀਤਾ ਕਿ ਸਾਰੇ ਸਿੱਖ ਇਕੱਠੇ ਰਹਿਣ ਅਤੇ ਯੂਨਿਅਨਿਸਟ ਪਾਰਟੀ ਤੋਂ ਸਿੱਖ ਮੈਂਬਰ ਬਾਹਰ ਆ ਜਾਣ। ਪਰ ਇਹੋ ਜਿਹੀਆਂ ਧਮਕੀਆਂ ਅਤੇ ਮਤੇ ਸਿੱਖਾਂ ਨੂੰ ਕੋਈ ਫ਼ਾਇਦਾ ਨਾ ਪਹੁੰਚਾ ਸਕੇ।

ਉਨ੍ਹੀਂ ਦਿਨੀਂ ਪਾਕਿਸਤਾਨ ਦਾ ਨਾਅਰਾ ਬੜਾ ਹਰਮਨ ਪਿਆਰਾ ਹੋ ਰਿਹਾ ਸੀ ਜਿਸ 'ਤੇ ਕੁਝ ਹਿੰਦੂ ਆਗੂ ਏਕਤਾ ਮੁਲਕ ਦੀ ਏਕਤਾ ਦੇ ਨਾਂ 'ਤੇ ਕਾਨਫ਼ਰੰਸਾਂ ਕਰ ਰਹੇ ਸਨ। ਇਹੋ ਜਹੀਆਂ ਕਈ ਕਾਨਫ਼ਰੰਸਾਂ ਹੋਈਆਂ। 2 ਨਵੰਬਰ 1941 ਨੂੰ ਲੁਧਿਆਣੇ ਵਿਚ ਇਕ ਅਜਿਹੀ ਕਾਨਫ਼ਰੰਸ ਹੋਈ ਜਿਸ ਵਿਚ ਦੇਸ਼ ਦੀ ਏਕਤਾ ਲਈ ਕਸਮ ਖਾਣ ਵਾਲਿਆਂ ਵਿਚ ਕੇ.ਐਮ. ਮੁਨਸ਼ੀ ਅਤੇ ਮਾਸਟਰ ਤਾਰਾ ਸਿੰਘ ਵੀ ਸਨ (*ਟ੍ਰਿਬਿਊਨ*, 3 ਨਵੰਬਰ 1941)। ਅਜਿਹੀ ਇਕ ਕਾਨਫ਼ਰੰਸ 30 ਨਵੰਬਰ 1941 ਨੂੰ ਲਾਹੌਰ ਵਿਚ, ਦੂਜੀ 'ਹਿੰਦੂ-ਸਿੱਖ ਲੀਡਰਜ਼ ਕਾਨਫ਼ਰੰਸ' ਦੇ ਨਾਂ ਹੇਠ 7 ਦਸੰਬਰ 1941 ਨੂੰ ਅੰਮ੍ਰਿਤਸਰ ਦੇ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਅਤੇ ਤੀਜੀ 15 ਦਸੰਬਰ 1941 ਨੂੰ ਲਾਹੌਰ ਵਿਚ ਵੀ ਹੋਈ। ਇਨ੍ਹਾਂ ਕਾਨਫ਼ਰੰਸਾਂ ਵਿਚ ਹਿੰਦੂ ਆਗੂ ਸਿੱਖਾਂ ਕੋਲੋਂ (1) ਮੁਲਕ ਦੀ ਏਕਤਾ ਦੇ ਨਾਅਰੇ ਲੁਆਉਣ (2) ਪਾਕਿਸਤਾਨ ਦੀ ਸਕੀਮ ਦਾ ਵਿਰੋਧ ਕਰਵਾਉਣ ਅਤੇ (3) ਖਾਲਿਸਤਾਨ ਦੀ ਮੰਗ ਤੋਂ ਦੂਰ ਰੱਖਣ ਵਿਚ ਕਾਮਯਾਬ ਹੋ ਰਹੇ ਸਨ। ਉਂਞ ਕੋਈ ਸਿੱਖਾਂ ਦੇ ਮੁਫ਼ਾਦ ਜਾਂ ਹਿਤਾਂ ਬਾਰੇ ਕੋਈ ਨਹੀਂ ਸੀ ਸੋਚਦਾ।

1941 ਸਾਲ ਵਿਚ ਸਿੱਖ ਏਕਤਾ ਦੀ ਇਕ ਮਿਸਾਲ ਜ਼ਰੂਰ ਸਾਹਮਣੇ ਆਈ ਕਿ ਗਿਆਨੀ ਸ਼ੇਰ ਸਿੰਘ ਅਤੇ ਮਾਸਟਰ ਤਾਰਾ ਸਿੰਘ 15 ਸਾਲ ਬਾਅਦ ਫਿਰ ਇਕ ਹੋ ਗਏ। 16 ਨਵੰਬਰ 1941 ਨੂੰ ਦੋਹਾਂ ਆਗੂਆਂ ਨੇ ''ਸਾਡੇ ਆਪਸੀ ਫ਼ਰਕ ਖ਼ਤਮ ਹੋ ਗਏ ਹਨ'' ਦਾ ਸਾਂਝਾ ਬਿਆਨ ਦਿੱਤਾ (*ਟ੍ਰਿਬਿਊਨ*, 18 ਨਵੰਬਰ 1941)।

## ਕ੍ਰਿਪਸ ਮਿਸ਼ਨ

1942 ਦਾ ਸਾਲ ਭਾਰਤ ਵਿਚ ਅਹਿਮ ਸਿਆਸੀ ਤਬਦੀਲੀ ਨੂੰ ਨਾਲ ਲੈ ਕੇ ਆਇਆ। 22 ਮਾਰਚ 1942 ਦੇ ਦਿਨ ਕਰਾਚੀ ਵਿਚ ਸਰ ਸਟੈਫ਼ੋਰਡ ਕ੍ਰਿਪਸ ਦੀ ਅਗਵਾਈ ਵਿਚ ਇਕ ਸਰਕਾਰੀ ਨੁਮਾਇੰਦਾ ਕਮਿਸ਼ਨ (ਕ੍ਰਿਪਸ ਮਿਸ਼ਨ) ਪਹੁੰਚਿਆ (*ਟ੍ਰਿਬਿਊਨ*, 23 ਮਾਰਚ 1942)। ਦਿੱਲੀ ਪੰਹੁਚ ਕੇ 23 ਮਾਰਚ 1942 ਨੂੰ ਇਸ ਨੇ ਭਾਰਤੀਆਂ ਨੂੰ ਡੋਮੀਨੀਅਨ ਸਟੇਟਸ ਦੀ ਪੇਸ਼ਕਸ਼ ਕੀਤੀ (*ਟ੍ਰਿਬਿਊਨ*, 24 ਮਾਰਚ 1942)।

ਪਹਿਲਾਂ 23 ਮਾਰਚ 1940 ਨੂੰ ਮੁਸਲਿਮ ਲੀਗ ਨੇ ਮੁਸਲਮਾਨਾਂ ਵਾਸਤੇ ਆਜ਼ਾਦ ਮੁਲਕ ਪਾਕਿਸਤਾਨ ਦੀ ਕਾਇਮੀ ਦਾ ਮਤਾ ਪਾਸ ਕਰ ਦਿੱਤਾ ਹੋਇਆ ਸੀ। ਉਨ੍ਹਾਂ ਨੂੰ ਵੇਖ ਕੇ ਸਿੱਖਾਂ ਵਿਚ ਵੀ ਹਿਲਜੁਲ ਹੋਣ ਲਗ ਪਈ ਸੀ। ਇਸ ਦੇ ਨਾਲ-ਨਾਲ ਜੰਗ ਨੇ ਵੀ ਨਵਾਂ ਮੋੜ ਲੈ ਲਿਆ। ਜਪਾਨ ਨੇ 7 ਦਸੰਬਰ 1941 ਨੂੰ ਪਰਲ ਬੰਦਰਗਾਹ ਤੇ ਕਬਜ਼ਾ ਕਰ ਲਿਆ। ਫਿਰ 15 ਫ਼ਰਵਰੀ 1942 ਨੂੰ ਸਿੰਘਾਪੁਰ ਅਤੇ 7 ਮਾਰਚ 1942 ਨੂੰ ਰੰਗੂਨ ਵੀ ਅੰਗਰੇਜ਼ਾਂ ਹੱਥੋਂ ਨਿਕਲ ਗਏ। ਇਸ ਹਾਲਤ ਨੂੰ ਵੇਖ ਕੇ ਇੰਗਲੈਂਡ ਦੇ ਨਵੇਂ ਪ੍ਰਾਈਮ ਮਨਿਸਟਰ ਸਰ ਵਿੰਸਟਨ ਚਰਚਿਲ ਨੇ 11 ਮਾਰਚ 1942 ਨੂੰ ਸਰ ਸਟੈਫ਼ੋਰਡ ਕ੍ਰਿਪਸ ਦੀ ਅਗਵਾਈ ਹੇਠ ਭਾਰਤ ਦੇ ਮਸਲਿਆਂ ਨੂੰ ਸਮਝਣ ਅਤੇ ਹੱਲ ਕਰਨ ਵਾਸਤੇ ਇਕ ਕਮਿਸ਼ਨ ਬਣਾਉਣ ਦਾ ਐਲਾਨ ਕਰ ਦਿੱਤਾ। ਕੁਝ ਹੀ ਦਿਨਾਂ ਵਿਚ ਇਸ ਕ੍ਰਿਪਸ ਮਿਸ਼ਨ ਨੇ ਅਪਣਾ ਕੰਮ ਸ਼ੁਰੂ ਕਰ ਦਿੱਤਾ।

ਕ੍ਰਿਪਸ ਮਿਸ਼ਨ 23 ਮਾਰਚ 1942 ਨੂੰ ਦਿੱਲੀ ਪਹੁੰਚਿਆ। ਕ੍ਰਿਪਸ ਨੇ ਭਾਰਤ ਨੂੰ 'ਡੂਮੀਨੀਅਨ ਸਟੇਟਸ' ਦੀ ਪੇਸ਼ਕਸ਼ ਕੀਤੀ। ਇਸ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੇ ਹੱਕਾਂ ਦੀ ਰਾਖੀ ਕੀਤੀ ਸੀ ਪਰ ਸਿੱਖਾਂ ਸਬੰਧੀ ਕੋਈ ਚਰਚਾ ਨਹੀਂ ਸੀ। 24 ਤੋਂ 29 ਮਾਰਚ ਤਕ ਨਵੀਂ ਦਿੱਲੀ ਵਿਚ ਭਾਰਤ ਭਰ ਦੀਆਂ ਸਿਆਸੀ ਪਾਰਟੀਆਂ ਦੇ ਮੁਖੀ ਆਗੂਆਂ ਨਾਲ ਕ੍ਰਿਪਸ ਦੀਆਂ ਮੁਲਾਕਾਤਾਂ ਹੁੰਦੀਆਂ ਰਹੀਆਂ। ਇਸ ਕਰ ਕੇ ਇਨ੍ਹਾਂ ਦਿਨਾਂ ਵਿਚ ਵਹਿਲਾ ਕਲਾਂ ਵਿਚ ਹੋਣ ਵਾਲੀ ਅਕਾਲੀ ਕਾਨਫ਼ਰੰਸ ਵੀ ਮੁਲਤਵੀ ਕਰਨੀ ਪਈ।

ਕ੍ਰਿਪਸ ਦੀ ਪੇਸ਼ਕਸ਼ ਮਗਰੋਂ, 31 ਮਾਰਚ 1942 ਦੇ ਦਿਨ, ਸਾਰੇ ਸਿੱਖਾਂ ਵਲੋਂ ਸ਼੍ਰੋਮਣੀ ਅਕਾਲੀ ਦਲ ਨੇ, ਇਕ ਮੈਮੋਰੰਡਮ ਕ੍ਰਿਪਸ ਮਿਸ਼ਨ ਨੂੰ ਦਿੱਤਾ (ਰੋਜ਼ਾਨਾ *ਅਕਾਲੀ*, 2 ਅਪ੍ਰੈਲ 1942, (*ਟ੍ਰਿਬਿਊਨ*, 1 ਅਪ੍ਰੈਲ 1942)। ਇਸ ਵਿਚ ਕਿਹਾ ਗਿਆ ਸੀ, 'ਕ੍ਰਿਪਸ ਦੀ ਪੇਸ਼ਕਸ਼ ਬਾਰੇ, ਡੂੰਘੀ ਵਿਚਾਰ ਮਗਰੋਂ, ਅਸੀਂ **ਭਾਰਤ ਦੀ ਅਖੰਡਤਾ** ਅਤੇ ਸਿੱਖ ਹਾਲਾਤ ਨੂੰ ਮੁੱਖ ਰਖਦੇ ਹੋਏ, ਮਹਿਸੂਸ ਕਰਦੇ ਹਾਂ ਕਿ ਇਹ ਮਨਜ਼ੂਰ ਕਰਨ ਦੇ ਕਾਬਿਲ ਨਹੀਂ ਹਨ ਕਿਉਂਕਿ: ਇਹ ਭਾਰਤ ਦੀ ਏਕਤਾ ਨੂੰ ਤਾਕਤਵਰ ਕਰਨ ਜਾਂ ਕਾਇਮ ਰਖਣ ਦੀ ਥਾਂ, ਦੇਸ਼ ਦੇ ਸੂਬਿਆਂ ਨੂੰ ਵੱਖ-ਵੱਖ ਕਰਨ ਤੇ ਪਾਕਿਸਤਾਨ ਬਣਾਉਣ ਵਿਚ ਮਦਦ ਦੇਂਦੀਆਂ ਹਨ। (2) ਸਿੱਖਾਂ ਦਾ ਸਵਾਲ ਬਹੁਤ ਬੁਰੀ ਤਰ੍ਹਾਂ ਅੱਖੋਂ ਓਹਲੇ ਕੀਤਾ ਗਿਆ ਹੈ। ਅੰਗਰੇਜ਼ੀ ਰਾਜ ਦੇ ਸ਼ੁਰੂ ਤੋਂ ਅਜ ਤਕ,

ਸਾਡੀ ਕੌਮ ਨੇ, ਹਰ ਮੌਕੇ 'ਤੇ, ਹਰ ਜੰਗ ਵਿਚ, ਵਧ ਤੋਂ ਵਧ ਤੇ ਸਭਨਾਂ ਤੋਂ ਅੱਗੇ ਹੋ ਕੇ, ਹਿੱਸਾ ਪਾਇਆ ਹੈ, ਜਿਸ ਨੂੰ ਬਿਲਕੁਲ ਨਜ਼ਰ-ਅੰਦਾਜ਼ ਕੀਤਾ ਗਿਆ ਹੈ।'

'ਸਿਰਫ਼ ਬਹੁ-ਗਿਣਤੀ ਦੀ ਬਿਨਾਅ ਤੇ ਇਕ ਸੂਬੇ ਵਿਚ ਕਿਸੇ ਕੌਮ ਨੂੰ ਸਾਰੇ ਹਕੂਕ ਕਿਉਂ ਦਿੱਤੇ ਜਾਣ? ਕਿਉਂ ਨਾ ਇਹ ਵੀ ਕੀਤਾ ਜਾਵੇ ਕਿ ਜਿਹੜੇ ਲੋਕ ਇਕ ਗ਼ਲਬੇ ਹੇਠ ਨਹੀਂ ਰਹਿਣਾ ਚਾਹੁੰਦੇ ਉਹ ਆਪਣਾ ਵੱਖਰਾ ਆਜ਼ਾਦ ਸੂਬਾ ਕਾਇਮ ਰੱਖ ਸਕਣ। ਪੰਜਾਬ ਅਸਲ ਵਿਚ ਜਿਹਲਮ ਦੇ ਕੰਢਿਆਂ ਤੱਕ ਹੀ ਹੈ। ਝੰਗ ਤੇ ਮੁਲਤਾਨ ਤਾਂ ਮਹਾਰਾਜਾ ਰਣਜੀਤ ਸਿੰਘ ਮਗਰੋਂ ਅੰਗਰੇਜ਼ਾਂ ਨੇ ਪ੍ਰਬੰਧ ਦੇ ਲਿਹਾਜ਼ ਨਾਲ ਪੰਜਾਬ ਦਾ ਹਿੱਸਾ ਹੀ ਰੱਖ ਲਏ ਸਨ। ਅਸੀਂ ਆਪਣਾ ਪੱਖ ਸਾਬਤ ਕਰਨ ਵਾਸਤੇ ਹੇਠ ਲਿਖੇ ਸਬੂਤ ਪੇਸ਼ ਕਰਦੇ ਹਾਂ:

| | |
|---|---|
| ਦਿੱਲੀ ਤੋਂ ਰਾਵੀ ਦਰਿਆ ਤੱਕ ਦੀ ਆਬਾਦੀ | 1,21,50,000 |
| ਮੁਸਲਮਾਨ | 45,05,000 |
| ਸਿੱਖ ਤੇ ਗ਼ੈਰ ਮੁਸਲਮਾਨ | 76,46,000 |
| ਦਿੱਲੀ ਤੋਂ ਜਿਹਲਮ ਦਰਿਆ ਤਕ ਦੀ ਆਬਾਦੀ | 1,76,36,000 |
| ਮੁਸਲਮਾਨ | 82,88,000 |
| ਸਿੱਖ ਤੇ ਗ਼ੈਰ ਮੁਸਲਮਾਨ | 93,48,000 |

ਇਸ ਤੋਂ ਬਿਨਾਂ ਪਟਿਆਲਾ, ਜੀਂਦ, ਨਾਭਾ, ਫ਼ਰੀਦਕੋਟ, ਕਪੂਰਥਲਾ ਦੀਆਂ ਸਿੱਖ ਰਿਆਸਤਾਂ ਦੀ 26 ਲੱਖ ਦੀ ਆਬਾਦੀ ਵਿਚ ਮੁਸਲਮਾਨ ਸਿਰਫ਼ 20 ਫ਼ੀ ਸਦੀ ਹੀ ਹਨ। ਅਸੀਂ ਵਧੇਰੇ ਕੁਝ ਨਹੀਂ ਕਹਿਣਾ ਚਾਹੁੰਦੇ, ਪਰ ਅਸੀਂ ਹਰ ਉਸ ਕਦਮ ਦਾ ਵਿਰੋਧ ਕਰਾਂਗੇ ਜਿਸ ਹੇਠ ਪੰਜਾਬ ਨੂੰ ਬਾਕੀ ਭਾਰਤ ਤੋਂ ਵੱਖਰਾ ਰੱਖਣ ਦੀ ਹਰਕਤ ਕੀਤੀ ਜਾਵੇਗੀ। 1849 ਤਕ ਸਿੱਖ ਪੰਜਾਬ ਦੇ ਹਾਕਮ ਸਨ। ਪੰਜਾਬ ਦੀ ਆਬਾਦੀ ਦੀ ਸਾਢੇ ਤੇਰ੍ਹਾਂ ਫ਼ੀ ਸਦੀ ਹਿੱਸਾ, 37 ਲੱਖ 50 ਹਜ਼ਾਰ ਸਿੱਖ, ਪੰਜਾਬ ਦਾ ਕੁਲ 25 ਫ਼ੀ ਸਦੀ ਟੈਕਸ ਤੇ 40 ਫ਼ੀ ਸਦੀ ਮਾਲੀਆ ਦੇਂਦੇ ਹਨ। ਇਸ ਤੋਂ ਬਿਨਾਂ 4 ਕਾਲਜ ਤੇ 400 ਸਕੂਲ ਵੀ ਸਿੱਖ ਆਪਣੇ ਹੀ ਖ਼ਰਚ 'ਤੇ ਚਲਾਉਂਦੇ ਹਨ। ਸਿੱਖਾਂ ਦੇ ਗੁਰਦੁਆਰੇ ਹਰ ਪਾਸੇ ਫ਼ੈਲੇ ਹੋਏ ਹਨ। ਮੌਂਟਫੋਰਡ ਰਿਪੋਰਟ ਨੇ (163 ਪੈਰੇ ਵਿਚ) ਸਿੱਖਾਂ ਸਬੰਧੀ ਲਿਖਿਆ ਸੀ ਕਿ 'ਪੰਜਾਬ ਵਿਚ ਜੋ ਰਿਆਇਤ ਮੁਸਲਮਾਨਾਂ ਨੂੰ ਦੇਣੀ ਹੈ ਉਹ ਸਿੱਖਾਂ ਨੂੰ ਇਨਕਾਰ ਕਰਨੀ ਮੁਸ਼ਕਿਲ ਹੈ।'

ਸਾਈਮਨ ਕਮਿਸ਼ਨ ਮੁਤਾਬਿਕ, 'ਇਹ ਹੈਰਾਨੀ ਵਾਲੀ ਗੱਲ ਹੈ ਕਿ ਇਸ ਛੋਟੀ ਜਿਹੀ ਕੌਮ ਨੇ ਪਹਿਲੀ ਵੱਡੀ ਜੰਗ ਵਾਸਤੇ 80 ਹਜ਼ਾਰ ਤੋਂ ਵੀ ਵੱਧ ਸਿਪਾਹੀ ਦਿੱਤੇ ਜਿਹੜੇ ਭਾਰਤ ਦੀ ਹੋਰ ਕਿਸੇ ਵੀ ਕੌਮ ਦੇ ਕੁਲ ਹਿੱਸੇ ਤੋਂ ਵਧੇਰੇ ਹੈ।' (ਹਾਲਾਂ ਕਿ ਉਦੋਂ ਫ਼ੌਜ ਵਿਚ ਸਿੱਖਾਂ ਦੀ ਤਾਦਾਦ 1 ਲੱਖ 21 ਹਜ਼ਾਰ 500 ਦੇ ਕਰੀਬ ਸੀ)। ਏਨੀ ਘੱਟ ਆਬਾਦੀ ਦੇ ਬਾਵਜੂਦ ਸਿੱਖਾਂ ਦਾ ਹਿੱਸਾ ਕਮਾਲ ਹੈ। 1932 ਦੇ ਫ਼ਿਰਕੂ ਫੈਸਲੇ ਨੇ ਸਿੱਖਾਂ ਨਾਲ ਬੇਇਨਸਾਫ਼ੀ ਕੀਤੀ। ਉੱਤਰ ਪਰਦੇਸ਼ ਵਿਚ 14.8 ਫ਼ੀ ਸਦੀ ਮੁਸਲਮਾਨਾਂ ਨੂੰ 30 ਫ਼ੀ ਸਦੀ ਸੀਟਾਂ ਮਿਲੀਆਂ ਪਰ ਇਸ ਦੇ ਮੁਕਾਬਲੇ ਵਿਚ ਪੰਜਾਬ

ਵਿਚ 13.5 ਫ਼ੀ ਸਦੀ ਸਿੱਖਾਂ ਨੂੰ ਸਿਰਫ਼ 18.8 ਫ਼ੀ ਸਦੀ ਸੀਟਾਂ ਮਿਲੀਆ। ਇਸੇ ਤਰ੍ਹਾਂ ਸੂਬੇ ਦੀ ਸੁਪਰੀਮ ਐਗਜ਼ੈਕਟਿਵ ਵਿਚ ਵੀ ਸਿੱਖਾਂ ਦਾ ਹਿੱਸਾ 33% ਹੋਣਾ ਚਾਹੀਦਾ ਹੈ ਤੇ ਕਿਸੇ ਹਾਲਤ ਵਿਚ ਵੀ 25% ਤੋਂ ਘੱਟ ਨਹੀਂ ਹੋਣਾ ਚਾਹੀਦਾ...।

ਸਿੱਖਾਂ ਵੱਲੋਂ ਕ੍ਰਿਪਸ ਮਿਸ਼ਨ ਨੂੰ ਪੇਸ਼ ਕੀਤੇ ਗਏ ਮੈਮੋਰੰਡਮ ਵਿਚ ਕਿਹਾ ਗਿਆ ਕਿ "ਅਸੀਂ ਮਹਿਸੂਸ ਕਰਦੇ ਹਾਂ ਕਿ ਹੇਠ ਲਿਖੇ ਹੱਕ ਸਿੱਖਾਂ ਨੂੰ ਜ਼ਰੂਰ ਮਿਲਣੇ ਚਾਹੀਦੇ ਹਨ:

1. ਮੌਜੂਦਾ ਪੰਜਾਬ ਦੀਆਂ ਹੱਦਾਂ ਦੀ ਨਵੇਂ ਸਿਰਿਓਂ ਵੰਡ ਕਰ ਕੇ ਜਲੰਧਰ ਤੇ ਅੰਬਾਲਾ ਡਿਵੀਜ਼ਨਾਂ ਵਿਚ ਅੰਮ੍ਰਿਤਸਰ, ਗੁਰਦਾਸਪੁਰ ਤੇ ਲਾਹੌਰ ਜ਼ਿਲੇ ਸ਼ਾਮਿਲ ਕਰ ਕੇ ਵੱਖ ਸੂਬਾ ਬਣਾਇਆ ਜਾਵੇ।

2. ਸੂਬਿਆਂ ਵਿਚ ਸਿੱਖ ਘੱਟ ਗਿਣਤੀ ਨੂੰ ਉਵੇਂ ਹੀ ਨੁਮਾਇਂਦਗੀ ਦਿੱਤੀ ਜਾਵੇ ਜਿਵੇਂ ਬਾਕੀ ਸੂਬਿਆਂ ਵਿਚ ਮੁਸਲਮਾਨਾਂ ਨੂੰ ਦਿੱਤੀ ਜਾਣੀ ਹੈ।

3. ਜਦੋਂ ਤੱਕ ਫ਼ਿਰਕੂ ਚੋਣਾਂ ਚਲਣੀਆਂ ਹਨ ਸੂਬਿਆਂ ਵਿਚ ਕੁਲੀਸ਼ਨ-ਵਜ਼ਾਰਤਾਂ ਬਣਾਈਆਂ ਜਾਣ।

4. ਸੈਂਟਰ ਵਿਚ ਸਿੱਖਾਂ ਨੂੰ 5 ਫ਼ੀ ਸਦੀ ਨੁਮਾਇੰਦਗੀ ਮਿਲੇ।

5. ਸੈਂਟਰ ਦੀ ਵਜ਼ਾਰਤ ਵਿਚ ਇਕ ਸਿੱਖ ਜ਼ਰੂਰ ਲਿਆ ਜਾਵੇ।

6. ਭਾਰਤੀ ਰੱਖਿਆ ਵਜ਼ਾਰਤ ਦੇ ਸਲਾਹਕਾਰ ਬੋਰਡ ਵਿਚ ਇਕ ਸਿੱਖ ਜ਼ਰੂਰ ਹੋਵੇ।

7. ਫ਼ੌਜਾਂ ਵਿਚ ਸਿੱਖਾਂ ਦੀ ਗਿਣਤੀ ਉਨ੍ਹਾਂ ਦੇ ਬੀਤੇ ਰਿਕਾਰਡ ਦੇ ਹਿਸਾਬ ਨਾਲ ਕਾਇਮ ਰੱਖੀ ਜਾਵੇ।

8. ਮੁਲਕੀ ਤੇ ਸੂਬਾਈ ਮੁਲਾਜ਼ਮਤਾਂ ਵਿਚ ਮੁਸਲਮਾਨਾਂ ਵਾਗ ਸਿੱਖਾਂ ਨੂੰ ਹੱਕ ਤੇ ਰਾਖਵਾਂ ਕੋਟਾ ਦਿੱਤਾ ਜਾਵੇ।

9. ਸਿੱਖਾਂ ਸਬੰਧੀ ਕਾਨੂੰਨ ਕੇਵਲ ਸਿੱਖਾਂ ਦੀ ਬਹੁ ਗਿਣਤੀ ਦੇ ਅਧਾਰ 'ਤੇ ਹੀ ਸੋਧੇ ਜਾਣ।

10. ਸਿੱਖ ਰੀਤੀਆਂ ਅਤੇ ਧਾਰਮਿਕ ਅਕੀਦੇ ਬਾਰੇ ਕੋਈ ਪਾਬੰਦੀ ਨਾ ਲਾਈ ਜਾਵੇ।

11. ਸਰਕਾਰ ਪੰਜਾਬੀ ਬੋਲੀ ਤੇ ਗੁਰਮੁਖੀ ਲਿੱਪੀ ਦੀ ਲਾਜ਼ਮੀ ਪੜ੍ਹਾਈ ਦਾ ਇੰਤਜ਼ਾਮ ਕਰੇ।"

ਇਹ ਮੈਮੋਰੰਡਮ ਸਰ ਕ੍ਰਿਪਸ ਨੂੰ ਸਿੱਖ ਆਗੂਆਂ ਵਲੋਂ 31 ਮਾਰਚ 1942 ਨੂੰ ਪੇਸ਼ ਕੀਤਾ ਗਿਆ।

2 ਅਪ੍ਰੈਲ 1942 ਨੂੰ ਸੈਂਟਰਲ ਅਕਾਲੀ ਦਲ ਦੇ ਆਗੂ ਬਾਬਾ ਖੜਕ ਸਿੰਘ ਨੇ ਕ੍ਰਿਪਸ ਦੀ ਪੇਸ਼ਕਸ਼ ਨੂੰ ਪੂਰੀ ਤਰ੍ਹਾਂ ਠੁਕਰਾਉਣ ਵਾਸਤੇ ਕਿਹਾ, ਕਿਉਂਕਿ: 'ਸਿੱਖਾਂ ਦੇ ਸਵਾਲ ਤੇ ਇਹ ਸਕੀਮ ਨਾ ਕਬੂਲ ਕਰਨ ਦੇ ਕਾਬਿਲ ਹੈ, ਕਿਉਂਕਿ ਇਸ ਲਾਲ ਸਿੱਖ ਇਕ ਨਾ-ਬਦਲੀ ਜਾ ਸਕਣ ਵਾਲੀ ਅਕਸਰੀਅਤ ਦੇ ਪੂਰੀ ਤਰ੍ਹਾਂ ਮਾਤਹਿਤ ਹੋ ਜਾਣਗੇ।' (*ਟ੍ਰਿਬਿਊਨ*, 3 ਅਪ੍ਰੈਲ 1942)।

8 ਅਪ੍ਰੈਲ 1942 ਦੇ ਦਿਨ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਨੇ ਅੰਮ੍ਰਿਤਸਰ ਵਿਚ ਪਾਸ ਕੀਤਾ ਕਿ 'ਅਸੀਂ ਪੰਜਾਬ ਨੂੰ ਪਾਕਿਸਤਾਨ ਨਹੀਂ ਬਣਨ ਦਿਆਂਗੇ।' ਇਸ ਕਾਨਫ਼ਰੰਸ ਵਿਚ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਚੰਨਣ ਸਿੰਘ ਉਰਾੜਾ, ਹਰਚਰਨ ਸਿੰਘ ਹੁਡਿਆਰਾ, ਤੇਜਾ ਸਿੰਘ ਅਕਰਪੁਰੀ, ਗਿਆਨੀ ਸ਼ੇਰ ਸਿੰਘ, ਬਾਬੂ ਲਾਭ ਸਿੰਘ, ਦਰਸ਼ਨ ਸਿੰਘ ਫ਼ੇਰੂਮਾਨ ਵਗ਼ੈਰਾ ਨੇ ਹਿੱਸਾ ਲਿਆ। ਕਾਨਫ਼ਰੰਸ ਨੇ ਪਾਸ ਕੀਤਾ: (1) ਅਸੀਂ ਮਹਿਸੂਸ ਕਰਦੇ ਹਾਂ ਕਿ ਕ੍ਰਿਪਸ ਸਕੀਮ ਅਧੂਰੀ ਤੇ ਗ਼ਲਤ ਹੈ ਕਿਉਂਕਿ ਭਾਰਤੀ ਯੂਨੀਅਨ ਤੋਂ ਵੱਖ ਹੋਣ ਦਾ ਹੱਕ ਬਾਲਗ਼ ਬਹੁ-ਸੰਮਤੀ 'ਤੇ ਹੋਣਾ ਖ਼ਤਰਨਾਕ ਹੈ। ਇਸ ਦਾ ਮਤਲਬ ਹੈ ਪਾਕਿਸਤਾਨ ਦੀ ਕਾਇਮੀ ਅਤੇ ਘਟ ਗਿਣਤੀਆਂ, ਖ਼ਾਸ ਕਰ ਕੇ ਪੰਜਾਬ ਵਿਚ ਸਿੱਖਾਂ, ਦੇ ਹੱਕਾਂ ਦਾ ਕੁਚਲਣਾ। (2) ਸਿੱਖ ਪਾਕਿਸਤਾਨ ਨਹੀਂ ਬਣਨ ਦੇਣਗੇ (*ਟ੍ਰਿਬਿਊਨ*, 9 ਅਪ੍ਰੈਲ 1942)।

ਇਸ ਤਰ੍ਹਾਂ ਦੇ ਪਰੋਟੈਸਟ ਤਕਰੀਬਨ ਹਰ ਪਾਸੇ ਹੋਏ। ਇੰਞ ਕ੍ਰਿਪਸ ਕਿਸੇ ਵੀ ਫ਼ਿਰਕੇ ਨੂੰ ਖ਼ੁਸ਼ ਨਾ ਕਰ ਸਕਿਆ ਅਤੇ 11 ਅਪ੍ਰੈਲ 1942 ਨੂੰ ਬਰਤਾਨਵੀ ਸ਼ਰਕਾਰ ਨੇ 'ਕ੍ਰਿਪਸ ਪੇਸ਼ਕਸ਼' ਵਾਪਸ ਲੈ ਲਈ।

24 ਜੁਲਾਈ 1942 ਨੂੰ ਆਲ ਇੰਡੀਆ ਅਕਾਲੀ ਕਾਨਫ਼ਰੰਸ (ਜੋ ਮਾਰਚ ਵਿਚ ਹੋਣੀ ਸੀ ਪਰ ਕ੍ਰਿਪਸ ਕਮਿਸ਼ਨ ਦੇ ਆਉਣ ਕਰ ਕੇ ਮੁਲਤਵੀ ਕਰਨੀ ਪਈ ਸੀ) ਵਹਿਲਾ ਕਲਾਂ ਵਿਚ ਹੋਈ। ਇਸ ਵਿਚ ਅਕਾਲੀ ਦਲ ਨੇ ਪੰਜਾਬ ਦੀਆਂ ਹੱਦਾਂ ਦੀ ਮੁੜ ਵੰਡ ਕਰਨ ਦੀ ਮੰਗ ਕੀਤੀ ਤਾਂ ਜੋ ਦੋ ਹਿੱਸੇ, ਮੁਸਲਮ ਤੇ ਗੈਰ ਮੁਸਲਮ ਅਕਸਰੀਅਤ, ਵੱਖ-ਵੱਖ ਹੋ ਜਾਣ।

ਉੱਧਰ 8 ਅਗਸਤ ਨੂੰ ਬੰਬਈ ਵਿਚ ਕਾਂਗਰਸ ਨੇ 'ਭਾਰਤ ਛੱਡੋ' ਦਾ ਨਾਅਰਾ ਲਾ ਦਿੱਤਾ। ਅਗਲੀ ਸਵੇਰ ਨੂੰ ਬਹੁਤ ਸਾਰੇ ਆਗੂ ਜੇਲ੍ਹਾਂ ਵਿਚ ਡੱਕ ਦਿੱਤੇ ਗਏ। ਅਕਾਲੀ ਦਲ ਵਿਚ ਇਸ ਸਬੰਧੀ ਦੋ ਖ਼ਿਆਲ ਸਨ। ਮਾਸਟਰ ਤਾਰਾ ਸਿੰਘ ਨੇ ਇਸ ਦਾ ਵਿਰੋਧ ਕੀਤਾ ਪਰ ਮੁਸਾਫ਼ਿਰ, ਕੈਰੋਂ, ਫ਼ੇਰੂਮਾਨ ਨੇ ਨਾਗੋਕੇ ਵਗ਼ੈਰਾ ਨੇ ਹਿਮਾਇਤ ਕੀਤੀ ਤੇ ਗ੍ਰਿਫ਼ਤਾਰੀਆਂ ਵੀ ਦਿੱਤੀਆਂ। 26 ਸਤੰਬਰ 1942 ਨੂੰ ਲਾਇਲਪੁਰ ਦੀ ਅਕਾਲੀ ਕਾਨਫ਼ਰੰਸ ਵਿਚ ਮਾਸਟਰ ਤਾਰਾ ਸਿੰਘ ਨੇ **"ਗਾਂਧੀ ਦੇ ਹਾਸੋਹੀਣੇ ਅਹਿੰਸਾ ਦੇ ਸਿਧਾਤ ਦਾ ਮਜ਼ਾਕ ਉਡਾਉਂਦਿਆਂ ਸਿੱਖਾਂ ਨੂੰ ਆਪਣੇ ਹੱਕਾਂ ਦਾ ਖ਼ਿਆਲ ਰੱਖਣ ਦੀ ਚੇਤਾਵਨੀ ਦਿੱਤੀ। ਮਾਸਟਰ ਜੀ ਨੇ ਕਿਹਾ ਕਿ ਇਹ ਵਕਤੀ ਜੋਸ਼ ਸਿੱਖਾਂ ਦੇ ਭਵਿਖ ਵਾਸਤੇ ਘਾਟੇ-ਵੰਦਾ ਹੈ।"**

ਅਕਾਲੀ-ਕਾਂਗਰਸ ਟਕਰਾਅ ਕਾਰਨ ਮੁਸਲਮ ਆਗੂ ਸਿੱਖਾਂ ਦੇ ਨੇੜੇ ਆਉਣ ਲੱਗ ਪਏ ਪਰ ਸਿੱਖ ਪਾਕਿਸਤਾਨ ਨਾਲ ਮਿਲਣ ਵਾਸਤੇ ਇਕੋ ਸ਼ਰਤ 'ਤੇ ਤਿਆਰ ਸਨ ਕਿ ਜਦੋਂ ਸਿੱਖ ਚਾਹੁਣ ਉਦੋਂ ਹੀ ਵੱਖਰੇ ਹੋ ਸਕਣ। ਜਿਨਾਹ ਇਹ ਕਬੂਲ ਕਰਨ ਵਾਸਤੇ ਤਿਆਰ ਨਹੀਂ ਸੀ। ਹਾਲਾਂ ਕਿ ਗਿਆਨੀ ਕਰਤਾਰ ਸਿੰਘ ਇਸ ਵਾਸਤੇ ਬਥੇਰਾ ਜ਼ੋਰ ਲਾਉਂਦਾ ਰਿਹਾ ਸੀ। ਮੁਸਲਮਾਨ ਤਾਂ ਸਨ ਹੀ ਫ਼ਿਰਕੂ ਪਰ

ਕਾਂਗਰਸ ਵੀ ਤਾਂ ''ਸਿੱਖਾਂ ਦੀ ਕੀਮਤ 'ਤੇ ਮੁਸਲਮਾਨਾਂ ਨੂੰ ਖ਼ੁਸ਼ ਕਰਨ ਦੀ ਕੋਸ਼ਿਸ਼ ਕਰ ਰਹੀ ਸੀ।'' (ਗੁਰਬਚਨ ਸਿੰਘ ਐਂਡ ਲਾਲ ਸਿੰਘ, *ਦ ਆਇਡੀਆ ਆਫ਼ ਸਿੱਖ ਸਟੇਟ*, ਸਫ਼ਾ 9)।

## ਬਲਦੇਵ ਸਿੰਘ ਦਾ ਵਜ਼ੀਰ ਬਣਨਾ (ਸਿਕੰਦਰ ਬਲਦੇਵ ਸਿੰਘ ਪੈਕਟ)

ਸ਼੍ਰੋਮਣੀ ਅਕਾਲੀ ਦਲ ਦੀ ਕਾਇਮੀ ਤੋਂ 1942 ਤਕ ਇਸ ਦੀ ਅੰਗਰੇਜ਼ ਸਰਕਾਰ ਨਾਲ ਖ਼ੂਬ ਟੱਕਰ ਚਲਦੀ ਰਹੀ। ਅਕਾਲੀ ਦਲ ਦੂਜੇ ਮੁਹਾਜ਼ਾਂ ਤੇ ਸਰਕਾਰ-ਪ੍ਰਸਤਾਂ (ਚੀਫ਼ ਖਾਲਸਾ ਦੀਵਾਨ ਅਤੇ ਖਾਲਸਾ ਨੈਸ਼ਨਲਿਸਟ ਪਾਰਟੀ) ਨਾਲ ਵੀ ਲੜਦਾ ਰਿਹਾ। ਲੜਾਈ ਦਾ ਇਕ ਹੋਰ ਮੁਹਾਜ਼ ਸੀ: ਮੁਸਲਮਾਨ ਪਾਰਟੀਆਂ। ਦੂਜੀ ਵੱਡੀ ਜੰਗ ਦੇ ਸ਼ੁਰੂ ਹੋਣ ਪਿੱਛੋਂ ਅਕਾਲੀ ਆਗੂਆਂ ਨੇ ਸਿੱਖਾਂ ਨੂੰ ਫ਼ੌਜ ਵਿਚ ਖ਼ੂਬ ਭਰਤੀ ਕਰਵਾਇਆ। ਇਸ ਨਾਲ ਫ਼ੌਜ ਵਿਚ ਸਿੱਖਾਂ ਦੀ ਗਿਣਤੀ ਕਾਫ਼ੀ ਵਧ ਗਈ ਪਰ ਇਸ ਨਾਲ ਇਕ ਹੋਰ ਨਤੀਜਾ ਇਹ ਵੀ ਨਿਕਲਿਆ ਕਿ ਕੁਝ ਅਕਾਲੀ ਆਗੂ ਸਰਕਾਰ ਦੇ ਨੇੜੇ ਆ ਗਏ। ਊਧਮ ਸਿੰਘ ਨਾਗੋਕੇ ਮੁਤਾਬਿਕ ਮਾਰਚ 1942 ਵਿਚ ਮਾਸਟਰ ਤਾਰਾ ਸਿੰਘ ਦੀ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਗਵਰਨਰ ਪੰਜਾਬ ਨਾਲ ਇਕ ਅਹਿਮ ਮੁਲਾਕਾਤ ਹੋਈ ਸੀ। ਇਸ ਦੌਰਾਨ ਮੇਜਰ ਸ਼ਾਰਟ ਦਾ ਰੋਲ ਬਹੁਤ ਹੀ ਅਹਿਮ ਸੀ। ਉਸ ਨੇ ਸਿੱਖਾਂ ਅਤੇ ਯੂਨੀਅਨਿਸਟ ਪਾਰਟੀ ਵਿਚ ਇਕ ਵਿਚੋਲੇ ਦਾ ਰੋਲ ਅਦਾ ਕੀਤਾ। ਸਿੱਖਾਂ ਤੇ ਮੁਸਲਮਾਨਾਂ ਵਿਚ ਸਮਝੌਤਾ ਇਕ ਸੁਹਣੀ ਸ਼ੁਰੂਆਤ ਸੀ, ਜਿਸ ਨੂੰ, ਜੇ ਸਿਆਣਪ ਤੇ ਅਕਲਮੰਦੀ ਨਾਲ ਚਲਾਇਆ ਜਾਂਦਾ, ਤਾਂ ਬਹੁਤ ਹੀ ਫ਼ਾਇਦੇਮੰਦ ਹੋ ਸਕਦਾ ਸੀ।

ਅਕਾਲੀਆਂ ਅਤੇ ਅੰਗਰੇਜ਼-ਪੱਖੀ ਯੂਨੀਅਨਸਿਟਾਂ ਦਾ ਸਮਝੌਤਾ ਹੋਣ ਦੇ ਦੋ ਕਾਰਨ ਸਨ। ਪਹਿਲਾ ਅਤੇ ਮੁੱਖ ਕਾਰਨ ਇਹ ਸੀ ਕਿ ਸਿੱਖਾਂ ਵਲੋਂ ਪਾਕਿਸਤਾਨ ਦਾ ਵਿਰੋਧ ਤੇ ਸਰਕਾਰ ਵਿਰੁੱਧ ਹਰ ਐਜੀਟੇਸ਼ਨ ਵਿਚ ਸਿੱਖਾਂ ਦਾ ਅਹਿਮ ਹਿੱਸਾ ਹੁੰਦਾ ਸੀ, ਇਸ ਕਰ ਕੇ ਸਿੱਖਾਂ ਨੂੰ ਨਰਮ ਕਰਨਾ ਜ਼ਰੂਰੀ ਸੀ। ਦੂਜਾ ਵਕਤੀ ਕਾਰਨ ਸੀ 1940 ਵਿਚ ਸੁੰਦਰ ਸਿੰਘ ਮਜੀਠਾ ਦੀ ਮੌਤ। ਮਜੀਠਾ ਨੇ ਆਪਣੀ ਸ਼ਖ਼ਸੀਅਤ ਦੀ ਵਜਹ ਕਰ ਕੇ ਸਰਕਾਰ ਵਿਚ ਖ਼ਾਸ ਥਾਂ ਹਾਸਿਲ ਕੀਤੀ ਹੋਈ ਸੀ। ਉਸ ਦੀ ਸੀਟ ਤੇ ਹੋਈ ਜ਼ਿਮਨੀ ਚੋਣ ਵਿਚ ਉਸ ਦਾ ਪੁੱਤਰ ਕਿਰਪਾਲ ਸਿੰਘ ਅਕਾਲੀਆਂ ਹੱਥੋਂ ਹਾਰ ਗਿਆ। ਇਸ ਮਗਰੋਂ ਦਸੌਂਧਾ ਸਿੰਘ ਪੰਜਾਬ ਵਿਚ ਵਜ਼ੀਰ ਬਣਿਆ। ਦਸੌਂਧਾ ਸਿੰਘ ਨੂੰ ਉੱਜਲ ਸਿੰਘ ਦੀ ਥਾਂ ਵਜ਼ੀਰ ਬਣਾਇਆ ਜਾਣਾ ਖਾਲਸਾ ਨੈਸ਼ਨਲਿਸਟ ਪਾਰਟੀ ਵਾਸਤੇ ਘਾਟੇਵੰਦਾ ਸੀ। ਹਾਲਾਂ ਕਿ ਉੱਜਲ ਸਿੰਘ ਨੂੰ ਵਜ਼ੀਰ ਨਾ ਬਣਾਏ ਜਾਣ ਦਾ ਕਾਰਨ ਇਹ ਸੀ ਕਿ ਉੱਜਲ ਸਿੰਘ ਗ਼ੈਰ-ਜੱਟ ਸੀ ਤੇ ਦਸੌਂਧਾ ਸਿੰਘ ਜੱਟ ਸੀ। ਪਰ, ਦਸੌਂਧਾ ਸਿੰਘ ਇਕ ਕਮਜ਼ੋਰ ਤੇ ਨਾਅਹਿਲ ਵਜ਼ੀਰ ਸਾਬਤ ਹੋਇਆ।

ਦਸੌਂਧਾ ਸਿੰਘ ਨਾ ਸਿਰਫ਼ ਕਮਜ਼ੋਰ ਹੀ ਸੀ ਬਲਕਿ ਉਸ ਦੇ ਵਜ਼ੀਰ ਬਨਣ ਨਾਲ ਖਾਲਸਾ ਨੈਸ਼ਨਲਿਸਟ ਪਾਰਟੀ ਦਾ ਗਰੁੱਪ ਵੀ ਟੁੱਟ ਗਿਆ। ਇਸ ਦਾ ਫ਼ਾਇਦਾ ਬਲਦੇਵ ਸਿੰਘ, ਜੋ ਇਕ ਸਰਮਾਏਦਾਰ ਪਰ ਬੈਕ-ਬੈਂਚਰ ਸੀ, ਨੂੰ ਹੋਇਆ। ਉਸ

ਨੇ ਖਾਲਸਾ ਨੈਸ਼ਨਲਿਸਟ ਪਾਰਟੀ, ਅਕਾਲੀ ਦਲ ਦੇ ਅਤੇ ਕੁਝ ਅਜ਼ਾਦ ਮੈਂਬਰਾਂ ਨੂੰ ਨਾਲ ਰਲਾ ਕੇ ਇਕ ਨਵਾਂ ਗਰੁਪ ਕਾਇਮ ਕਰ ਲਿਆ। ਬਲਦੇਵ ਸਿੰਘ ਨੇ, ਮੇਜਰ ਸ਼ਾਰਟ ਦੇ ਮਿਲਵਰਤਣ ਨਾਲ, ਸਰ ਸਿਕੰਦਰ ਨਾਲ ਅੰਦਰ-ਖਾਤੇ ਸਮਝੌਤਾ ਕਰਨਾ ਸ਼ੁਰੂ ਕਰ ਦਿੱਤਾ। ਸਰ ਸਿਕੰਦਰ ਨੇ ਵੀ ਵਕਤ ਦੀਆਂ ਸਿੱਖ ਮੰਗਾਂ ਬਾਰੇ ਆਪਣੇ ਵਿਚਾਰ ਇਕ ਹਮਦਰਦ ਵਜੋਂ ਪੇਸ਼ ਕਰਨੇ ਸ਼ੁਰੂ ਕਰ ਦਿੱਤੇ।

ਅਖ਼ੀਰ 15 ਜੂਨ 1942 ਦੇ ਦਿਨ ਸਰ ਸਿਕੰਦਰ ਅਤੇ ਬਲਦੇਵ ਸਿੰਘ ਵਿਚ ਹੋਇਆ ਸਮਝੌਤਾ ਪਬਲਿਕ ਵਿਚ ਆਇਆ। ਇਸ ਸਮਝੌਤੇ ਦੇ ਨਤੀਜੇ ਵਜੋਂ 26 ਜੂਨ 1942 ਨੂੰ ਬਲਦੇਵ ਸਿੰਘ ਨੇ ਵਜ਼ੀਰ ਦੇ ਅਹੁਦੇ ਦਾ ਹਲਫ਼ ਲੈ ਲਿਆ। ਬਲਦੇਵ ਸਿੰਘ ਮੁਤਾਬਿਕ ਸਰ ਸਿਕੰਦਰ ਨੇ ਝਟਕੇ ਦੀ ਇਜਾਜ਼ਤ, ਗੁਰਮੁਖੀ ਦੀ ਪੜ੍ਹਾਈ, ਧਾਰਮਿਕ ਮਾਮਲਿਆਂ ਬਾਰੇ ਕਾਨੂੰਨ, ਸੈਂਟਰ ਵਿਚ ਸਿੱਖਾਂ ਦੀ ਨੁੰਮਾਇੰਦਗੀ ਅਤੇ ਸਰਕਾਰੀ ਨੌਕਰੀਆਂ ਵਿਚ ਸਿੱਖਾਂ ਦੀ ਭਰਤੀ ਬਾਰੇ ਸਮਝੌਤਾ ਕੀਤਾ।

ਇਸ ਸਮਝੌਤੇ ਨੂੰ ਬਾਅਦ ਵਿਚ 'ਸਿਕੰਦਰ-ਬਲਦੇਵ ਸਿੰਘ ਪੈਕਟ' ਦੇ ਨਾਂ ਨਾਲ ਯਾਦ ਕੀਤਾ ਗਿਆ। ਇਸ ਪੈਕਟ ਬਾਰੇ ਵੱਖ-ਵੱਖ ਹਲਕਿਆਂ ਵਿਚ ਵੱਖ-ਵੱਖ ਵਿਚਾਰ ਆਏ। ਕਾਂਗਰਸ ਨੂੰ ਸਭ ਤੋਂ ਵਧੇਰੇ ਝਟਕਾ ਲਗਿਆ। ਕਾਂਗਰਸੀਆਂ ਅਤੇ ਹੋਰ ਹਿੰਦੂ ਆਗੂਆਂ ਨੇ ਇਸ ਨੂੰ ਇਕ 'ਡੁੱਬਦੀ ਕਿਸ਼ਤੀ ਵਾਲੀ ਸਰਕਾਰ ਵਿਚ ਸਵਾਰ ਹੋਣਾ' ਕਿਹਾ। ਕੁਝ ਆਰੀਆ ਸਮਾਜੀਆਂ ਅਨੁਸਾਰ ਆਖ਼ਰੀ ਸਾਹਾਂ 'ਤੇ ਆਈ ਸਰਕਾਰ ਦਾ ਕਮਜ਼ੋਰ ਸਹਾਰਾ ਸੀ (*ਟ੍ਰਿਬਿਊਨ*, 14 ਜੂਨ 1942)। ਕਮਿਊਨਿਸਟਾਂ ਅਨੁਸਾਰ ਇਹ ਜਗੀਰਦਾਰਾਂ ਤੇ ਸਰਮਾਏਦਾਰਾਂ ਦਾ, ਗਰੀਬਾਂ ਉੱਪਰ ਟੈਕਸਾਂ ਦਾ ਬੋਝ ਪਾਉਣ ਵਾਸਤੇ ਕੀਤਾ ਸਮਝੌਤਾ ਸੀ (*ਟ੍ਰਿਬਿਊਨ*, 1 ਜੁਲਾਈ 1942)।

ਪਰ ਮਾਸਟਰ ਤਾਰਾ ਸਿੰਘ ਮੁਤਾਬਿਕ ਇਹ ਸਮਝੌਤਾ ਅਕਾਲੀ ਦਲ ਦਾ ਨਹੀਂ ਸੀ ਬਲਕਿ ਦੋ ਸ਼ਖ਼ਸੀਅਤਾਂ, ਬਲਦੇਵ ਸਿੰਘ ਅਤੇ ਸਿਕੰਦਰ, ਦਾ ਨਿਜੀ ਸਮਝੌਤਾ ਸੀ। ਦਰਅਸਲ ਮਾਸਟਰ ਤਾਰਾ ਸਿੰਘ ਇਹ ਕਹਿ ਕੇ ਸੱਚ ਤੋਂ ਪਿੱਛੇ ਹਟਣਾ ਚਾਹੁੰਦੇ ਸਨ, ਕਿਉਂਕਿ ਜੇ ਅਕਾਲੀ ਦਲ ਇਸ ਸਮਝੌਤੇ ਦਾ ਵਿਰੋਧੀ ਹੁੰਦਾ ਤਾਂ ਸਮਝੌਤੇ ਵਾਲੇ ਐਮ.ਐਲ.ਏਜ਼. ਨੂੰ ਕਾਰਨ ਦੱਸੋ ਨੋਟਿਸ ਜਾਰੀ ਹੋ ਸਕਦੇ ਸਨ। ਹੁਕਮ ਨਾ ਮੰਨਣ ਵਾਲੇ ਦਲ 'ਚੋਂ ਕੱਢੇ ਵੀ ਜਾ ਸਕਦੇ ਸਨ। ਹਾਂ, ਇਹ ਕਹਿਣਾ ਠੀਕ ਹੋਵੇਗਾ ਕਿ ਇਹ 'ਆਫ਼ੀਸ਼ੀਅਲ' ਸਮਝੌਤਾ ਨਹੀਂ ਸੀ।

ਇਸ ਸਮਝੌਤੇ ਦਾ ਸਿੱਖਾਂ ਨੂੰ ਵੱਡਾ ਫ਼ਾਇਦਾ ਇਹ ਹੋਇਆ ਕਿ ਵਾਇਸਰਾਏ ਦੀ ਐਗਜੈਕਟਿਵ ਕੌਂਸਲ ਦੇ 8 ਦੀ ਥਾਂ 9 ਮੈਂਬਰ ਹੋ ਗਏ। ਨੌਵਾਂ ਮੈਂਬਰ ਜੋਗਿੰਦਰਾ ਸਿੰਘ ਨੂੰ ਲਿਆ ਗਿਆ ਅਤੇ ਉਸ ਨੂੰ ਸਿਹਤ, ਸਿੱਖਿਆ ਤੇ ਜ਼ਮੀਨਾਂ ਦਾ ਮਹਿਕਮਾ ਦਿੱਤਾ ਗਿਆ। ਜਿਹੜੀ ਗੱਲ ਸਿੱਖ ਮਤੇ ਪਾਸ ਕਰ ਕੇ ਤੇ ਐਜੀਟੇਸ਼ਨਾਂ ਨਾਲ ਨਾ ਮੰਨਵਾ ਸਕੇ, ਉਹ ਇਸ ਸਮਝੌਤੇ ਨੇ ਪੂਰੀ ਕਰਵਾ ਦਿੱਤੀ। ਸਿੱਖ ਅਜਿਹਾ ਕੁਝ ਕਈ ਮੌਕਿਆਂ ਤੇ ਖੱਟ ਸਕਦੇ ਸਨ ਪਰ 'ਰੌਲਾ ਪਾਊ' ਅੰਸਰ ਅਤੇ ਬੇਮੁਹਾਰੇ ਜੋਸ਼ ਵਾਲੇ, ਦੂਜਿਆਂ ਦੀ ਚੁੱਕ ਵਿਚ ਆ ਕੇ ਉਨ੍ਹਾਂ ਖ਼ਾਤਿਰ ਅਪਣਾ ਪੰਥਕ ਏਜੰਡਾ ਛੱਡਣ ਵਾਲੇ,

ਅਖੌਤੀ-ਨੈਸ਼ਨਲਿਸਟ ਆਗੂ, ਅਕਸਰ ਰਾਹ ਵਿਚ ਰੁਕਾਵਟ ਬਣ ਜਾਂਦੇ ਸਨ।

ਇਸ ਸਮਝੌਤੇ ਨਾਲ ਹੁਣ ਸਿੱਖਾਂ ਨੂੰ ਕਈ ਪਾਸੇ ਝਟਕੇ ਦੀ ਖੁਲ੍ਹ ਹੋ ਗਈ। ਧਾਰਮਿਕ ਪੱਖ ਤੋਂ ਆਜ਼ਾਦੀ ਵਿਚ ਬਹੁਤ ਵਾਧਾ ਹੋਇਆ। 20 ਫ਼ੀ ਸਦੀ ਨੌਕਰੀਆਂ ਰਿਜ਼ਰਵ ਹੋ ਗਈਆਂ। ਇਸ ਸਾਰੇ ਕੁਝ ਦਾ ਕਾਰਨ ਸਿਕੰਦਰ-ਬਲਦੇਵ ਸਿੰਘ ਸਮਝੌਤਾ ਹੀ ਸੀ।

ਕਈ ਆਗੂਆਂ ਨੇ ਇਹ ਸਮਝੌਤਾ ਤੁੜਵਾਉਣ ਦੀ ਕੋਸ਼ਿਸ਼ ਵੀ ਕੀਤੀ ਪਰ ਉਨ੍ਹਾਂ ਨੂੰ ਕਾਮਯਾਬੀ ਨਾ ਮਿਲੀ। ਹੌਲੀ-ਹੌਲੀ ਖਾਲਸਾ ਨੈਸ਼ਨਲਿਸ਼ਟ ਪਾਰਟੀ ਦੇ ਬਾਕੀ ਰਹਿੰਦੇ ਮੈਂਬਰ ਵੀ ਬਲਦੇਵ ਸਿੰਘ ਦੇ ਗਰੁੱਪ ਵਿਚ ਸ਼ਾਮਿਲ ਹੋ ਗਏ ਜਿਸ ਨਾਲ ਸਿੱਖਾਂ ਵਿਚ ਅਕਾਲੀ ਦਲ ਦੇ ਵਿਰੋਧੀਆਂ ਦਾ ਅਸੈਂਬਲੀ ਵਿਚ ਖ਼ਾਤਮਾ ਹੋ ਗਿਆ। ਹੁਣ ਅਸੈਂਬਲੀ ਵਿਚ ਅਕਾਲੀ ਦਲ ਹੀ ਇਕੱਲੀ ਸਿੱਖ ਨੁੰਮਾਇਦਾ ਪਾਰਟੀ ਰਹਿ ਗਈ। ਇਸ ਸਮਝੌਤੇ ਦੇ ਇਕ ਸਾਲ ਦੇ ਅੰਦਰ-ਅੰਦਰ ਸਿਆਸੀ ਦੁਨੀਆਂ ਦਾ ਨਕਸ਼ਾ ਬਦਲ ਚੁਕਾ ਸੀ।

## ਅਜ਼ਾਦ ਪੰਜਾਬ ਸਕੀਮ

ਇਨ੍ਹਾਂ ਦਿਨਾਂ ਵਿਚ ਹੀ, 7 ਜੂਨ 1943 ਨੂੰ, ਅਕਾਲੀ ਦਲ ਨੇ 'ਅਜ਼ਾਦ ਪੰਜਾਬ' ਦਾ ਮਤਾ ਪਾਸ ਕਰ ਦਿੱਤਾ। ਇਸ ਨਾਲ ਪੰਜਾਬ ਤੇ ਭਾਰਤ ਦਾ ਸਿਆਸੀ ਮਾਹੌਲ ਸਾਰੇ ਦਾ ਸਾਰਾ ਹੀ ਬਦਲ ਗਿਆ। ਇਸ ਦਾ ਸਿਕੰਦਰ-ਬਲਦੇਵ ਸਿੰਘ ਪੈਕਟ 'ਤੇ ਵੀ ਕੁਝ-ਕੁ ਅਸਰ ਪਿਆ। ਇਸ ਤੋਂ ਛੇ ਮਹੀਨੇ ਮਗਰੋਂ 26 ਦਸੰਬਰ 1943 ਨੂੰ ਸਰ ਸਿਕੰਦਰ ਦੀ ਮੌਤ ਹੋ ਗਈ। ਇਸ ਪਿੱਛੋਂ ਛੇਤੀ ਹੀ ਪੰਜਾਬ ਦਾ ਸਿਆਸੀ ਮਾਹੌਲ ਆਜ਼ਾਦ ਪੰਜਾਬ, ਸਿੱਖ ਸਟੇਟ ਤੇ ਖਾਲਿਸਤਾਨ ਦੀ ਮੰਗ ਨਾਲ ਇਕ ਪਾਸੇ ਤੇ ਪਾਕਿਸਤਾਨ ਦੇ ਨਾਅਰਿਆਂ ਨਾਲ ਗੂੰਜਣ ਲੱਗ ਪਿਆ।

# ਪਾਕਿਸਤਾਨ ਦੇ ਜਵਾਬ ਵਿਚ ਸਿੱਖ ਸਟੇਟ ਦਾ ਨਾਅਰਾ

23 ਮਾਰਚ 1940 ਦੇ ਦਿਨ ਮੁਸਲਿਮ ਲੀਗ ਦਾ ਇਜਲਾਸ ਲਾਹੌਰ ਵਿਚ ਹੋਇਆ ਜਿਸ ਵਿਚ 'ਮੁਸਲਿਮ ਮੁਲਕ' (ਪਾਕਿਸਤਾਨ) ਦੀ ਕਾਇਮੀ ਦੀ ਮੰਗ ਕੀਤੀ ਗਈ ਸੀ। ਜਿਨਾਹ ਮੁਤਾਬਿਕ '**ਦਿਲ ਵਿਚ ਬਦੀ ਰੱਖਣ ਵਾਲੇ ਗਾਂਧੀ ਦੀ ਕੌਮ ਤੋਂ ਮੁਸਲਮਾਨ ਬਚ ਨਹੀਂ ਸਕਦੇ, ਇਸ ਕਰ ਕੇ ਅਜਿਹਾ ਬੇਹਦ ਜ਼ਰੂਰੀ ਸੀ**।'

ਇਹ ਮੰਗ ਮਾਰਚ 1940 ਵਿਚ ਪਹਿਲੀ ਵਾਰੀ ਨਹੀਂ ਸੀ ਪੇਸ਼ ਹੋਈ। ਸੰਨ 1929 ਵਿਚ ਵੀ ਮੁਸਲਮ ਕਾਨਫ਼ਰੰਸ ਵਿਚ ਤਕਰੀਰ ਕਰਦਿਆਂ ਸਰ ਮੁਹੰਮਦ ਇਕਬਾਲ ਨੇ ਪੰਜਾਬ ਵਿਚੋਂ ਅੰਬਾਲਾ ਡਵੀਜ਼ਨ ਅਤੇ ਕੁਝ ਹੋਰ ਜ਼ਿਲ੍ਹੇ ਕੱਢਣ ਦੀ ਮੰਗ ਕੀਤੀ ਸੀ (ਸ਼ਮਲੂ, *ਸਪੀਚਿਜ਼ ਐਂਡ ਸਟੇਟਮੈਂਟਸ ਆਫ਼ ਡਾਕਟਰ ਇਕਬਾਲ*, ਸਫ਼ਾ 13)। ਇਸ ਨਾਲ ਪੰਜਾਬ ਵਿਚ ਮੁਸਲਮਾਨਾਂ ਦੀ ਫ਼ੀ ਸਦੀ ਆਬਾਦੀ 63 ਤੋਂ ਵੀ ਵਧ ਜਾਂਦੀ ਸੀ। ਅਜਿਹਾ ਹੀ ਖ਼ਿਆਲ ਜੈਫ਼ਰੀ ਕਾਰਬੈਟ ਨੇ ਵੀ ਗੋਲਮੇਜ਼ ਕਾਨਫ਼ਰੰਸ ਸਮੇਂ ਦਿੱਤਾ ਸੀ। ਉਸ ਮੁਤਾਬਿਕ ਅੰਬਾਲੇ ਡਵੀਜ਼ਨ ਦਾ ਪੰਜਾਬ ਨਾਲ ਕੋਈ ਵਾਸਤਾ ਨਹੀਂ ਸੀ ਸਗੋਂ 1857 ਦੇ ਗ਼ਦਰ ਮਗਰੋਂ ਇਸ ਨੂੰ ਸਜ਼ਾ ਦੇਣ ਲਈ ਪੰਜਾਬ ਨਾਲ ਮਿਲਾ ਦਿੱਤਾ ਗਿਆ ਸੀ (ਸਰ ਜੈਫ਼ਰੀ ਕੌਰਬੈਟ, *ਦ ਕਮਿਊਨਲ ਪਰਾਬਲਮ ਇਨ ਪੰਜਾਬ*, ਸਫ਼ੇ 431-32)। ਇਹੋ ਜਿਹਾ ਚਰਚਾ, ਤਕਰੀਰਾਂ ਤੇ ਮੰਗਾਂ ਪਹਿਲੋਂ ਵੀ ਹੁੰਦੀਆਂ ਰਹੀਆਂ ਸਨ, ਪਰ 1940 ਦਾ ਮੁਸਲਮ ਲੀਗ ਦਾ 'ਪਾਕਿਸਤਾਨ' ਦਾ ਮਤਾ ਇਸ ਦਾ ਸਿਖਰ ਸੀ।

ਉਂਞ ਦਿਲਚਸਪ ਗੱਲ ਇਹ ਹੈ ਕਿ ਜਦ 1935 ਵਿਚ ਕੈਂਬਰਿਜ ਯੂਨੀਵਰਸਿਟੀ, ਇੰਗਲੈਂਡ ਦੇ ਇਕ ਸਟੂਡੈਂਟ ਰਹਿਮਤ ਅਲੀ ਨੇ **"ਹੁਣ ਜਾਂ ਕਦੇ ਵੀ ਨਹੀਂ"** ਪੈਂਫ਼ਲਟ ਲਿਖ ਕੇ ਆਜ਼ਾਦ ਮੁਸਲਿਮ ਦੇਸ਼ ਦੀ ਗੱਲ ਕੀਤੀ ਸੀ ਤਾਂ ਉਦੋਂ ਜਿਨਾਹ ਨੇ ਇਸ 'ਤੇ ਹੱਸ ਛੱਡਿਆ ਸੀ।

ਪਾਕਿਸਤਾਨ ਦਾ ਮਤਾ ਪਾਸ ਹੁੰਦਿਆਂ ਹੀ ਕਈ ਪਾਸੇ ਤੋਂ ਇਸ ਦੀ ਮੁਖ਼ਾਲਫ਼ਤ ਵੀ ਸ਼ੁਰੂ ਹੋ ਗਈ। ਇਨ੍ਹੀਂ ਦਿਨੀਂ ਹੀ ਆਲ ਇੰਡੀਆ ਅਕਾਲੀ ਕਾਨਫ਼ਰੰਸ ਅਟਾਰੀ ਵਿਚ ਹੋਈ ਜਿਸ ਨੇ ਪਾਕਿਸਤਾਨ ਦੀ ਮੰਗ ਦੀ ਨਿੰਦਾ ਕੀਤੀ ਤੇ ਇਸ ਨੂੰ ਰੋਕਣ ਵਾਸਤੇ ਆਪਣਾ ਪੂਰਾ ਤਾਣ ਲਾਉਣ ਦਾ ਐਲਾਨ ਕੀਤਾ। ਖਾਲਸਾ ਨੈਸ਼ਨਲਿਸਟ ਪਾਰਟੀ ਨੇ ਵੀ 29 ਮਾਰਚ 1940 ਦੇ ਦਿਨ ਲਾਹੌਰ ਵਿਚ ਪਾਕਿਸਤਾਨ ਵਿਰੋਧੀ ਮਤਾ ਪਾਸ ਕੀਤਾ। ਇਸ ਮਗਰੋਂ ਬਾਬਾ ਖੜਕ ਸਿੰਘ ਦੀ ਜੂਨ 1940 ਦੀ ਲਾਹੌਰ ਵਿਚ ਹੋਈ ਕਾਨਫ਼ਰੰਸ ਨੇ ਵੀ ਪਾਕਿਸਤਾਨ ਦੀ ਮੰਗ ਦੀ ਭਰਪੂਰ ਨਿੰਦਾ ਕੀਤੀ।

ਪਹਿਲੀ ਦਸੰਬਰ 1940 ਨੂੰ ਲਾਹੌਰ ਵਿਚ ਪਾਕਿਸਤਾਨ ਦੀ ਮੰਗ ਵਿਰੁਧ ਇਕ ਭਾਰੀ ਕਾਨਫ਼ਰੰਸ ਹੋਈ ਜਿਸ ਵਿਚ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ

ਸਿੰਘ, ਮਹਾਸ਼ਾ ਕ੍ਰਿਸ਼ਨ, ਜਲਾਲ-ਉਦ-ਦੀਨ ਅੰਬਰ, ਪ੍ਰੋਫੈਸਰ ਅਬਦੁਲ ਮਜੀਦ ਖਾਨ, ਡਾਕਟਰ ਐਮ.ਐਸ. ਐਨੇ, ਰਾਜਾ ਨਰਿੰਦਰ ਨਾਥ ਵਗ਼ੈਰਾ ਸ਼ਾਮਿਲ ਹੋਏ ਤੇ ਪਾਕਿਸਤਾਨ ਦੀ ਮੰਗ ਦੇ ਖ਼ਿਲਾਫ਼ ਮਤਾ ਪਾਸ ਕੀਤਾ (*ਟ੍ਰਿਬਿਊਨ*, 2 ਦਸੰਬਰ 1940)।

ਪਾਕਿਸਤਾਨ ਦੇ ਨਾਅਰੇ ਦੀ ਸਭ ਤੋਂ ਵਧ ਮੁਖ਼ਾਲਫ਼ਤ ਪੰਜਾਬ ਵਿਚ ਹੋਈ। ਲੁਧਿਆਣੇ ਦੇ ਡਾ: ਵੀਰ ਸਿੰਘ ਭੱਟੀ ਨੇ ਪਾਕਿਸਤਾਨ ਦੇ ਮੁਕਾਬਲੇ ਵਿਚ ਖਾਲਿਸਤਾਨ ਨਾਂ ਦਾ ਇਕ ਪੈਂਫ਼ਲਟ ਛਾਪ ਕੇ ਮੁਸਲਮਾਨਾਂ ਦੀ ਮੰਗ ਦਾ ਮੂੰਹ-ਤੋੜਵਾਂ ਜਵਾਬ ਦਿੱਤਾ। ਡਾ. ਵੀਰ ਸਿੰਘ ਨੇ ਪਾਕਿਸਤਾਨ ਤੇ ਹਿੰਦੂਸਤਾਨ ਵਿਚਕਾਰ ਇਕ ਆਜ਼ਾਦ ਮੁਲਕ ਖਾਲਿਸਤਾਨ ਦੀ ਮੰਗ ਕੀਤੀ ਸੀ। ਡਾਕਟਰ ਭੱਟੀ ਦੀ ਸਕੀਮ ਵਿਚ ਪਟਿਆਲਾ, ਨਾਭਾ, ਜੀਂਦ, ਫਰੀਦਕੋਟ, ਕਲਸੀਆ ਦੀਆਂ ਸਿੱਖ ਰਿਆਸਤਾਂ, ਮਲੇਰਕੋਟਲਾ, ਸ਼ਿਮਲਾ, ਜਲੰਧਰ, ਅੰਬਾਲਾ, ਫ਼ਿਰੋਜ਼ਪੁਰ, ਅੰਮ੍ਰਿਤਸਰ, ਲਾਹੌਰ, ਲਾਇਲਪੁਰ, ਗੁਜਰਾਂਵਾਲਾ, ਸ਼ੇਖੂਪੁਰਾ, ਮਿੰਟਗੁਮਰੀ, ਹਿਸਾਰ, ਰੋਹਤਕ ਤੇ ਕਰਨਾਲ ਜ਼ਿਲੇ ਸ਼ਾਮਿਲ ਸਨ। ਡਾਕਟਰ ਭੱਟੀ ਚਾਹੁੰਦਾ ਸੀ ਕਿ ਇਸ ਨਵੇਂ ਦੇਸ਼ ਦੀ ਅਗਵਾਈ ਮਹਾਰਾਜਾ ਪਟਿਆਲਾ ਕਰੇ ਤੇ ਇਸ ਦੀ ਵਜ਼ਾਰਤ ਵਿਚ ਹਰ ਪੱਖ ਦੇ ਨੁਮਾਇੰਦੇ ਹੋਣ (ਰਾਜਿੰਦਰ ਪ੍ਰਸਾਦ, *ਇੰਡੀਆ ਡਿਵਾਈਡਡ*, ਸਫ਼ਾ 254)।

19 ਮਈ 1940 ਨੂੰ ਲਗਭਗ ਸਵਾ ਸੌ ਸਿੱਖ ਆਗੂ ਅੰਮ੍ਰਿਤਸਰ ਵਿਚ ਇਕੱਠੇ ਹੋਏ। ਇਨ੍ਹਾਂ ਦਾ ਮੁਖੀ ਬਾਬਾ ਗੁਰਦਿੱਤ ਸਿੰਘ ਸੀ। ਇਨ੍ਹਾਂ ਨੇ ਮੰਗ ਕੀਤੀ ਕਿ 'ਜੰਮੂ ਤੋਂ ਜਮਰੌਦ ਤਕ ਦਾ ਇਲਾਕਾ ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਪੁਤਰ ਦਲੀਪ ਸਿੰਘ ਤੋਂ ਟਰਸੱਟੀ ਦੇ ਤੌਰ ਤੇ ਲਿਆ ਸੀ, ਉਹ ਸਿੱਖਾਂ ਨੂੰ ਵਾਪਸ ਕੀਤਾ ਜਾਵੇ।' 'ਗੁਰੂ ਖਾਲਸਾ ਰਾਜ' ਕਾਇਮ ਕਰਨ ਵਾਸਤੇ ਇਕ 31 ਮੈਂਬਰੀ ਸਬ-ਕਮੇਟੀ ਬਣਾਈ ਗਈ ਜਿਸ ਵਿਚੋਂ 21 ਮੈਂਬਰ ਉਸੇ ਵੇਲੇ ਚੁਣ ਲਏ ਗਏ (*ਟ੍ਰਿਬਿਊਨ*, 29 ਮਈ 1940)।

ਇਨ੍ਹੀਂ ਦਿਨੀਂ, 23 ਅਗਸਤ 1940 ਦੇ ਦਿਨ, ਰਾਜ ਗੋਪਾਲ ਆਚਾਰਿਆ ਨੇ ਇਕ ਪੇਸ਼ਕਸ਼ ਕੀਤੀ ਕਿ ਮੁਸਲਮਾਨ ਆਪਣਾ ਪ੍ਰਾਈਮ ਮਨਿਸਟਰ ਬਣਾ ਕੇ ਕੌਮੀ ਸਰਕਾਰ ਕਾਇਮ ਕਰਨ। ਉਸ ਨੇ ਤਾਂ ਪਾਕਿਸਤਾਨ ਦੀ ਮੰਗ ਨੂੰ ਵਕਤੀ ਤੌਰ ਤੇ ਰੋਕਣ ਵਾਸਤੇ ਅਜਿਹਾ ਬਿਆਨ ਦਿੱਤਾ ਸੀ। ਪਰ ਇਸ ਦੀ ਹਰ ਪਾਸੇ ਤੋਂ ਤਿੱਖੀ ਮੁਖ਼ਾਲਫ਼ਤ ਹੋਈ। ਸਿੱਖਾਂ ਨੇ, ਖ਼ਾਸ ਕਰ ਕੇ, ਇਸ "ਕੋਰੇ-ਚੈੱਕ" ਦੀ ਜ਼ਬਰਦਸਤ ਨਿੰਦਾ ਕੀਤੀ।

## ਅਜ਼ਾਦ ਪੰਜਾਬ ਦਾ ਨਾਅਰਾ

ਸਰ ਕ੍ਰਿਪਸ ਮਿਸ਼ਨ ਭਾਰਤ ਵਿਚ ਆਇਆ ਪਰ ਉਹ ਵੀ ਫ਼ਿਰਕੂ ਮਸਲੇ ਦਾ ਕੁਝ ਵੀ ਹੱਲ ਨਾ ਕੱਢ ਸਕਿਆ। ਸਰ ਕ੍ਰਿਪਸ ਦੀ ਨਾਕਾਮਯਾਬੀ ਨੇ ਸਿੱਖਾਂ ਨੂੰ ਆਜ਼ਾਦ ਪੰਜਾਬ ਦੀ ਮੰਗ ਵੱਲ ਟੋਰਿਆ। ਇਸ ਸਕੀਮ ਅਨੁਸਾਰ ਪੰਜਾਬ ਦੀ ਨਵੇਂ ਸਿਰਿਓਂ ਹਦਬੰਦੀ ਕਰ ਕੇ ਅਜਿਹੇ ਢੰਗ ਨਾਲ ਨਵਾਂ ਸੂਬਾ ਕਾਇਮ ਕਰਨਾ ਸੀ ਕਿ

ਜਿਸ ਵਿਚ ਕਿਸੇ ਵੀ ਫ਼ਿਰਕੇ ਜਾਂ ਧਰਮ ਦੀ ਅਕਸਰੀਅਤ ਨਾ ਰਹੇ। 24 ਜੁਲਾਈ 1942 ਨੂੰ ਆਲ ਇੰਡੀਆ ਅਕਾਲੀ ਕਾਨਫ਼ਰੰਸ ਵਹਿਲਾ ਕਲਾਂ (ਲਾਇਲਪੁਰ) ਨੇ ਵੀ ਪੰਜਾਬ ਦੀ ਨਵੇਂ ਸਿਰਿਓਂ ਵੰਡ ਦੀ ਮੰਗ ਕੀਤੀ। ਇਸ ਦਾ ਮਕਸਦ ਇਹ ਸੀ ਪਾਸਕੂ ਸਿੱਖਾਂ ਦੇ ਹੱਥ ਵਿਚ ਰਹੇ ਅਤੇ ਹਿੰਦੂ ਜਾਂ ਮੁਸਲਮ ਇਕੱਲੇ ਸਰਕਾਰ ਨਾ ਬਣਾ ਸਕਣ।

ਆਜ਼ਾਦ ਪੰਜਾਬ ਦੀ ਮੁਸਲਮਾਨਾਂ ਨੇ ਤਾਂ ਮੁਖ਼ਾਲਫ਼ਤ ਕਰਨੀ ਹੀ ਸੀ, ਹਿੰਦੂਆਂ ਨੇ ਵੀ ਸਿੱਖਾਂ ਦੇ ਹੱਥ ਵਿਚ ਪਾਸਕੂ ਆਉਂਦਾ ਵੇਖ ਕੇ ਵਿਰੋਧ ਕੀਤਾ। ਮਾਸਟਰ ਤਾਰਾ ਸਿੰਘ ਨੇ ਤਾਂ ਏਥੋਂ ਤਕ ਪੇਸ਼ਕਸ਼ ਕੀਤੀ ਕਿ ਜੇ ਹਿੰਦੂ ਇਸ ਸਕੀਮ ਵਿਚ ਆਪਣੀ ਕੌਮ ਨੂੰ ਕੋਈ ਨੁਕਸਾਨ ਹੁੰਦਾ ਸਾਬਿਤ ਕਰ ਦੇਣ ਤਾਂ ਮੈਂ ਇਹ ਮੰਗ ਛਡ ਦੇਵਾਂਗਾ। ਮਾਸਟਰ ਤਾਰਾ ਸਿੰਘ ਦੇ ਨਿਜੀ-ਮੁਖ਼ਾਲਿਫ਼, ਕੁਝ ਸਿੱਖ ਆਗੂ, ਵੀ ਮੁਸਲਮਾਨਾਂ ਤੇ ਹਿੰਦੂਆਂ ਦੇ ਨਾਲ ਮਿਲ ਗਏ। ਪਰ ਏਨਾ ਹੋਣ ਦੇ ਬਾਵਜੂਦ ਸਿੱਖ ਨੈਸ਼ਨਲ ਕਾਲਜ ਲਾਹੌਰ ਨੇ ਦਸੰਬਰ 1943 ਵਿਚ ਆਜ਼ਾਦ ਪੰਜਾਬ ਦੀ ਸਕੀਮ ਦੇ ਹੱਕ ਵਿਚ ਆਪਣਾ 'ਮੈਨੀਫ਼ੈਸਟੋ' ਜਾਰੀ ਕੀਤਾ। ਇਸ ਮੈਨੀਫ਼ੈਸਟੋ ਵਿਚ ਪੰਜਾਬ ਦੀ ਨਵੇਂ ਸਿਰਿਓਂ ਹਦਬੰਦੀ ਦੀ ਮੰਗ ਕੀਤੀ ਗਈ ਸੀ ਤੇ ਇਸ ਹਦਬੰਦੀ ਮੁਤਾਬਿਕ ਪੰਜਾਬ ਦੀ ਅਜਿਹੀ ਵੰਡ ਮੰਗੀ ਗਈ ਸੀ ਕਿ ਜਿਸ ਵਿਚ ਕਿਸੇ ਇਕ ਫ਼ਿਰਕੇ ਦੇ ਹੱਥ ਵਿਚ ਤਾਕਤ ਨਾ ਰਹੇ। ਇਕ ਕਾਲਜ ਵਲੋਂ ਅਜਿਹੇ ਮੈਨੀਫ਼ੈਸਟੋ ਜਾਰੀ ਕਰਨ ਦਾ ਭਾਵੇਂ ਕੋਈ ਤੁਕ ਨਹੀਂ ਸੀ ਪਰ ਇਸ ਨਾਲ ਇਕ ਤਾਲੀਮੀ ਅਦਾਰੇ ਵਲੋਂ ਅਜ਼ਾਦ ਪੰਜਾਬ ਦੀ ਮੰਗ ਦੀ ਹਿਮਾਇਤ ਜ਼ਰੂਰ ਮਿਲ ਗਈ ਸੀ।

ਦੂਜੇ ਪਾਸੇ ਕਈ ਸਿੱਖਾਂ ਨੇ ਵੀ 'ਆਜ਼ਾਦ ਪੰਜਾਬ' ਦੀ ਮੰਗ ਦੀ ਮੁਖ਼ਾਲਫ਼ਤ ਕੀਤੀ। ਇਹ ਲੋਕ ਸਿਰਫ਼ ਰਾਵਲਪਿੰਡੀ ਅਤੇ ਮੁਲਤਾਨ ਦੇ ਇਲਾਕਿਆਂ ਦੇ ਸਿੱਖ ਸਨ। ਜਿਹਲਮ ਦੇ ਅਕਾਲੀ ਜਥੇ ਨੇ ਆਜ਼ਾਦ ਪੰਜਾਬ ਦੀ ਮੰਗ ਦੇ ਖ਼ਿਲਾਫ਼ ਮਤਾ ਵੀ ਪਾਸ ਕੀਤਾ। ਇਸ ਐਕਸ਼ਨ ਕਰ ਕੇ ਅਕਾਲੀ ਦਲ ਵਲੋਂ ਸਾਰੇ ਜਥੇ ਨੂੰ ਮੁੱਅਤਲ ਕਰਨਾ ਪਿਆ। ਰਾਵਲਪਿੰਡੀ ਵਿਚ ਆਜ਼ਾਦ ਪੰਜਾਬ ਦੇ ਖ਼ਿਲਾਫ਼ ਕੁਝ ਜਲਸੇ ਅਤੇ ਕਾਨਫ਼ਰੰਸਾਂ ਵੀ ਹੋਈਆਂ। ਇਹ ਮੁਖ਼ਾਲਫ਼ਤ ਉਸ ਇਲਾਕੇ ਵਿਚ ਹੀ ਹੋਈ ਜਿਹੜਾ 'ਆਜ਼ਾਦ ਪੰਜਾਬ' ਦੀ ਹੱਦਬੰਦੀ ਵਿਚ ਨਹੀਂ ਆਉਂਦਾ ਸੀ। ਬਾਬਾ ਖੜਕ ਸਿੰਘ ਅਤੇ ਬਾਕੀ ਆਗੂ ਜੋ ਮਾਸਟਰ ਤਾਰਾ ਸਿੰਘ ਦੇ ਜ਼ਾਤੀ ਮੁਖ਼ਾਲਫ਼ ਸਨ, ਉਨ੍ਹਾਂ ਨੇ ਇਸ ਮੌਕੇ ਨੂੰ ਖ਼ੂਬ ਉਛਾਲਿਆ।

ਇਸ ਮੁਖ਼ਾਲਫ਼ਤ ਦੇ ਬਾਵਜੂਦ ਸ਼੍ਰੋਮਣੀ ਅਕਾਲੀ ਦਲ ਨੇ 7 ਜੂਨ 1943 ਦੇ ਦਿਨ ਆਜ਼ਾਦ ਪੰਜਾਬ ਦੀ ਕਾਇਮੀ ਵਾਸਤੇ ਮਤਾ ਪਾਸ ਕਰ ਦਿੱਤਾ (ਰੋਜ਼ਾਨਾ *ਅਕਾਲੀ* 8 ਜੂਨ 1943, *ਟ੍ਰਿਬਿਊਨ*, 8 ਜੂਨ 1943, ਗੁਰਬਚਨ ਸਿੰਘ ਐਂਡ ਲਾਲ ਸਿੰਘ, *ਦ ਆਇਡੀਆ ਆਫ਼ ਸਿੱਖ ਸਟੇਟ*, ਸਫ਼ਾ 10)।

ਇਸੇ ਦੌਰਾਨ 5 ਜੁਲਾਈ 1943 ਨੂੰ ਸੈਂਟਰਲ ਸਿੱਖ ਲੀਗ ਮੁੜ ਕਾਇਮ ਕੀਤੀ ਗਈ। ਪਹਿਲੇ ਇਕੱਠ ਵਿਚ 134 ਨੁਮਾਇੰਦੇ ਇਕੱਠੇ ਹੋਏ। ਹਰਨਾਮ ਸਿੰਘ ਐਡਵੋਕੇਟ ਨੂੰ ਪ੍ਰਧਾਨ, ਸਵਰਨ ਸਿੰਘ ਤੇ ਹੁਕਮ ਸਿੰਘ ਨੂੰ ਮੀਤ ਪ੍ਰਧਾਨ, ਗੁਰਬਖ਼ਸ਼

ਸਿੰਘ ਐਡਵੋਕੇਟ ਨੂੰ ਜਨਰਲ ਸਕੱਤਰ ਚੁਣ ਲਿਆ ਗਿਆ। ਅਗਲਾ ਪ੍ਰੋਗਰਾਮ ਬਣਾਉਣ ਵਾਸਤੇ ਮਾਸਟਰ ਤਾਰਾ ਸਿੰਘ, ਗਿਆਨੀ ਸ਼ੇਰ ਸਿੰਘ, ਗਿ: ਕਰਤਾਰ ਸਿੰਘ ਤੇ ਹਰਨਾਮ ਸਿੰਘ ਐਡਵੋਕੇਟ ਦੀ ਸਬ-ਕਮੇਟੀ ਬਣਾਈ ਗਈ। ਇਸ ਮੀਟਿੰਗ ਵਿਚ ਅਮਰ ਸਿੰਘ ਦੋਸਾਂਝ, ਗਿਆਨ ਸਿੰਘ ਵੋਹਰਾ, ਅਜੀਤ ਸਿੰਘ ਅੰਬਾਲਵੀ, ਭਗਤ ਜਸਵੰਤ ਸਿੰਘ, ਤੇਜਾ ਸਿੰਘ ਅਕਰਪੁਰੀ ਵਗ਼ੈਰਾ ਵੀ ਸ਼ਾਮਿਲ ਹੋਏ (ਰੋਜ਼ਾਨਾ *ਅਕਾਲੀ* 6 ਜੁਲਾਈ 1943)। ਇਸ ਮੀਟਿੰਗ ਨੇ ਆਜ਼ਾਦ ਪੰਜਾਬ ਦੀ ਭਰਵੀਂ ਹਿਮਾਇਤ ਕੀਤੀ।

14-15 ਅਗਸਤ 1943 ਨੂੰ ਇਕ ਸਿੱਖ ਪੋਲੀਟੀਕਲ ਕਾਨਫ਼ਰੰਸ ਪੰਜਾ ਸਾਹਿਬ ਵਿਖੇ ਹੋਈ। ਇਸ ਵਿਚ ਗਿਆਨੀ ਸ਼ੇਰ ਸਿੰਘ, ਬਖ਼ਸ਼ੀ ਗੁਰਚਰਨ ਸਿੰਘ, ਮਾਸਟਰ ਤਾਰਾ ਸਿੰਘ ਆਦਿਕ ਨੇ ਵੀ ਅਜ਼ਾਦ ਪੰਜਾਬ ਦੀ ਹਿਮਾਇਤ ਕੀਤੀ ਤੇ ਅਜਿਹਾ ਮਤਾ ਵੀ ਪਾਸ ਕਰਵਾਇਆ (ਰੋਜ਼ਾਨਾ *ਅਕਾਲੀ* 15 ਤੇ 16 ਅਗਸਤ 1943)।

ਮਾਸਟਰ ਤਾਰਾ ਸਿੰਘ ਨੇ ਆਜ਼ਾਦ ਪੰਜਾਬ ਦੀ ਮੰਗ ਦੇ ਮੁਖ਼ਾਲਿਫ਼ਾਂ ਨੂੰ ਜਵਾਬ ਦੇਂਦਿਆਂ ਕਿਹਾ ਕਿ 1931 ਵਿਚ 17 ਨੁਕਾਤੀ ਚਾਰਟਰ (ਜੋ ਗਾਂਧੀ ਨੂੰ 20 ਮਾਰਚ 1931 ਨੂੰ ਪੇਸ਼ ਕੀਤਾ ਗਿਆ ਸੀ), ਵਿਚਲੀ ਚੌਥੀ ਮੰਗ ਤੇ ਆਜ਼ਾਦ ਪੰਜਾਬ ਵਿਚ ਕੋਈ ਫ਼ਰਕ ਨਹੀਂ। ਮਾਸਟਰ ਤਾਰਾ ਸਿੰਘ ਨੇ ਇਹ ਬਿਆਨ ਸੰਤ ਸਿੰਘ (ਸੈਂਟਰਲ) ਐਮ.ਪੀ. ਦੇ 9 ਅਗਸਤ 1943 ਨੂੰ ਟ੍ਰਿਬਿਊਨ ਵਿਚ ਛਪੇ ਬਿਆਨ ਦੇ ਜਵਾਬ ਵਿਚ ਦਿੱਤਾ ਤੇ ਕਿਹਾ ਕਿ 17 ਮੰਗਾਂ ਦਾ ਚਾਰਟਰ ਬਣਾਉਣ ਵਾਲਿਆਂ ਵਿਚ ਸੰਤ ਸਿੰਘ ਆਪ ਵੀ ਸ਼ਾਮਿਲ ਸੀ (*ਇਹ 17 ਮੰਗਾਂ ਜਾਣਨ ਵਾਸਤੇ ਇਸੇ ਕਿਤਾਬ ਦਾ ਚੈਪਟਰ 'ਸਿਵਲ ਨਾ-ਫ਼ੁਰਮਾਨੀ ਤੇ ਗੋਲਮੇਜ਼ ਕਾਨਫ਼ਰੰਸਾਂ' ਵੇਖੋ। ਉਨ੍ਹਾਂ ਸਤਾਰਾਂ ਮੰਗਾਂ ਵਿਚੋਂ ਚੌਥੀ ਮੰਗ ਦਾ ਮਤਲਬ ਆਜ਼ਾਦ ਪੰਜਾਬ ਹੀ ਹੈ।*)। (ਰੋਜ਼ਾਨਾ *ਅਕਾਲੀ* , 22 ਅਗਸਤ 1943)।

ਇਸ ਤੋਂ ਪਹਿਲਾਂ 7 ਫ਼ਰਵਰੀ 1943 ਨੂੰ ਸੈਂਟਰਲ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਆਜ਼ਾਦ ਪੰਜਾਬ ਦੀ ਸਕੀਮ ਦੀ ਮੁਖ਼ਾਲਫ਼ਤ ਕੀਤੀ ਗਈ। ਇਨ੍ਹਾਂ ਕਾਨਫ਼ਰੰਸਾਂ ਵਿਚ ਆਜ਼ਾਦ ਪੰਜਾਬ ਦੀ ਮੰਗ ਦੀ ਮੁਖ਼ਾਲਫ਼ਤ ਕੀਤੀ। ਇਨ੍ਹਾਂ ਕਾਨਫ਼ਰੰਸਾਂ ਵਿਚ ਜਿਨਾਹ ਤੇ ਮਾਸਟਰ ਤਾਰਾ ਸਿੰਘ, ਦੋਹਾਂ ਨੂੰ 'ਸਰਮਾਏਦਾਰਾਂ ਦੇ ਏਜੰਟ' ਤੇ 'ਕ੍ਰਿਪਸ ਦੇ ਇਸ਼ਾਰਿਆਂ ਤੇ ਨੱਚਣ ਵਾਲੇ ਆਗੂ' ਦੇ ਖ਼ਿਤਾਬ ਵੀ ਦਿੱਤੇ ਗਏ।

23 ਜਨਵਰੀ 1944 ਨੂੰ ਦਿੱਲੀ ਵਿਚ ਹੋਈ ਇਕ ਅਕਾਲੀ ਕਾਨਫ਼ਰੰਸ ਨੇ ਆਜ਼ਾਦ ਪੰਜਾਬ ਦੀ ਹਿਮਾਇਤ ਕੀਤੀ। ਇਸ ਤੋਂ ਬਿਨਾਂ ਪ੍ਰੀਤਮ ਸਿੰਘ ਗੋਜਰਾਂ, ਪ੍ਰਿੰਸੀਪਲ ਗੰਗਾ ਸਿੰਘ ਤੇ ਸਵਰਨ ਸਿੰਘ ਵੀ ਆਜ਼ਾਦ ਪੰਜਾਬ ਦੇ ਹੱਕ ਵਿਚ ਬੋਲੇ। ਪਰ 17 ਜਨਵਰੀ 1944 ਨੂੰ ਸੈਂਟਰਲ ਅਕਾਲੀ ਦਲ ਨੇ ਆਜ਼ਾਦ ਪੰਜਾਬ ਦੀ ਫੇਰ ਮੁਖ਼ਾਲਫ਼ਤ ਕੀਤੀ। ਖੜਕ ਸਿੰਘ ਤੇ ਝਬਾਲ ਭਰਾ ਇਸ ਮੰਗ ਦੇ ਕੱਟੜ ਮੁਖ਼ਾਲਿਫ਼ ਸਨ। ਇਨ੍ਹਾਂ ਦਿਨਾਂ ਵਿਚ ਹੀ ਪਿਸ਼ਾਵਰ ਦੀ ਸਿੱਖ ਸੀਟ ਦੀ ਚੋਣ ਆ ਗਈ। ਇਸ

ਵਿਚ ਅਕਾਲੀ ਉਮੀਦਵਾਰ ਬਲਵੰਤ ਸਿੰਘ (1838) ਦੇ ਮੁਕਾਬਲੇ ਸਰਨ ਸਿੰਘ ਕਾਂਗਰਸ ਤੋਂ (1919 ਵੋਟਾਂ), 81 ਵੋਟਾਂ ਦੇ ਫ਼ਰਕ ਨਾਲ, ਹਾਰ ਗਿਆ। ਇਹ ਹਾਰ ਆਜ਼ਾਦ ਪੰਜਾਬ ਵਿਰੁਧ ਖੜਕ ਸਿੰਘ ਤੇ ਝਬਾਲ ਭਰਾਵਾਂ ਦੇ ਪਰਚਾਰ ਦਾ ਨਤੀਜਾ ਸੀ। ਇਸ ਤਰ੍ਹਾਂ ਦੀ ਹਾਲਤ ਨੂੰ ਵੇਖ ਕੇ 4 ਮਾਰਚ 1944 ਨੂੰ ਮਾਸਟਰ ਤਾਰਾ ਸਿੰਘ ਨੇ ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਪ੍ਰਧਾਨਗੀਆਂ ਤੋਂ ਅਸਤੀਫ਼ਾ ਦੇ ਦਿਤਾ ਅਤੇ 6 ਮਾਰਚ ਨੂੰ ਅਣਦੱਸੀ ਥਾਂ ਤੇ ਚਲੇ ਗਏ। ਹਰਚਰਨ ਸਿੰਘ ਬਾਜਵੇ ਨੇ ਇਸ ਤੇ ਕਿਹਾ ਕਿ 'ਮਾਸਟਰ ਜੀ ਦੇ ਅਸਤੀਫ਼ੇ ਦਾ ਦਿਨ ਸਿੱਖਾਂ ਲਈ ਹਨੇਰੇ ਦਾ ਦਿਨ ਹੈ।' (ਰੋਜ਼ਾਨਾ *ਅਕਾਲੀ*, 5 ਤੇ 7 ਮਾਰਚ 1944)।

9 ਅਪ੍ਰੈਲ 1944 ਦੇ ਦਿਨ ਸ਼੍ਰੋਮਣੀ ਕਮੇਟੀ ਪ੍ਰਬੰਧ ਦੀ ਪ੍ਰਧਾਨਗੀ ਚੋਣ ਵਾਸਤੇ ਪ੍ਰਤਾਪ ਸਿੰਘ ਸ਼ੰਕਰ ਨੂੰ (ਐਕਟਿੰਗ ਪ੍ਰਧਾਨ ਵਾਸਤੇ) 119 'ਚੋਂ 111 ਵੋਟਾਂ ਮਿਲੀਆਂ। ਸ਼੍ਰੋਮਣੀ ਕਮੇਟੀ ਨੇ ਮਾਸਟਰ ਜੀ ਨੂੰ ਮੁੜ ਆਉਣ ਵਾਸਤੇ ਵੀ ਅਪੀਲ ਕੀਤੀ (ਰੋਜ਼ਾਨਾ *ਅਕਾਲੀ*, 10 ਅਪ੍ਰੈਲ 1944)। 16 ਅਪਰੈਲ 1944 ਨੂੰ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਸਰਗੋਧਾ ਵਿਖੇ ਹੋਈ ਜਿਸ ਨੇ ਅੰਮ੍ਰਿਤਸਰ ਵਿਚ ਸਿੱਖ ਯੂਨੀਵਰਸਿਟੀ ਦੀ ਕਾਇਮੀ ਦੀ ਮੰਗ ਕੀਤੀ। ਇਨ੍ਹੀਂ ਦਿਨੀਂ ਹੀ ਪੰਜਾਬ ਵਿਚ ਮੁਸਲਿਮ ਲੀਗ ਦੀ ਸਰਕਾਰ ਬਨਣ ਦਾ ਚਰਚਾ ਵੀ ਚਲ ਪਿਆ ਸੀ। 19 ਅਪਰੈਲ ਨੂੰ ਲਾਹੌਰ ਵਿਚ ਮਸ਼ਹੂਰ ਸਿੱਖ ਆਗੂਆਂ ਨੇ ਇਕ ਸਾਂਝੇ ਬਿਆਨ ਵਿਚ ਪੰਜਾਬ ਵਿਚ ਮੁਸਲਮ ਲੀਗ ਵਜ਼ਾਰਤ ਦੀ ਕਾਇਮੀ ਦੀ ਮੁਖ਼ਾਲਫ਼ਤ ਕੀਤੀ ਤੇ ਅਪੀਲ ਕੀਤੀ ਕਿ ਕੋਈ ਸਿੱਖ ਇਸ ਵਜ਼ਾਰਤ ਵਿਚ ਸ਼ਾਮਿਲ ਨਾ ਹੋਵੇ (ਰੋਜ਼ਾਨਾ *ਅਕਾਲੀ*, 20 ਅਪ੍ਰੈਲ 1944)।

23 ਅਪ੍ਰੈਲ 1944 ਨੂੰ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਨੇ ਵੀ ਫ਼ੈਸਲਾ ਕੀਤਾ ਕਿ ਪੰਜਾਬ ਵਿਚ ਮੁਸਲਮ ਲੀਗ ਵਜ਼ਾਰਤ ਦੀ ਕਾਇਮੀ ਦਾ ਵਿਰੋਧ ਕੀਤਾ ਜਾਵੇ (*ਟ੍ਰਿਬਿਊਨ*, 24 ਅਪ੍ਰੈਲ 1944)। ਇਹ ਵੀ ਅਪੀਲ ਕੀਤੀ ਕਿ ਬਲਦੇਵ ਸਿੰਘ ਸਮੇਤ ਕੋਈ ਸਿੱਖ ਇਸ ਵਿਚ ਸ਼ਾਮਿਲ ਨਾ ਹੋਵੇ। 2 ਮਈ ਨੂੰ ਆਲ ਪਾਰਟੀਜ਼ ਕਾਨਫ਼ਰੰਸ ਨੇ ਇਕੱਠੇ ਰਹਿਣ ਦਾ ਫ਼ੈਸਲਾ ਕੀਤਾ ਤੇ ਬਲਦੇਵ ਸਿੰਘ ਦੀ ਤਾਰੀਫ਼ ਕੀਤੀ। ਇਸ ਤੋਂ ਬਿਨਾਂ ਸਿੱਖ ਯੂਨੀਵਰਸਿਟੀ ਦੀ ਕਾਇਮੀ ਦੀ ਮੰਗ ਵੀ ਕੀਤੀ ਗਈ।

13 ਮਈ 1944 ਨੂੰ ਅੰਮ੍ਰਿਤਸਰ ਵਿਖੇ ਅਕਾਲੀ ਕਾਨਫ਼ਰੰਸ ਹੋਈ, ਜਿਸ ਵਿਚ ਗਿਆਨੀ ਕਰਤਾਰ ਸਿੰਘ, ਜਨਰਲ ਮੋਹਨ ਸਿੰਘ, ਮਾਸਟਰ ਅਜੀਤ ਸਿੰਘ, ਗਿਆਨੀ ਸ਼ੇਰ ਸਿੰਘ, ਅਮਰ ਸਿੰਘ ਦੋਸਾਂਝ, ਪ੍ਰਿੰਸੀਪਲ ਗੰਗਾ ਸਿੰਘ ਮੁੱਖ ਤੌਰ 'ਤੇ ਹਾਜ਼ਰ ਸਨ। ਇਸ ਕਾਨਫ਼ਰੰਸ ਨੇ (1) ਸਿਆਸੀ ਕੈਦੀਆਂ ਦੀ ਰਿਹਾਈ (2) ਆਜ਼ਾਦ ਪੰਜਾਬ ਦੀ ਹਿਮਾਇਤ (3) ਸਿੱਖ ਯੂਨੀਵਰਸਿਟੀ ਦੀ ਕਾਇਮੀ (4) ਸਿਕੰਦਰ-ਬਲਦੇਵ ਸਿੰਘ ਪੈਕਟ 'ਤੇ ਅਮਲ ਕਰਨ ਦੀ ਮੰਗ (5) 'ਸਤਿਆਰਥ ਪ੍ਰਕਾਸ਼' ਦੇ ਆਖ਼ਰੀ ਚਾਰ ਸਮਲਾਸ (ਚੈਪਟਰ) ਕੱਢਣ, ਵ.ਗੈਰਾ ਬਾਰੇ ਮਤੇ ਪਾਸ ਕੀਤੇ। ਗਿਆਨੀ ਕਰਤਾਰ ਸਿੰਘ ਨੇ ਕਿਹਾ ਕਿ 'ਪੰਜਾਬ ਸਾਡਾ ਘਰ ਹੈ। ਅਸੀਂ ਇਸ ਵਿਚ ਮੁਸਲਮਾਨਾਂ ਦਾ ਉਤਲਾ ਹੱਥ ਮਨਜ਼ੂਰ ਨਹੀਂ ਕਰਾਂਗੇ।' (ਰੋਜ਼ਾਨਾ *ਅਕਾਲੀ*, 14 ਮਈ 1944, *ਟ੍ਰਿਬਿਊਨ*, 14 ਮਈ 1944)।

8 ਜੂਨ ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਮੰਗ ਕੀਤੀ ਕਿ (1) ਫ਼ਰੀਦਕੋਟ ਵਿਚ ਸਿੱਖਾਂ ਨੂੰ ਨੌਕਰੀਆਂ ਵਿਚ ਜਗਹ ਮਿਲੇ (2) ਪੰਜਾਬ ਵਿਚ ਪੰਜਾਬੀ ਲਾਗੂ ਕੀਤੀ ਜਾਵੇ (3) ਪਟਿਆਲੇ ਵਿਚ 60 ਫ਼ੀ ਸਦੀ ਨੌਕਰੀਆਂ ਸਿੱਖਾਂ ਨੂੰ ਦਿੱਤੀਆਂ ਜਾਣ (4) ਕਪੂਰਥਲੇ ਦੇ ਵੱਡੇ ਵਜ਼ੀਰ ਫ਼ਿਰਕੂ ਮੀਆਂ ਅਬਦੁਲ ਮਜੀਦ ਨੂੰ ਹਟਾਇਆ ਜਾਵੇ (5) ਸੈਂਟਰ ਵਿਚ ਸਿੱਖਾਂ ਨੂੰ ਨੌਕਰੀਆਂ ਦਿੱਤੀਆਂ ਜਾਣ (6) ਸਿਕੰਦਰ-ਬਲਦੇਵ ਸਿੰਘ ਪੈਕਟ ’ਤੇ ਅਮਲ ਕੀਤਾ ਜਾਵੇ। ਉੱਧਰ ਮਾ: ਤਾਰਾ ਸਿੰਘ ਜੋ ਰੂਪੋਸ਼ ਹੋ ਗਿਆ ਸੀ, ਨੂੰ ਵਾਪਿਸ ਲਿਆਉਣ ਲਈ ਵੀ ਕੋਸ਼ਿਸ਼ਾਂ ਹੋ ਰਹੀਆਂ ਸਨ। 27 ਜੂਨ ਨੂੰ ਮਾਸਟਰ ਤਾਰਾ ਸਿੰਘ ਦਾ ਜਨਮ ਦਿਨ ਅੰਮ੍ਰਿਤਸਰ ਵਿਚ ਮਨਾਇਆ ਗਿਆ। ਇਸ ਦਿਨ ਮਾਸਟਰ ਤਾਰਾ ਸਿੰਘ ਸਿਆਸਤ ਵਿਚ ਦੋਬਾਰਾ ਵਾਪਸ ਆ ਗਏ।

16 ਜੁਲਾਈ 1944 ਨੂੰ ਰਾਜਾ ਜੀ ਦਾ ਨਵਾਂ ਫ਼ਾਰਮੂਲਾ ਪਬਲਿਸ਼ ਹੋਇਆ। ਇਸ ਫ਼ਾਰਮੂਲੇ ਮੁਤਾਬਿਕ ਮੁਸਲਮਾਨਾਂ ਨੂੰ ਪਾਕਿਸਤਾਨ ਦੇਣ ਦੀ ਗੱਲ ਕੀਤੀ ਗਈ ਸੀ ਪਰ ਸਿੱਖਾਂ ਬਾਰੇ ਕੁਝ ਵੀ ਨਹੀਂ ਸੀ ਕੀਤਾ ਗਿਆ। ਇਸ ਦੀ ਵੀ ਹਰ ਪਾਸਿਓਂ ਮੁਖ਼ਾਲਫ਼ਤ ਹੋਈ (*ਟ੍ਰਿਬਿਊਨ*, 25 ਜੁਲਾਈ 1944)। ਸ਼ਿਆਮਾ ਪ੍ਰਸਾਦ ਮੁਕਰਜੀ ਨੇ 26 ਜੁਲਾਈ ਨੂੰ ਇਸ ਦੀ ਨਿੰਦਾ ਕੀਤੀ। ਅਕਾਲੀਆਂ ਨੇ ਵੀ 24 ਜੁਲਾਈ ਨੂੰ ਇਸ ਦੇ ਖ਼ਿਲਾਫ਼ ਬਿਆਨ ਦਿੱਤੇ (*ਟ੍ਰਿਬਿਊਨ*, 27 ਜੁਲਾਈ 1944)।

ਅਕਾਲੀ ਦਲ ਨੇ ਰਾਜਾ ਜੀ ਫ਼ਾਰਮੂਲਾ ਦਾ ਵਿਰੋਧ ਕਰਨ ਵਾਸਤੇ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਬੁਲਾ ਲਈ। ਇਹ ਕਾਨਫ਼ਰੰਸ ਪਹਿਲੀ ਅਗਸਤ 1944 ਨੂੰ ਲਾਹੌਰ ਵਿਖੇ ਹੋਈ। ਇਸ ਵਿਚ (1) ਰਾਜਾ ਜੀ ਫ਼ਾਰਮੂਲਾ ਰਦ ਕਰੋ (2) ਮਾਸਟਰ ਜੀ ਪੰਥ ਦੀ ਵਾਗਡੋਰ ਸੰਭਾਲਣ (3) ਸੈਂਟਰ ’ਚ ਸਿੱਖਾਂ ਨੂੰ 20 ਫ਼ੀ ਸਦੀ ਸੀਟਾਂ ਮਿਲਣ (4) ਗਾਂਧੀ ਨੂੰ ਰਾਜਾ ਜੀ ਫ਼ਾਰਮੂਲੇ ਦੇ ਖ਼ਿਲਾਫ਼ ਡੈਪੂਟੇਸ਼ਨ ਭੇਜਿਆ ਜਾਵੇ, ਮਤੇ ਪਾਸ ਹੋਏ। ਇਸ ਕਾਨਫ਼ਰੰਸ ਵਿਚ ਸੈਂਟਰਲ ਅਕਾਲੀ ਦਲ ਤੋਂ ਬਿਨਾਂ ਬਾਕੀ ਸਭ ਸਿੱਖ ਜਥੇਬੰਦੀਆਂ ਦੇ ਆਗੂ ਸ਼ਾਮਿਲ ਹੋਏ। ਇਸੇ ਦਿਨ ਲਾਹੌਰ ਵਿਚ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ‘ਰਾਜਾ ਜੀ ਵਿਰੋਧੀ ਦਿਵਸ’ ਮਨਾਉਣ ਦਾ ਫ਼ੈਸਲਾ ਕੀਤਾ (*ਅਕਾਲੀ*, 2 ਤੇ 3 ਅਗਸਤ 1944)।।

ਰਾਜਾ ਜੀ ਫ਼ਾਰਮੂਲੇ ਦਾ ਵਿਰੋਧ ਵੇਖ ਕੇ ਜਿਨਾਹ ਨੇ ਸਿੱਖਾਂ ਨੂੰ ਭਰਮਾਉਣ ਦੀ ਕੋਸ਼ਿਸ਼ ਵਿਚ 5 ਅਗਸਤ ਨੂੰ ਬਿਆਨ ਦਿੱਤਾ ਕਿ ‘ਸਿੱਖ ਇਕ ਵਖਰੀ ਕੌਮ ਹਨ। ਮੈਂ ਯਕੀਨ ਦਿਵਾਂਦਾ ਹਾਂ ਕਿ ਮੁਸਲਮ ਲੀਗ ਸਿੱਖਾਂ ਨਾਲ ਆਦਲਾਨਾ ਵਰਤਾਓ ਕਰੇਗੀ। ਸਿੱਖਾਂ ਦੇ ਲੀਡਰ ਆਪਣੀਆਂ ਮੁਨਾਸਿਬ ਮੰਗਾਂ ਮੈਨੂੰ ਲਿਖ ਭੇਜਣ। ਸਿੱਖਾਂ ਦਾ ਤੁਅੱਲਕ ਸਿਰਫ਼ ਪੰਜਾਬ ਨਾਲ ਹੈ ਅਤੇ ਮੁਸਲਮ ਲੀਗ ਦਾ ਨਿਸ਼ਾਨਾ ਹਰ ਘਟ-ਗਿਣਤੀ, ਖ਼ੁਆਹ ਉਹ ਹਿੰਦ ਜਾਂ ਜਾਂ ਪਾਕਿ ’ਚ ਹੋਏ, ਕੁਲ ਦੇ ਮੁਨਾਸਿਬ ਹੱਕਾਂ ਦੀ ਰਾਖੀ ਕਰਨਾ ਹੈ। ਸਿੱਖਾਂ ਨੂੰ ਚਾਹੀਦਾ ਹੈ ਕਿ ਉਹ ਬਾਹਰਲੇ ਅੰਸਰ ਤੋਂ ਅਸਰ-ਅੰਦਾਜ਼ ਨਾ ਹੋਣ।’ (*ਅਕਾਲੀ*, 7 ਅਗਸਤ 1944)।

28 ਜੁਲਾਈ ਨੂੰ ਮੰਗਲ ਸਿੰਘ ਐਮ.ਪੀ. ਨੇ ਆਜ਼ਾਦ ਪੰਜਾਬ ਦੀ ਹਿਮਾਇਤ ਕਰਦਿਆਂ ਕਿਹਾ ਕਿ ‘ਆਜ਼ਾਦ ਪੰਜਾਬ ਦੀ ਮੰਗ ਪਾਕਿਸਤਾਨ ਦੇ ਵਜੂਦ ਵਿਚ

ਆਉਣ ਤੇ ਹੋਵੇਗੀ, ਜੇ ਪਾਕਿਸਤਾਨ ਨਾ ਬਣੇ ਤਾਂ ਸਾਡੀ ਕੋਈ ਮੰਗ ਨਹੀਂ। ਫਿਰ, ਆਜ਼ਾਦ ਪੰਜਾਬ ਤਾਂ ਭਾਰਤ ਦਾ ਹਿੱਸਾ ਹੋਵੇਗਾ। ਇਹ ਪਾਕਿਸਤਾਨ ਤੋਂ ਵੱਖਰੀ ਚੀਜ਼ ਹੈ, ਪਾਕਿਸਤਾਨ ਦੀਆਂ ਲੀਹਾਂ ਤੇ ਨਹੀਂ...।' (*ਟ੍ਰਿਬਿਊਨ*, 29 ਜੁਲਾਈ 1944)।

ਰਾਜਾ ਜੀ ਫ਼ਾਰਮੂਲੇ ਬਾਰੇ ਗਾਂਧੀ ਦਾ ਰੋਲ ਬੜਾ ਅਜੀਬ ਸੀ। 6 ਅਗਸਤ ਦੇ ਬਿਆਨ ਵਿਚ ਉਸ ਨੇ ਕਿਹਾ ਕਿ 'ਇਹ ਸਮਝੌਤੇ ਦੀ ਕੋਸ਼ਿਸ਼ ਵਲ ਠੀਕ ਨੀਂਹ ਹੈ, ਪੰਜਾਬ ਵਿਚ ਇਸ ਬਾਰੇ ਫ਼ਿਕਰ ਇਨਸਾਫ਼ ਵਾਲਾ ਨਹੀਂ ਹੈ।' (*ਟ੍ਰਿਬਿਊਨ*, 7 ਅਗਸਤ 1944)।

16 ਅਗਸਤ ਨੂੰ ਸ੍ਰੀਨਗਰ ਵਿਚ ਹੋਈ ਅਕਾਲੀ ਕਾਨਫ਼ਰੰਸ ਨੇ ਰਾਜਾ ਜੀ ਫ਼ਾਰਮੂਲੇ ਦੇ ਖ਼ਿਲਾਫ਼ ਮਤਾ ਪਾਸ ਕੀਤਾ ਤੇ ਕਿਹਾ ਕਿ ਅਸਾਡੇ ਲਈ 'ਪੰਥ ਪਹਿਲੋਂ' ਹੈ।

ਮਾਸਟਰ ਤਾਰਾ ਸਿੰਘ ਦੀਆਂ ਕੋਸ਼ਿਸ਼ਾਂ ਨਾਲ ਬੁਲਾਈ ਗਈ ਆਲ ਸਿੱਖ ਪਾਰਟੀਜ਼ ਕਾਨਫ਼ਰੰਸ 20 ਅਗਸਤ 1944 ਦੇ ਦਿਨ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਖੇ ਹੋਈ। ਇਸ ਵਾਸਤੇ ਸੱਦੇ 714 ਆਗੂਆਂ ਵਿਚੋਂ 561 ਹਾਜ਼ਰ ਹੋਏ। ਮਾਸਟਰ ਤਾਰਾ ਸਿੰਘ ਖ਼ੁਦ ਅਮਰ ਸਿੰਘ (ਸ਼ੇਰੇ ਪੰਜਾਬ) ਨੂੰ ਸੱਦਣ ਗਏ ਪਰ ਉਸ ਨੇ ਆਉਣ ਤੋਂ ਕੋਰਾ ਇਨਕਾਰ ਕੀਤਾ। ਮੀਟਿੰਗ ਵਿਚ ਮਾਸਟਰ ਤਾਰਾ ਸਿੰਘ, ਬਲਦੇਵ ਸਿੰਘ, ਉੱਜਲ ਸਿੰਘ, ਅਜੀਤ ਸਿੰਘ ਸਰਹੱਦੀ, ਗਿਆਨੀ ਸ਼ੇਰ ਸਿੰਘ, ਜਥੇਦਾਰ ਮੋਹਨ ਸਿੰਘ, ਪ੍ਰੀਤਮ ਸਿੰਘ ਗੋਜਰਾਂ, ਮੰਗਲ ਸਿੰਘ, ਬਸੰਤ ਸਿੰਘ ਮੋਗਾ, ਗਿਆਨੀ ਕਰਤਾਰ ਸਿੰਘ, ਮਾਸਟਰ ਅਜੀਤ ਸਿੰਘ, ਚੀਫ਼ ਖਾਲਸਾ ਦੀਵਾਨ ਦੇ ਪ੍ਰਧਾਨ ਵਿਸਾਖਾ ਸਿੰਘ ਤੇ ਸਕੱਤਰ ਹਜ਼ੂਰਾ ਸਿੰਘ, ਨਾਮਧਾਰੀ, ਰਾਮਗੜ੍ਹੀਏ, ਮਜ਼ਹਬੀ, ਸਿੰਘ ਸਭਾਵਾਂ ਦੇ ਨੁਮਾਇੰਦੇ ਸ਼ਾਮਿਲ ਹੋਏ। ਕਮਿਊਨਿਸਟਾਂ ਨੂੰ ਸੱਦੇ ਨਹੀਂ ਭੇਜੇ ਗਏ ਸਨ। ਜਥੇਬੰਦੀਆਂ ਵਿਚ ਅਕਾਲੀ ਦਲ, ਸ਼੍ਰੋਮਣੀ ਕਮੇਟੀ, ਚੀਫ਼ ਖਾਲਸਾ ਦੀਵਾਨ, ਸਿੱਖ ਐਮ.ਐਲ.ਏਜ਼., ਨਿਰਮਲੇ, ਨਾਮਧਾਰੀ, ਸਿੱਖ ਡਿਫ਼ੈਂਸ ਆਫ਼ ਇੰਡੀਆ ਲੀਗ ਵਗ਼ੈਰਾ ਪੁੱਜੇ। ਸਿਰਫ਼ ਸੈਂਟਰਲ ਅਕਾਲੀ ਦਲ ਦੇ ਆਗੂ ਇਸ ਮੀਟਿੰਗ ਵਿਚ ਨਹੀਂ ਆਏ ਅਤੇ ਰਾਵਲਪਿੰਡੀ ਸਿੰਘ ਸਭਾ ਦੇ ਕੁਝ ਕੁ ਆਦਮੀ ਮੀਟਿੰਗ ਵਿਚੋਂ ਵਾਕ ਆਊਟ ਕਰ ਗਏ। ਉਨ੍ਹਾਂ ਨੇ ਮੰਗ ਕੀਤੀ ਸੀ ਕਿ ਮੀਟਿੰਗ ਅਕਾਲ ਤਖ਼ਤ ਸਾਹਿਬ ਵਲੋਂ ਬੁਲਾਈ ਜਾਣੀ ਚਾਹੀਦੀ ਸੀ ਤੇ ਦੂਜਾ ਇਸ ਵਿਚ ਬਾਬਾ ਖੜਕ ਸਿੰਘ ਹਾਜ਼ਰ ਨਹੀਂ ਹਨ। (*ਟ੍ਰਿਬਿਊਨ*, 23 ਅਗਸਤ 1944)।

ਇਸ ਕਾਨਫ਼ਰੰਸ ਨੇ ਮਾਸਟਰ ਤਾਰਾ ਸਿੰਘ ਨੂੰ ਹੁਕਮ ਕੀਤਾ (ਅਰਜ਼ ਨਹੀਂ) ਕਿ ਉਹ ਰਾਜਾ ਜੀ ਫ਼ਾਰਮੂਲੇ ਖ਼ਿਲਾਫ਼ ਮੋਰਚਾ ਲਾਉਣ। ਕਾਨਫ਼ਰੰਸ ਨੇ (1) ਰਾਜਾ ਜੀ ਫ਼ਾਰਮੂਲਾ ਰੱਦ ਕਰੋ ਤੇ (2) ਸਿੱਖ ਸਟੇਟ ਕਾਇਮ ਕੀਤੀ ਜਾਵੇ ਦੇ ਮਤੇ ਪਾਸ ਕੀਤੇ। ਮਤਿਆਂ ਦੀ ਹਿਮਾਇਤ ਗਿਆਨੀ ਕਰਤਾਰ ਸਿੰਘ ਤੇ ਮਹਿੰਦਰ ਸਿੰਘ ਨੇ ਕੀਤੀ। ਸਿੱਖ ਸਟੇਟ ਬਾਰੇ ਮੰਗਲ ਸਿੰਘ ਦਾ ਮਤਾ ਤਰਮੀਮ ਕਰ ਕੇ ਮਾਸਟਰ ਤਾਰਾ ਸਿੰਘ ਤੇ ਉਸ ਦੀ ਬਣਾਈ ਸਬ ਕਮੇਟੀ ਦੇ ਵਿਚਾਰ ਗੋਚਰੇ ਛੱਡ ਦਿੱਤਾ ਗਿਆ। ਮੰਗਲ ਸਿੰਘ ਨੇ ਮਤੇ ਵਿਚ 'ਸਿੱਖ ਸਟੇਟ' ਐਸਾ ਇਲਾਕਾ ਮੰਗਿਆ ਸੀ ਜਿਸ ਵਿਚ ਕਿਸੇ

ਗਰੁਪ ਦੀ ਅਕਸਰੀਅਤ ਨਾ ਹੋਵੇ। ਸਭ ਤੋਂ ਵਧੇਰੇ ਮੁਖ਼ਾਲਫ਼ਤ ਰਾਜਾ ਜੀ ਫ਼ਾਰਮੂਲੇ ਦੀ ਹੋਈ ਕਿਉਂਕਿ ਇਸ ਮੁਤਾਬਿਕ ਸਿੱਖਾਂ ਦੀ ਆਬਾਦੀ ਦੇ 17 ਜ਼ਿਲੇ ਪਾਕਿਸਤਾਨ ਵਿਚ ਤੇ 12 ਜ਼ਿਲ੍ਹੇ ਭਾਰਤ ਵਿਚ ਆ ਜਾਂਦੇ ਸਨ (*ਟ੍ਰਿਬਿਊਨ*, 21 ਅਗਸਤ 1944, *ਅਕਾਲੀ*, 21 ਅਗਸਤ 1944)। ਕਾਨਫ਼ਰੰਸ ਨੇ ਤਿੰਨ ਸਤੰਬਰ ਨੂੰ 'ਐਂਟੀ ਰਾਜਾ ਜੀ ਫ਼ਾਰਮੂਲਾ ਦਿਨ' ਮਨਾਉਣ ਦਾ ਐਲਾਨ ਕੀਤਾ।

ਇਸੇ ਦਿਨ ਗਾਂਧੀ ਨੇ ਬਿਆਨ ਦਿੱਤਾ ਕਿ 'ਆਖ਼ਰੀ' ਸਮਝੌਤੇ ਤੋਂ ਪਹਿਲਾਂ ਸਿੱਖਾਂ ਨਾਲ ਸਲਾਹ ਮਸ਼ਵਰਾ ਕੀਤਾ ਜਾਵੇਗਾ (*ਟ੍ਰਿਬਿਊਨ*, 21 ਅਗਸਤ 1944)।

20 ਅਗਸਤ ਦੀ ਮੀਟਿੰਗ ਬਾਰੇ ਹਰਬੰਸ ਸਿੰਘ ਸੀਸਤਾਨੀ, ਲਾਭ ਸਿੰਘ ਨਾਰੰਗ, ਟਿੱਕਾ ਗੁਰਚਰਨ ਸਿੰਘ ਬੇਦੀ, ਅਵਤਾਰ ਸਿੰਘ ਅਜ਼ਾਦ ਤੇ ਅਵਤਾਰ ਸਿੰਘ ਦਲੇਰ ਨੇ ਕਿਹਾ ਕਿ ਇਹ ਸਿੱਖਾਂ ਦੀ ਨੁਮਾਇੰਦਾ ਮੀਟਿੰਗ ਨਹੀਂ ਕਿਉਂ ਕਈ ਆਗੂ ਇਸ ਵਿਚ ਸ਼ਾਮਿਲ ਨਹੀਂ ਸਨ (*ਟ੍ਰਿਬਿਊਨ*, 23 ਅਗਸਤ 1944)।

31 ਅਗਸਤ 1944 ਨੂੰ ਅਕਾਲੀ ਦਲ ਨੇ ਸਿੱਖਾਂ ਨੂੰ ਅਪੀਲ ਕੀਤੀ ਕਿ ਤਿੰਨ ਸਤੰਬਰ ਨੂੰ ਰੋਸ ਦਿਵਸ ਮਨਾਇਆ ਜਾਵੇ ਅਤੇ ਇਸ ਵਿਚ ਰਾਜਾ ਜੀ ਫ਼ਾਰਮੂਲੇ ਦੇ ਖ਼ਿਲਾਫ਼ ਮਤੇ ਪਾਸ ਕੀਤੇ ਜਾਣ। ਕਿਉਂਕਿ "1942 ਵਿਚ ਕਾਂਗਰਸ ਨੇ ਫ਼ੈਸਲਾ ਕੀਤਾ ਸੀ ਕਿ ਉਹ ਸਿੱਖਾਂ ਦੀ ਮਰਜ਼ੀ ਬਿਨਾਂ ਕੋਈ ਗਲ ਨਹੀਂ ਮੰਨੇਗੀ। ਪੰਜਾਬ ਵਿਚ 700 ਗੁਰਦੁਆਰੇ ਹਨ ਜਿਨ੍ਹਾਂ ਵਾਸਤੇ ਸਿੱਖਾਂ ਦਾ ਖ਼ੂਨ ਡੁਲ੍ਹਿਆ ਹੈ। ਗਾਂਧੀ ਤੇ ਜਿਨਾਹ ਹਿੰਦੂ ਮੁਸਲਮ ਭਾਰਤ ਦੀਆਂ ਵੰਡੀਆ ਪਾ ਰਹੇ ਹਨ। ਕੇਂਦਰ ਵਿਚ ਸਿੱਖ ਹੱਕਾਂ ਤੇ ਛਾਪਾ ਮਾਰਿਆ ਜਾ ਰਿਹਾ ਹੈ।" ਅਜਿਹੇ ਮਤੇ ਪਾਸ ਕਰ ਕੇ ਕੇਂਦਰ ਵਿਚ ਸਿੱਖ ਮੰਤਰੀ ਜੋਗਿੰਦਰ ਸਿੰਘ ਨੂੰ ਭੇਜੇ ਜਾਣ (ਰੋਜ਼ਾਨਾ *ਅਕਾਲੀ*, 1 ਸਤੰਬਰ 1944)।

3 ਸਤੰਬਰ 1944 ਨੂੰ ਹਰ ਪਾਸੇ ਰਾਜਾ ਜੀ ਫ਼ਾਰਮੂਲੇ ਦੇ ਖਿਲਾਫ਼ ਦਿਨ ਮਨਾਇਆ ਗਿਆ। ਇਸ ਦਿਨ ਦਿੱਲੀ ਵਿਚ ਅਕਾਲੀ ਕਾਨਫ਼ਰੰਸ ਨੇ ਆਜ਼ਾਦ ਪੰਜਾਬ ਦੇ ਹੱਕ ਵਿਚ ਮਤਾ ਪਾਸ ਕੀਤਾ। ਕਾਨਫ਼ਰੰਸ ਵਿਚ ਬੋਲਦਿਆਂ ਅਮਰ ਸਿੰਘ ਦੁਸਾਂਝ ਨੇ ਕਿਹਾ ਕਿ ਜਿਨਾਹ ਦੀ ਪਾਕਿਸਤਾਨ ਦੀ ਮੰਗ ਅੰਬਾਲੇ ਤਕ ਦੀ ਹੈ ਤੇ ਰਾਜਾ ਜੀ ਫ਼ਾਰਮੂਲਾ ਫਗਵਾੜੇ ਤਕ ਪਾਕਿਸਤਾਨ ਕਾਇਮ ਕਰਦਾ ਹੈ। ਸਿੱਖਾਂ ਵਾਸਤੇ ਦੋਵੇਂ ਗ਼ਲਤ ਹਨ। ਸਰ ਸੋਭਾ ਸਿੰਘ ਨੇ ਮੰਗ ਕੀਤੀ ਕਿ ਅੰਗਰੇਜ਼ਾਂ ਨੇ ਸਿੱਖਾਂ ਤੋਂ ਪੰਜਾਬ ਲਿਆ ਸੀ ਤੇ ਸਿੱਖਾਂ ਨੂੰ ਹੀ ਵਾਪਸ ਕੀਤਾ ਜਾਵੇ (ਰੋਜ਼ਾਨਾ *ਅਕਾਲੀ*, 4 ਸਤੰਬਰ 1944)।

ਪੰਜ ਸਤੰਬਰ ਨੂੰ ਦਿੱਲੀ ਵਿਚ ਮਾਸਟਰ ਤਾਰਾ ਸਿੰਘ ਨੇ ਸਿੱਖ ਸਟੇਟ ਦੀ ਮੰਗ ਕੀਤੀ। ਉਸ ਨੇ ਕਿਹਾ ਕਿ ਸਿੱਖ 26 ਫ਼ੀ ਸਦੀ ਮਾਲੀਆ ਦੇਂਦੇ ਹਨ ਤੇ ਪੰਜਾਬ ਦੀ ਤੀਜਾ ਹਿੱਸਾ ਜਾਇਦਾਦ ਸਿੱਖਾਂ ਦੀ ਹੈ (ਰੋਜ਼ਾਨਾ *ਅਕਾਲੀ*, 6 ਸਤੰਬਰ 1944)।।

13 ਸਤੰਬਰ ਨੂੰ ਲਾਇਲਪੁਰ ਵਿਚ ਅਕਾਲੀ ਕਾਨਫ਼ਰੰਸ ਨੇ ਫ਼ੈਸਲਾ ਕੀਤਾ ਕਿ ਰਾਜਾ ਜੀ ਫ਼ਾਰਮੂਲੇ ਦੇ ਖ਼ਿਲਾਫ਼ ਸਿੱਖ ਡੈਪੂਟੇਸ਼ਨ ਇੰਗਲੈਂਡ ਭੇਜਿਆ ਜਾਵੇ। 22 ਸਤੰਬਰ ਨੂੰ ਬੁੰਡਾਲਾ (ਜਲੰਧਰ) ਅਕਾਲੀ ਕਾਨਫ਼ਰੰਸ ਨੇ ਵੀ ਰਾਜਾ ਜੀ ਫ਼ਾਰਮੂਲੇ ਦੇ ਖ਼ਿਲਾਫ਼ ਮਤਾ ਪਾਸ ਕੀਤਾ।

24 ਸਤੰਬਰ 1944 ਨੂੰ ਗਾਂਧੀ ਦੇ ਨਿਵਾਸ ਤੇ ਗਾਂਧੀ ਤੇ ਜਿਨਾਹ ਵਿਚਕਾਰ ਗਲਬਾਤ ਸ਼ੁਰੂ ਹੋਈ। ਕੁਝ ਸਿੱਖਾਂ ਨੇ ਇਸ ਦੇ ਖ਼ਿਲਾਫ਼ ਗਾਂਧੀ ਦੇ ਘਰ ਦੇ ਬਾਹਰ ਪਿਕਟਿੰਗ ਕੀਤੀ ਜਿਸ 'ਤੇ 8 ਸਿੱਖ ਗ੍ਰਿਫ਼ਤਾਰ ਕਰ ਲਏ ਗਏ (*ਟ੍ਰਿਬਿਊਨ*, 25 ਸਤੰਬਰ 1944)। ਪਰ, 28 ਸਤੰਬਰ ਨੂੰ ਗਾਂਧੀ-ਜਿਨਾਹ ਗਲਬਾਤ ਫ਼ੇਲ੍ਹ ਹੋਣ ਦਾ ਐਲਾਨ ਹੋ ਗਿਆ।

2 ਅਕਤੂਬਰ 1944 ਨੂੰ ਅੰਮ੍ਰਿਤਸਰ ਵਿਚ ਗੁਰੂ ਸਿੰਘ ਸੰਗਤ ਸਭਾ ਦੀ ਕਾਨਫ਼ਰੰਸ 'ਤੇ ਗਿਆਨੀ ਸ਼ੇਰ ਸਿੰਘ ਨੇ ਕਿਹਾ ਕਿ ਗਾਂਧੀ ਨੇ ਸਿੱਖਾਂ ਨਾਲ ਕੀਤਾ ਵਾਅਦਾ ਅੱਖੋਂ ਉਹਲੇ ਕੀਤਾ ਹੈ **ਹੁਣ ਸਿੱਖਾਂ ਨੂੰ ਸਿੱਖ ਸਟੇਟ ਲੈਣੀ ਪਵੇਗੀ (ਯਾਨਿ ਉਂਞ ਸਿੱਖਾਂ ਨੂੰ ਆਜ਼ਾਦ ਮੁਲਕ ਨਹੀਂ ਚਾਹੀਦਾ। ਅਕਾਲੀ ਇਹੋ ਜਿਹੇ ਬੇਹੂਦਾ ਬਿਆਨ ਦੇਂਦੇ ਹੀ ਰਹਿੰਦੇ ਸਨ)**। ਗਿਆਨੀ ਕਰਤਾਰ ਸਿੰਘ ਨੇ ਕਿਹਾ ਕਿ ਆਪਣੀਆਂ ਕੁਰਬਾਨੀਆਂ ਦਾ ਸਿਲਾ ਲੈਣ ਵਾਸਤੇ ਸਿੱਖਾਂ ਨੂੰ ਸ਼ਰੇਆਮ ਅੰਗਰੇਜ਼ਾਂ ਦਾ ਸਾਥ ਦੇਣਾ ਪਵੇਗਾ। ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਗਾਂਧੀ ਤੇ ਜਿਨਾਹ ਦੋਹਾਂ ਨੇ ਸਿੱਖਾਂ ਨੂੰ ਨਜ਼ਰ ਅੰਦਾਜ਼ ਕੀਤਾ ਹੈ (*ਟ੍ਰਿਬਿਊਨ*, 3 ਅਕਤੂਬਰ 1944)।

8 ਅਕਤੂਬਰ ਨੂੰ ਨਵੀਂ ਦਿੱਲੀ ਵਿਚ 'ਅਖੰਡ ਹਿੰਦੁਸਤਾਨ ਕਾਨਫ਼ਰੰਸ' ਵਿਚ ਮਾਸਟਰ ਤਾਰਾ ਸਿੰਘ ਨੇ ਕਿਹਾ, ''ਸਿੱਖ ਭਾਰਤ ਦੇ ਰਾਜ-ਰਖਿਅਕ ਹਨ। ਪੰਜਾਬ ਸਾਡਾ ਹੈ। ਇਹ ਸਿੱਖ ਸੂਬਾ ਹੈ। ਗਾਂਧੀ ਸਿੱਖਾਂ ਨੂੰ ਭਾਰਤ 'ਚੋਂ ਜਲਾਵਤਨ ਨਹੀਂ ਕਰ ਸਕਦਾ। ਜੇ ਹਿੰਦੂਆਂ ਦੀ ਵਧੇਰੇ ਗਿਣਤੀ ਪਾਕਿਸਤਾਨ ਮੰਨ ਵੀ ਜਾਵੇ ਤਾਂ ਵੀ ਇਸ ਨੂੰ ਕੋਈ ਹੱਕ ਨਹੀਂ ਕਿ ਇਹ ਸਿੱਖਾਂ ਤੇ ਠੋਸਿਆ ਜਾਵੇ।'' (*ਟ੍ਰਿਬਿਊਨ*, 9 ਅਕਤੂਬਰ 1944)।

11 ਅਕਤੂਬਰ ਨੂੰ ਲਾਇਲਪੁਰ ਅਕਾਲੀ ਕਾਨਫ਼ਰੰਸ ਵਿਚ ਮੰਗਲ ਸਿੰਘ ਨੇ ਕਿਹਾ ਕਿ ''ਸਾਨੂੰ ਸਾਡੀ ਖਾਹਿਸ਼ ਦੇ ਖ਼ਿਲਾਫ਼ ਪਾਕਿਸਤਾਨ ਵਿਚ ਨਾ ਧੱਕੋ।''

14 ਅਕਤੂਬਰ 1944 ਨੂੰ ਅਕਾਲੀ ਕਾਨਫ਼ਰੰਸ ਲਾਹੌਰ ਵਿਖੇ ਹੋਈ। ਇਸ ਵਿਚ ਇਕ ਗੇਟ ਗਿਆਨੀ ਸ਼ੇਰ ਸਿੰਘ ਗੇਟ ਸੀ (ਗਿ: ਸ਼ੇਰ ਸਿੰਘ 7 ਅਕਤੂਬਰ 1944 ਨੂੰ ਚਲਾਣਾ ਕਰ ਗਏ ਸਨ) ਜਿਸ ਤੇ ਲਿਖਿਆ ਸੀ ''ਰੂਸੀ ਏਜੰਟਾਂ ਤੋਂ ਬਚੋ।'' ਇਸ ਕਾਨਫ਼ਰੰਸ ਵਿਚ ਮਾਸਟਰ ਤਾਰਾ ਸਿੰਘ ਨੇ ਝੰਡਾ ਲਹਿਰਾਉਂਦਿਆਂ ਕਿਹਾ ਕਿ ਸਿੱਖਾਂ ਨੂੰ (1) ਕਮਿਊਨਿਸਟਾਂ (2) ਅੰਗਰੇਜ਼ਾਂ (3) ਗਾਂਧੀ ਤੇ ਜਿਨਾਹ, ਤਿੰਨਾਂ ਮੁਹਾਜ਼ਾਂ 'ਤੇ ਖ਼ਤਰਾ ਹੈ। ਅੰਗਰੇਜ਼ਾਂ ਨੇ ਸਿੱਖਾਂ ਨੂੰ ਕੁਝ ਨਹੀਂ ਦਿੱਤਾ, ਕਮਿਊਨਿਸਟ ਧਰਮ ਦੇ ਦੁਸ਼ਮਣ ਹਨ, ਗਾਂਧੀ ਤੇ ਜਿਨਾਹ ਹਿੰਦੂ-ਮੁਸਲਮ ਸੌਦੇਬਾਜ਼ੀ ਵਿਚ ਸਿੱਖਾਂ ਨੂੰ ਨੁਕਸਾਨ ਪਹੁੰਚਾ ਰਹੇ ਹਨ (*ਟ੍ਰਿਬਿਊਨ*, 15 ਅਕਤੂਬਰ 1944, ਰੋਜ਼ਾਨਾ*ਅਕਾਲੀ*, 15 ਅਕਤੂਬਰ 1944)।

ਕਾਨਫ਼ਰੰਸ ਨੇ ਰਾਜਾ ਜੀ ਫ਼ਾਰਮੂਲੇ ਨੂੰ 'ਗੁਨਾਹ' ਕਹਿ ਕੇ ਰੱਦ ਕੀਤਾ ਤੇ ਪਾਸ ਕੀਤਾ ਕਿ **ਅਸੀਂ ਅਜੇ ਸਿੱਖ ਸਟੇਟ ਦਾ ਮਤਾ ਪਾਸ ਨਹੀਂ ਕਰ ਰਹੇ** ਤੇ ਸਮਝੌਤੇ ਲਈ ਦਰਵਾਜ਼ੇ ਖੁਲ੍ਹੇ ਰਖੇ ਹਨ। ***ਅਜਿਹਾ ਮਤਾ ਸਿੱਖ ਆਗੂਆਂ ਦੀ ਮੂਰਖਾਨਾ ਗੱਲ***

*ਸੀ ਕਿਉਂਕਿ ਇਸ ਨਾਲ ਸਿੱਖ ਸਟੇਟ ਦੀ ਗੱਲ ਕਮਜ਼ੋਰ ਹੁੰਦੀ ਸੀ ਤੇ ਇਹ ਮੰਗ ਅਤੇ ਸਿੱਖ ਕੁਰਲਾਹਟ ਸਿਰਫ਼ ਪਾਕਿਸਤਾਨ ਦੇ ਰਾਹ ਵਿਚ ਅੜਿੱਕਾ ਹੀ ਸਮਝੀ ਜਾ ਸਕਦੀ ਸੀ, ਯਾਨਿ ਇਹ ਸਿਰਫ਼ ਨਫ਼ੀ ਦੀ ਖੇਡ ਸੀ।*

24 ਨਵੰਬਰ ਨੂੰ ਦਿੱਲੀ ਵਿਚ ਦੋ ਸਿੱਖ ਆਗੂ ਜਿਨਾਹ ਨੂੰ ਮਿਲੇ। ਜਿਨਾਹ ਨੇ ਸਾਫ਼ ਕਿਹਾ ਕਿ "**ਤੁਸੀਂ ਕਬੂਲ ਕਰੋ ਜਾਂ ਨਾ ਪਾਕਿਸਤਾਨ ਤਾਂ ਬਣ ਹੀ ਰਿਹਾ ਹੈ ਤੇ ਦੁਨੀਆਂ ਦੀ ਕੋਈ ਤਾਕਤ ਇਸ ਨੂੰ ਰੋਕ ਨਹੀਂ ਸਕਦੀ। ਪਰ ਸਿੱਖ ਪਾਕਿਸਤਾਨ ਦੀ ਮੁਖ਼ਾਲਫ਼ਤ ਕਰਨ ਦੀ ਥਾਂ ਸਿੱਖਸਤਾਨ ਕਿਉਂ ਨਹੀਂ ਮੰਗਦੇ?**" (*ਟ੍ਰਿਬਿਊਨ*, 25 ਨਵੰਬਰ 1944)।

25 ਨਵੰਬਰ ਨੂੰ ਅਕਾਲੀ ਸਿਲਵਰ ਜੁਬਲੀ ਕਾਨਫ਼ਰੰਸ ਜੰਡਿਆਲਾ (ਜਲੰਧਰ) ਵਿਚ ਹੋਈ ਜਿਸ ਵਿਚ 2 ਲੱਖ ਲੋਕਾਂ ਨੇ ਸਿਆਸੀ ਕੈਦੀਆਂ ਦੀ ਰਿਹਾਈ ਤੇ ਫ਼ਿਰਕੂ ਗ਼ਲਬੇ ਹੇਠਾਂ ਨਹੀਂ ਰਹਿਣਗੇ' ਦਾ ਮਤਾ ਪਾਸ ਕੀਤਾ। (ਰੋਜ਼ਾਨਾ *ਅਕਾਲੀ* ਤੇ *ਟ੍ਰਿਬਿਊਨ*, 26 ਤੇ 27 ਨਵੰਬਰ 1944)।

ਇਸ ਇਕੱਠ ਵਿਚ ਇਹ ਵੀ ਫ਼ੈਸਲਾ ਕੀਤਾ ਗਿਆ ਕਿ ਪਾਕਿਸਤਾਨ ਦੀ ਮੰਗ ਦੀ ਡਟ ਕੇ ਮੁਖ਼ਾਲਫ਼ਤ ਕੀਤੀ ਜਾਵੇ। ਇਹ ਅਜਿਹਾ ਮੌਕਾ ਸੀ ਜਦੋਂ ਖਾਲਿਸਤਾਨ ਮੰਗਣ ਨਾਲ ਸਿੱਖਾਂ ਲਈ ਆਜ਼ਾਦ ਮੁਲਕ ਦੀ ਆਸ ਹੋ ਸਕਦੀ ਸੀ ਪਰ ਬਹੁਤ ਸਾਰੇ ਅਕਾਲੀ ਆਗੂ ਕਾਂਗਰਸ ਨਾਲ ਮਿਲਵਰਤਣ ਦੇ ਰਹੇ ਸਨ। ਦੂਜੇ ਪਾਸੇ 17 ਦਸੰਬਰ 1944 ਲੁਧਿਆਣਾ ਵਿਖੇ ਪੰਜਾਬ ਕਾਂਗਰਸ ਵਰਕਰਜ਼ ਕਾਨਫ਼ਰੰਸ ਨੇ ਅਕਾਲੀ ਦਲ ਦੀ ਮੁਖ਼ਾਲਫ਼ਤ ਤੇ ਸਤਿਆਰਥ ਪ੍ਰਕਾਸ਼ ਦੇ ਅਕਾਲੀ-ਵਿਰੋਧ ਦੀ ਨਿੰਦਾ ਦੇ ਮਤੇ ਪਾਸ ਕੀਤੇ ਸਨ। (*ਟ੍ਰਿਬਿਊਨ*, 18 ਦਸੰਬਰ 1944)।

ਪਰ ਸਿੱਖਾਂ ਵਿਚੋਂ ਵੀ ਸੰਤ ਸਿੰਘ ਐਮ.ਪੀ. ਵਰਗੇ ਆਗੂ ਸਤਿਆਰਥ ਪ੍ਰਕਾਸ਼ ਦੇ ਹੱਕ ਵਿਚ ਤਕਰੀਰਾਂ ਵੀ ਕਰਦੇ ਸਨ (*ਅਕਾਲੀ*, 21 ਨਵੰਬਰ 1944)। 26-27 ਦਸੰਬਰ 1944 ਨੂੰ ਫ਼ਤਿਹਗੜ੍ਹ ਸਾਹਿਬ ਵਿਚ ਅਕਾਲੀ ਕਾਨਫ਼ਰੰਸ ਨੇ ਲੁਧਿਆਣੇ ਵਿਚ ਕਾਂਗਰਸ ਵਰਕਰਾਂ ਦੇ ਅਕਾਲੀ ਦਲ ਦੇ ਖ਼ਿਲਾਫ਼ ਰਵੱਈਏ ਦੀ ਨਿੰਦਾ ਕੀਤੀ ਗਈ। 30 ਦਸੰਬਰ 1944 ਨੂੰ ਲਾਹੌਰ ਵਿਚ ਸਰਵੈਂਟਜ਼ ਆਫ਼ ਸਿੱਖ ਸੋਸਾਇਟੀ ਦੇ ਨਾਮ ਹੇਠਾਂ ਜਸਟਿਸ ਤੇਜਾ ਸਿੰਘ, ਭਗਤ ਜਸਵੰਤ ਸਿੰਘ, ਹੈਡਮਾਸਟਰ ਮਹਿਤਾਬ ਸਿੰਘ, ਪ੍ਰੀਤਮ ਸਿੰਘ ਸਫ਼ੀਰ, ਗੁਰਮੁਖ ਨਿਹਾਲ ਸਿੰਘ ਆਦਿਕ ਪੰਜਾਹ ਮੁਖੀ ਸਿੱਖਾਂ ਨੇ ਸਿੱਖ ਮਸਲੇ ਦਾ ਹੱਲ ਕੱਢਣ ਦੀ ਮੰਗ ਕੀਤੀ (ਰੋਜ਼ਾਨਾ *ਅਕਾਲੀ*, 31 ਦਸੰਬਰ 1944)।

8 ਜਨਵਰੀ 1945 ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਵੀ ਲੁਧਿਆਣੇ ਵਿਚ ਹੋਈ ਕਾਂਗਰਸ ਵਰਕਰਜ਼ ਕਾਨਫ਼ਰੰਸ ਦੇ ਸਿੱਖ ਦੁਸ਼ਮਣੀ ਵਾਲੇ ਮਤੇ ਦੀ ਨਿੰਦਾ ਕੀਤੀ। ਵਰਕਿੰਗ ਕਮੇਟੀ ਨੇ ਐਲਾਨ ਕੀਤਾ ਕਿ ਸਿੱਖ ਸਦਾ ਕਾਂਗਰਸ ਨਾਲ ਰਹੇ ਹਨ ਤੇ ਰਹਿਣਗੇ, ਪਰ ਧਾਰਮਿਕ ਮਸਲਿਆਂ ਵਿਚ ਕੋਈ ਦਖ਼ਲ ਬਰਦਾਸ਼ਤ ਨਹੀਂ ਕਰਨਗੇ (ਰੋਜ਼ਾਨਾ *ਅਕਾਲੀ*, 10 ਜਨਵਰੀ 1945)।

**ਕਾਂਗਰਸ ਵਿਚ ਸਿੱਖ-ਵਿਰੋਧੀ ਤੇ ਫ਼ਿਰਕੂ ਮਾਹੌਲ ਦੀ ਹੱਦ ਤਾਂ ਇਥੋਂ ਤਕ ਸੀ ਕਿ ਕਾਂਗਰਸ ਸੈਂਟਰਲ ਪਾਰਟੀ ਦੇ ਚੀਫ਼ ਵ੍ਹਿਪ ਨੇ ਮੰਗਲ ਸਿੰਘ ਐਮ. ਪੀ. ਨੂੰ ਇਥੋਂ ਤਕ ਹੁਕਮ ਜਾਰੀ ਕੀਤਾ ਸੀ ਕਿ ਉਹ ਅਸੈਂਬਲੀ ਵਿਚ ਸਿੱਖਾਂ ਬਾਰੇ ਸਵਾਲ ਨਾ ਪੁੱਛਿਆ ਕਰੇ।** ਇਸ 'ਤੇ ਅਕਾਲੀ ਦਲ ਨੇ ਉਸ ਨੂੰ ਅਪੋਜੀਸ਼ਨ ਵਿਚ ਬੈਠਣ ਅਤੇ ਸਿੱਖ ਹੱਕਾਂ ਸਬੰਧੀ ਅਕਾਲੀ ਦਲ ਦੀ ਪਾਲਸੀ ਅਨੁਸਾਰ ਚਲਣ ਵਾਸਤੇ ਕਿਹਾ (*ਟ੍ਰਿਬਿਊਨ*, 13 ਜਨਵਰੀ 1945)।

## ਸਪਰੂ ਕਮੇਟੀ

ਇਨ੍ਹੀਂ ਦਿਨੀਂ ਪੰਜਾਬ, ਬੰਗਾਲ ਤੇ ਹੋਰ ਇਲਾਕਿਆਂ ਵਿਚ ਫ਼ਿਰਕੂ ਮਸਲਿਆਂ ਦੇ ਹੱਲ ਵਾਸਤੇ ਕੁਝ ਸ਼ਖ਼ਸੀਅਤਾਂ ਆਪਣੇ ਤੌਰ 'ਤੇ ਕੋਸ਼ਿਸ਼ ਕਰ ਰਹੀਆਂ ਸਨ। ਇਨ੍ਹਾਂ ਵਿਚ ਮੁੱਖ ਸਨ ਸਰ ਤੇਜ ਬਹਾਦਰ ਸਪਰੂ। ਸਰ ਸਪਰੂ ਨੇ ਕੁਝ ਸਾਥੀਆਂ ਦੀ ਮਦਦ ਨਾਲ ਫ਼ਿਰਕੂ ਮਸਲੇ ਦਾ ਹਲ ਕੱਢਣ ਦੀ ਕੋਸ਼ਿਸ਼ ਕੀਤੀ। ਇਸ ਬਾਰੇ ਜੋ ਕਮੇਟੀ ਬਣੀ ਉਸ ਦਾ ਨਾਮ ਸਪਰੂ ਕਮੇਟੀ ਮਸ਼ਹੂਰ ਹੋਇਆ। ਇਸ ਕਮੇਟੀ ਅੱਗੇ ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਨੇ ਆਪਣੇ ਪੱਖ ਪੇਸ਼ ਕੀਤੇ।

2 ਫ਼ਰਵਰੀ 1945 ਨੂੰ ਲਾਹੌਰ ਵਿਚ ਸਿੱਖ ਆਗੂਆਂ ਨੇ ਗਿਆਨੀ ਕਰਤਾਰ ਸਿੰਘ ਦਾ ਤਿਆਰ ਕੀਤਾ ਮੈਮੋਰੰਡਮ ਸਪਰੂ ਕਮੇਟੀ ਕੋਲ ਪੇਸ਼ ਕਰਨ ਤੋਂ ਪਹਿਲਾਂ ਵਿਚਾਰਿਆ ਗਿਆ। ਡਰਾਫ਼ਟ ਪਾਸ ਕਰਨ ਵਾਲਿਆਂ ਵਿਚ ਮਾਸਟਰ ਤਾਰਾ ਸਿੰਘ, ਸੁਰਜੀਤ ਸਿੰਘ ਮਜੀਠੀਆ, ਜੋਧ ਸਿੰਘ, ਉੱਜਲ ਸਿੰਘ, ਈਸ਼ਰ ਸਿੰਘ ਮਝੈਲ ਤੇ ਕਰਤਾਰ ਸਿੰਘ ਕੈਂਬਲਪੁਰੀ ਮੁਖ ਸਨ। 22 ਫ਼ਰਵਰੀ ਨੂੰ ਇਹ ਮੈਮੋਰੰਡਮ ਸਪਰੂ ਕਮੇਟੀ ਨੂੰ ਪੇਸ਼ ਕੀਤਾ ਗਿਆ। ਇਸ ਉੱਤੇ ਡਰਾਫ਼ਟ ਪਾਸ ਕਰਨ ਵਾਲਿਆਂ ਤੋਂ ਬਿਨਾਂ ਰਾਏ ਬਹਾਦਰ ਵਿਸਾਖਾ ਸਿੰਘ, ਕਾਂਗਰਸੀ ਐਮ.ਐਲ.ਏ. ਸੰਤੋਖ ਸਿੰਘ, ਸੰਪੂਰਨ ਸਿੰਘ ਐਮ.ਐਲ.ਏ. ਵਗ਼ੈਰਾ ਦੇ ਦਸਤਖ਼ਤ ਸਨ। ਕੁਲ 18 ਐਮ.ਐਲ.ਏਜ਼ ਨੇ ਇਸ 'ਤੇ ਦਸਤਖ਼ਤ ਕੀਤੇ (*ਟ੍ਰਿਬਿਊਨ*, 23 ਫ਼ਰਵਰੀ 1945)। ਇਸ ਵਿਚ ਮੰਗ ਕੀਤੀ ਗਈ ਸੀ ਕਿ ਪੰਜਾਬ ਵਿਚ ਮੁਸਲਮਾਨਾਂ ਦੀ ਅਕਸਰੀਅਤ ਨਾ ਮੰਨੀ ਜਾਵੇ ਅਤੇ "ਪੰਜਾਬ ਸਿੱਖਾਂ ਦਾ ਹੋਮਲੈਂਡ ਹੈ ਮੁਸਲਮਾਨਾਂ ਦਾ ਨਹੀਂ।" ਹਿੰਦੂ ਮੈਮੋਰੰਡਮ ਵਿਚ ਹਰ ਧਰਮ ਵਾਸਤੇ ਆਜ਼ਾਦੀ ਤੇ ਬਰਾਬਰਤਾ ਦੀ ਮੰਗ ਸੀ। 2 ਅਪ੍ਰੈਲ 1945 ਨੂੰ ਜਿਨਾਹ ਨੇ ਸਪਰੂ ਕਮੇਟੀ ਨੂੰ ਸਾਫ਼ ਕਹਿ ਦਿੱਤਾ ਕਿ "ਯੂਨਾਈਟਡ ਇੰਡੀਆ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। ਪਾਕਿਸਤਾਨ ਪਹਿਲਾ ਤੇ ਸਭ ਤੋਂ ਪਹਿਲਾ ਸਵਾਲ ਹੈ।" (*ਟ੍ਰਿਬਿਊਨ*, 3 ਅਪ੍ਰੈਲ 1945)।

ਇਸ ਦਾ ਮਤਲਬ ਸਾਫ਼ ਸੀ ਕਿ ਸਪਰੂ ਕਮੇਟੀ ਕੋਈ ਰੋਲ ਅਦਾ ਨਹੀਂ ਕਰ ਸਕੇਗੀ। ਸਪਰੂ ਕਮੇਟੀ ਨੇ ਆਪਣੇ ਖ਼ਿਆਲ 8 ਅਪ੍ਰੈਲ 1945 ਨੂੰ ਪੇਸ਼ ਕੀਤੇ। ਇਸ ਮੁਤਾਬਿਕ (1) ਮੁਢਲੇ ਹੱਕਾਂ ਦਾ ਐਲਾਨ ਕੀਤਾ ਜਾਵੇ। (2) ਪਾਕਿਸਤਾਨ ਨਾ ਬਣਾਇਆ ਜਾਵੇ। (3) ਘਟ-ਗਿਣਤੀ ਕਮਿਸ਼ਨ ਬਣਾਇਆ ਜਾਵੇ ਜੋ ਪੰਜਾਬ ਵਿਚ ਸਿੱਖਾਂ, ਹਿੰਦੂਆਂ, ਭਾਰਤੀ ਈਸਾਈਆਂ ਦਾ ਕੇਸ ਬਹੁਤ ਧਿਆਨ ਅਤੇ ਬਾਰੀਕੀ ਨਾਲ

ਤਿਆਰ ਕਰ ਕੇ ਆਈਨ ਬਣਾਉਣ ਵਾਲੀ ਅਸੈਂਬਲੀ ਅੱਗੇ ਪੇਸ਼ ਕਰੇ। ਆਈਨ ਬਣਾਉਣ ਵਾਲੀ ਬਾਡੀ ਬਾਰੇ ਕ੍ਰਿਪਸ ਸਕੀਮ ਮਨਜ਼ੂਰ ਕੀਤੀ ਗਈ ਤੇ ਹੇਠ ਲਿਖੀਆਂ ਤਰਮੀਮਾਂ ਮੰਗੀਆਂ ਗਈਆਂ: ਕੁੱਲ ਸੀਟਾਂ 160, ਹਿੰਦੂ 51, ਮਸਲਮਾਨ 51, ਸਿੱਖ 8, ਭਾਰਤੀ ਈਸਾਈ 7, ਹਰੀਜਨ 20, ਪਛੜੀਆਂ ਜਾਤਾਂ ਤੇ ਇਲਾਕੇ 3, ਐਂਗਲੋ ਇੰਡੀਅਨ 2, ਯੂਰਪੀਨ 1, ਖ਼ਾਸ ਸੈਕਸ਼ਨ (ਕਾਮਰਸ, ਇੰਡਸਟਰੀ, ਯੂਨੀਵਰਸਿਟੀ, ਮਜ਼ਦੂਰ, ਔਰਤਾਂ) 16, ਹੋਰ ਇਕ। ਇਸੇ ਤਰ੍ਹਾਂ ਸਮੁੱਚੇ ਭਾਰਤ ਵਿਚ ਮੁਲਾਜ਼ਮਤਾਂ ਦੇ ਮਸਲੇ ਵਿਚ ਵੀ ਸਿੱਖ, ਭਾਰਤੀ ਈਸਾਈਆਂ, ਪਾਰਸੀਆਂ ਅਤੇ ਐਂਗਲੋ ਇੰਡੀਅਨਾਂ ਦੀਆਂ ਸਾਂਝੀਆਂ 8 1/3 ਫ਼ੀ ਸਦੀ ਸੀਟਾਂ 'ਚੋਂ ਸਿੱਖਾਂ ਨੂੰ ਸਾਢੇ ਤਿੰਨ ਫ਼ੀ ਸਦੀ ਦਿੱਤੀਆਂ ਜਾਣ (*ਟ੍ਰਿਬਿਊਨ*, 9 ਅਪ੍ਰੈਲ 1945)।

ਸਪਰੂ ਕਮੇਟੀ ਨੇ ਸੈਂਟਰ ਵਿਚ ਦਸ ਲੱਖ ਦੀ ਆਬਾਦੀ ਪਿੱਛੇ ਇਕ ਮੈਂਬਰ ਦੀ ਹਿਮਾਇਤ ਕੀਤੀ। ਇਸ ਸਕੀਮ ਦੀ ਕੇ.ਐਮ. ਮੁਨਸ਼ੀ ਨੇ ਤਾਰੀਫ਼ ਕੀਤੀ ਅਤੇ 14 ਅਪ੍ਰੈਲ ਨੂੰ ਰਾਜ ਗੋਪਾਲ ਆਚਾਰੀਆ ਨੇ ਵੀ ਇਸ ਨੂੰ ਮਨਜ਼ੂਰ ਕਰਨ ਵਾਸਤੇ ਅਪੀਲ ਕੀਤੀ। 16 ਅਪ੍ਰੈਲ 1945 ਨੂੰ ਮਾਸਟਰ ਤਾਰਾ ਸਿੰਘ ਨੇ ਸਪਰੂ ਕਮੇਟੀ ਤੋਂ ਮੰਗ ਕੀਤੀ ਕਿ "ਪੰਜਾਬ ਵਿਚ ਮੁਸਲਮਾਨਾਂ ਦੀ ਅਕਸਰੀਅਤ ਖ਼ਤਮ ਕੀਤੀ ਜਾਵੇ ਕਿਉਂਕਿ ਪੰਜਾਬ ਸਿੱਖਾਂ ਦਾ ਹੋਮਲੈਂਡ ਹੈ; ਪੰਜਾਬ ਸਾਡਾ ਜਿਸਮ, ਰੂਹ ਅਤੇ ਜਾਨ ਹੈ (*ਟ੍ਰਿਬਿਊਨ*, 17 ਅਪ੍ਰੈਲ 1945, ਰੋਜ਼ਾਨਾ *ਅਕਾਲੀ*, 17 ਅਪ੍ਰੈਲ 1945))। ਸਿੱਖਾਂ ਨੇ ਝਟਕੇ ਦੀ ਇਜਾਜ਼ਤ, ਕ੍ਰਿਪਾਨ ਦੀ ਆਜ਼ਾਦੀ, ਮਾਂ ਬੋਲੀ ਵਿਚ ਸਿੱਖਿਆ, ਇਲਾਕੇ ਦੀ ਬੋਲੀ ਦੀ ਸਰਕਾਰੀ ਦਫ਼ਤਰਾਂ ਵਿਚ ਵਰਤੋਂ ਦੀ ਮੰਗ ਵੀ ਕੀਤੀ ਸੀ। ਪਰ, ਸਪਰੂ ਕਮੇਟੀ ਨੇ ਇਸ ਬਾਰੇ ਕੁਝ ਵੀ ਨਾ ਕੀਤਾ।"

ਇਸ ਮਾਹੌਲ ਵਿਚ 26 ਅਪ੍ਰੈਲ 1945 ਦੇ ਦਿਨ ਮੁਖੀ ਸਿੱਖ ਆਗੂਆਂ ਦੀ ਮੀਟਿੰਗ ਲਾਹੌਰ ਵਿਚ ਬਲਦੇਵ ਸਿੰਘ ਦੀ ਕੋਠੀ 'ਤੇ ਹੋਈ। ਇਸ ਵਿਚ ਪਾਸ ਹੋਇਆ ਕਿ, "ਸਪਰੂ ਕਮੇਟੀ ਦੀਆਂ ਸਿਫ਼ਾਰਸ਼ਾਂ ਸਿੱਖਾਂ ਵਾਸਤੇ ਮੰਨਣਯੋਗ ਨਹੀਂ ਹਨ। ਇਸ ਵਿਚ ਪੰਜਾਬ ਤੇ ਸਿੱਖਾਂ ਦੀ ਕੋਈ ਹੱਲ ਨਹੀਂ ਨਿਕਲਦਾ (ਰੋਜ਼ਾਨਾ *ਅਕਾਲੀ*, 27 ਅਪ੍ਰੈਲ 1945)। ਮੀਟਿੰਗ ਵਿਚ ਜੋਗਿੰਦਰ ਸਿੰਘ ਮਾਨ, ਬਸੰਤ ਸਿੰਘ ਮੋਗਾ, ਸਰੂਪ ਸਿੰਘ (ਪ੍ਰਧਾਨ ਸਿੱਖ ਸਟੂਡੈਂਟਸ ਫ਼ੈਡਰੇਸ਼ਨ), ਉੱਜਲ ਸਿੰਘ, ਹਰਚਰਨ ਸਿੰਘ ਬਾਜਵਾ, ਅਮਰ ਸਿੰਘ ਦੋਸਾਂਝ, ਮਾਸਟਰ ਅਜੀਤ ਸਿੰਘ, ਕਰਤਾਰ ਸਿੰਘ ਕੈਂਬਲਪੁਰੀ, ਲਾਲ ਸਿੰਘ ਐਮ.ਐਲ.ਏ. ਤੋਂ ਬਿਨਾਂ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਤੇ ਈਸ਼ਰ ਸਿੰਘ ਮਝੈਲ ਵੀ ਹਾਜ਼ਰ ਸਨ।"

ਇਸ ਤੋਂ ਤਿੰਨ ਦਿਨ ਬਾਅਦ 29 ਅਪ੍ਰੈਲ ਨੂੰ ਯੂ.ਪੀ. ਸਿੱਖ ਕਾਨਫ਼ਰੰਸ ਕਾਨਪੁਰ ਵਿਚ ਹੋਈ। ਮਾਸਟਰ ਤਾਰਾ ਸਿੰਘ ਨੇ ਆਪਣੀ ਤਕਰੀਰ ਵਿਚ ਕਿਹਾ ਕਿ "ਸਿੱਖ ਆਪਣੀ ਵੱਖਰੀ ਹੈਸੀਅਤ ਕਾਇਮ ਰਖਣਗੇ। ਮੁਸਲਮਾਨ ਭਾਰਤੀ ਨੈਸ਼ਨਲਿਜ਼ਮ ਇਸ ਵਾਸਤੇ ਨਹੀਂ ਮੰਨਦੇ ਕਿ ਇਹ ਅਸਲ ਵਿਚ ਹਿੰਦੂ ਰਾਜ ਹੀ ਹੈ, ਇਸੇ ਤਰ੍ਹਾਂ ਸਿੱਖ ਵੀ ਮੁਸਲਮ ਅਕਸਰੀਅਤ ਵਾਲਾ ਰਾਜ ਵੀ ਮਨਜ਼ੂਰ ਨਹੀਂ ਕਰਨਗੇ। ਸਪਰੂ ਕਮੇਟੀ

ਨੂੰ ਪੰਜਾਬ ਵਿਚ ਮੁਸਲਮਾਨਾਂ ਦੀ ਪੁਜ਼ੀਸ਼ਨ ਨਿਖੇੜ ਕੇ ਦਸਣੀ ਚਾਹੀਦੀ ਸੀ। ਜੇ ਸੈਂਟਰ ਵਿਚੋਂ ਹਿੰਦੂ ਅਕਸਰੀਅਤ ਖ਼ਤਮ ਕੀਤੀ ਹੈ ਤਾਂ ਪੰਜਾਬ ਵਿਚ ਮੁਸਲਮਾਨਾਂ ਦੀ ਕਿਉਂ ਨਹੀਂ ਖ਼ਤਮ ਕੀਤੀ ਗਈ? ਸਪਰੂ ਸਿਫ਼ਾਰਸ਼ਾਂ ਇਕ ਮਜ਼ਾਕ ਤੋਂ ਬਿਨਾਂ ਕੁਝ ਵੀ ਨਹੀਂ।'' (*ਟ੍ਰਿਬਿਊਨ*, 30 ਅਪ੍ਰੈਲ 1945)।

5 ਮਈ 1945 ਨੂੰ ਪਿਸ਼ਾਵਰ ਵਿਚ ਫ਼ਰੰਟੀਅਰ ਅਕਾਲੀ ਕਾਨਫ਼ਰੰਸ ਵਿਚ ਬੋਲਦਿਆਂ ਮੰਗਲ ਸਿੰਘ ਨੇ ਮੰਗ ਕੀਤੀ ਕਿ ''ਪੰਜਾਬ ਦੀ ਸਰਕਾਰ ਵਿਚ ਹਰ ਧਰਮ ਦੇ ਨੁਮਾਇੰਦਿਆਂ ਦਾ ਬਰਾਬਰ ਦਾ ਹਿੱਸਾ ਹੋਵੇ। ਸਪਰੂ ਸਿਫ਼ਾਰਸ਼ਾਂ ਸਿਰਫ਼ ਸੈਂਟਰ ਵਿਚ ਮਨਜ਼ੂਰ ਕਰਨ ਦੇ ਕਾਬਿਲ ਹਨ। ਪਰ ਅੰਗਰੇਜ਼ ਨੂੰ ਪਾਕਿਸਤਾਨ ਨਾ ਬਣਾਉਣ ਬਾਰੇ ਵਾਅਦਾ ਵੀ ਕਰਨਾ ਚਾਹੀਦਾ ਹੈ।'' (*ਟ੍ਰਿਬਿਊਨ*, 6 ਮਈ 1945)।

ਸਪਰੂ ਕਮੇਟੀ ਦੀਆਂ ਸਿਫ਼ਾਰਸ਼ਾਂ ਦੀ ਪੂਰੀ ਹਿਮਾਇਤ ਕਿਸੇ ਨੇ ਵੀ ਨਾ ਕੀਤੀ। ਇਸ ਨਾਲ ਮੁਸਲਮਾਨਾਂ, ਸਿੱਖਾਂ ਤੇ ਹਿੰਦੂਆਂ ਵਿਚੋਂ ਕੋਈ ਖ਼ੁਸ਼ ਨਾ ਹੋ ਸਕਿਆ। ਇਸ ਤਰ੍ਹਾਂ ਇਹ ਗ਼ੈਰ-ਸਰਕਾਰੀ ਕਮੇਟੀ ਆਪਣੀ ਹੋਂਦ ਦਾ ਕੋਈ ਫ਼ਾਇਦਾ ਦਿੱਤੇ ਬਿਨਾਂ ਆਪਣੀ ਮੌਤੇ ਆਪ ਮਰ ਗਈ। ਇਸ ਨਾਲ ਫ਼ਿਰ ਪਾਕਿਸਤਾਨ ਤੇ ਸਿੱਖ ਸਟੇਅ ਦੇ ਨਾਅਰੇ ਮੁੜ ਲਗਣੇ ਸ਼ੁਰੂ ਹੋ ਗਏ। ਆਜ਼ਾਦ ਪੰਜਾਬ ਤੇ ਖਾਲਿਸਤਾਨ ਦਾ ਮਾਹੌਲ ਫਿਰ ਸ਼ੁਰੂ ਹੋ ਗਿਆ। ਪਰ ਕੁਝ ਦਿਨਾਂ ਮਗਰੋਂ ਹੀ ਲਾਰਡ ਵੇਵਲ ਦੀ ਸ਼ਿਮਲਾ ਕਾਨਫ਼ਰੰਸ ਦੇ ਚਰਚੇ ਸ਼ੁਰੂ ਹੋਣ ਨਾਲ ਸਾਰਿਆਂ ਦਾ ਧਿਆਨ ਇਸ ਕਾਨਫ਼ਰੰਸ ਵਲ ਖਿਚਿਆ ਗਿਆ।

## ਸਰਹੱਦੀ ਸੂਬੇ ਵਿਚ ਅਜੀਤ ਸਿੰਘ ਸਰਹੱਦੀ ਦਾ ਵਜ਼ੀਰ ਬਣਨਾ

ਮਈ 1944 ਦੇ ਸ਼ੁਰੂ ਵਿਚ ਅਕਾਲੀ ਦਲ ਅਤੇ ਮੁਸਲਮ ਲੀਗ ਵਿਚ ਕੁਝ ਨੇੜਤਾ ਹੋ ਜਾਣ ਕਾਰਨ ਸਮਝੌਤੇ ਵਾਲੀ ਹਾਲਤ ਪੈਦਾ ਹੋ ਗਈ ਸੀ। ਪਿਸ਼ਾਵਰ, ਅੰਮ੍ਰਿਤਸਰ ਅਤੇ ਦਿੱਲੀ ਵਿਚ ਅਜੀਤ ਸਿੰਘ ਸਰਹੱਦੀ ਅਤੇ ਔਰੰਗਜ਼ੇਬ ਖ਼ਾਨ ਵਿਚ ਹੋਈਆਂ ਮੀਟਿਗਾਂ ਮਗਰੋਂ ਆਪਸੀ ਸਮਝੌਤਾ ਹੋ ਗਿਆ। ਇਹ ਸਮਝੌਤਾ ਪੰਜਾਬ ਵਿਚ 1942 ਦੇ ਸਿਕੰਦਰ-ਬਲਦੇਵ ਸਿੰਘ ਸਮਝੌਤੇ ਵਰਗਾ ਸੀ। ਸੂਬਾ ਸਰਹੱਦ ਵਿਚ ਇਕ ਅਕਾਲੀ ਤੇ ਇਕ ਕਾਂਗਰਸੀ, ਦੋ ਸਿੱਖ ਐਮ.ਐਲ.ਏ. ਸਨ। ਅਕਾਲੀ ਮੈਂਬਰ ਅਜੀਤ ਸਿੰਘ ਸਰਹੱਦੀ ਸੀ। 13 ਮਈ 1944 ਨੂੰ ਉਹ ਵਜ਼ੀਰ ਬਣ ਗਿਆ। ਇਹ ਸਮਝੌਤਾ ਕਰਵਾਉਣ ਵਿਚ ਵਧੇਰੇ ਰੋਲ ਗਿਆਨੀ ਸ਼ੇਰ ਸਿੰਘ ਦਾ ਸੀ।

ਅਜੀਤ ਸਿੰਘ ਸਰਹੱਦੀ ਦੇ ਵਜ਼ੀਰ ਬਨਣ ਤੇ ਹਿੰਦੂ ਆਗੂ ਬਹੁਤ ਔਖੇ ਹੋਏ। ਹਾਲਾਂ ਕਿ ਕੱਟੜ ਹਿੰਦੂ ਆਗੂ ਵੀਰ ਸਾਵਰਕਰ ਦਾ ਖ਼ਿਆਲ ਸੀ ਕਿ ''ਜਿੱਥੇ ਲੀਗ ਵਜ਼ਾਰਤ ਬਣਨੀ ਯਕੀਨੀ ਹੋਵੇ ਉੱਥੇ ਹਿੰਦੂਆਂ ਤੇ ਸਿੱਖਾਂ ਨੂੰ ਵਜ਼ਾਰਤ ਵਿਚ ਜ਼ਰੂਰ ਸ਼ਾਮਿਲ ਹੋਣਾ ਚਾਹੀਦਾ ਹੈ।'' ਪਰ ਇਸ ਦੇ ਬਾਵਜੂਦ ਹਰ ਪਾਰਟੀ ਵਿਚ ਬੈਠੇ ਹਿੰਦੂ ਅਤੇ ਹਿੰਦੂਆਂ ਦੇ 'ਨੇੜੇ' ਰਹਿਣ ਵਾਲੇ ਕੁਝ ਸਿੱਖ ਆਗੂਆਂ ਨੇ ਵੀ ਇਸ ਸਮਝੌਤੇ ਦੀ 'ਨਿੰਦਾ' ਕੀਤੀ। ਇਸ 'ਤੇ ਮਾਸਟਰ ਤਾਰਾ ਸਿੰਘ ਨੇ ਕਿਹਾ ਕਿ 'ਸਰਹੱਦੀ ਦਾ ਸਮਝੌਤਾ ਸ਼ਖ਼ਸੀ ਹੈ, ਨਾ ਕਿ ਅਕਾਲੀ ਦਲ ਦੀ ਮਰਜ਼ੀ ਨਾਲ।'

ਭਾਵੇਂ ਮਾਸਟਰ ਤਾਰਾ ਸਿੰਘ ਅਜਿਹੇ ਬਿਆਨ ਦੇ ਕੇ ਆਪਣੀ ਸਫ਼ਾਈ ਪੇਸ਼ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ ਪਰ ਅਸਲੀਅਤ ਇਹੀ ਸੀ ਕਿ ਗਿ: ਸ਼ੇਰ ਸਿੰਘ, ਮਾਸਟਰ ਤਾਰਾ ਸਿੰਘ ਤੇ ਹੋਰ ਅਕਾਲੀ ਆਗੂ ਕੁਝ ਨਾ ਮਿਲਣ ਨਾਲੋਂ ਇਸ ਨੂੰ ਤਰਜੀਹ ਦੇਂਦੇ ਸਨ। ਖ਼ਾਸ ਕਰ ਕੇ ਉਸ ਵਕਤ ਜਦੋਂ ਕਾਂਗਰਸ ਨੇ ਇਹ ਵਾਅਦਾ ਕਰਨ ਤੋਂ ਵੀ ਇਨਕਾਰ ਕਰ ਦਿੱਤਾ ਸੀ ਕਿ ਸੂਬਾ ਸਰਹਦ ਵਿਚ ਕਾਂਗਰਸ ਦੀ ਸਰਕਾਰ ਬਣਨ ਤੇ ਸਿੱਖਾਂ ਨੂੰ ਕੋਈ ਹਿੱਸਾ ਮਿਲੇਗਾ। ਅਜਿਹੀ ਹਾਲਤ ਵਿਚ ਸਰਕਾਰ ਵਿਚ ਸ਼ਾਮਿਲ ਹੋਣਾ ਇਕ ਸਿਆਣਾ ਕਦਮ ਸੀ। ਜਿਵੇਂ ਮੁਸਲਮ ਲੀਗ ਸਿਰਫ਼ ਮੁਸਲਮਾਨਾਂ ਦੇ ਹਿਤਾਂ ਵਾਸਤੇ ਸੋਚਦੀ ਤੇ ਕੰਮ ਕਰਦੀ ਸੀ ਉਵੇਂ ਹੀ ਅਕਾਲੀ ਦਲ ਦਾ ਵੀ ਹਕ ਬਣਦਾ ਸੀ ਕਿ ਸਿਰਫ਼ ਤੇ ਸਿਰਫ਼ ਸਿੱਖ ਹਿੱਤਾਂ, ਵਾਸਤੇ ਕੰਮ ਕੀਤਾ ਜਾਵੇ। ਪਰ ਬਹੁਤੇ ਅਕਾਲੀ ਆਗੂ ਤਾਂ ਇਹ ਕਹਿ ਰਹੇ ਸਨ: (1) ਪਾਕਿਸਤਾਨ ਨਹੀਂ ਬਣੇਗਾ। (2) ਜੇ ਪਾਕਿਸਤਾਨ ਬਣੇ ਤਾਂ ਖਾਲਿਸਤਾਨ ਵੀ ਬਣੇ। ਉਨ੍ਹਾਂ ਨੂੰ ਇਸ ਦੀ ਬਜਾਏ ਸਿਰਫ਼ ਇਕੋ ਗੱਲ ਕਿ ''ਪਾਕਿਸਤਾਨ ਬਣੇ ਜਾਂ ਨਾ ਬਣੇ ਪਰ ਖਾਲਿਸਤਾਨ ਜ਼ਰੂਰ ਬਣੇ'' ਦੀ ਮੰਗ ਕਰਦੇ ਤਾਂ ਨਤੀਜੇ ਕੁਝ ਹੋਰ ਹੁੰਦੇ। ਪਰ ਅਕਾਲੀਆਂ ਨੇ ਅਜਿਹੀ ਗ਼ਲਤੀ ਇਕ ਵਾਰੀ ਕੀਤੀ ਹੋਵੇ ਤਾਂ ਹੈ...।

## ਸ਼ਿਮਲਾ ਕਾਨਫ਼ਰੰਸ (1945)

ਦੂਜੀ ਜੰਗ ਦੇ ਖ਼ਾਤਮੇ ਤੋਂ ਪਿੱਛੋਂ ਬਰਤਾਨਵੀ ਸਰਕਾਰ ਨੇ ਭਾਰਤੀਆਂ ਨੂੰ ਵਧੇਰੇ ਹੱਕ ਤੇ ਸਹੂਲਤਾਂ ਦੇਣ ਦਾ ਫ਼ੈਸਲਾ ਕੀਤਾ। ਲਾਰਡ ਵੇਵਲ ਨੇ ਇਸ ਸਬੰਧ ਵਿਚ 14 ਜੂਨ 1945 ਨੂੰ ਦਿੱਲੀ ਵਿਚ ਇਕ ਨਵੀਂ ਪੇਸ਼ਕਸ਼ ਦਾ ਐਲਾਨ ਕੀਤਾ। ਇਨ੍ਹਾਂ ਵਿਚ (1) ਸੈਂਟਰ ਵਿਚ ਨਵੀਂ ਐਗਜ਼ੈਕਟਿਵ ਕੌਂਸਲ ਕਾਇਮ ਕੀਤੀ ਜਾਵੇ, ਜਿਸ ਵਿਚ ਗਵਰਨਰ ਜਨਰਲ ਵਧੇਰੇ ਕੰਟਰੋਲ ਨਾ ਰੱਖ ਸਕੇ (2) ਕੌਂਸਲ ਦੀਆਂ ਹੋਮ ਤੇ ਫ਼ੀਨਾਂਸ (Home and Finance) ਦੀਆਂ ਵਜ਼ਾਰਤਾਂ ਭਾਰਤੀ ਮੈਂਬਰਾਂ ਨੂੰ ਮਿਲ ਜਾਣ। (3) ਇਹ ਕੌਂਸਲ ਪੂਰੀ ਤਰ੍ਹਾਂ ਭਾਰਤੀ ਕੌਂਸਲ ਹੋਵੇ, ਜਿਸ ਵਿਚ ਵਾਇਸਰਾਏ ਤੇ ਕਮਾਂਡਰ-ਇਨ-ਚੀਫ਼ ਤੋਂ ਬਿਨਾਂ ਸਾਰੇ ਭਾਰਤੀ ਹੋਣ। (4) ਇਹ ਓਨਾ ਚਿਰ ਹੀ ਚਲਣੀ ਸੀ ਜਿੰਨਾ ਚਿਰ ਨਵਾਂ ਆਈਨ ਤਿਆਰ ਨਹੀਂ ਸੀ ਹੁੰਦਾ। (5) ਸੂਬਿਆਂ ਵਿਚ ਕੁਲੀਸ਼ਨ ਵਜ਼ਾਰਤਾਂ ਨੇ ਆਪਣਾ ਕੰਮ ਦੋਬਾਰਾ ਸੰਭਾਲ ਲੈਣਾ ਸੀ (*ਟ੍ਰਿਬਿਊਨ*, 15 ਜੂਨ 1945)।

ਇਸ ਪੇਸ਼ਕਸ਼ ਨਾਲ ਭਾਰਤੀਆਂ ਨੂੰ ਪਹਿਲੋਂ ਤੋਂ ਕਾਫ਼ੀ ਵਧੇਰੇ ਹੱਕ ਮਿਲ ਜਾਂਦੇ ਸਨ, ਭਾਵੇਂ ਪੂਰੀ ਤਰ੍ਹਾਂ ਉਨ੍ਹਾਂ ਦੀ ਆਪਣੀ ਸਰਕਾਰ ਨਹੀਂ ਸੀ ਬਣਦੀ, ਕਿਉਂਕਿ ਵਾਇਸਰਾਏ ਕੋਲ ਵੀਟੋ ਦਾ ਹੱਕ ਅਜੇ ਵੀ ਸੀ। ਉਂਞ ''ਇਸ ਹੱਕ ਦੀ ਗ਼ਲਤ ਵਰਤੋਂ ਨਹੀਂ ਹੋਵੇਗੀ'' ਦਾ ਯਕੀਨ ਵੀ ਦਿਵਾਇਆ ਗਿਆ ਸੀ। ਲਾਰਡ ਵੇਵਲ ਨੇ ਆਪਣੀ ਸਕੀਮ ਨੂੰ ਅਮਲ ਵਿਚ ਲਿਆਉਣ ਵਾਸਤੇ ਭਾਰਤ ਦੀਆਂ ਵਖ-ਵਖ ਸਿਆਸੀ ਪਾਰਟੀਆਂ ਦੇ ਆਗੂ, ਸੂਬਿਆਂ ਦੇ ਮੁਖੀ, ਸਾਬਕ ਮੁਖੀ (ਜਿੱਥੇ ਗਵਰਨਰੀ ਰਾਜ ਸੀ) ਸ਼ਿਮਲੇ ਵਿਚ ਬੁਲਾ ਲਏ। ਬੁਲਾਏ ਜਾਣ ਵਾਲਿਆਂ ਵਿਚ ਅਕਾਲੀ ਆਗੂ ਮਾਸਟਰ ਤਾਰਾ ਸਿੰਘ ਵੀ ਸੀ।

ਸ਼ਿਮਲਾ ਕਾਨਫ਼ਰੰਸ 25 ਜੂਨ 1945 ਨੂੰ ਸ਼ੁਰੂ ਹੋਈ। ਮਾਸਟਰ ਤਾਰਾ ਸਿੰਘ ਇਕੱਲੇ ਸਿੱਖ ਨੁਮਾਇੰਦੇ ਦੇ ਤੌਰ 'ਤੇ ਸ਼ਾਮਿਲ ਹੋਏ। ਉਨ੍ਹਾਂ ਨਾਲ ਗਿਆਨੀ ਕਰਤਾਰ ਸਿੰਘ ਤੇ ਊਧਮ ਸਿੰਘ ਨਾਗੋਕੇ ਵੀ ਸ਼ਿਮਲਾ ਪੁਜੇ ਹੋਏ ਧਨ। 27 ਜੂਨ ਨੂੰ ਮਾਸਟਰ ਤਾਰਾ ਸਿੰਘ ਨੇ ਭੂਲਾ ਭਾਈ ਦੇਸਾਈ ਨਾਲ ਮੁਲਾਕਾਤ ਕੀਤੀ। ਇਸੇ ਦਿਨ ਬਲਦੇਵ ਸਿੰਘ ਵਾਇਸਰਾਏ ਨੂੰ ਮਿਲੇ। ਹਿੰਦੂ-ਮੁਸਲਮ-ਸਿੱਖ ਆਗੂ ਇਕ ਦੂਜੇ ਨਾਲ ਗਲਬਾਤਾਂ ਰਾਹੀਂ ਹੱਲ ਕੱਢਣ ਦੀ ਕੋਸ਼ਿਸ਼ ਕਰਦੇ ਰਹੇ। ਇਕ ਵਾਰ ਤਾਂ ਮਾਸਟਰ ਤਾਰਾ ਸਿੰਘ ਤੇ ਜਿਨਾਹ ਵਿਚਕਾਰ ਗਲਬਾਤ ਵੀ ਹੋਈ (*ਟ੍ਰਿਬਿਊਨ*, 28 ਜੂਨ 1945)।।

ਸ਼ਿਮਲਾ ਪੁਜਣ ਮਗਰੋਂ ਵੇਵਲ ਨੇ 29 ਜੂਨ ਨੂੰ ਹੋਣ ਵਾਲੀ ਇਹ ਸ਼ਿਮਲਾ ਕਾਨਫ਼ਰੰਸ 14 ਜੁਲਾਈ 'ਤੇ ਮੁਲਤਵੀ ਕਰ ਦਿੱਤੀ। ਸਾਰੀਆਂ ਪਾਰਟੀਆਂ ਨੂੰ 6 ਜੁਲਾਈ ਤਕ ਐਗਜੈਕਟਿਵ ਕੌਂਸਲ ਵਾਸਤੇ ਨਾਂ ਦੇਣ ਵਾਸਤੇ ਕਿਹਾ ਗਿਆ। ਕਾਂਗਰਸ ਨੂੰ 8 ਤੋਂ 10, ਮੁਸਲਮ ਲੀਗ ਨੂੰ 8 ਤੋਂ 10, ਪਛੜੀਆਂ ਜਾਤਾਂ ਨੂੰ 4, ਯੂਨਿਅਨਿਸਟਾਂ ਨੂੰ 3, ਸਿੱਖਾਂ ਨੂੰ 3, ਈਸਾਈਆਂ ਨੂੰ 3 ਨਾਂ ਦੇਣ ਵਾਸਤੇ ਕਿਹਾ ਗਿਆ, ਤਾਂ ਜੋ ਸਰਕਾਰ ਇਨ੍ਹਾਂ ਵਿਚੋਂ ਨੁਮਾਇੰਦੇ ਚੁਣ ਸਕੇ। ਇਸ ਦੇ ਨਾਲ ਹੀ ਲਾਰਡ ਵੇਵਲ ਨੇ ਇਹ ਵੀ ਕਿਹਾ ਕਿ ਇਹ ਜ਼ਰੂਰੀ ਨਹੀਂ ਕਿ ਮੁਸਲਮਾਨ ਸਿਰਫ਼ ਜਿਨਾਹ ਦੀ ਲਿਸਟ ਵਿਚੋਂ ਹੀ ਲਏ ਜਾਣਗੇ (*ਟ੍ਰਿਬਿਊਨ*, 30 ਜੂਨ 1945)।

ਮਾਸਟਰ ਤਾਰਾ ਸਿੰਘ ਨੇ ਸ਼ਿਮਲਾ ਕਾਨਫ਼ਰੰਸ ਦੀ ਕਾਮਯਾਬੀ ਵਾਸਤੇ ਅਰਦਾਸ ਕੀਤੀ, ਪਰ ਕਿਹਾ ਕਿ ਇਹ ਤਾਂ ਵੱਖ-ਵੱਖ ਧਿਰਾਂ ਦੇ ਵਤੀਰੇ 'ਤੇ ਮੁਨੱਸਰ ਹੈ। ਮਾਸਟਰ ਤਾਰਾ ਸਿੰਘ ਨੇ ਇਹ ਵੀ ਕਿਹਾ ਕਿ ਸਿੱਖ ਕਾਂਗਰਸ ਤੋਂ ਵੱਖਰੇ ਹਨ ਉਂਵ ਅਜ਼ਾਦੀ ਦੀ ਜਦੋ-ਜਹਿਦ ਵਿਚ ਕਾਂਗਰਸ ਦੇ ਨਾਲ-ਨਾਲ ਹਲ। ਫ਼ੌਜ ਵਾਸਤੇ, ਮਾਸਟਰ ਤਾਰਾ ਸਿੰਘ ਨੇ, ਖ਼ਾਸ ਵਿਚਾਰ ਕਰਨ ਦੀ ਮੰਗ ਕੀਤੀ ਕਿਉਂਕਿ ਇਸ ਦਾ ਢਾਂਚਾ ਬਦਲਣ ਨਾਲ ਮਾਰਸ਼ਲ ਕੌਮਾਂ (ਖ਼ਾਸ ਕਰ ਕੇ ਸਿੱਖਾਂ) ਨੂੰ ਵਧੇਰੇ ਫ਼ਰਕ ਪੈਂਦਾ ਹੈ। ਮਾਸਟਰ ਤਾਰਾ ਸਿੰਘ ਇਸ ਕਾਨਫ਼ਰੰਸ ਦੀ ਕਾਮਯਾਬੀ ਦੇ ਖਾਹਿਸ਼ਮੰਦ ਸਨ ਕਿਉਂਕਿ ਇਸ ਵਿਚ ਸਿੱਖਾਂ ਨੂੰ ਵੱਖਰੇ ਤੌਰ 'ਤੇ ਸੱਦਾ ਦੇ ਕੇ, ਵੱਖਰਾ ਕੋਟਾ ਦਿੱਤਾ ਗਿਆ ਸੀ ਤੇ ਇਸ ਬਾਰੇ ਨੁਮਾਇੰਦਗੀ ਅਕਾਲੀ ਦਲ ਤੋਂ ਮੰਗੀ ਗਈ ਸੀ। 6 ਜੁਲਾਈ ਨੂੰ ਸ਼ਿਮਲਾ ਕਾਨਫ਼ਰੰਸ ਮੁੜ ਸ਼ੁਰੂ ਹੋਈ। ਅਕਾਲੀ ਦਲ ਨੇ ਵਾਇਸਰਾਏ ਅੱਗੇ ਪੇਸ਼ ਕਰਨ ਵਾਸਤੇ ਤਿੰਨ ਨਾਂਵਾਂ ਦੀ ਲਿਸਟ ਤਿਆਰ ਕੀਤੀ। ਇਸ ਵਿਚ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਤੇ ਪ੍ਰਤਾਪ ਸਿੰਘ ਕੈਰੋਂ ਦੇ ਨਾਂ ਸਨ (*ਟ੍ਰਿਬਿਊਨ*, 8 ਜੁਲਾਈ 1945)। ਉਧਰ ਕਾਂਗਰਸ ਤੇ ਅਕਾਲੀ ਦਲ ਵਲੋਂ ਸਾਂਝੇ ਸਿੱਖ ਨਾਂ ਬਾਰੇ ਸਮਝੌਤਾ ਵੀ ਚਲ ਰਿਹਾ ਸੀ। ਮੰਗਲ ਸਿੰਘ ਵਿਚੋਲੇ ਦੇ ਤੌਰ 'ਤੇ ਕੰਮ ਕਰ ਰਿਹਾ ਸੀ। ਮੰਗਲ ਸਿੰਘ ਨੇ ਗਾਂਧੀ ਤੇ ਮੌਲਾਨਾ ਆਜ਼ਾਦ ਨੂੰ ਮਿਲ ਕੇ ਸਾਂਝੇ ਉਮੀਦਵਾਰ ਦੇ ਤੌਰ ਤੇ ਕਾਂਗਰਸ ਤੇ ਸਿੱਖਾਂ ਦੀ ਸਾਂਝੀ 15 ਮੈਂਬਰੀ ਲਿਸਟ ਤਿਆਰ ਕੀਤੀ। ਇਸ ਵਿਚ ਸਿੱਖਾਂ ਵਿਚੋਂ ਮਾਸਟਰ ਤਾਰਾ ਸਿੰਘ ਦਾ ਨਾਂ ਦਿੱਤਾ ਗਿਆ ਸੀ।

ਇਸ ਵੇਲੇ ਮੁਸਲਮ ਲੀਗ ਨੇ ਇਸ ਯਕੀਨ ਦੀ ਮੰਗ ਕੀਤੀ ਕਿ ਮੁਸਲਮਾਨ

ਮੈਂਬਰ ਸਿਰਫ਼ ਲੀਗ ਦੀ ਲਿਸਟ ਵਿਚੋਂ ਹੀ ਹੋਣਗੇ। ਇਸ ਬਾਰੇ ਲੀਗ ਨੇ 8 ਜੁਲਾਈ ਨੂੰ ਇਕ ਚਿੱਠੀ ਵੀ ਲਾਰਡ ਵੇਵਲ ਨੂੰ ਭੇਜੀ। ਇਸ ਨਾਲ ਇਕ ਡੈਡਲਾਕ ਵਾਲੀ ਹਾਲਤ ਪੈਦਾ ਹੋ ਗਈ। 11 ਜੁਲਾਈ ਨੂੰ ਡਰਾਮੈਟਿਕ ਢੰਗ ਨਾਲ ਗਾਂਧੀ ਨੇ ਜਿਨਾਹ ਨਾਲ ਮੁਲਾਕਾਤ ਕੀਤੀ। ਪਰ ਜਿਨਾਹ ਆਪਣੀ ਗੱਲ ਤੇ ਅੜਿਆ ਰਿਹਾ। ਜਿਨਾਹ ਤਾਂ ਏਥੋਂ ਤਕ ਵੀ ਮੰਨਣ ਵਾਸਤੇ ਤਿਆਰ ਨਹੀਂ ਸੀ ਕਿ ਕੋਈ ਮੁਸਲਮਾਨ ਮੈਂਬਰ ਪੰਜਾਬ ਦੀ ਯੂਨੀਅਨਿਸਟ ਪਾਰਟੀ ਵਿਚੋਂ ਵੀ ਲੈ ਲਿਆ ਜਾਵੇ। ਦੂਜੇ ਪਾਸੇ ਕਾਂਗਰਸ ਇਸ ਗਲ ਤੋਂ ਨਾ ਹਿੱਲੀ ਕਿ ਘਟੋ-ਘਟ ਇਕ ਮੁਸਲਮਾਨ ਕਾਂਗਰਸ ਵਲੋਂ ਨਾਮਜ਼ਦ ਹੋਵੇ। ਦੋਹਾਂ ਦੀ ਜ਼ਿਦ ਵੇਖ ਕੇ ਮਾਸਟਰ ਤਾਰਾ ਸਿੰਘ ਨੇ ਕਿਹਾ, ਕਿਉਂਕਿ ਇਹ ਤਾਂ ਸਿਰਫ਼ ਅੰਤਰਮ ਸਰਕਾਰ ਹੈ ਇਸ ਕਰ ਕੇ ਵਕਤੀ ਤੌਰ 'ਤੇ ਇਕ ਵਿਚੋਲੇ ਰਾਹੀਂ ਇਸ ਦਾ ਫ਼ੈਸਲਾ ਕਰਵਾ ਲਿਆ ਜਾਵੇ। ਪਰ ਜ਼ਿਦਾਂ ਤੇ ਜਮਾਤੀ ਝਗੜਿਆਂ ਵਿਚ ਕੋਈ ਸਮਝੌਤਾ ਵੀ ਨਹੀਂ ਮੰਨਿਆ ਜਾਣਾ ਸੀ।

ਇਸ ਡੈਡਲਾਕ ਕਾਰਨ ਸ਼ਿਮਲਾ ਕਾਨਫ਼ਰੰਸ ਨਾਕਾਮਯਾਬ ਹੋ ਗਈ। 14 ਜੁਲਾਈ 1945 ਨੂੰ ਲਾਰਡ ਵੇਵਲ ਨੇ ਕਾਨਫ਼ਰੰਸ ਖ਼ਤਮ ਕਰਨ ਦਾ ਐਲਾਨ ਕੀਤਾ। ਲਾਰਡ ਵੇਵਲ ਨੇ ਨਾਕਾਮਯਾਬੀ ਦਾ ਦੋਸ਼ ਆਪਣੇ ਸਿਰ ਲਿਆ ਪਰ ਨਾਲ ਹੀ ਇਹ ਵੀ ਕਿਹਾ ਕਿ ਇਸ ਵਿਚ ਜਿਨਾਹ ਦੀ ਜ਼ਿਦ ਵੀ ਸ਼ਾਮਿਲ ਹੈ (*ਟ੍ਰਿਬਿਊਨ*, 15 ਜੁਲਾਈ 1945)। ਜਿਨਾਹ ਨੇ ਇਕ ਬਿਆਨ ਵਿਚ ਕਿਹਾ ਕਿ ਘਟ-ਗਿਣਤੀਆਂ ਵਾਲੀਆਂ ਬਾਕੀ ਕੌਮਾਂ ਸਾਰੀਆਂ ਕਾਂਗਰਸ ਨਾਲ ਸਨ ਇਸ ਕਰ ਕੇ ਮੁਸਲਮਾਨਾਂ ਦੀ ਰੱਖਿਆ ਵਾਸਤੇ ਅਜਿਹਾ ਜ਼ਰੂਰੀ ਸੀ (*ਟ੍ਰਿਬਿਊਨ*, 16 ਜੁਲਾਈ 1945)। ਮਾਸਟਰ ਤਾਰਾ ਸਿੰਘ ਮੁਤਾਬਿਕ, ਇਹ 'ਛੋਟੇ ਜਿਹੇ ਸਵਾਲ ਤੇ ਵੱਡੇ ਆਦਮੀਆਂ ਦੀ ਨਾਕਾਮਯਾਬੀ' ਹੈ ਤੇ "ਇਸ ਨਾਲ ਨਿਰਾਸਤਾ ਤੇ ਨਿੰਮੋਝੂਣਤਾ ਦੀ ਲਹਿਰ ਹਰ ਪਾਸੇ ਫੈਲਣ ਦੀ ਆਸ ਹੈ।"

## ਸਿੱਖ ਅਗੂਆਂ ਦੀਆਂ ਬੇਸਮਝੀ ਵਾਲੀਆਂ ਗੱਲਾਂ

ਸ਼ਿਮਲਾ ਕਾਨਫ਼ਰੰਸ ਦੀ ਨਾਕਾਮਯਾਬੀ ਤੋਂ ਨਿਰਾਸ ਹੋ ਕੇ ਮਾਸਟਰ ਤਾਰਾ ਸਿੰਘ ਨੇ ਸ਼ਿਮਲੇ ਵਿਚ 15 ਜੁਲਾਈ ਨੂੰ ਬਿਆਨ ਦੇਂਦਿਆਂ ਕਿਹਾ ਕਿ "ਮੈਂ ਪਾਕਿਸਤਾਨ ਦੀ ਮੁਖ਼ਾਲਫ਼ਤ ਕਰਾਂਗਾ, ਭਾਵੇਂ ਲੋੜ ਪੈਣ 'ਤੇ ਮੈਨੂੰ ਸਿਵਲ ਵਾਰ ਦਾ ਮੁਕਾਬਲਾ ਕਰਨਾ ਪਵੇ। ਜੇ ਜਿਨਾਹ ਪਾਕਿਸਤਾਨ ਚਾਹੁੰਦਾ ਹੈ ਤਾਂ ਉਸ ਨੂੰ ਪੰਜਾਬ ਵਿਚ ਸਿੱਖਾਂ ਵਾਸਤੇ ਖਾਲਿਸਤਾਨ ਦੇਣ ਦੀ ਮੰਗ ਵੀ ਮੰਨਣੀ ਪਵੇਗੀ। ਪੰਜਾਬ ਸਿੱਖਾਂ ਦਾ ਹੋਮਲੈਂਡ ਹੈ। ਜੇ ਕਾਨਫ਼ਰੰਸ ਕਾਮਯਾਬ ਹੋ ਜਾਂਦੀ ਤੇ ਐਗਜ਼ੈਕਟਿਵ ਕੌਂਸਲ ਬਣਦੀ ਤਾਂ ਮੈਂ ਜਾਂ ਹੋਰ ਸਿੱਖ ਨੁਮਾਇੰਦੇ ਨੇ ਹਮੇਸ਼ਾ ਕਾਂਗਰਸ ਦਾ ਸਾਥ ਦੇਣਾ ਸੀ (*ਟ੍ਰਿਬਿਊਨ*, 16 ਜੁਲਾਈ 1945)। ਪਰ ਅਜਿਹੇ ਬਿਆਨ ਦੇਣ ਨਾਲ ਨਾ ਤਾਂ ਅੰਗਰੇਜ਼ ਖ਼ੁਸ਼ ਸਨ ਤੇ ਨਾ ਮੁਸਲਮਾਨ। ਕਾਂਗਰਸ ਸਿੱਖ ਆਗੂਆਂ ਕੋਲੋਂ ਅਜਿਹੇ ਬਿਆਨ ਦਿਵਾ ਕੇ ਵੀ ਸਿੱਖ ਹਿੱਤਾਂ ਵਾਸਤੇ ਨਹੀਂ ਸੀ ਸੋਚਦੀ, ਸਗੋਂ ਹਿੰਦੂ-ਮੁਸਲਿਮ ਸਵਾਲ ਤੇ ਸਿੱਖ ਹਿੱਤਾਂ ਨੂੰ ਕੁਰਬਾਨ ਕਰਨ ਵਾਸਤੇ ਸਦਾ ਤਿਆਰ ਰਹਿੰਦੀ ਸੀ। ਇਹ ਮੌਕਾ ਸੀ ਕਿ ਸਿੱਖ ਸਟੇਟ ਵਾਸਤੇ ਜਦੋ ਜਹਿਦ ਸ਼ੁਰੂ ਕਰ ਦਿੱਤੀ ਜਾਂਦੀ ਪਰ 'ਸ਼ੇਰਾਂ

ਦੀ ਫ਼ੌਜ ਦੇ ਗਧੇ ਜਰਨੈਲ' ਇਕ ਜਾਂ ਦੂਜੇ ਹਿੰਦੂ ਆਗੂ ਦੀ ਚਾਪਲੂਸੀ ਦਾ ਸ਼ਿਕਾਰ ਹੁੰਦੇ ਰਹੇ। ਭਾਵੇਂ ਕਦੇ-ਕਦੇ ਆਜ਼ਾਦ ਪੰਜਾਬ, ਸਿੱਖ ਹੋਮਲੈਂਡ, ਸਿੱਖ ਸਟੇਟ ਜਾਂ ਖਾਲਿਸਤਾਨ ਦੇ ਨਾਅਰੇ ਲਗਦੇ ਰਹਿੰਦੇ ਸਨ। ਪਰ ਵਿਰੋਧੀ ਗਰੁਪ, ਸਮਝੌਤਾ ਪਾਰਟੀਆਂ, ਝੋਲੀ-ਚੁੱਕ ਆਗੂ ਤੇ ਮਤਲਬੀ ਸ਼ਖਸ ਇਹੋ ਜਿਹੀ ਗੱਲ ਦੀ ਹਿਮਾਇਤ ਕਰਨੋਂ ਵੀ ਘਬਰਾਉਂਦੇ ਸਨ।

## ਇਸਰਾਈਲ ਵਾਂਗ ਖਾਲਿਸਤਾਨ ਦੀ ਮੰਗ

ਇਕ ਕਾਨਫ਼ਰੰਸ ਵਿਚ ਮਾਸਟਰ ਤਾਰਾ ਸਿੰਘ ਨੇ ਖਾਲਿਸਤਾਨ ਦੀ ਮੰਗ ਦੁਹਰਾਦਿਆਂ ਕਿਹਾ ਕਿ "**ਇਹ ਗੱਲ ਕਿ ਸਿੱਖ ਕਿਸੇ ਇਲਾਕੇ ਵਿਚ ਵੀ ਬਹੁ-ਗਿਣਤੀ ਵਿਚ ਨਹੀਂ ਹਨ ਗ਼ਲਤ ਹੈ। ਜੇ ਕਰ ਫ਼ਿਲਸਤੀਨ ਇਲਾਕੇ ਵਿਚ 10 ਫ਼ੀ ਸਦੀ ਆਬਾਦੀ ਵਾਲੇ ਯਹੂਦੀਆਂ ਵਾਸਤੇ ਯਹੂਦੀ ਹੋਮਲੈਂਡ ਬਣਾਇਆ ਜਾ ਸਕਦਾ ਹੈ ਤਾਂ ਪੰਜਾਬ ਵਿਚ ਸਿੱਖਾਂ ਵਾਸਤੇ ਕਿਉਂ ਨਹੀਂ।**" (ਚੇਤੇ ਰਹੇ ਕਿ 1945 ਵਿਚ ਫ਼ਿਲਸਤੀਨ ਵਿਚ 6 ਲੱਖ ਮੁਸਲਮਾਨ, 86 ਹਜ਼ਾਰ ਈਸਾਈ ਤੇ ਸਿਰਫ਼ 46 ਹਜ਼ਾਰ ਯਹੂਦੀ ਸਨ ਪਰ ਯਹੂਦੀਆਂ ਨੂੰ ਵਖਰਾ ਮੁਲਕ ਇਸਰਾਈਲ ਦਿੱਤਾ ਗਿਆ ਸੀ)। ਮਾਸਟਰ ਤਾਰਾ ਸਿੰਘ ਨੇ ਕਿਹਾ ਕਿ **ਸਿੱਖ ਹੋਮਲੈਂਡ ਪੰਜਾਬ ਦੇ ਸੈਂਟਰ ਵਿਚ ਲਾਹੌਰ ਤੇ ਅੰਮ੍ਰਿਤਸਰ ਸ਼ਾਮਿਲ ਕਰ ਕੇ, ਮੁਖ ਸਿੱਖ ਧਾਰਮਿਕ ਸ਼ਹਿਰਾਂ ਨੂੰ ਸ਼ਾਮਿਲ ਕਰ ਕੇ ਬਣਾਇਆ ਜਾਵੇ। ਇਸ ਵਿਚ ਸਿੱਖਾਂ ਦੀਆਂ ਖ਼ਾਸ-ਖ਼ਾਸ ਧਾਰਮਿਕ ਥਾਂਵਾਂ ਆ ਜਾਣ।**" ਮਾਸਟਰ ਤਾਰਾ ਸਿੰਘ ਵਲੋਂ ਏਨਾ ਬਿਆਨ ਦੇਣਾ ਹੀ ਕਾਫ਼ੀ ਨਹੀਂ ਸੀ। ਚਾਹੀਦਾ ਤਾਂ ਇਹ ਸੀ ਕਿ ਇਸ ਨੁਕਤੇ 'ਤੇ ਜੱਦੋਜਹਿਦ ਸ਼ੁਰੂ ਕੀਤੀ ਜਾਂਦੀ ਤਾਂ ਜੋ ਸਿੱਖ ਆਜ਼ਾਦੀ ਹਾਸਿਲ ਕਰ ਸਕਦੇ। ਪਰ...

## ਅੰਗਰੇਜ਼ਾਂ ਵੱਲੋਂ ਭਾਰਤ ਛੱਡਣ ਦੀਆਂ ਗੱਲਾਂ

ਇਨ੍ਹਾਂ ਦਿਨਾਂ ਵਿਚ, ਜੁਲਾਈ 1945 ਦੇ ਆਖ਼ਰੀ ਹਫ਼ਤੇ, ਇੰਗਲੈਂਡ ਦੀਆਂ ਆਮ ਚੋਣਾਂ ਵਿਚ ਲੇਬਰ ਪਾਰਟੀ ਤਾਕਤ ਵਿਚ ਆ ਗਈ ਅਤੇ ਲਾਰਡ ਐਟਲੀ ਵੱਡੇ ਵਜ਼ੀਰ (ਪ੍ਰਾਈਮ ਮਨਿਸਟਰ) ਬਣਾਏ ਗਏ। ਲੇਬਰ ਪਾਰਟੀ ਨੇ ਆਉਂਦਿਆਂ ਹੀ, "ਭਾਰਤ ਨੂੰ ਆਜ਼ਾਦੀ ਜਲਦੀ ਦਿੱਤੀ ਜਾਏਗੀ" ਦਾ ਐਲਾਨ ਕਰ ਦਿੱਤਾ (*ਟ੍ਰਿਬਿਊਨ*, 28 ਸਤੰਬਰ 1945)।

## ਹਿੰਦੂ ਆਗੂਆਂ ਵੱਲੋਂ ਸਿੱਖਾਂ ਨੂੰ ਭਰਮਾਉਣ ਦੀਆਂ ਗੱਲਾਂ

ਵੱਲਭ ਭਾਈ ਪਟੇਲ ਨੇ 24 ਅਗਸਤ 1945 ਨੂੰ ਪੂਨਾ ਵਿਚ ਕਿਹਾ ਕਿ "**ਸਿੱਖਾਂ ਨਾਲ, ਲਾਹੌਰ ਵਿਚ (1929 ਵਾਲਾ), ਕੀਤਾ ਗਿਆ ਵਾਇਦਾ ਅੱਖੋਂ-ਉਹਲੇ ਨਹੀਂ ਕੀਤਾ ਜਾ ਸਕਦਾ।**" (ਰੋਜ਼ਾਨਾ *ਅਕਾਲੀ*, 25 ਅਗਸਤ 1945)। ਪਰ ਮਾਸਟਰ ਤਾਰਾ ਸਿੰਘ ਨੇ ਇਸ ਧੋਖੇ ਵਾਲੀ ਬਿਆਨ ਬਾਜ਼ੀ ਬਾਰੇ ਸਿੱਖ ਸੰਗਤਾਂ ਨੂੰ ਵਾਰਨਿੰਗ ਦੇਂਦਿਆਂ ਕਿਹਾ ਕਿ "ਕਾਂਗਰਸ 'ਤੇ ਯਕੀਨ ਕਰਨਾ ਗਲਤ ਹੈ। ਕਾਂਗਰਸ ਨੇ (1) 1929 ਵਿਚ ਵਾਅਦਾ ਕਰ ਕੇ ਤੋੜਿਆ (2) 1930 ਦੀ ਗੋਲਮੇਜ਼

ਕਾਨਫ਼ਰੰਸ 'ਤੇ ਕਾਂਗਰਸ ਵਲੋਂ ਲੀਗ ਨੂੰ ਕੋਰਾ ਚੈਕ ਦੇ ਕੇ, ਸਿੱਖਾਂ ਨਾਲ ਕੀਤੇ ਸਮਝੌਤੇ ਨੂੰ ਤੋੜਿਆ (3) ਕ੍ਰਿਪਸ ਮਿਸ਼ਨ ਵਿਚ ਸਿੱਖਾਂ ਨਾਲ ਬੇਇਨਸਾਫ਼ੀ ਦੇ ਮੌਕੇ 'ਤੇ ਕਾਂਗਰਸ ਨੇ ਚੁੱਪ ਧਾਰੀ ਰੱਖੀ। (4) ਆਜ਼ਾਦ ਪੰਜਾਬ ਦੀ ਮੁਖ਼ਾਲਫ਼ਤ ਇਸ ਕਰ ਕੇ ਕੀਤੀ ਕਿਉਂਕਿ ਸਿੱਖਾਂ ਹੱਥ ਪਾਸਕੂ ਆਉਂਦਾ ਸੀ।''

## ਵੇਵਲ ਦੀ ਨਵੀਂ ਪਲਾਨ

ਦੂਜੇ ਪਾਸੇ ਸ਼ਿਮਲਾ ਕਾਨਫ਼ਰੰਸ ਦੀ ਨਾਕਾਮਯਾਬੀ ਮਗਰੋਂ ਵੀ ਹਿੰਦੂ-ਮੁਸਲਮ ਸਮਝੌਤੇ ਦੀਆਂ ਕੋਸ਼ਿਸ਼ਾਂ ਚਲਦੀਆਂ ਰਹੀਆਂ। ਸਤੰਬਰ ਵਿਚ ਲਾਰਡ ਵੇਵਲ ਨੇ ਨਵੀਆਂ ਸਕੀਮਾਂ ਦਾ ਐਲਾਨ ਕੀਤਾ। ਇਸ ਵਿਚ ਪੁਰਾਣੀ ਸਕੀਮ ਅਤੇ (1) ਸੈਂਟਰ ਤੇ ਸੂਬਿਆਂ ਦੀਆਂ ਅਸੈਂਬਲੀਆਂ ਦੀਆਂ ਚੋਣਾਂ ਪਿਛੋਂ ਆਈਨੀ ਅਸੈਂਬਲੀ ਦੀ ਮੀਟਿੰਗ ਬੁਲਾਉਣਾ (2) ਭਾਰਤੀ ਰਿਆਸਤਾਂ ਦੇ ਨੁਮਾਇੰਦਿਆਂ ਨਾਲ ਆਈਨੀ ਅਸੈਂਬਲੀ ਵਿਚ ਸ਼ਾਮਿਲ ਹੋਣ ਸਬੰਧੀ ਗਲਬਾਤ (3) ਐਸੀ ਐਗਜ਼ੈਕਟਿਵ ਕੌਂਸਲ ਦੀ ਕਾਇਮੀ ਕਰਨਾ ਜਿਸ ਨੂੰ ਸਾਰੀਆਂ ਸਿਆਸੀ ਪਾਰਟੀਆਂ ਮਨਜ਼ੂਰ ਕਰਨ ਵਗ਼ੈਰਾ ਨਵੀਆਂ ਮੱਦਾਂ ਸ਼ਾਮਿਲ ਸਨ। ਪਰ ਸਿੱਖਾਂ ਵਾਸਤੇ ਇਹ ਸਕੀਮ ਕ੍ਰਿਪਸ ਸਕੀਮ ਤੋਂ ਕੁਝ ਵੀ ਵਖਰੀ ਨਹੀਂ ਸੀ। ਇਸ ਕਰ ਕੇ ਅਕਾਲੀ ਦਲ ਨੇ ਨਵੀਂ ਵੇਵਲ ਪਲਾਨ ਦੀ ਵੀ ਮੁਖ਼ਾਲਫ਼ਤ ਕੀਤੀ।

ਇਨ੍ਹਾਂ ਦਿਨਾਂ ਵਿਚ ਗੁਜਰਾਂਵਾਲਾ ਵਿਚ ਛੇਵੀਂ ਅਕਾਲੀ ਕਾਨਫ਼ਰੰਸ ਹੋਈ। 29 ਸਤੰਬਰ ਨੂੰ ਹੋਈ ਇਸ ਕਾਨਫ਼ਰੰਸ ਨੇ ਵੇਵਲ ਪਲਾਨ ਰੱਦ ਕਰਨ ਦਾ ਮਤਾ ਪਾਸ ਕੀਤਾ ਕਿਉਂਕਿ ਇਸ ਦੀ ਨੀਂਹ 1942 ਦੀ ਕ੍ਰਿਪਸ ਸਕੀਮ ਹੈ, ਜੋ ਸਿੱਖਾਂ ਹਿੱਤਾਂ ਦੇ ਖ਼ਿਲਾਫ਼ ਹੈ। ਕਾਨਫ਼ਰੰਸ ਨੇ ਇਹ ਵੀ ਫ਼ੈਸਲਾ ਕੀਤਾ ਕਿ (1) ਚੋਣਾਂ ਲੜੀਆਂ ਜਾਣ ਤੇ ਪੰਥਕ ਉਮੀਦਵਾਰ ਅਕਾਲੀ ਟਿਕਟ ਤੇ ਲੜਨ ਕਿਉਂਕਿ ਇਸ ਨੇ ਸਿੱਖ ਕੌਮ ਦੀ ਕਿਸਮਤ ਦਾ ਫ਼ੈਸਲਾ ਵੀ ਕਰਨਾ ਹੈ। (2) ਪੰਥ ਪਹਿਲੋਂ ਹੈ ਕਿਉਂਕਿ ਪੰਥ ਅਜ਼ਾਦ ਹੋਵੇਗਾ ਤਾਂ ਦੇਸ਼ ਅਜ਼ਾਦ ਹੋਵੇਗਾ। (3) ਇੰਡੀਅਨ ਨੈਸ਼ਨਲ ਆਰਮੀ ਦੇ ਫ਼ੌਜੀਆਂ ਨੂੰ ਰਿਹਾ ਕੀਤਾ ਕੀਤਾ ਜਾਵੇ। (4) ਪਾਕਿਸਤਾਨ ਨਾ ਬਣਾਇਆ ਜਾਵੇ (5) ਕਮਿਊਨਿਸਟਾਂ ਤੋਂ ਪੰਥ ਨੂੰ ਬਚਾਇਆ ਜਾਵੇ (6) ਸਿਰਫ਼ ਅਕਾਲੀ ਹੀ ਸਿੱਖਾਂ ਨੂੰ ਬਚਾ ਸਕਦੇ ਹਨ, ਕਾਂਗਰਸ ਨੇ ਸਦਾ ਹੀ ਮੁਸਲਮਾਨਾਂ ਨਾਲ ਸੌਦੇਬਾਜ਼ੀ ਵਿਚ ਸਿੱਖਾਂ ਨੂੰ ਨਜ਼ਰ ਅੰਦਾਜ਼ ਕੀਤਾ ਹੈ। ਇਸ ਵਿਚੋਂ ਪਹਿਲਾ, ਦੂਜਾ ਅਤੇ ਚੌਥਾ ਮਤਾ ਮਾ: ਤਾਰਾ ਸਿੰਘ ਨੇ, ਤੀਜਾ ਬਾਬੂ ਲਾਭ ਸਿੰਘ ਨੇ, ਪੰਜਵਾਂ ਊਧਮ ਸਿੰਘ ਨਾਗੋਕੇ ਤੇ ਈਸ਼ਰ ਸਿੰਘ ਮਝੈਲ ਨੇ, ਛੇਵਾਂ ਮਤਾ ਉੱਜਲ ਸਿੰਘ ਨੇ ਪੇਸ਼ ਕੀਤਾ ਸੀ। **ਅਕਾਲੀ ਕਾਨਫ਼ਰੰਸ ਨੇ ਇਹ ਵੀ ਫ਼ੈਸਲਾ ਕੀਤਾ ਕਿ ਚੋਣਾਂ ਪੰਥਕ ਟਿਕਟਾਂ 'ਤੇ ਲੜੀਆਂ ਜਾਣ, ਪਤਿਤ ਸਿੱਖਾਂ ਨੂੰ ਸੀਟਾਂ ਨਾ ਦਿੱਤੀਆਂ ਜਾਣ** ਅਤੇ ਉਮੀਦਵਾਰ ਮਾਸਟਰ ਤਾਰਾ ਸਿੰਘ ਨਾਮਜ਼ਦ ਕਰੇ। ਅਗਲੇ ਦਿਨ ਸੈਂਟਰਲ ਅਕਾਲੀ ਦਲ ਨੇ ਖੜਕ ਸਿੰਘ ਦੀ ਪ੍ਰਧਾਨਗੀ ਹੇਠ ਕਾਂਗਰਸ ਦੀ ਹਿਮਾਇਤ ਤੇ

ਪਾਕਿਸਤਾਨ ਦੀ ਮੁਖ਼ਾਲਫ਼ਤ ਦਾ ਮਤਾ ਪਾਸ ਕੀਤਾ (ਰੋਜ਼ਾਨਾ *ਅਕਾਲੀ*, 1 ਅਕਤੂਬਰ 1945, *ਟ੍ਰਿਬਿਊਨ*, 1 ਅਕਤੂਬਰ 1945)।

## ਕਾਂਗਰਸ ਦਾ ਫਿਰ ਐਂਟੀ-ਸਿੱਖ ਰੋਲ

ਸਿੱਖਾਂ ਵੱਲੋਂ ਚੋਣਾਂ ਪੰਥਕ ਟਿਕਟਾਂ 'ਤੇ ਲੜਨ ਦੇ ਮਤੇ 'ਤੇ ਚਿੜ੍ਹਦਿਆਂ ਕਾਂਗਰਸ ਨੇ ਆਪਣਾ ਫ਼ਿਰਕੂ ਰੰਗ ਦਿਖਾਉਂਦਿਆਂ ਪੰਜਾਬ ਸੂਬੇ ਦੀ ਵਰਕਿੰਗ ਕਮੇਟੀ ਦੇ ਸਿੱਖ ਮੈਂਬਰਾਂ ਨੂੰ, ਜਿਨ੍ਹਾਂ ਨੇ ਗੁਜਰਾਂਵਾਲਾ ਕਾਨਫ਼ਰੰਸ ਵਿਚ ਕਾਂਗਰਸੀ ਟਿਕਟਾਂ ਦੀ ਥਾਂ ਪੰਥਕ ਟਿਕਟਾਂ 'ਤੇ ਚੋਣਾਂ ਲੜਣ ਦੇ ਮਤੇ ਦੀ ਹਿਮਾਇਤ ਕੀਤੀ ਸੀ, ਨੂੰ ਮੁਅੱਤਲ ਕਰਨ ਦੀ ਧਮਕੀ ਦਿੱਤੀ। ਅਜਿਹੇ 14 ਮੈਂਬਰਾਂ ਵਿਚੋਂ 11 ਨੇ ਤਾਂ ਕਾਂਗਰਸ ਦੀ ਮੁਖ਼ਾਲਫ਼ਤ ਵਾਲੇ ਮਤੇ ਤੋਂ ਹਿਮਾਇਤ ਵਾਪਸ ਲੈ ਲਈ ਪਰ ਬਾਬੂ ਲਾਭ ਸਿੰਘ, ਬਾਬੂ ਵਰਿਆਮ ਸਿੰਘ ਤੇ ਬਸੰਤ ਸਿੰਘ ਮੋਗਾ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ। ਕਾਂਗਰਸ ਨੇ ਇਨ੍ਹਾਂ ਨੂੰ ਮੁਅੱਤਲ ਕਰਨ ਦਾ ਫ਼ੈਸਲਾ ਕੀਤਾ (*ਟ੍ਰਿਬਿਊਨ*, 5 ਅਕਤੂਬਰ 1945)।

ਦਸੰਬਰ 1945 ਵਿਚ ਸੈਂਟਰਲ ਅਸੈਂਬਲੀ ਦੀਆਂ ਚੋਣਾਂ ਹੋਈਆਂ। ਅਕਾਲੀ ਦਲ ਤੇ ਕਾਂਗਰਸ ਦੇ ਉਮੀਦਵਾਰ ਇਕ ਦੂਜੇ ਦੇ ਖ਼ਿਲਾਫ਼ ਲੜੇ। ਅਕਾਲੀ ਦਲ ਦੇ ਸੰਪੂਰਨ ਸਿੰਘ ਤੇ ਮੰਗਲ ਸਿੰਘ ਦੋਵੇਂ ਕਾਂਗਰਸੀ ਉਮੀਦਵਾਰਾਂ ਨੂੰ ਹਰਾ ਕੇ ਕਾਮਯਾਬ ਹੋਏ। ਇਸ 'ਤੇ ਕਾਂਗਰਸ ਨੇ ਅਕਾਲੀ ਦਲ ਨਾਲ ਸਮਝੌਤੇ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ। ਕਾਂਗਰਸ ਦੇ ਪ੍ਰਧਾਨ ਮੌਲਾਨਾ ਆਜ਼ਾਦ ਨੇ ਮੌਲਾਨਾ ਦਾਊਦ ਗ਼ਜ਼ਨਵੀ, ਕੈਰੋਂ ਤੇ ਭਾਰਗੋ ਨੂੰ ਅਕਾਲੀ ਦਲ ਨਾਲ ਸਮਝੌਤੇ ਵਾਸਤੇ ਗਲਬਾਤ ਚਲਾਉਣ ਵਾਸਤੇ ਨੀਅਤ ਕੀਤਾ। ਕਈ ਦਿਨ ਗਲਬਾਤ ਚਲਦੀ ਰਹੀ। ਅਖੀਰ ਸਮਝੌਤਾ ਹੋ ਗਿਆ (*ਟ੍ਰਿਬਿਊਨ*, 19 ਦਸੰਬਰ 1945, ਰੋਜ਼ਾਨਾ *ਅਕਾਲੀ*, 19 ਦਸੰਬਰ 1945)। ਪਰ ਅੰਦਰੋਂ-ਅੰਦਰੀਂ ਤਰੇੜ ਅਜੇ ਵੀ ਚਲ ਰਹੀ ਸੀ। ''ਕਾਂਗਰਸ ਦਾ ਇਕ ਤਬਕਾ ਸਿੱਖਾਂ ਨੂੰ ਖ਼ਤਮ ਕਰਨਾ ਚਾਹੁੰਦਾ ਹੈ'' ਦੀ ਸੋਚ ਅਕਾਲੀ ਆਗੂਆਂ ਦੇ ਮਨਾਂ ਵਿਚ ਬ-ਦਸਤੂਰ ਕਾਇਮ ਸੀ। ਪਰ ਉਹ ਹਮੇਸ਼ਾ ਵਾਂਗ ਬੇਥਵ੍ਹੀਆਂ ਮਾਰਨ ਨੂੰ ਤਿਆਰ ਰਹਿੰਦੇ ਸਨ)। (ਵਿਧਾਤਾ ਸਿੰਘ ਤੀਰ ਦਾ ਬਿਆਨ, ਰੋਜ਼ਾਨਾ*ਅਕਾਲੀ*, 19 ਦਸੰਬਰ 1945)।

ਪਰ ਅਕਾਲੀਆਂ ਅਤੇ ਕਾਂਗਰਸ ਵਿਚ ਇਹ ਨਵਾਂ ਸਮਝੌਤਾ ਵੀ ਐਂਟੀ-ਕਮਿਊਨਿਸਟ ਸਮਝੌਤਾ ਸੀ, ਨਾ ਕਿ ਸਹੀ ਮਾਅਨਿਆਂ ਵਿਚ ਅਕਾਲੀ-ਕਾਂਗਰਸ ਦਾ। ਅਕਾਲੀ ਦਲ ਤੇ ਕਾਂਗਰਸ ਵਿਚ ਸਿਰਫ਼ ਚਾਰ ਸੀਟਾਂ 'ਤੇ ਹੀ ਸਮਝੌਤਾ ਹੋ ਸਕਿਆ। ਇਹ ਚਾਰੇ ਸੀਟਾਂ ਕਮਿਊਨਿਸਟਾਂ ਦੇ ਗੜ੍ਹ ਸਨ। ਇਹ ਚਾਰੇ ਸੀਟਾਂ ਦੋਹਾਂ ਪਾਰਟੀਆਂ ਨੇ ਦੋ-ਦੋ ਵੰਡ ਲਈਆਂ। ਬਾਕੀ 29 ਸੀਟਾਂ ਵਿਚੋਂ ਅਕਾਲੀ ਕਾਂਗਰਸ ਵਾਸਤੇ 9 ਸੀਟਾਂ ਛੱਡਣ ਵਾਸਤੇ ਤਿਆਰ ਸਨ। ਕਾਂਗਰਸੀ ਇਹ ਮੰਨਣ ਵਾਸਤੇ ਤਿਆਰ ਨਾ ਹੋਏ। ਇਸ 'ਤੇ ਇਨ੍ਹਾਂ 29 ਸੀਟਾਂ ਤੇ ਅਕਾਲੀ ਦਲ ਅਤੇ ਕਾਂਗਰਸ ਇਕ ਦੂਜੇ ਦੇ ਖ਼ਿਲਾਫ਼ ਲੜੇ। ਬਾਬਾ ਖੜਕ ਸਿੰਘ, ਅਮਰ ਸਿੰਘ (ਸ਼ੇਰੇ-ਪੰਜਾਬ) ਤੇ ਹੋਰ ਕਈ ਅਖੌਤੀ-ਨੈਸ਼ਨਲਿਸਟ ਸਿੱਖ ਅਕਾਲੀ ਦਲ ਦੇ ਖ਼ਿਲਾਫ਼ ਕਾਂਗਰਸੀ ਸਟੇਜਾਂ ਤੇ

ਪਰਚਾਰ ਕਰਦੇ ਰਹੇ। ਪਹਿਲੀ ਜਨਵਰੀ ਨੂੰ ਰਾਵਲਪਿੰਡੀ ਵਿਚ ਕਾਂਗਰਸੀ ਜਲਸੇ ਵਿਚ ਗੜਬੜ ਹੋਈ, ਕਿਉਂਕਿ ਅਮਰ ਸਿੰਘ (ਸ਼ੇਰੇ ਪੰਜਾਬ) ਅਤੇ ਖੜਕ ਸਿੰਘ ਨੇ ਅਕਾਲੀਆਂ ਤੋਂ ਗੁਰਦੁਆਰਾ ਇੰਤਜ਼ਾਮ ਖੋਹਣ ਵਾਸਤੇ ਲੋਕਾਂ ਨੂੰ ਕਿਹਾ ਸੀ (*ਟ੍ਰਿਬਿਊਨ*, 4 ਜਨਵਰੀ 1946)।

ਆਉਣ ਰਹੀਆਂ ਚੋਣਾਂ ਵਾਸਤੇ ਸ਼੍ਰੋਮਣੀ ਅਕਾਲੀ ਦਲ ਨੇ ਮੈਨੀਫ਼ੈਸਟੋ ਜਾਰੀ ਕੀਤਾ। ਇਸ ਵਿਚ ਕਾਂਗਰਸ ਦੇ ਮੈਨੀਫ਼ੈਸਟੋ ਵਾਲੇ ਨੁਕਤੇ ਹੀ ਲਿਖੇ ਹੋਏ ਸਨ। ਇਨ੍ਹਾਂ ਵਿਚ ਸਿੱਖ ਹੱਕਾਂ ਦੇ ਮਸਲਿਆਂ ਵਾਲੇ ਨੁਕਤਿਆਂ ਦਾ ਵਾਧਾ ਕੀਤਾ ਹੋਇਆ ਸੀ (*ਟ੍ਰਿਬਿਊਨ*, 14 ਜਨਵਰੀ 1946)।। 23 ਜਨਵਰੀ ਨੂੰ ਮਾਸਟਰ ਤਾਰਾ ਸਿੰਘ ਨੇ ਪਿਸ਼ਾਵਰ ਵਿਚ ਬੋਲਦਿਆਂ ਕਿਹਾ ਕਿ, **''ਅਸੀਂ ਅਜ਼ਾਦੀ ਅਤੇ ਹੋਂਦ ਚਾਹੁੰਦੇ ਹਾਂ। ਹਿੰਦੂ, ਸਿੱਖਾਂ ਤੇ ਮੁਸਲਮਾਨਾਂ ਦੋਹਾਂ ਨੂੰ ਨੀਵਾਂ ਰਖਣਾ ਚਾਹੁੰਦਾ ਹੈ ਅਤੇ ਦੂਜੇ ਪਾਸੇ ਹਿੰਦੂ, ਸਿੱਖਾਂ ਨੂੰ ਦੁਮੇਲ ਬਣਾਉਣਾ ਚਾਹੁੰਦੇ ਹਨ। ਇਸ ਵਾਸਤੇ ਸਿਰਫ਼ ਅਕਾਲੀ ਦਲ ਹੀ ਹੈ ਜੋ ਸਿੱਖ ਹੱਕਾਂ ਦੀ ਰਾਖੀ ਕਰੇਗਾ।''** (*ਟ੍ਰਿਬਿਊਨ*, 24 ਜਨਵਰੀ 1946)।

ਫ਼ਰਵਰੀ 1946 ਦੇ ਅਖੀਰ ਤਕ ਚੋਣਾਂ ਦੇ ਪੂਰੇ ਨਤੀਜੇ ਆ ਚੁਕੇ ਸਨ। ਕੁਲ 175 ਸੀਟਾਂ ਵਿਚੋਂ ਮੁਸਲਮ ਲੀਗ ਨੂੰ 74 ਸੀਟਾਂ ਮਿਲੀਆਂ, ਅਕਾਲੀ ਦਲ ਨੂੰ 23 ਸੀਟਾਂ, ਕਾਂਗਰਸ ਨੂੰ 51 ਸੀਟਾਂ (40 ਹਿੰਦੂ, 10 ਸਿੱਖ, 1 ਮੁਸਲਮਾਨ) ਤੇ ਯੂਨਿਅਨਿਸਟ ਪਾਰਟੀ ਨੂੰ 21 ਸੀਟਾਂ ਮਿਲੀਆਂ। ਅਕਾਲੀ ਕਾਂਗਰਸ ਨੂੰ 9 ਸੀਟਾਂ ਦੇਂਦੇ ਸਨ ਜਦ ਕਿ 2 ਸੀਟਾਂ ਕਮਿਊਨਿਸਟ ਗੜ੍ਹਾਂ ਵਿਚ ਮਿਲਦੀਆਂ ਸਨ। ਇਸ ਤਰ੍ਹਾਂ ਕਾਂਗਰਸੀ ਸਿੱਖ 11 ਸੀਟਾਂ ਲੈ ਸਕਦੇ ਸਨ ਤੇ ਅਕਾਲੀਆਂ ਨੂੰ 22 ਆਉਂਦੀਆਂ। ਹੁਣ ਕਾਂਗਰਸ ਨੂੰ 10 ਤੇ ਅਕਾਲੀ ਦਲ ਨੂੰ 23 ਸੀਟਾਂ ਮਿਲੀਆਂ। ਇਸ ਨਾਲ ਅਖੌਤੀ ਨੈਸ਼ਨਲਿਸਟ ਸਿੱਖਾਂ ਨੂੰ ਵੀ ਅਕਾਲੀ ਤਾਕਤ ਦਾ ਯਕੀਨ ਹੋ ਗਿਆ। ਦੂਜੇ ਪਾਸੇ ਯੂਨਿਅਨਿਸਟ ਪਾਰਟੀ ਦੀ ਹਾਰ ਨੇ ਮੁਸਲਮਾਨਾਂ ਦਾ ਮੁਸਲਮ ਲੀਗ ਵਲ ਝੁਕਾਅ ਕਰ ਦਿੱਤਾ ਸੀ। ਜੇ ਸਿੱਖ ਵੀ ਢੰਗ ਨਾਲ ਲੜਦੇ ਤਾਂ ਸਾਫ਼ ਹੋ ਜਾਂਦਾ ਕਿ ਕਾਂਗਰਸ ਸਿਰਫ਼ ਹਿੰਦੂ ਪਾਰਟੀ ਹੀ ਹੈ ਪਰ ਅਕਾਲੀ ਥਾਂ-ਥਾਂ 'ਤੇ ਕਾਂਗਰਸ ਦੀ ਮੁਖ਼ਾਲਫ਼ਤ ਤੇ ਨਾਲ ਹੀ ਸਮਝੌਤੇ ਕਰਦੇ ਸਨ। 'ਕਦੇ ਇਹ ਤੇ ਕਦੇ ਉਹ' ਦੀ ਪਾਲਿਸੀ ਨੇ ਸਿੱਖਾਂ ਦਾ ਕੁਝ ਵੀ ਫ਼ਾਇਦਾ ਨਾ ਹੋਣ ਦਿੱਤਾ।

ਪੰਜਾਬ ਵਿਚ 175 ਵਿਚੋਂ ਮੁਸਲਮ ਲੀਗ ਦੀਆਂ 74 ਸੀਟਾਂ ਸਨ। ਸਰਕਾਰ ਬਣਾਉਣ ਵਾਸਤੇ 14 ਹੋਰ ਮੈਂਬਰਾਂ ਦੀ ਲੋੜ ਸੀ। 21 ਯੂਨੀਅਨਿਸਟਾਂ ਨਾਲ ਮਿਲ ਕੇ ਕਾਮਯਾਬ ਸਰਕਾਰ ਬਣ ਸਕਦੀ ਸੀ ਪਰ ਦੋਵੇਂ ਇਕ ਦੂਜੇ ਨਾਲ ਮਿਲਣ ਵਾਸਤੇ ਤਿਆਰ ਨਹੀਂ ਸਨ। ਇਸ 'ਤੇ ਮੁਸਲਮ ਲੀਗ ਨੇ ਅਕਾਲੀ ਦਲ ਨਾਲ ਕੁਲੀਸ਼ਨ ਦੀ ਗਲਬਾਤ ਸ਼ੁਰੂ ਕੀਤੀ। ਨਵਾਬ ਮਮਦੋਟ ਨਾਲ ਅਕਾਲੀ ਆਗੂ ਗਿਆਨੀ ਕਰਤਾਰ ਸਿੰਘ ਨੇ ਮੀਟਿੰਗਾਂ ਕੀਤੀਆਂ। ਉਧਰ ਕੁਝ ਅਕਾਲੀ ਆਗੂ, ਜਿਨ੍ਹਾਂ ਵਿਚੋਂ ਮੁਖ ਬਲਦੇਵ ਸਿੰਘ ਸੀ, ਕਾਂਗਰਸ ਨਾਲ ਵੀ ਮੇਲਜੋਲ ਕਰ ਰਹੇ ਸਨ। ਬਲਦੇਵ ਸਿੰਘ ਨੇ

ਮੌਲਾਨਾ ਅਜ਼ਾਦ ਅਤੇ ਭੀਮ ਸੈਨ ਸੱਚਰ ਨਾਲ ਵੀ ਗਲਬਾਤ ਕੀਤੀ। ਇਸ ਦੇ ਪਿੱਛੇ ਊਧਮ ਸਿੰਘ ਨਾਗੋਕੇ ਤੇ ਪ੍ਰਤਾਪ ਸਿੰਘ ਕੈਰੋਂ ਦਾ ਹੱਥ ਸੀ। ਪਰ ਕਾਂਗਰਸ ਕੋਲ ਅਜੇ ਏਨੇ ਮੈਂਬਰ ਨਹੀਂ ਸਨ ਕਿ ਉਹ ਸਰਕਾਰ ਬਣਾ ਸਕਦੇ। ਕਾਂਗਰਸ ਦੇ 51 ਤੇ 23 ਅਕਾਲੀ ਪਾ ਕੇ 74 ਬਣਦੇ ਸਨ ਤੇ ਮੁਸਲਮ ਲੀਗ ਇਕੱਲੀ ਦੇ 74 ਮੈਂਬਰ ਸਨ।

ਇਨ੍ਹਾਂ ਦਿਨਾਂ ਵਿਚ ਇਕ ਵਾਰ ਅਜਿਹਾ ਮਾਹੌਲ ਵੀ ਬਣ ਗਿਆ ਕਿ ਅਕਾਲੀ ਦਲ ਅਤੇ ਮੁਸਲਮ ਲੀਗ ਵਿਚ ਵੀ ਸਮਝੌਤਾ ਹੋ ਹੀ ਗਿਆ, ਪਰ ਪਾਕਿਸਤਾਨ ਦੀ ਮੰਗ ਰਾਹ ਵਿਚ ਵੱਡੀ ਰੁਕਾਵਟ ਬਣ ਕੇ ਖੜੀ ਸੀ। ਸਿੱਖਾਂ ਦੀਆਂ ਸਾਰੀਆਂ ਮੰਗਾਂ ਲੀਗ ਨੇ ਮੰਨ ਲਈਆਂ ਸਨ, ਪਰ ਨਵਾਬ ਮਮਦੋਟ ਦੇ ਇਸ ਬਿਆਨ ਨੇ ''ਪਾਕਿਸਤਾਨ ਵਾਸਤੇ ਹਜ਼ਾਰਾਂ ਵਜ਼ਾਰਤਾਂ ਕੁਰਬਾਨ ਕਰ ਸਕਦਾ ਹਾਂ'' ਸਾਰੀਆਂ ਸਕੀਮਾਂ ਅਤੇ ਸਮਝੌਤੇ ਉੱਪਰ ਪਾਣੀ ਫੇਰ ਦਿੱਤਾ। ਇਸ ਨਾਲ ਅਕਾਲੀ ਦਲ ਲੀਗ ਤੋਂ ਦੂਰ ਹੋ ਗਿਆ। ਹੁਣ ਲੀਗ ਨੇ ਕਾਂਗਰਸ ਨਾਲ ਗਲਬਾਤ ਸ਼ੁਰੂ ਕੀਤੀ।

ਉਧਰ ਨਵਾਬ ਮਮਦੋਟ ਤੇ ਕਾਂਗਰਸ ਦੇ ਭੀਮ ਸੈਨ ਸੱਚਰ ਵਿਚਕਾਰ ਸਾਂਝੀ ਲੀਗ-ਕਾਂਗਰਸ ਸਰਕਾਰ ਵਾਸਤੇ ਕਾਫ਼ੀ ਚਿਰ ਗਲਬਾਤ ਚਲਦੀ ਰਹੀ। ਫਿਰ ਇਸ ਵਿਚ ਅਕਾਲੀ ਵੀ ਸ਼ਾਮਿਲ ਹੋ ਗਏ। ਇਸ ਗਲ 'ਤੇ ਸਮਝੌਤਾ ਹੋ ਗਿਆ ਕਿ ਵਜ਼ੀਰ ਕਾਂਗਰਸ ਤੇ ਅਕਾਲੀ ਉਨੇ ਹੀ ਹੋਣ ਜਿੰਨੇ ਲੀਗ ਦੇ। ਦੂਜਾ, ਕੁਲੀਸ਼ਨ ਦੇ ਸਮੇਂ ਦੌਰਾਨ ਪਾਕਿਸਤਾਨ ਦਾ ਸਵਾਲ ਨਹੀਂ ਉਠਾਇਆ ਜਾਵੇਗਾ। ਤੀਜਾ, ਕੁਲੀਸ਼ਨ ਦਾ ਮਾਲੀ ਪ੍ਰੋਗਰਾਮ ਕਾਂਗਰਸ ਵਾਲਾ ਹੋਵੇਗਾ। ਇਹ ਤਿੰਨੇ ਸ਼ਰਤਾਂ ਭੀਮ ਸੈਨ ਸੱਚਰ ਨੇ ਨਵਾਬ ਮਮਦੋਟ ਅੱਗੇ ਰਖੀਆਂ ਜੋ ਮਨਜ਼ੂਰ ਹੋ ਗਈਆਂ (*ਟ੍ਰਿਬਿਊਨ*, 6 ਮਾਰਚ 1946)। ਇਨ੍ਹਾਂ ਸ਼ਰਤਾਂ ਤੋਂ ਬਿਨਾਂ ਅਕਾਲੀ ਦਲ ਨੇ (1) ਗੁਰਮੁਖੀ (2) ਸਿੱਖ ਮਸਲਿਆਂ ਅਤੇ ਭਾਰਤੀ ਸਵਾਲਾਂ ਦੇ ਵੀਟੋ ਦਾ ਹੱਕ ਦੀ ਮੰਗ ਵੀ ਕੀਤੀ ਸੀ । ਪਰ ਇਹ ਸਾਰਾ ਕੁਝ ਮਨਜ਼ੂਰ ਹੋਣ ਦੇ ਬਾਵਜੂਦ ਲੀਗ-ਅਕਾਲੀ-ਕਾਂਗਰਸ ਕੁਲੀਸ਼ਨ ਵਜ਼ਾਰਤ ਨਾ ਬਣ ਸਕੀ। ਪੰਜਾਬ ਦੇ ਲੀਗੀ ਆਗੂਆਂ ਨੇ ਜਦੋਂ ਜਿਨਾਹ ਤੋਂ ਮਨਜ਼ੂਰੀ ਮੰਗੀ ਤਾਂ ਉਸ ਨੇ ਇਹ ਸਮਝੌਤਾ ਨਾ ਮੰਨਣ ਵਾਸਤੇ ਕਿਹਾ। ਇਸ 'ਤੇ ਗਲਬਾਤ ਟੁੱਟ ਗਈ (*ਟ੍ਰਿਬਿਊਨ*, 7 ਮਾਰਚ 1946)। ਨਵਾਬ ਮਮਦੋਟ ਨੇ ਗਲਬਾਤ ਦੇ ਫ਼ੇਲ੍ਹ ਹੋਣ ਬਾਰੇ ਕਿਹਾ ਕਿ ਸਿੱਖਾਂ ਦੀ ਨੁਮਾਇੰਦਗੀ ਬਾਰੇ ਅਕਾਲੀ ਦਲ ਦਾ ਹੱਕ ਤਾਂ ਮੰਨਿਆ ਜਾ ਸਕਦਾ ਹੈ ਪਰ ਸਿੱਖ ਸਟੇਟ ਬਾਰੇ ਲੀਗ ਦੀ ਹਾਈ ਕਮਾਂਡ ਦੀ ਮਰਜ਼ੀ ਤੋਂ ਬਿਨਾਂ ਕੋਈ ਗੱਲ ਨਹੀਂ ਹੋ ਸਕਦੀ (*ਟ੍ਰਿਬਿਊਨ*, 9 ਮਾਰਚ 1946)।

ਲੀਗ ਨਾਲ ਗਲਬਾਤ ਟੁੱਟਣ ਮਗਰੋਂ ਪੰਜਾਬ ਵਿਚ ਅਕਾਲੀ-ਕਾਂਗਰਸ-ਯੂਨੀਅਨਿਸਟ ਕੁਲੀਸ਼ਨ ਵਜ਼ਾਰਤ ਬਣ ਗਈ। ਇਸ ਦਾ ਸਿਹਰਾ ਖ਼ਾਸ ਕਰ ਕੇ ਮੌਲਾਣਾ ਅਜ਼ਾਦ ਨੂੰ ਜਾਂਦਾ ਹੈ। 5 ਮਾਰਚ ਨੂੰ ਤਿੰਨ ਯੂਨੀਅਨਿਸਟ, ਇਕ ਅਕਾਲੀ ਤੇ ਦੋ ਕਾਂਗਰਸੀ ਵਜ਼ੀਰਾਂ ਨੇ ਸਹੁੰ ਚੁੱਕੀ। ਖ਼ਿਜਰ ਹਯਾਤ ਵੱਡੇ ਵਜ਼ੀਰ (ਚੀਫ਼ ਮਨਿਸਟਰ) ਬਣੇ। ਸਿੱਖ ਨੁਮਾਇੰਦਾ ਬਲਦੇਵ ਸਿੰਘ, ਕਾਂਗਰਸ ਵਲੋਂ ਹਿੰਦੂ ਭੀਮ ਸੈਨ ਸੱਚਰ ਤੇ ਯੂਨਿਅਨਿਸਟਾਂ ਵਲੋਂ ਖ਼ਿਜਰ ਹਯਾਤ ਖ਼ਾਸ ਵਜ਼ੀਰ ਸਨ। ਤਿੰਨਾਂ ਦੀ

ਕੁਲੀਸ਼ਨ ਦੇ ਕੁਲ ਮੈਂਬਰ ਜੋ ਸੈਸ਼ਨ ਦੇ ਸ਼ੁਰੂ ਹੋਣ ਦੇ ਦਿਨ, 8 ਮਾਰਚ ਨੂੰ, 98 ਸਨ ਪਰ ਅਗਲੇ ਦਿਨ ਹੀ ਤਿੰਨ ਯੂਨੀਅਨਿਸਟਾਂ ਦੇ ਲੀਗ ਵਿਚ ਜਾਣ ਨਾਲ 95 ਰਹਿ ਗਏ।

5 ਮਾਰਚ 1946 ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਬਲਦੇਵ ਸਿੰਘ ਨੂੰ ਸਲਾਹ ਦੇਣ ਵਾਸਤੇ ਮਾਸਟਰ ਤਾਰਾ ਸਿੰਘ, ਬਾਬੂ ਲਾਭ ਸਿੰਘ ਤੇ ਬਸੰਤ ਸਿੰਘ ਮੋਗਾ ਦੀ ਤਿੰਨ ਮੈਂਬਰੀ ਕਮੇਟੀ ਬਣਾ ਦਿੱਤੀ (*ਟ੍ਰਿਬਿਊਨ*, 6 ਮਾਰਚ 1946)। ਇਸ ਤੋਂ ਬਿਨਾਂ ਸਿੱਖ ਸਟੇਟ ਬਾਰੇ ਵੱਖ-ਵੱਖ ਸਿੱਖ ਜਥੇਬੰਦੀਆਂ ਦੇ ਵਿਚਾਰ ਮੰਗੇ ਗਏ ਕਿਉਂਕਿ ਇਹ ਮੰਗ ਸਿੱਖਾਂ ਵਿਚ ਫ਼ੈਲਦੀ ਜਾ ਰਹੀ ਸੀ।

## ਸ਼੍ਰੋਮਣੀ ਕਮੇਟੀ ਵੱਲੋਂ ਸਿੱਖ ਸਟੇਟ ਦਾ ਮਤਾ ਪਾਸ

**ਸ਼੍ਰੋਮਣੀ ਕਮੇਟੀ ਨੇ ਵੀ 10 ਮਾਰਚ 1946 ਦੀ ਆਪਣੀ ਮੀਟਿੰਗ ਵਿਚ ਸਿੱਖਾਂ ਵਾਸਤੇ ਅਲਗ ਸਿੱਖ ਸਟੇਟ ਦੀ ਮੰਗ ਕੀਤੀ** (*ਟ੍ਰਿਬਿਊਨ*, 11 ਮਾਰਚ 1946)।

ਉਧਰ ਤਿੰਨਾਂ ਪਾਰਟੀਆਂ ਦੀ ਕੁਲੀਸ਼ਨ ਵਜ਼ਾਰਤ ਸੁਹਣੇ ਮਾਹੌਲ ਵਿਚ ਸ਼ੁਰੂ ਹੋਈ। ਤਿੰਨਾਂ ਵਿਚ, ਮਗਰੋਂ, ਇਹ ਵੀ ਸਮਝੌਤਾ ਹੋਇਆ ਕਿ (1) ਕੋਈ ਸੀਟ ਖ਼ਾਲੀ ਹੋਣ 'ਤੇ ਉਸੇ ਪਾਰਟੀ ਦਾ ਨਾਮਜ਼ਦ ਉਮੀਦਵਾਰ ਵਜ਼ੀਰ ਬਣੇਗਾ (2) ਇਕ ਦੂਜੇ ਦੇ ਖ਼ਿਲਾਫ਼ ਇਲੈਕਸ਼ਨ ਪਟੀਸ਼ਨਾਂ ਵਾਪਸ ਲਈਆਂ ਜਾਣਗੀਆਂ। (3) ਜ਼ਿਮਨੀ ਚੋਣ ਹੋਣ 'ਤੇ ਸਮਝੌਤੇ ਵਾਲੇ ਉਮੀਦਵਾਰ ਦੀ ਸਾਰੀਆਂ ਪਾਰਟੀਆਂ ਮਦਦ ਕਰਨ।

12 ਮਾਰਚ ਨੂੰ ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਮੌਲਾਨਾ ਅਜ਼ਾਦ ਦੀ ਇਹ ਗਲ ਗ਼ਲਤ ਹੈ ਕਿ ਪਾਰਲੀਮੈਂਟਰੀ ਸੈਕਟਰੀ ਕਾਂਗਰਸੀ ਸਿੱਖ ਹੋਵੇਗਾ। ਸਮਝੌਤੇ ਅਨੁਸਾਰ ਸਿੱਖ ਸਿਰਫ਼ ਅਕਾਲੀ ਦਲ ਦੇ ਕੋਟੇ ਵਿਚੋਂ ਹੋਣਗੇ। ਅਗਲੇ ਦਿਨ ਹੀ ਖੜਕ ਸਿੰਘ ਨੇ ਪੰਜਾਬ ਕੁਲੀਸ਼ਨ ਦੀ ਮੁਖ਼ਾਲਫ਼ਤ ਕੀਤੀ (*ਟ੍ਰਿਬਿਊਨ*, 13 ਮਾਰਚ 1946)।

## ਸ਼੍ਰੋਮਣੀ ਅਕਾਲੀ ਦਲ ਵੱਲੋਂ ਸਿੱਖ ਸਟੇਟ ਦਾ ਮਤਾ ਪਾਸ

15 ਮਾਰਚ ਨੂੰ ਲਾਰਡ ਐਟਲੀ ਨੇ ਬਿਆਨ ਦਿੱਤਾ ਕਿ ਘਟ ਗਿਣਤੀਆਂ ਨੂੰ ਵੀਟੋ ਦਾ ਹੱਕ ਨਹੀਂ ਦਿੱਤਾ ਜਾਵੇਗਾ। ਇਸ 'ਤੇ ਅਕਾਲੀ ਦਲ ਨੇ ਰੋਸ ਜ਼ਾਹਿਰ ਕੀਤਾ। 21 ਮਾਰਚ ਨੂੰ ਅਸੈਂਬਲੀ ਚੈਂਬਰ ਲਾਹੌਰ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਮੀਟਿੰਗ ਹੋਈ ਜਿਸ ਵਿਚ ਮਾਸਟਰ ਤਾਰਾ ਸਿੰਘ ਤੇ ਬਲਦੇਵ ਸਿੰਘ ਵੀ ਹਾਜ਼ਰ ਸਨ। ਮੀਟਿੰਗ ਨੇ ਸਿੱਖ ਸਟੇਟ ਦੀ ਮੰਗ ਦਾ ਮਤਾ ਪਾਸ ਕੀਤਾ। 25 ਮਾਰਚ ਨੂੰ ਰਾਵਲਪਿੰਡੀ ਵਿਚ ਸਿੱਖ ਨੈਸ਼ਨਲਿਸਟਾਂ ਦੀ ਮੀਟਿੰਗ ਨੇ ਸਿੱਖ ਸਟੇਟ ਦੇ ਖ਼ਿਲਾਫ਼ ਮਤਾ ਪਾਸ ਕੀਤਾ (*ਟ੍ਰਿਬਿਊਨ*, 22 ਮਾਰਚ 1946)। 27 ਮਾਰਚ ਨੂੰ ਫਿਰ ਅਜਿਹਾ ਮਤਾ ਪਾਸ ਕੀਤਾ ਗਿਆ। ਇਸ ਜਥੇਬੰਦੀ ਦੇ ਪ੍ਰਧਾਨ ਸਰਦੂਲ ਸਿੰਘ ਕਵੀਸ਼ਰ, ਜਨਰਲ ਸਕੱਤਰ ਪ੍ਰਤਾਪ ਸਿੰਘ ਕੈਰੋਂ ਤੋਂ ਬਿਨਾਂ ਗੋਪਾਲ ਸਿੰਘ ਕੌਮੀ, ਗੁਰਮੁਖ ਸਿੰਘ ਮੁਸਾਫ਼ਿਰ ਤੇ

ਨਿਧਾਨ ਸਿੰਘ ਆਲਮ ਵੀ ਇਸ ਮੀਟਿੰਗ ਵਿਚ ਹਾਜ਼ਰ ਸਨ (*ਟ੍ਰਿਬਿਊਨ*, 27 ਤੇ 30 ਮਾਰਚ 1946)। ਸੈਂਟਰਲ ਅਕਾਲੀ ਦਲ ਨੇ ਪਹਿਲੀ ਅਪ੍ਰੈਲ 1946 ਨੂੰ ਖੜਕ ਸਿੰਘ ਦੀ ਪ੍ਰਧਾਨਗੀ ਹੇਠ ''ਪੰਜਾਬ ਦੀ ਵੰਡ ਬਰਦਾਸ਼ਤ ਨਹੀਂ ਕਰਾਂਗੇ, ਜੇ ਭਾਰਤ ਦੀ ਵੰਡ ਕਰਨੀ ਹੈ ਤਾਂ ਪੰਜਾਬ ਸਿੱਖਾਂ ਨੂੰ ਦਿੱਤਾ ਜਾਵੇ-ਪੰਜਾਬ ਸਿੱਖਾਂ ਦਾ ਹੋਮਲੈਂਡ ਹੈ।'' ਦਾ ਮਤਾ ਪਾਸ ਕੀਤਾ (*ਟ੍ਰਿਬਿਊਨ*, 2 ਅਪ੍ਰੈਲ 1946)। ਇਸ ਧੜੇ ਦੇ ਹੋਰ ਵੀ ਅਜੀਬੋ-ਗ਼ਰੀਬ ਬਿਆਨ ਆਉਂਦੇ ਰਹੇ।

4 ਅਪ੍ਰੈਲ 1946 ਨੂੰ ਮਾਸਟਰ ਤਾਰਾ ਸਿੰਘ ਤੇ ਜਿਨਾਹ ਦਿੱਲੀ ਵਿਚ ਤੇਜਾ ਸਿੰਘ ਮਲਿਕ ਦੀ ਕੋਠੀ ਤੇ ਇਕੱਠੇ ਹੋਏ। ਉਨ੍ਹਾਂ ਨਾਲ ਮਹਾਰਾਜਾ ਪਟਿਆਲਾ ਅਤੇ ਗਿਆਨੀ ਕਰਤਾਰ ਸਿੰਘ ਵੀ ਹਾਜ਼ਰ ਸਨ। ਤਕਰੀਬਨ 90 ਮਿੰਟ ਗਲਬਾਤ ਹੋਈ। ਪਰ ਕੋਈ ਨਤੀਜਾ ਨਾ ਨਿਕਲਿਆ (*ਟ੍ਰਿਬਿਊਨ*, 5 ਅਪ੍ਰੈਲ 1946)।

ਇਕ ਦਿਨ ਪਹਿਲਾਂ ਮਾਸਟਰ ਤਾਰਾ ਸਿੰਘ ਨੇ ਪਟੇਲ ਨਾਲ ਗਲਬਾਤ ਕੀਤੀ ਸੀ ਪਰ ਪਟੇਲ ਨੇ ਕਿਹਾ, ''**ਤਾਕਤ ਭਾਰਤੀਆਂ ਹਥ ਆਉਣ ਮਗਰੋਂ** ਆਈਨੀ ਕਮੇਟੀ ਦੀ ਮੀਟਿੰਗ ਵਿਚ ਸਿੱਖਸਤਾਨ ਬਾਰੇ ਗਲਬਾਤ ਕੀਤੀ ਜਾਵੇਗੀ।'' ਮਾਸਟਰ ਤਾਰਾ ਸਿੰਘ ਨੇ ਇਕ ਬਿਆਨ ਵਿਚ ਕਿਹਾ ''ਸਿੱਖ, ਪੰਜਾਬ ਨੂੰ ਪਾਕਿਸਤਾਨ ਵਿਚ ਸ਼ਾਮਿਲ ਕਰਨ ਦੀ ਮੁਖ਼ਾਲਫ਼ਤ ਕਰਨਗੇ। ਅਸੀਂ ਸਾਂਝੇ ਭਾਰਤ ਵਿਚ ਸਿੱਖ ਸਟੇਟ ਤੇ ਸੰਤੁਸ਼ਟ ਹੋਵਾਂਗੇ ਪਰ ਜੇ ਪਾਕਿਸਤਾਨ ਬਣਨਾ ਹੈ ਤਾਂ ਖਾਲਿਸਤਾਨ ਵੀ ਬਣਾਇਆ ਜਾਵੇ। ਜਿਨਾਹ ਦੀ ਖਾਲਿਸਤਾਨ ਦੀ ਪੇਸ਼ਕਸ਼ ਬਾਰੇ ਮਾਸਟਰ ਜੀ ਨੇ ਕਿਹਾ ਕਿ ਜੇ ਜਿਨਾਹ ਅਸਲ ਵਿਚ ਖਾਲਿਸਤਾਨ ਦੀ ਗੱਲ ਕਰਨ ਵਾਸਤੇ ਤਿਆਰ ਹੈ ਤਾਂ ਮੈਂ ਵੀ ਤਿਆਰ ਹਾਂ ਤੇ ਗਲਬਾਤ ਹੋ ਸਕਦੀ ਹੈ।'' (*ਟ੍ਰਿਬਿਊਨ*, 5 ਅਪ੍ਰੈਲ 1946)।

ਉਧਰ ਕੈਬਨਟ ਮਿਸ਼ਨ ਦੇ ਆਉਣ 'ਤੇ ਗਲਬਾਤਾਂ ਸ਼ੁਰੂ ਹੋ ਚੁਕੀਆਂ ਸਨ। ਇਧਰ ਸਿਰਫ਼ ਬਿਆਨਬਾਜ਼ੀ ਚਲ ਰਹੀ ਸੀ ਪਰ ਖਾਲਿਸਤਾਨ ਦੇ ਸਵਾਲ 'ਤੇ ਕਿਸੇ ਐਜੀਟੇਸ਼ਨ ਦੀ ਸ਼ੁਰੂਆਤ ਨਹੀਂ ਹੋ ਰਹੀ ਸੀ ਤੇ ਨਾ ਹੀ ਅੰਗਰੇਜ਼ ਸਰਕਾਰ ਨਾਲ ਕੋਈ ਅਹਿਮ ਗਲਬਾਤ ਹੋ ਰਹੀ ਸੀ। ਜੇ ਅਜਿਹਾ ਸ਼ੁਰੂ ਹੋ ਜਾਂਦਾ 'ਤੇ ਸਿੱਖ ਆਗੂ ਦਿਲੋਂ ਅਜਿਹਾ ਕਰਦੇ ਤਾਂ ਖਾਲਿਸਤਾਨ ਹਰ ਹਾਲਤ ਵਿਚ ਬਣਦਾ। ਪਰ ਇਕਸੁਰਤਾ ਦਾ ਨਾ ਹੋਣਾ ਤੇ ਡਾਂਵਾਂਡੋਲ ਮਨਾਂ ਕਰ ਕੇ ਅਤੇ ''ਜੇ ਪਾਕਿਸਤਾਨ ਬਣੇ ਤਾਂ ਖਾਲਿਸਤਾਨ ਵੀ ਬਣੇ'' ਦੀ ਕਿਸਮ ਦੇ ਬਿਆਨ ਬੇਫ਼ਾਇਦਾ ਸਨ।

## ਕੈਬਨਿਟ ਮਿਸ਼ਨ

ਲਾਰਡ ਐਟਲੀ ਨੇ ਬਰਤਾਨੀਆਂ ਦਾ ਪ੍ਰਾਈਮ ਮਨਿਸਟਰ ਬਣਦਿਆਂ ਹੀ 19 ਫ਼ਰਵਰੀ 1946 ਨੂੰ ਭਾਰਤ ਵਾਸਤੇ ਇਕ ਕਮਿਸ਼ਨ, ਜਿਸ ਵਿਚ ਕੈਬਨਿਟ ਦੇ ਵਜ਼ੀਰ ਸ਼ਾਮਿਲ ਹੋਣ, ਭੇਜਣ ਦਾ ਐਲਾਨ ਕੀਤਾ। ਇਸ ਵਿਚ ਲਾਰਡ ਪਥਿਕ ਲਾਰੈਂਸ, ਸਰ ਕ੍ਰਿਪਸ (ਕ੍ਰਿਪਸ ਮਿਸ਼ਨ ਵਾਲਾ) ਤੇ ਏ.ਵੀ. ਅਲੈਗਜ਼ੈਂਦਰ, ਤਿੰਨ ਮੈਂਬਰ ਸਨ। ਇਸ ਮਿਸ਼ਨ ਨੇ ਵਾਇਸਰਾਏ ਦੀ ਮਦਦ ਨਾਲ ਭਾਰਤ ਦੀਆਂ ਸਿਆਸੀ ਪਾਰਟੀਆਂ ਦੇ ਆਗੂਆਂ ਨਾਲ ਮਿਲ ਕੇ ਭਾਰਤ ਦੀ ਆਜ਼ਾਦੀ ਬਾਰੇ ਫ਼ੈਸਲਾ ਕਰਨਾ ਸੀ। ਕੈਬਨਿਟ

ਮਿਸ਼ਨ ਦੇ ਸਟਾਫ਼ ਵਿਚ ਮੇਜਰ ਸ਼ਾਰਟ ਵੀ ਸ਼ਾਮਿਲ ਸੀ। ਮੇਜਰ ਸ਼ਾਰਟ ਸਿੱਖਾਂ ਨਾਲ ਨੇੜਤਾ ਰੱਖਦਾ ਰਿਹਾ ਸੀ ਅਤੇ ਅਕਾਲੀਆਂ ਤੇ ਅੰਗਰੇਜ਼ਾਂ ਵਿਚਕਾਰ ਵਿਚੋਲੇ ਦਾ ਰੋਲ ਅਦਾ ਕਰਦਾ ਰਿਹਾ ਸੀ। ਉਸ ਦੀ ਸ਼ਮੂਲੀਅਤ ਦਾ ਸਿੱਖਾਂ ਨੂੰ ਫ਼ਾਇਦਾ ਹੋਣ ਦੀ ਆਸ ਸੀ। ਪਰ ਦੂਜੇ ਪਾਸੇ ਸਰ ਕ੍ਰਿਪਸ ਜੋ ਪਹਿਲਾਂ ਵੀ 'ਕ੍ਰਿਪਸ ਮਿਸ਼ਨ' ਦਾ ਮੁਖੀ ਬਣ ਕੇ ਆਇਆ ਸੀ, ਵੀ ਇਸ ਕੈਬਨਿਟ ਮਿਸ਼ਨ ਦਾ ਮੈਂਬਰ ਸੀ, ਇਸ ਕਰ ਕੇ 1942 ਵਾਲਾ ਨਤੀਜਾ ਨਿਕਲਣ ਦਾ ਡਰ ਵੀ ਅਕਾਲੀ ਆਗੂਆਂ ਨੂੰ ਸੀ (ਕੈਂਪਬੈੱਲ, *ਮਿਸ਼ਨ ਵਿਦ ਮਾਊਂਟਬੈਟਨ*, ਸਫ਼ਾ 13, 1951 ਦੀ ਐਡੀਸ਼ਨ , ਪੈਂਡਰਲ ਮੂਨ, *ਡਿਵਾਇਡ ਐਂਡ ਕੁਇੱਟ*, ਸਫ਼ਾ 43, 1946 ਦੀ ਐਡੀਸ਼ਨ)।

ਕੈਬਨਿਟ ਮਿਸ਼ਨ 24 ਮਾਰਚ 1946 ਦੇ ਦਿਨ ਦਿੱਲੀ ਪਹੁੰਚ ਗਿਆ। 3 ਮਹੀਨੇ ਵਿਚ ਮਿਸ਼ਨ ਦੇ ਮੈਂਬਰਾਂ ਨੇ ਤਕਰੀਬਨ 5 ਸੌ ਆਗੂਆਂ ਨਾਲ ਕੋਈ ਦੋ ਸੌ ਮੀਟਿੰਗਾਂ ਕੀਤੀਆਂ। ਇਨ੍ਹਾਂ ਮੀਟਿੰਗਾਂ ਵਿਚ ਮੁੱਖ ਤੌਰ 'ਤੇ ਅਕਾਲੀ, ਮੁਸਲਿਮ ਲੀਗ ਅਤੇ ਕਾਂਗਰਸੀ ਆਗੂ ਹੀ ਸ਼ਾਮਿਲ ਸਨ। ਉਂਞ ਇਨ੍ਹਾਂ ਦੀ ਹੋਰ ਵੀ ਕਈ ਆਗੂਆਂ ਨਾਲ ਗਲਬਾਤ ਹੋਈ, ਪਰ ਅਸਲੀ ਮਸਲਾ ਹਿੰਦੂ, ਸਿੱਖਾਂ ਤੇ ਮੁਸਲਮਾਨਾਂ ਦਾ ਹੀ ਸੀ ਤੇ ਤਿੰਨਾਂ ਕੌਮਾਂ ਦੇ ਮਸਲਿਆਂ ਦੇ ਹੱਲ ਕੱਢਣ ਬਾਰੇ ਵਿਚਾਰਾਂ ਹੀ ਮੁੱਖ ਤੌਰ ਤੇ ਹੁੰਦੀਆਂ ਰਹੀਆਂ।

ਅਕਾਲੀ ਦਲ ਦਾ ਕੇਸ ਪੇਸ਼ ਕਰਨ ਵਾਸਤੇ 5 ਅਪ੍ਰੈਲ 1946 ਨੂੰ ਮਾਸਟਰ ਤਾਰਾ ਸਿੰਘ, ਹਰਨਾਮ ਸਿੰਘ ਐਡਵੋਕੇਟ, ਬਲਦੇਵ ਸਿੰਘ ਤੇ ਗਿਆਨੀ ਕਰਤਾਰ ਸਿੰਘ ਕੈਬਨਿਟ ਮਿਸ਼ਨ ਨੂੰ ਮਿਲੇ। ਕੈਬਨਿਟ ਮਿਸ਼ਨ ਨੇ ਪੁਛਿਆ ਕਿ ਸਿੱਖ ਦੋਹਾਂ ਵਿਚੋਂ ਕਿਸ ਕੌਮ ਨਾਲ ਜਾਣਾ ਚਾਹੁਣਗੇ ਤਾਂ ਚੌਹਾਂ ਆਗੂਆਂ ਦੇ ਵੱਖ ਵੱਖ ਖ਼ਿਆਲ ਸਨ। ਕੋਈ ਵੀ ਆਗੂ ਇਕ ਦੂਜੇ ਨਾਲ ਮਿਲਦਾ ਨਹੀਂ ਸੀ। ਇਸ ਦਾ ਵੱਡਾ ਕਾਰਨ ਇਹ ਸੀ ਕਿ ਸਿੱਖ ਕਿਸੇ ਫ਼ਿਰਕੇ ਹੇਠਾਂ ਨਹੀਂ ਰਹਿਣਾ ਚਾਹੁੰਦੇ ਸੀ ਅਤੇ ਵਖਰੇ ਖਾਲਿਸਤਾਨ ਦਾ ਖ਼ਿਆਲ ਦਿਮਾਗ ਵਿਚ ਲੈ ਕੇ ਕੈਬਿਨਟ ਮਿਸ਼ਨ ਨੂੰ ਮਿਲਣ ਆਏ ਸਨ। ਪਰ ਆਜ਼ਾਦ ਮੁਲਕ ਦੇਣ ਦੀ ਬਜਾਇ ਜਦੋਂ ਉਨ੍ਹਾਂ ਨੂੰ ਦੋਹਾਂ ਵਿਚੋਂ ਇਕ ਪਾਸੇ (ਪਾਕਿਸਤਾਨ-ਹਿੰਦੂਸਤਾਨ) ਜਾਣ ਦਾ ਸਵਾਲ ਪੁਛਿਆ ਗਿਆ ਤਾਂ ਸਿੱਖ ਆਗੂਆਂ ਵਾਸਤੇ ਹੈਰਾਨੀ ਤੇ ਬੇਚੈਨੀ ਵਿਚ ਇਸ ਸਵਾਲ ਦਾ ਇਕ ਸਾਂਝਾ ਜਵਾਬ ਨਾ ਆਉਣਾ ਕੁਦਰਤੀ ਸੀ (*ਟ੍ਰਿਬਿਊਨ*, 6 ਅਪ੍ਰੈਲ 1946, ਵੀ.ਪੀ. ਮੈਨਨ, *ਟਰਾਂਸਫ਼ਰ ਆਫ਼ ਪਾਵਰ ਇਨ ਇੰਡੀਆ*, ਸਫ਼ੇ 244-45, 1968 ਦੀ ਐਡੀਸ਼ਨ)।

ਮਾਸਟਰ ਤਾਰਾ ਸਿੰਘ 'ਸਾਂਝੇ ਭਾਰਤ' ਦਾ ਹਿਮਾਇਤੀ ਸੀ। ਪਰ ਉਹ ਚਾਹੁੰਦਾ ਸੀ ਕਿ ਜੇ ਭਾਰਤ ਦੀ ਵੰਡ ਕਰਨੀ ਹੀ ਹੈ ਤਾਂ ਸਿੱਖਾਂ ਨੂੰ ਇਕ ਆਜ਼ਾਦ ਸਿੱਖ ਸਟੇਟ ਦਿੱਤੀ ਜਾਵੇ ਤੇ ਉਨ੍ਹਾਂ ਨੂੰ ਇਹ ਹੱਕ ਹੋਵੇ ਕਿ ਭਾਰਤ ਜਾਂ ਪਾਕਿਸਤਾਨ, ਕਿਸੇ ਨਾਲ ਵੀ ਸਾਂਝ ਪਾਈ ਜਾ ਸਕੇ।

ਹਰਨਾਮ ਸਿੰਘ ਐਡਵੋਕੇਟ ਨੇ ਵੰਡ ਦੀ ਮੁਖ਼ਾਲਫ਼ਤ ਕਰਦਿਆਂ ਕਿਹਾ ਕਿ ਇਹ ਸਿੱਖ ਹਿਤਾਂ ਦੇ ਖ਼ਿਲਾਫ਼ ਹੈ। ਹਰਨਾਮ ਸਿੰਘ ਨੂੰ ਦਰਅਸਲ ਨਹਿਰੂ ਨੇ ਜਿੱਤ ਲਿਆ

ਸੀ (ਅਜੀਤ ਸਿੰਘ ਸਰਹੱਦੀ, *ਪੰਜਾਬੀ ਸੂਬਾ: ਦ ਸਟੋਰੀ ਆਫ਼ ਸਟਰੱਗਲ*, ਸਫ਼ੇ 87-88)।

ਗਿਆਨੀ ਕਰਤਾਰ ਸਿੰਘ ਨੇ ਕਿਹਾ ਕਿ ਸਿੱਖ ਹਿੰਦੂਸਤਾਨ ਤੇ ਪਾਕਿਸਤਾਨ ਦੋਹਾਂ ਵਿਚ ਅਸੁਰੱਖਿਅਤ ਹੋਣਗੇ। ਸਿੱਖਾਂ ਦੀ ਅਲਗ ਸਟੇਟ ਹੋਣੀ ਹੀ ਚਾਹੀਦੀ ਹੈ। ਇਸ ਵਿਚ ਜਲੰਧਰ ਤੇ ਲਾਹੌਰ ਡਿਵੀਜ਼ਨ ਤੋਂ ਬਿਨਾਂ ਹਿਸਾਰ, ਕਰਨਾਲ, ਅੰਬਾਲਾ, ਸ਼ਿਮਲਾ, ਲਾਇਲਪੁਰ ਅਤੇ ਮਿੰਟਗੁਮਰੀ ਦੇ ਜ਼ਿਲ੍ਹੇ ਸ਼ਾਮਿਲ ਹੋਣ। ਇਹ ਇਲਾਕਾ ਸਿੱਖ ਸਟੇਟ ਦੀ ਹੱਦ ਹੋ ਸਕਦਾ ਹੈ।

ਬਲਦੇਵ ਸਿੰਘ ਨੇ ਕੈਬਨਿਟ ਮਿਸ਼ਨ ਨਾਲ ਉਸੇ ਦਿਨ ਵਖਰੀ ਮੁਲਾਕਾਤ ਵੀ ਕੀਤੀ। ਉਸ ਨੇ ਵੀ ਖਾਲਿਸਤਾਨ ਦੀ ਹਿਮਾਇਤ ਕੀਤੀ ਕਿ ਪੰਜਾਬ ਵਿਚੋਂ ਰਾਵਲਪਿੰਡੀ ਤੇ ਮੁਲਤਾਨ ਡਿਵੀਜ਼ਨ ਕਢਣ ਮਗਰੋਂ ਬਾਕੀ ਸਿੱਖ ਸਟੇਟ ਰਹਿ ਜਾਵੇਗੀ। ਪਰ ਉਸ ਨੇ ਇਸ ਦੇ ਬਾਵਜੂਦ 'ਸਾਂਝਾ ਭਾਰਤ' ਦੀ ਹਿਮਾਇਤ ਕੀਤੀ। ਇਕ ਅਜਿਹਾ ਭਾਰਤ ਜਿਸ ਵਿਚ ਘਟ ਗਿਣਤੀਆਂ ਵਾਸਤੇ ਰਾਖਵੇਂ ਹੱਕ ਤੇ ਅਸੈਂਬਲੀਆਂ ਵਿਚ ਲੋੜੀਂਦੀ ਨੁਮਾਇੰਦਗੀ ਹੋਵੇ (ਵੀ.ਪੀ. ਮੈਨਨ, *ਟਰਾਂਸਫ਼ਰ ਆਫ਼ ਪਾਵਰ ਇਨ ਇੰਡੀਆ*, ਸਫ਼ੇ 244-45, 1968 ਦੀ ਐਡੀਸ਼ਨ)।

**ਕੈਬਨਿਟ ਮਿਸ਼ਨ ਅੱਗੇ ਸਿੱਖ ਆਗੂਆਂ ਦੇ "ਸਾਂਝੇ ਭਾਰਤ ਵਾਸਤੇ ਤਰਲੇ" ਅਤੇ 'ਖਾਲਿਸਤਾਨ ਦੀ ਮੰਗ ਉਸ ਹਾਲਤ ਵਿਚ ਜਦੋਂ ਪਾਕਿਸਤਾਨ ਬਣੇ' ਵਰਗੀਆਂ ਗੱਲਾਂ ਨੁਕਸਾਨਦੇਹ ਸਾਬਤ ਹੋਈਆਂ। ਬਲਦੇਵ ਸਿੰਘ ਤੇ ਮਾਸਟਰ ਤਾਰਾ ਸਿੰਘ ਦੀ ਬੋਲੀ ਅਜਿਹੀ ਸੀ ਕਿ ਪਾਕਿਸਤਾਨ ਨਾ ਬਣੇ ਅਤੇ ਪੰਜਾਬ ਵਿਚ ਮੁਸਲਮਾਨਾਂ ਨੂੰ 51 ਫ਼ੀ ਸਦੀ ਸੀਟਾਂ ਦੀ ਜਗ੍ਹਾ 45 ਫ਼ੀ ਸਦੀ ਤਕ ਲਿਆਂਦਾ ਜਾਵੇ ਤੇ ਸਿੱਖਾਂ ਨੂੰ ਵਧੇਰੇ ਨੁਮਾਇੰਦਗੀ ਦਿਤੀ ਜਾਵੇ। ਪਰ ਇਹ ਅਣ-ਹੱਕੀ ਮੰਗ ਕਿਸ ਨੇ ਮਨਜ਼ੂਰ ਕਰਨੀ ਸੀ? ਚਾਹੀਦਾ ਤਾਂ ਇਹ ਸੀ ਕਿ ਸਿੱਖ ਆਗੂ ਸਿਰਫ਼ ਖਾਲਿਸਤਾਨ ਦੀ ਮੰਗ ਕਰਦੇ ਅਤੇ ਉਸ ਦੀਆਂ ਹੱਦਾਂ ਬਾਰੇ ਸਾਂਝ ਖਿਆਲ ਬਣਾ ਕੇ ਅਪਣਾ ਕੇਸ ਕੈਬਨਿਟ ਮਿਸ਼ਨ ਕੋਲ ਪੇਸ਼ ਕਰਦੇ। ਹਰ ਪਾਸੇ ਕਾਨਫ਼ਰੰਸਾਂ, ਅੰਗਰੇਜ਼ਾਂ ਦੇ ਕੰਨਾਂ ਵਿਚ 'ਪਾਕਿਸਤਾਨ ਬਣੇ ਜਾਂ ਨਾ ਪਰ ਖਾਲਿਸਤਾਨ ਜ਼ਰੂਰ ਬਣੇ' ਦੀ ਗੱਲ ਪਾਉਂਦੇ ਤਾਂ ਹਰ ਹਾਲਤ ਵਿਚ ਅਜ਼ਾਦ ਸਿੱਖ ਹੋਮਲੈਂਡ ਦੀ ਕਾਇਮੀ ਹੋ ਚੁਕੀ ਹੁੰਦੀ।**

ਖ਼ੈਰ, ਹੁਣ ਹਰ ਇਕ ਆਗੂ ਨੂੰ ਹੁਣ ਇਹ ਯਕੀਨ ਹੋ ਚੁਕਾ ਸੀ ਕਿ ਕੈਬਨਿਟ ਮਿਸ਼ਨ ਪਾਕਿਸਤਾਨ ਜ਼ਰੂਰ ਦੇਵੇਗਾ। ਇਸ 'ਤੇ ਕਾਂਗਰਸ ਨੇ ਐਲਾਨ ਕੀਤਾ ਕਿ "ਕਾਂਗਰਸ ਹਰ ਸੂਬੇ-ਨੂੰ ਖੁਦ ਮੁਖ਼ਤਿਆਰੀ ਤੇ ਵਖਰੇ ਹੋਣ ਦਾ ਹੱਕ ਦੇਣ ਵਾਸਤੇ ਤਿਆਰ ਹੈ ਅਤੇ ਸੂਬਿਆਂ ਦੀ ਮੁੜ ਵੰਡ ਹੋਣੀ ਚਾਹੀਦੀ ਹੈ।" (*ਟ੍ਰਿਬਿਊਨ*, 11 ਅਪ੍ਰੈਲ 1946)।

ਮਾਸਟਰ ਤਾਰਾ ਸਿੰਘ ਨੇ ਅੰਮ੍ਰਿਤਸਰ ਵਿਚ 15 ਅਪ੍ਰੈਲ ਦੇ ਬਿਆਨ ਵਿਚ ਕਿਹਾ ਕਿ "ਸਿੱਖ ਹਿੰਦੂ ਜਾਂ ਮੁਸਲਮਾਨ ਕਿਸੇ ਇਕ ਦੀ ਹਕੂਮਤ ਨਹੀਂ ਮੰਨਣਗੇ।

ਅਸੀਂ ਕਿਸੇ ਕੌਮ ਦੇ ਗ਼ਲਬੇ ਹੇਠਾਂ ਨਹੀਂ ਰਹਿ ਸਕਦੇ। ਕੈਬਨਿਟ ਮਿਸ਼ਨ ਨੂੰ ਪੰਜਾਬ ਦੇ ਮਸਲੇ ਸਿਰਫ਼ ਸਿੱਖਾਂ ਬਾਰੇ ਸੋਚਣੇ ਚਾਹੀਦੇ ਹਨ। ਸਿੱਖ ਸਾਂਝਾ ਭਾਰਤ ਤੇ ਸਾਂਝੀ ਹਕੂਮਤ ਚਾਹੁੰਦੇ ਹਨ। ਜੇ ਪਾਕਿਸਤਾਨ ਬਣੇ ਤਾਂ ਖਾਲਿਸਤਾਨ ਵੀ ਬਣੇ।'' *ਟ੍ਰਿਬਿਊਨ*, 16 ਅਪ੍ਰੈਲ 1946)।

ਸ਼੍ਰੋਮਣੀ ਅਕਾਲੀ ਦਲ ਨੇ ਕੈਬਨਿਟ ਮਿਸ਼ਨ ਨੂੰ ਮੈਮੋਰੰਡਮ ਪੇਸ਼ ਕੀਤਾ ਜਿਸ ਵਿਚ ਕਿਹਾ ਗਿਆ ਸੀ ਕਿ ''ਕ੍ਰਿਪਸ ਮਿਸ਼ਨ ਦੇ ਆਉਣ ਵੇਲੇ ਤੋਂ ਅੱਜ ਤਕ ਘਟ ਗਿਣਤੀਆਂ ਬਾਰੇ ਹਾਲਤ ਬਦਲ ਚੁਕੀ ਹੈ। ਜਿਵੇਂ ਲਾਰਡ ਐਟਲੀ ਨੇ ਕਿਹਾ ਹੈ ਕਿ ਭਾਰਤੀਆਂ ਨੂੰ ਆਪਣੀ ਸਰਕਾਰ ਚਲਾਉਣ ਤੇ ਨਾਲ ਹੀ ਭਾਰਤ ਤੋਂ ਬਾਹਰ ਦੀ ਕਿਸੇ ਤਾਕਤ ਨੂੰ ਘਟ ਗਿਣਤੀਆਂ ਦੀ ਰੱਖਿਆ ਤੇ ਬਹੁ-ਗਿਣਤੀ ਵਲੋਂ ਠੀਕ ਵਤੀਰਾ ਦਿਵਾਉਣ ਬਾਰੇ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ। ਇਸ ਕਰ ਕੇ ਇਹ ਜ਼ਰੂਰ ਹੋ ਜਾਂਦਾ ਹੈ ਕਿ ਸਿੱਖਾਂ ਵਾਸਤੇ ਤੇ ਦੇਸ਼ ਦੀਆਂ ਭਵਿੱਖ ਦੀਆਂ ਪਾਲਸੀਆਂ ਵਿਚ ਸਿੱਖਾਂ ਦੀ ਸਿਆਸੀ ਥਾਂ ਦੀ ਰੱਖਿਆ ਕਰਨ ਵਾਸਤੇ ਆਈਨ ਵਿਚ ਯਕੀਨੀ ਬਣਾਇਆ ਜਾਵੇ। ਕੈਬਨਿਟ ਮਿਸ਼ਨ ਦੇ ਐਲਾਨ ਵਿਚ ਸੂਬਿਆਂ ਵਾਸਤੇ ਭਾਰਤੀ ਯੂਨੀਅਨ ਵਿਚ ਸ਼ਾਮਲ ਨਾ ਹੋਣ ਦੀ ਇਜਾਜ਼ਤ ਦਿੱਤੀ ਗਈ ਹੈ। ਸਿੱਖ ਇਹ ਸਪਸ਼ਟ ਕਰ ਦੇਣਾ ਚਾਹੁੰਦੇ ਹਨ ਕਿ ਭਾਰਤ ਦੀ ਦਿਸ ਰਹੀ ਹਰ ਤਰ੍ਹਾਂ ਦੀ ਵੰਡ ਦੇ ਉਹ ਮੁਖ਼ਾਲਿਫ਼ ਹਨ। ਸਿੱਖ ਇਕ 60 ਲੱਖ ਦੀ ਅਬਾਦੀ ਵਾਲੀ ਕੌਮ ਹਨ ਅਤੇ ਪੰਜਾਬ ਉਨ੍ਹਾਂ ਦਾ ਨਾ ਸਿਰਫ਼ ਹੋਮਲੈਂਡ ਹੈ ਬਲਕਿ ਇਬਾਦਤ ਵਾਲੀ ਧਰਤੀ ਵੀ ਹੈ। ਸਿੱਖ, ਪੰਜਾਬ ਦੇ, ਅੰਗਰੇਜ਼ਾਂ ਦੇ ਕਬਜ਼ੇ ਤੋਂ ਪਹਿਲਾਂ ਹਾਕਮ ਸਨ ਤੇ ਮਾਲੀ ਅਤੇ ਸਿਆਸੀ ਪੱਖ ਤੋਂ ਆਜ਼ਾਦ ਸਨ।...''

ਸਾਡੀ ਮੰਗ ਹੈ ਕਿ ਸੂਬਿਆਂ ਵਿਚੋਂ ਮੁਸਲਿਮ ਬਹੁ-ਗਿਣਤੀ ਖ਼ਤਮ ਕਰ ਕੇ ਪੰਜਾਬ ਵਿਚ ਸਿੱਖਾਂ ਦੀ ਨੁਮਾਇੰਦਗੀ ਵਧਾ ਕੇ ਵਧ ਤਾਕਤ ਦੇਣੀ ਚਾਹੀਦੀ ਹੈ ਤਾਂ ਜੋ ਭਾਰਤ ਦੇ ਨਿਜ਼ਾਮ ਵਿਚ ਸਿੱਖਾਂ ਦੀ ਅਸਰਦਾਇਕ ਆਵਾਜ਼ ਹੋ ਸਕੇ। ਇਸ ਵਾਸਤੇ ਪੰਜਾਬ ਸੂਬੇ ਵਿਚੋਂ ਇਕ ਅਜਿਹਾ ਸੂਬਾ 'ਸਾਂਝੇ ਭਾਰਤ' ਵਿਚ ਬਣਾਇਆ ਜਾਵੇ ਜਿਸ ਵਿਚ ਸਾਰੇ ਅਹਿਮ ਸਿੱਖ ਗੁਰਦੁਆਰੇ ਤੇ ਸਿੱਖਾਂ ਦੀ ਅਬਾਦੀ ਦਾ ਚੋਖਾ ਹਿੱਸਾ ਆ ਸਕੇ।...ਕੈਬਨਿਟ ਮਿਸ਼ਨ ਮੁਸਲਮਾਨਾਂ ਦੀ ਮੰਗ ਬਾਰੇ ਗੰਭੀਰਤਾ ਨਾਲ ਸੋਚ ਰਿਹਾ ਹੈ ਤੇ ਫ਼ੈਸਲਾ ਕਰਨ ਤੋਂ ਪਹਿਲਾਂ ਇਹ ਖ਼ਿਆਲ ਰਖੇ ਕਿ ਸਿੱਖਾਂ ਦਾ (ਪਾਕਿਸਤਾਨ ਵਾਂਗ)-ਖਾਲਿਸਤਾਨ ਦਾ ਹੱਕ ਵੀ ਬਣਦਾ ਹੈ। ਪਾਕਿਸਤਾਨ ਬਣਾਉਣ ਤੋਂ ਪਹਿਲਾਂ ਖ਼ਾਲਿਸਤਾਨ ਵੀ ਬਣਾਇਆ ਜਾਵੇ। ਸਿੱਖ ਇਕ ਸਾਂਝੀ ਆਈਨ ਬਣਾਉਣ ਵਾਲੀ ਬਾਡੀ ਦੇ ਹੱਕ ਵਿਚ ਹਨ। ਪਰ ਜੇ ਕਮਿਸ਼ਨ ਆਈਨ ਵਾਸਤੇ ਹਿੰਦੂ ਮੁਸਲਮਾਨ ਦੋ ਕਮੇਟੀਆਂ ਬਣਾਉਣਾ ਚਾਹਵੇ ਤਾਂ ਸਿੱਖਾਂ ਵਾਸਤੇ ਤੀਜੀ ਆਈਨੀ ਕਮੇਟੀ ਵੀ ਬਣਾਵੇ।

ਅਜੇ ਵੀ ਕੁਝ ਸਿੱਖ ਆਗੂ ਬੇਥ੍ਹਵੀਆਂ ਮਾਰੀ ਜਾ ਰਹੇ ਸਨ ਅਤੇ ਪਾਕਿਸਤਾਨ ਦੀ ਕਾਇਮੀ ਨੂੰ ਹਵਾ ਵਿਚ ਤਲਵਾਰਾਂ ਮਾਰ ਕੇ ਰੋਕਣ ਦੀ ਕੋਸ਼ਿਸ਼ ਕਰ ਰਹੇ ਸਨ।

30 ਅਪ੍ਰੈਲ ਨੂੰ ਰਾਵਲਪਿੰਡੀ ਵਿਚ ਇਕ ਕਾਨਫ਼ਰੰਸ ਦੌਰਾਨ ਗੋਪਾਲ ਸਿੰਘ ਕੌਮੀ, ਦੁਰਲਭ ਸਿੰਘ, ਰਣਜੀਤ ਸਿੰਘ ਮਸਤਾਨਾ ਤੇ ਲਾਭ ਸਿੰਘ ਨਾਰੰਗ ਨੇ ਮਾਸਟਰ ਤਾਰਾ ਸਿੰਘ ਦੀ ਮੁਖ਼ਾਲਫ਼ਤ ਕੀਤੀ ਤੇ ਕਿਹਾ ਕਿ ਅਸੀਂ ਕਾਂਗਰਸ ਨਾਲ ਹਾਂ (ਜਦੋਂ ਕਿ ਕਾਂਗਰਸ ਪੰਜਾਬ ਵਿਚ ਵੰਡ ਹੋਣ ਦੀ ਹਾਲਤ ਵਿਚ ਸਿੱਖਾਂ ਬਾਰੇ ਕੁਝ ਵੀ ਨਹੀਂ ਸੋਚਦੀ ਸੀ)। (*ਟ੍ਰਿਬਿਊਨ*, 1 ਮਈ 1946)।

ਰਾਮਗੜ੍ਹੀਆ ਕਾਨਫ਼ਰੰਸ ਨੇ ਸਰਮੁਖ ਸਿੰਘ ਚਮਕ ਦੀ ਅਗਵਾਈ ਵਿਚ 8 ਮਈ ਨੂੰ ਸਿੱਖ ਸਟੇਟ ਦੀ ਮੁਖ਼ਾਲਫ਼ਤ ਤੇ ਕਾਂਗਰਸ ਦੀ ਹਿਮਾਇਤ ਦਾ ਫ਼ੈਸਲਾ ਕੀਤਾ। ਬਲਦੇਵ ਸਿੰਘ ਨੇ ਇਕ ਹੋਰ ਬੇਥੁਵੀ ਮਾਰੀ ਕਿ "ਰਾਵੀ ਤੋਂ ਮੇਰਠ ਤਕ ਜਲੰਧਰ, ਅੰਬਾਲਾ, ਮੇਰਠ ਤੇ ਆਗਰਾ ਡਿਵੀਜ਼ਨ ਮਿਲਾ ਕੇ 'ਜੱਟਸਤਾਨ' ਬਣਾਇਆ ਜਾਵੇ।" *ਟ੍ਰਿਬਿਊਨ*, 9 ਮਈ 1946)। ਸਿੱਖ ਆਗੂਆਂ ਦੇ ਅਜਿਹੇ ਬਿਆਨਾਂ, ਬੇਥਵੀਆਂ, ਵਖਰੇਵੇਂ ਨੇ ਸਿੱਖ ਮਸਲੇ ਨੂੰ ਹੋਰ ਕਮਜ਼ੋਰ ਕੀਤਾ ਜਿਸ ਦਾ ਨਤੀਜਾ ਕੈਬਨਿਟ ਮਿਸ਼ਨ ਦੀ ਰਿਪੋਰਟ ਵਿਚ ਸਾਹਮਣੇ ਆਇਆ।

ਹਰਨਾਮ ਸਿੰਘ ਵੱਲੋਂ ਨਹਿਰੂ ਨੂੰ ਦਿੱਤੀ ਗਈ ਰਿਪੋਰਟ ਮਗਰੋਂ ਅਗਲੇ ਦਿਨ ਹੀ, 6 ਜੁਲਾਈ 1946 ਨੂੰ ਕਲਕੱਤਾ ਵਿਚ ਨਹਿਰੂ ਨੇ ਇਕ ਬਿਆਨ ਦੇ ਕੇ ਸਿੱਖਾਂ ਨੂੰ ਭਰਮਾਉਣ ਦੀ ਕੋਸ਼ਿਸ਼ ਕੀਤੀ। ਉਸ ਨੇ ਕਿਹਾ: "**ਪੰਜਾਬ ਦੇ ਬਹਾਦਰ ਸਿੱਖ ਖ਼ਾਸ ਸਲੂਕ ਦੇ ਹਕਦਾਰ ਹਨ। ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਦਿਸਦਾ ਕਿ ਹਿੰਦੂਸਤਾਨ ਦੇ ਉੱਤਰ ਵਿਚ ਇਕ ਅਜੇਹਾ ਇਲਾਕਾ ਵਖਰਾ ਕਰ ਦਿੱਤਾ ਜਾਵੇ ਜਿਸ ਵਿਚ ਆਜ਼ਾਦੀ ਦਾ ਨਿਘ ਸਿੱਖਾਂ ਦੇ ਲਹੂ ਨੂੰ ਵੀ ਗਰਮਾਵੇ।**"

ਦੂਜੇ ਪਾਸੇ ਕੁਝ ਸਿੱਖ ਆਗੂ ਜਿਨਾਹ ਨੂੰ ਵੀ ਮਿਲ ਰਹੇ ਸਨ ਤੇ ਸਿੱਖ-ਮੁਸਲਮ ਸਾਂਝ ਦੀਆਂ ਕੋਸ਼ਿਸ਼ਾਂ ਕਰ ਰਹੇ ਸਨ। ਫ਼ੈਡਰੇਸ਼ਨ ਆਗੂਆਂ ਸਰੂਪ ਸਿੰਘ ਅਤੇ ਅਮਰ ਸਿੰਘ ਅੰਬਾਲਵੀ ਨੇ ਤਾਂ ਇਕ ਵਾਰ 4 ਅਪ੍ਰੈਲ 1946 ਦੇ ਦਿਨ ਮਾਸਟਰ ਤਾਰਾ ਸਿੰਘ ਤੇ ਜਿਨਾਹ ਵਿਚ ਗੱਲਬਾਤ ਵੀ ਕਰਵਾਈ ਸੀ। ਪਰ ਇਹ ਗੱਲਬਾਤ ਅਧੂਰੀ ਰਹੀ ਸੀ ਤੇ ਦੋਹਾਂ ਵਿਚ ਦੂਜੀ ਮੀਟਿੰਗ ਨਹੀਂ ਸੀ ਹੋ ਸਕੀ।

ਇਨ੍ਹਾਂ ਖ਼ਬਰਾਂ ਦੌਰਾਨ ਮੰਗਲ ਸਿੰਘ ਨੇ 24 ਅਪ੍ਰੈਲ ਨੂੰ ਇਕ ਬਿਆਨ ਵਿਚ ਕਿਹਾ ਕਿ "ਸਿੱਖਾਂ ਨੂੰ ਮੁਸਲਮ ਲੀਗ ਦੀਆਂ ਲੁਕਵੀਆਂ ਪੇਸ਼ਕਸ਼ਾਂ ਤੋਂ ਸੰਭਲ ਕੇ ਰਹਿਣਾ ਚਾਹੀਦਾ ਹੈ।" ਛੇ ਮਈ ਨੂੰ ਸਵਰਨ ਸਿੰਘ ਨੇ ਕਿਹਾ ਕਿ "ਸਿੱਖਾਂ ਦਾ ਫ਼ੈਸਲਾ ਹੈ ਕਿ ਉਹ ਮੁਸਲਮ ਹਾਕਮਾਂ ਦੇ ਥੱਲੇ ਰਹਿਣਾ ਮਨਜ਼ੂਰ ਨਹੀਂ ਕਰਨਗੇ।" (ਗੰਡਾ ਸਿੰਘ, *ਏ ਡਾਇਰੀ ਆਫ਼ ਪਾਰਟੀਸ਼ਨ ਡੇਅਜ਼*, ਪੰਜਾਬ ਪਾਸਟ ਐਂਡ ਪਰੈਜ਼ੰਟ, ਅਕਤੂਬਰ 1978, ਸਫ਼ਾ 448)।

16 ਮਈ 1946 ਨੂੰ ਕੈਬਨਿਟ ਮਿਸ਼ਨ ਦੀ ਰਿਪੋਰਟ ਛਾਇਆ ਹੋਈ। ਮਿਸ਼ਨ ਨੇ ਭਾਰਤ ਵਿਚ ਤਿੰਨ ਕੌਮਾਂ ਦੀ ਹੋਂਦ ਮਨਜ਼ੂਰ ਕੀਤੀ ਪਰ ਸਿੱਖ ਹੱਕਾਂ ਬਾਰੇ ਕੋਈ ਫ਼ੈਸਲਾ ਨਾ ਕੀਤਾ ਗਿਆ। ਕੈਬਨਿਟ ਮਿਸ਼ਨ ਨੇ ਪਾਕਿਸਤਾਨ ਦੀ ਮੰਗ ਤਾਂ ਰੱਦ ਕਰ ਦਿੱਤੀ ਪਰ ਨਾਲ ਹੀ ਭਾਰਤ ਦੀ ਦੋ ਗਰੁੱਪਾਂ (ਏ ਤੇ ਬੀ) ਵਿਚ ਵੰਡ ਦੀ ਹਿਮਾਇਤ

ਕੀਤੀ, ਜਿਸ ਦਾ ਮਤਲਬ ਇਹੀ ਸੀ ਕਿ ਪਾਕਿਸਤਾਨ ਵਾਸਤੇ ਅਸਿੱਧੇ ਢੰਗ ਨਾਲ ਰਸਤਾ ਸਾਫ਼ ਕਰ ਦੇਣਾ। ਮਿਸ਼ਨ ਨੇ ਬੀ ਗਰੁਪ ਵਿਚ ਪੰਜਾਬ, ਸਿੰਧ, ਬਲੋਚਿਸਤਾਨ ਤੇ ਸੂਬਾ ਸਰਹੱਦ ਰੱਖੇ ਸਨ। ਪੰਜਾਬ ਵਿਚ ਉਸ ਵੇਲੇ 1 ਕਰੋੜ 22 ਲਖ 1 ਹਜ਼ਾਰ 577 ਗ਼ੈਰ-ਮੁਸਲਮਾਨ ਅਤੇ 1 ਕਰੋੜ 62 ਲੱਖ 17 ਹਜ਼ਾਰ 242 ਮੁਸਲਮਾਨ ਸਨ। ਇਸ ਦੇ ਬਾਵਜੂਦ ਸਾਰੇ ਦਾ ਸਾਰਾ ਪੰਜਾਬ ਅੱਗੋਂ ਪਾਕਿਸਤਾਨ ਬਨਣ ਵਾਲੇ ਇਲਾਕੇ ਵਿਚ ਰਖਿਆ ਗਿਆ ਸੀ। (ਇਸ ਮੌਕੇ 'ਤੇ ਜੇ ਸਿਆਣਪ ਨਾਲ ਪੰਜਾਬ ਦੇ ਦੋ ਹਿੱਸੇ ਵੰਡ ਕੇ ਮੁਸਲਮ ਤੇ ਗ਼ੈਰ ਮੁਸਲਮ ਅਬਾਦੀ ਦੇ ਹਿਸਾਬ ਨਾਲ ਗਰੁਪ ਬਣ ਜਾਂਦੇ ਤਾਂ ਭਾਰਤ ਦੀ ਵੰਡ ਵੇਲੇ ਹੋਏ ਕਤਲੇਆਮ ਨੂੰ ਰੋਕਿਆ ਜਾ ਸਕਦਾ ਸੀ। ਇਹ ਗ਼ਲਤ ਹੈ ਕਿ ਉਸ ਵੇਲੇ, 1946 ਵਿਚ, ਵੰਡ ਤੋਂ ਪੈਦਾ ਹੋਣ ਵਾਲੀ ਹਾਲਤ ਵਿਚ ਕਤਲੇਆਮ ਦੀ ਆਸ ਨਹੀਂ ਸੀ)। ਉਂਵ ਕੈਬਨਟ ਮਿਸ਼ਨ ਨੇ ਸਿੱਖਾਂ ਨੂੰ ਇਹ ਯਕੀਨ ਦਿਵਾਇਆ ਸੀ ਕਿ ਕਿਉਂਕਿ ਪੰਜਾਬ ਵਿਚ ਤਾਕਤ ਦਾ ਬੈਲੰਸ ਸਿੱਖਾਂ ਹੱਥ ਹੋਵੇਗਾ, ਇਸ ਕਰ ਕੇ ਮੁਸਲਮ ਲੀਗ ਸਿੱਖਾਂ ਨੂੰ ਨਾਲ ਲੈ ਕੇ ਚਲੇਗੀ। (ਲੈਂਡਨ ਸੈਰਸਫ਼ੀਲਡ, *ਬੈਟਰੇਅਲ ਆਫ਼ ਦ ਸਿੱਖਜ਼*, ਸਫ਼ੇ 102-118)।

## ਸਿੱਖਾਂ ਵੱਲੋਂ ਕੈਬਨਿਟ ਰਿਪੋਰਟ ਦੀ ਭਰਪੂਰ ਮੁਖ਼ਾਲਫ਼ਤ

18 ਮਈ 1946 ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਕੈਬਨਿਟ ਮਿਸ਼ਨ ਦੀ ਪੇਸ਼ਕਸ਼ ਦੀ ਮੁਖ਼ਾਲਫ਼ਤ ਕੀਤੀ ਤੇ ਪਾਕਿਸਤਾਨ ਰੋਕਣ ਵਾਸਤੇ ਮੋਰਚੇ ਦਾ ਐਲਾਨ ਕੀਤਾ। ਇਸ ਮੀਟਿੰਗ ਵਿਚ ਸਿਰਫ਼ ਮੈਂਬਰ ਹੀ ਬੁਲਾਏ ਗਏ ਸਨ ਤੇ ਪੂਰੀ ਤਰ੍ਹਾਂ ਖ਼ੁਫ਼ੀਆ ਮੀਟਿੰਗ ਸੀ। ਮੀਟਿੰਗ ਪਿੱਛੋਂ, ਪਾਸ ਕੀਤੇ ਮਤੇ ਅਨੁਸਾਰ, ਬਾਬੂ ਲਾਭ ਸਿੰਘ ਨੇ ਕਾਂਗਰਸੀ ਆਗੂਆਂ ਨੂੰ ਤਾਰਾਂ ਦੇ ਮੰਗ ਕੀਤੀ ਕਿ "1929 ਦੇ ਮਤੇ 'ਤੇ ਅਮਲ ਕਰੇ ਤੇ ਸਿੱਖ ਮੰਗਾਂ ਪੂਰੀਆਂ ਕਰੇ।" (*ਟ੍ਰਿਬਿਊਨ*, 19 ਮਈ 1946)।

ਅਗਲੇ ਦਿਨ ਮੰਗਲ ਸਿੰਘ ਨੇ ਕਿਹਾ ਕਿ "ਕੈਬਨਿਟ ਮਿਸ਼ਨ ਨੇ ਸਿੱਖਾਂ ਨੂੰ ਮੁਸਲਮਾਨਾਂ ਦੇ ਰਹਿਮ 'ਤੇ ਛੱਡ ਦਿੱਤਾ ਹੈ। **ਕਾਂਗਰਸ ਸਿੱਖਾਂ ਵਾਸਤੇ ਕੁਝ ਨਹੀਂ ਕਰ ਰਹੀ**।" (*ਟ੍ਰਿਬਿਊਨ*, 20 ਮਈ 1946)।

ਮਾਸਟਰ ਤਾਰਾ ਸਿੰਘ ਨੇ ਕਿਹਾ ਕਿ, "ਸਿੱਖਾਂ ਵਿਚ ਨਿਰਾਸਤਾ, ਨਿੰਮੋਝੂਣਤਾ, ਰੋਸ ਤੇ ਗੁੱਸੇ ਦੀ ਲਹਿਰ ਦੌੜ ਗਈ ਹੈ। ਸਿੱਖਾਂ ਨੂੰ ਮੁਸਲਮਾਨਾਂ ਦੇ ਰਹਿਮ ਤੇ ਛੱਡ ਦਿੱਤਾ ਗਿਆ ਹੈ।" (ਕਿਰਪਾਲ ਸਿੰਘ, *ਪੰਜਾਬ ਦਾ ਬਟਵਾਰਾ*, ਸਫਾ 23, *ਪੇਪਰਜ਼ ਰੀਲੇਟਡ ਟੂ ਕੈਬਨਿਟ ਮਿਸ਼ਨ ਪਲਾਨ ਇਨ ਇੰਡੀਆ*, ਸਫ਼ਾ 61)।

ਮਾਸਟਰ ਤਾਰਾ ਸਿੰਘ ਨੇ ਬਗਾਵਤ ਦਾ ਝੰਡਾ ਖੜਾ ਕਰਨ ਦੀ ਧਮਕੀ ਵੀ ਦਿੱਤੀ ਤੇ ਕਿਹਾ ਕਿ ਸਿੱਖ ਅੰਤਰਮ ਸਰਕਾਰ ਵਿਚ ਸ਼ਾਮਿਲ ਨਹੀਂ ਹੋਣਗੇ। ਗੁਰਮੁਖ ਸਿੰਘ ਮੁਸਾਫ਼ਿਰ ਨੇ ਕਿਹਾ ਕਿ "ਸਿੱਖਾਂ ਨੂੰ ਨਜ਼ਰ-ਅੰਦਾਜ਼ ਕੀਤਾ ਗਿਆ ਹੈ।" (*ਟ੍ਰਿਬਿਊਨ*, 22 ਮਈ 1946)।

ਮਾਸਟਰ ਤਾਰਾ ਸਿੰਘ ਨੇ 'ਕਾਂਗਰਸ, ਮੁਸਲਮ ਲੀਗ ਤੇ ਅੰਗਰੇਜ਼ ਸਰਕਾਰ',

ਤਿੰਨਾਂ ਮੁਹਾਜ਼ਾਂ 'ਤੇ ਮੋਰਚੇ ਦਾ ਐਲਾਨ ਕੀਤਾ। 23 ਮਈ 1946 ਨੂੰ ਅੰਮ੍ਰਿਤਸਰ ਵਿਚ ਸਿੱਖ (ਪੰਥਕ) ਐਮ.ਐਲ.ਏਜ਼ ਨੇ ਮੰਗ ਕੀਤੀ ਕਿ ਬਲਦੇਵ ਸਿੰਘ ਵਜ਼ਾਰਤ ਛਡ ਦੇਵੇ।

ਦੂਸਰੇ ਪਾਸੇ **ਗਾਂਧੀ ਨੇ ਕਿਹਾ ਕਿ ਕੈਬਨਿਟ ਮਿਸ਼ਨ ਦੀ ਪਲਾਨ ਵਧੀਆ ਤੋਂ ਵਧੀਆ ਕਦਮ ਹੈ ਜੋ ਅੰਗਰੇਜ਼ ਚੁਕ ਸਕਦੇ ਸਨ** (*ਟ੍ਰਿਬਿਊਨ*, 27 ਮਈ 1946)। ਦਰਅਸਲ ਗਾਂਧੀ ਨੂੰ ਮੁਲਕ ਦੀ ਤਾਕਤ ਮਿਲ ਰਹੀ ਸੀ। ਐਚ.ਐਮ.ਸੀਰਵਾਏ ਦਾ ਖ਼ਿਆਲ ਹੈ ਕਿ ਜਿਨਾਹ ਵੰਡ ਨਹੀਂ ਸੀ ਚਾਹੁੰਦਾ। ਉਹ ਚਾਹੁੰਦਾ ਸੀ ਕਿ ਸੈਂਟਰ ਵਿਚ ਹਿੰਦੂਆਂ ਤੇ ਮੁਲਸਮਾਨਾਂ ਨੂੰ ਬਰਾਬਰ ਦੇ ਹਕੂਕ (ਤਾਕਤ) ਮਿਲੇ। ਪਰ ਗਾਂਧੀ ਤੇ ਨਹਿਰੂ ਮੁਲਕ ਦੀ ਤਾਕਤ ਆਪ ਲੈਣ ਵਾਸਤੇ ਵੰਡ ਦੇ ਹਿਮਾਇਤੀ ਸਨ। (ਐਚ.ਐਮ.ਸੀਰਵਾਈ, *ਪਾਰਟੀਸ਼ਨ ਆਫ਼ ਇੰਡੀਆ: ਲੀਜੰਡ ਐਂਡ ਰੀਐਲਿਟੀ*, ਸਫ਼ਾ 123)।

ਮੁਸਲਮ ਲੀਗ ਨੇ ਵੀ 6 ਜੂਨ 1946 ਨੂੰ 13 ਦੇ ਮੁਕਾਬਲੇ 300 ਵੋਟਾਂ ਨਾਲ ਪਲਾਨ ਨੂੰ ਮਨਜ਼ੂਰ ਕਰ ਲਿਆ। ਇਸੇ ਦਿਨ ਮਾਸਟਰ ਤਾਰਾ ਸਿੰਘ ਤੇ ਬਦਲੇਵ ਸਿੰਘ ਨੇ ਕੈਬਨਿਟ ਤੇ ਵਾਇਸਰਾਏ ਨਾਲ ਦਿਲੀ ਵਿਚ ਗਲਬਾਤ ਕੀਤੀ ਪਰ ਨਾਕਾਮਯਾਬ ਹੋਣ ਦਾ ਐਲਾਨ ਕਰ ਕੇ ਮੋਰਚੇ ਦਾ ਫ਼ੈਸਲਾ ਕਰ ਲਿਆ। ਇਸ ਬਾਰੇ ਆਲ ਪਾਰਟੀਜ਼ ਸਿੱਖ ਕਾਨਫ਼ਰੰਸ ਬੁਲਾ ਲਈ ਗਈ। ਇਸ ਵਿਚ ਹਰ ਪੱਖ ਦੇ ਆਗੂਆਂ ਨੂੰ ਸੱਦਾ ਭੇਜਿਆ।

9 ਤੇ 10 ਜੂਨ, 1946 ਦੇ ਦਿਨ ਅੰਮ੍ਰਿਤਸਰ ਵਿਖੇ ਪੰਥ ਦੇ 800 ਨੁਮਾਇੰਦਿਆਂ ਦਾ ਇਕੱਠ ਹੋਇਆ। ਇਸ ਵਿਚ ਅਕਾਲੀ ਆਗੂਆਂ ਤੋਂ ਇਲਾਵਾ ਨਾਮਧਾਰੀ, ਨਿਹੰਗ, ਚੀਫ਼ ਖਾਲਸਾ ਦੀਵਾਨ, ਸਿੱਖ ਸਟੂਡੈਂਟਜ਼ ਫ਼ੈਡਰੇਸ਼ਨ, ਸਿੱਖ ਯੂਥ ਲੀਗ, ਸਿੰਘ ਸਭਾਵਾਂ ਦੇ ਆਗੂ ਤੇ ਸਾਬਕ ਫ਼ੌਜੀ ਜਰਨੈਲ ਕਰਨਲ ਨਿਰੰਜਨ ਸਿੰਘ ਤੇ ਜਨਰਲ ਮੋਹਨ ਸਿੰਘ ਵੀ ਸ਼ਾਮਿਲ ਹੋਏ। ਕਾਨਫ਼ਰੰਸ ਨੇ ਪਾਸ ਕੀਤਾ ਕਿ ਮਿਸ਼ਨ ਦੀ ਪਲਾਨ ਸਿੱਖਾਂ ਨੂੰ ਪੂਰੀ ਤਰ੍ਹਾਂ ਨਾ-ਮਨਜ਼ੂਰ ਹੈ ਕਿਉਂ ਕਿ ਸਿੱਖ ਮੰਗਾਂ ਨੂੰ ਮਨਜ਼ੂਰ ਨਹੀਂ ਕਰਦੀ ਤੇ ਸਿੱਖ ਇਸ ਦੀ ਹਿਮਾਇਤ ਨਹੀਂ ਕਰਦੇ। ਇਸ ਬਾਰੇ ਇਕ 'ਪੰਥਕ ਪ੍ਰਤੀਨਿਧੀ ਬੋਰਡ' ਬਣਾਇਆ ਗਿਆ। (ਲੈਂਡਨ ਸੈਰਸਫ਼ੀਲਡ, *ਬੈਟਰੇਅਲ ਆਫ਼ ਦ ਸਿੱਖਜ਼*, ਸਫ਼ੇ 119-123)।

ਇਸ ਇਕੱਠ ਵਿਚ ਇਹ ਐਲਾਨ ਵੀ ਕੀਤਾ ਗਿਆ ਕਿ ਸਿੱਖ ਇਸ ਪਲਾਨ ਦੇ ਖ਼ਿਲਾਫ਼ ਲੜਦੇ ਆਪਣੇ ਆਖ਼ਰੀ ਖ਼ੂਨ ਦਾ ਕਤਰਾ ਤਕ ਵਹਾ ਦੇਣਗੇ। ਚਾਰ ਖ਼ਾਸ ਫ਼ੈਸਲੇ ਇੰਞ ਸਨ: (1) ਸਾਰੇ ਗਰੁਪਾਂ ਵਿਚੋਂ ਨੁਮਾਇੰਦੇ ਲੈ ਕੇ ਇਕ 'ਕੌਂਸਲ ਆਫ਼ ਐਕਸ਼ਨ' ਬਣਾਈ ਜਾਵੇ। ਊਧਮ ਸਿੰਘ ਨਾਗੋਕੇ ਇਸ ਦੇ ਪ੍ਰਧਾਨ ਜਾਂ ਡਿਕਟੇਟਰ ਹੋਣਗੇ। (2) 2 ਲਖ ਵਾਲੰਟੀਅਰਾਂ ਦੀ ਫ਼ੌਜ ਤਿਆਰ ਕੀਤੀ ਜਾਵੇ ਜੋ ਮੋਰਚੇ ਵਿਚ ਹਿੱਸਾ ਲੈਣ। ਇਹ ਗਿਣਤੀ ਜੰਗ ਵਿਚ ਭਾਰਤੀ ਫ਼ੌਜ ਦੀ ਗਿਣਤੀ ਦੇ ਬਰਾਬਰ ਸੀ। (3) ਸਿੱਖ ਸਰਕਾਰੀ ਮੁਲਾਜ਼ਮ ਤੇ ਦੂਜੇ ਵੀ ਇਕ ਮਹੀਨੇ ਦੀ ਤਨਖ਼ਾਹ ਐਕਸ਼ਨ ਕਮੇਟੀ ਨੂੰ ਦੇਣ। (4) ਮੋਰਚੇ ਵਿਚ ਹਿੱਸਾ ਲੈਣ ਵਾਲੇ ਕੁਰਬਾਨੀ ਦੇਣ ਵਾਸਤੇ ਅਕਾਲ ਤਖ਼ਤ ਸਾਹਿਬ 'ਤੇ ਪ੍ਰਣ ਕਰਨ।

ਇਸ ਕਾਨਫ਼ਰੰਸ ਦੀ ਪ੍ਰਧਾਨਗੀ ਅਕਾਲ ਤਖ਼ਤ ਸਾਹਿਬ ਦੇ ਮੁਖ ਸੇਵਾਦਾਰ ਮੋਹਨ ਸਿੰਘ ਨਾਗੋਕੇ ਨੇ ਕੀਤੀ। ਈਸ਼ਰ ਸਿੰਘ ਮਝੈਲ ਨੇ ਅੱਖਾਂ ਵਿਚ ਅਥਰੂ ਭਰ ਕੇ ਕਿਹਾ ਕਿ ਕੈਬਨਿਟ ਮਿਸ਼ਨ ਨੇ ਸ਼ਾਨ ਵਾਲੀ ਸਿੱਖ ਕੌਮ ਨੂੰ ਨੀਵਾਂ ਕੀਤਾ ਹੈ। ਅਸੀਂ ਮੁਸਲਮਾਨਾਂ ਦੀ ਗ਼ੁਲਾਮੀ ਬਰਦਾਸ਼ਤ ਨਹੀਂ ਕਰਾਂਗੇ। ਬਾਬੂ ਲਾਭ ਸਿੰਘ ਨੇ ਕਿਹਾ ਕਿ ਹੁਣ ਖ਼ੂਨ ਡੋਲ੍ਹ ਕੇ ਹੀ ਆਪਣੀ ਰਖਿਆ ਕੀਤਾ ਜਾ ਸਕਦੀ ਹੈ। ਮਾਸਟਰ ਤਾਰਾ ਸਿੰਘ ਰੋਹ, ਗੁਸ 'ਤੇ ਜੋਸ਼ ਨਾਲ ਕੰਬਦਿਆਂ ਬੋਲਿਆ ਕਿ, ''ਹੁਣ ਮੁਖ਼ਾਲਫ਼ਤ ਤੇ ਗਰੁੱਪਬਾਜ਼ੀ ਦਾ ਵੇਲਾ ਨਹੀਂ ਹੈ। ਸੋਗ ਸਮੇਂ ਸੱਦਾ ਪੱਤਰ ਦੀ ਲੋੜ ਨਹੀਂ ਹੁੰਦੀ। ਅੰਗਰੇਜ਼ ਨੂੰ ਜਾਣ ਲੈਣਾ ਚਾਹੀਦਾ ਹੈ ਕਿ ਸਿੱਖ ਗੁੱਸੇ ਵਿਚ ਮੁਸਲਮਾਨਾਂ ਤੋਂ ਵਧੇਰੇ ਨੁਕਸਾਨ ਪੁਚਾ ਸਕਦੇ ਹਨ। ਹੁਣ ਜਾਂ ਅਸੀਂ ਅੰਗਰੇਜ਼ਾਂ ਦਾ ਖਾਤਮਾ ਕਰਾਂਗੇ ਜਾਂ ਆਪ ਖਤਮ ਹੋ ਜਾਵਾਂਗੇ।'' ਊਧਮ ਸਿੰਘ ਨਾਗੋਕੇ ਨੇ ਕਿਹਾ ਕਿ ਜੇ ਅਸੀਂ ਅੰਗਰੇਜ਼ਾਂ ਨੂੰ ਬਚਾਉਣ ਵਾਸਤੇ ਜੰਗ ਵਿਚ 2 ਲੱਖ ਫ਼ੌਜੀ ਦੇ ਸਕਦੇ ਹਾਂ ਤਾਂ ਮੋਰਚੇ ਵਾਸਤੇ ਵੀ ਦੇ ਸਕਦੇ ਹਾਂ। ਅੰਗਰੇਜ਼ਾਂ ਨੇ 1849 ਵਿਚ ਧੋਖੇ ਨਾਲ ਸਿੱਖ ਰਾਜ ਖੋਹਿਆ ਸੀ ਹੁਣ 1949 ਤਕ ਅਸੀਂ ਕੁਰਬਾਨੀਆਂ ਨਾਲ ਅੰਗਰੇਜ਼ੀ ਰਾਜ ਖਤਮ ਕਰਾਂਗੇ।

ਨਿਰੰਜਨ ਸਿੰਘ ਗਿੱਲ ਨੇ ਕਿਹਾ ਕਿ 1942 ਦਾ ਮੌਕਾ ਹੁਣ ਫੇਰ ਆ ਗਿਆ। ਮੈਂ ਤੇ ਮੋਹਨ ਸਿੰਘ ਆਪਣਾ ਪ੍ਰਣ ਫੇਰ ਦੋਹਰਾਵਾਂਗੇ। ਇਸ ਤੋਂ ਬਿਨਾਂ ਭਾਈ ਜੋਧ ਸਿੰਘ, ਬਾਵਾ ਬਚਿੱਤਰ ਸਿੰਘ, ਅਮਰ ਸਿੰਘ ਅੰਬਾਲਵੀ, ਜੋਗਿੰਦਰ ਸਿੰਘ ਮਾਨ, ਜਗਜੀਤ ਸਿੰਘ ਮਾਨ, ਬਾਵਾ ਹਰਕਿਸ਼ਨ ਸਿੰਘ ਤੋਂ ਬਿਨਾਂ ਹੋਰ ਕਈ ਨੁਮਾਇੰਦਿਆਂ ਨੇ ਵੀ ਗਰਮ ਤਕਰੀਰਾਂ ਕੀਤੀਆਂ।

ਅਗਲੇ ਦਿਨ 10 ਜੂਨ ਨੂੰ ਕਾਂਗਰਸੀ ਸਿੱਖ ਵੀ ਦਰਸ਼ਨ ਸਿੰਘ ਫੇਰੂਮਾਨ ਤੇ ਗੁਰਮੁਖ ਸਿੰਘ ਮੁਸਾਫ਼ਿਰ ਦੀ ਅਗਵਾਈ ਹੇਠ ਸ਼ਾਮਿਲ ਹੋ ਗਏ। ਮੁਖ ਮਤਾ ਇਸ ਦਿਨ ਊੱਜਲ ਸਿੰਘ ਤੇ ਗਿਆਨੀ ਕਰਤਾਰ ਸਿੰਘ ਨੇ ਪਾਸ ਕਰਵਾਇਆ:

ਸਿੱਖਾਂ ਦਾ ਇਕ ਇਕੱਠ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਬਾਰੇ ਵਿਚਾਰ ਕਰਦਾ ਹੈ ਕਿ ਇਹ ਸਿਫ਼ਾਰਸ਼ਾਂ ਦੇਸ਼ ਦੀ ਆਜ਼ਾਦੀ ਦੀ ਥਾਂ ਗੁਲਾਮੀ ਵਿਚ ਵਾਧਾ ਕਰਦੀਆਂ ਹਨ। ਇਹ ਖ਼ਾਸ ਕਰ ਕੇ ਸਿੱਖਾਂ ਵਾਸਤੇ ਬੇਇਨਸਾਫ਼ੀ ਭਰੀਆਂ ਹਨ। ਪਾਕਿਸਤਾਨ ਦੀ ਕਾਇਮੀ ਸਿੱਖਾਂ ਵਾਸਤੇ ਬੇਹੱਦ ਨੁਕਸਾਨਦੇਹ ਹੋਵੇਗੀ। (2) ਜੋ ਖਤਰਾ ਮੁਸਲਮਾਨਾਂ ਨੂੰ ਹਿੰਦੂ ਭਾਰਤ ਵਿਚ ਸੀ ਉਹੀ ਸਿੱਖਾਂ ਨੂੰ ਮੁਸਲਮ ਪਾਕਿਸਤਾਨ ਵਿਚ ਹੋਵੇਗਾ। (3) ਪੰਜਾਬ ਸਿੱਖਾਂ ਦਾ ਹੋਮਲੈਂਡ ਹੈ। ਮਿਸ਼ਨ ਨੇ ਇਹ ਗੱਲ ਮੰਨਣ ਦੇ ਬਾਵਜੂਦ ਸਿਫ਼ਾਰਸ਼ਾਂ ਵਿਚ ਸਿੱਖਾਂ ਦੀ ਹਾਲਤ ਆਪਣੇ ਹੋਮਲੈਂਡ ਵਿਚ ਹੀ ਘਟੀਆ ਕਰ ਦਿਤੀ ਹੈ। (4) ਮਿਸ਼ਨ ਦੀ ਪਲਾਨ ਦੇ ਪੈਰਾ 20 ਵਾਲੀ ਸਲਾਹਕਾਰ ਕਮੇਟੀ ਸਿੱਖਾਂ ਨੂੰ ਕੋਈ ਰੱਖਿਆ ਨਹੀਂ ਦੇਂਦੀ। (5) ਜਿੱਥੇ ਮਿਸ਼ਨ ਨੇ ਹਿੰਦੂਆਂ ਤੇ ਮੁਸਲਮਾਨਾਂ ਵਾਸਤੇ ਸਿੱਖ ਫ਼ਿਰਕੂ ਮਸਲਿਆਂ ਬਾਰੇ ਸਿਫ਼ਾਰਸ਼ਾਂ ਕੀਤੀਆਂ ਹਨ ਉੱਥੇ ਸਿੱਖਾਂ ਵਾਸਤੇ ਅਜਿਹਾ ਕੁਝ ਵੀ ਨਹੀਂ ਕੀਤਾ।....ਇਸ ਕਰ ਕੇ ਇਹ ਪੰਥਕ ਇਕੱਠ ਐਲਾਨ ਕਰਦਾ ਹੈ ਕਿ ਮਿਸ਼ਨ ਦੀਆਂ ਸਿਫ਼ਾਰਸ਼ਾਂ ਬਿਲਕੁਲ ਨਾ ਮਨਜ਼ੂਰ ਹਨ ਤੇ ਐਸਾ ਕੋਈ ਆਈਨ

ਸਿੱਖਾਂ ਨੂੰ ਮਨਜ਼ੂਰ ਨਹੀਂ ਹੋਵੇਗਾ ਜਿਹੜਾ ਸਿੱਖ ਸਲਾਹ ਨਾਲ ਸਿੱਖਾਂ ਦੀਆਂ ਹੱਕੀ ਮੰਗਾਂ ਨੂੰ ਮਨਜ਼ੂਰ ਨਹੀਂ ਕਰਦਾ।

ਦੂਜੇ ਮਤੇ ਰਾਹੀਂ **ਕੌਂਸਲ ਆਫ਼ ਐਕਸ਼ਨ** ਕਾਇਮ ਕੀਤੀ ਗਈ। ਕਰਨਲ ਨਿਰੰਜਨ ਸਿੰਘ ਗਿਲ ਨੂੰ ''ਡਿਕਟੇਟਰ'' ਬਣਾਇਆ ਗਿਆ ਤੇ ਉਸ ਨੂੰ 6 ਹੋਰ ਮੈਂਬਰ ਨਾਮਜ਼ਦ ਕਰਨ ਦਾ ਹੱਕ ਦਿਤਾ ਗਿਆ। ਤੀਜੇ ਮਤੇ ਰਾਹੀਂ 'ਪ੍ਰਤੀਨਿਧੀ ਪੰਥਕ ਬੋਰਡ' ਦੀ ਕਾਇਮੀ ਕੀਤੀ ਗਈ। ਇਸ ਵਿਚ ਮਾਸਟਰ ਤਾਰਾ ਸਿੰਘ, ਨਿਰੰਜਨ ਸਿੰਘ ਗਿੱਲ, ਜੋਧ ਸਿੰਘ, ਬਲਦੇਵ ਸਿੰਘ, ਊਧਮ ਸਿੰਘ ਨਾਗੋਕੇ, ਸਰਮੁਖ ਸਿੰਘ ਚਮਕ, ਬਾਵਾ ਹਰਕਿਸ਼ਨ ਸਿੰਘ, ਨਿਧਾਨ ਸਿੰਘ ਆਲਮ, ਬਾਬੂ ਲਾਭ ਸਿੰਘ, ਗੁਰਮੁਖ ਸਿੰਘ ਮੁਸਾਫ਼ਿਰ, ਬਸੰਤ ਸਿੰਘ ਮੋਗਾ, ਕਰਨਲ ਰਘਬੀਰ ਸਿੰਘ ਤੋਂ ਬਿਨਾਂ ਨਿਹੰਗਾਂ, ਚੀਫ਼ ਖ਼ਾਲਸਾ ਦੀਵਾਨ ਤੇ ਨਿਰਮਲਿਆਂ ਦਾ ਇਕ-ਇਕ ਨੁਮਾਇੰਦਾ ਤੇ ਬਾਕੀ ਕੋ-ਆਪਟ ਕਰ ਕੇ ਕੁਲ 25 ਮੈਂਬਰੀ ਬੋਰਡ ਬਣਾਇਆ ਗਿਆ। 23 ਜੂਨ ਨੂੰ ਹਰ ਥਾਂ ਰੋਸ ਦੀਵਾਨ ਕਰਨ ਦਾ ਐਲਾਨ ਵੀ ਕੀਤਾ।

ਪਰ ਕੈਬਨਟ ਮਿਸ਼ਨ ਦਾ ਪਲਾਨ ਨਾ ਰੁਕਣਾ ਸੀ ਤੇ ਨਾ ਰੁਕਿਆ। ਮੁਸਲਮਾਨਾਂ ਨੂੰ ਆਪਣੀ ਖ਼ਾਹਿਸ਼ ਵਾਲਾ ਇਲਾਕਾ ਮਿਲ ਰਿਹਾ ਸੀ ਤੇ ਹਿੰਦੂਆਂ ਨੂੰ (ਕਾਂਗਰਸ-ਗਾਂਧੀ ਨੂੰ) ਸਿੱਖ ਸਮੱਸਿਆ ਬਾਰੇ ਕੋਈ ਘਬਰਾਹਟ ਜਾਂ ਫ਼ਿਕਰ ਨਹੀਂ ਸੀ।

16 ਜੂਨ 1946 ਨੂੰ ਕੈਬਨਟ ਮਿਸ਼ਨ ਤੇ ਵਾਇਸਰਾਏ ਨੇ ਭਾਰਤ ਵਿਚ ਅੰਤਰਮ ਸਰਕਾਰ ਬਣਾਉਣ ਦਾ ਐਲਾਨ ਕੀਤਾ। ਇਸ ਵਿਚ 6 ਕਾਂਗਰਸੀ, 5 ਮੁਸਲਮ ਲੀਗ, 1 ਸਿੱਖ, 1 ਪਾਰਸੀ ਤੇ 1 ਭਾਰਤੀ ਈਸਾਈ ਵਜ਼ੀਰ ਲੈਣ ਦਾ ਫ਼ੈਸਲਾ ਹੋਇਆ (*ਟ੍ਰਿਬਿਊਨ*, 17 ਜੂਨ 1946)। ਸਿੱਖਾਂ ਵਿਚੋਂ ਬਲਦੇਵ ਸਿਘ (ਅਕਾਲੀ) ਨੂੰ ਵਜ਼ਾਰਤ ਵਿਚ ਸ਼ਾਮਿਲ ਹੋਣ ਵਾਸਤੇ ਸੱਦਾ ਦਿੱਤਾ ਗਿਆ। ਪਰ 22 ਜੂਨ ਨੂੰ ਪੰਥਕ ਪ੍ਰਤੀਨਿਧ ਬੋਰਡ ਦੀ ਮੀਟਿੰਗ ਵਿਚ ਫ਼ੈਸਲੇ ਮੁਤਾਬਿਕ "ਕੈਬਨਿਟ ਮਿਸ਼ਨ ਦੀ ਪੇਸ਼ਕਸ਼ ਬੇਇਨਸਾਫ਼ੀ ਭਰੀ ਅਤੇ ਸਿੱਖ ਹੱਕਾਂ ਦੇ ਖ਼ਿਲਾਫ਼ ਹੈ"....ਤੇ ਇਸ ਹਾਲਤ ਨੂੰ ਮੁਖ ਰਖ ਕੇ ਅੰਤਰਮ ਸਰਕਾਰ ਵਿਚ ਸ਼ਾਮਿਲ ਹੋਣ ਵਾਸਤੇ ਬੋਰਡ ਕਿਸੇ ਵੀ ਸਿੱਖ ਨੂੰ ਇਜਾਜ਼ਤ ਨਹੀਂ ਦੇ ਸਕਦਾ। (*ਟ੍ਰਿਬਿਊਨ*, 23 ਜੂਨ 1946)।

ਇਸ ਤੇ ਬਲਦੇਵ ਸਿੰਘ ਨੇ ਸ਼ਖ਼ਸੀ ਤੌਰ 'ਤੇ ਇਕ ਚਿੱਠੀ ਵਾਇਸਰਾਏ ਨੂੰ ਲਿਖੀ ਤੇ ਮੰਗ ਕੀਤੀ ਸਿੱਖਾਂ ਨਾਲ ਕੀਤੀ ਬੇਇਨਸਾਫ਼ੀ ਨੂੰ ਦੂਰ ਕੀਤਾ ਜਾਵੇ। ਕੈਬਨਿਟ ਨੇ ਆਪ ਮੰਨਿਆ ਹੈ ਕਿ ਪਾਕਿਸਤਾਨ (ਬੀ ਗਰੁਪ) ਵਾਲੇ ਇਲਾਕੇ ਵਿਚ ਗ਼ੈਰ-ਮੁਸਲਮਾਨਾਂ ਨਾਲ ਠੀਕ ਵਤੀਰਾ ਨਹੀਂ ਹੋਇਆ। ਸਿੱਖ ਮੁਸਲਮ ਗਲਬੇ ਹੇਠਾਂ ਰਹਿਣਾ ਪਸੰਦ ਨਹੀਂ ਕਰਨਗੇ ਤੇ ਸਿੱਖਾਂ ਮੁਤਾਬਿਕ ਇਹ ਬੁਰੀ ਤਰ੍ਹਾਂ ਬੇਇਨਸਾਫ਼ੀ ਭਰਿਆ ਹੈ। ਆਈਨੀ ਅਸੈਂਬਲੀ ਵਿਚ ਹਿੰਦੂ ਤੇ ਮੁਸਲਮਾਨਾਂ ਦੋਹਾਂ ਵਾਸਤੇ ਮੱਦਾਂ ਰਖੀਆਂ ਗਈਆਂ ਹਨ ਪਰ ਸਿੱਖ ਜੋ ਤੀਜੀ ਕੌਮ ਹਨ ਬਿਲਕੁਲ ਨਜ਼ਰ-ਅੰਦਾਜ਼ ਕੀਤੇ ਗਏ ਹਨ। ਇਸ ਕਰ ਕੇ ਇਹ ਮੱਦਾਂ ਸਿੱਖਾਂ ਉਪਰ ਵੀ ਲਾਗੂ ਕੀਤੀਆਂ ਜਾਣ। (ਵੀ.ਪੀ. ਮੈਨਨ, *ਟਰਾਂਸਫ਼ਰ ਆਫ਼ ਪਾਵਰ ਇਨ ਇੰਡੀਆ*, ਸਫ਼ੇ 294, 1968 ਦੀ ਐਡੀਸ਼ਨ)।

**ਲਾਰਡ ਐਟਲੀ ਨੇ ਜਵਾਬ ਵਿਚ ਕਿਹਾ ਕਿ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਿਸ਼ਾਂ ਸਿੱਖਾਂ ਦੀ ਖ਼ਾਹਿਸ਼ ਅਨੁਸਾਰ ਬਦਲੀਆਂ ਨਹੀਂ ਜਾ ਸਕਦੀਆਂ।** ਪਰ ਅਫ਼ਸੋਸ ਹੈ ਕਿ ਸਿੱਖਾਂ ਨੇ ਆਈਨੀ ਅਸੈਂਬਲੀ ਵਾਸਤੇ ਆਪਣੇ ਨੁਮਾਇੰਦੇ ਨਾ ਭੇਜਣ ਦਾ ਫ਼ੈਸਲਾ ਕੀਤਾ ਹੈ। ਸਿੱਖਾਂ ਨੂੰ ਆਈਨੀ ਅਸੈਂਬਲੀ ਵਿਚ ਨੁਮਾਇੰਦੇ ਭੇਜਣੇ ਚਾਹੀਦੇ ਹਨ। ਵੋਟਾਂ ਦੀ ਗਿਣਤੀ ਦਾ ਆਈਨ ਬਣਾਉਣ ਤੇ ਕੋਈ ਫ਼ਰਕ ਨਹੀਂ ਪਵੇਗਾ। ਸਗੋਂ ਇਸ ਆਈਨੀ ਅਸੈਂਬਲੀ ਨੂੰ ਕਈ ਹੋਰ ਵਖਰੀ ਕਿਸਮ ਦੇ ਮਸਲਿਆਂ ਦਾ ਸਾਹਮਣਾ ਕਰਨਾ ਪਵੇਗਾ। (ਵੀ.ਪੀ. ਮੈਨਨ, *ਟਰਾਂਸਫ਼ਰ ਆਫ਼ ਪਾਵਰ ਇਨ ਇੰਡੀਆ*, ਸਫ਼ੇ 294, 1968 ਦੀ ਐਡੀਸ਼ਨ)।

ਇਹੋ ਜਿਹੀ ਚਿੱਠੀ ਤੇ ਯਕੀਨ ਦੇ ਬਾਵਜੂਦ ਪ੍ਰਤਿਨਿਧ ਬੋਰਡ ਨੇ ਚੋਣਾਂ ਦਾ ਬਾਈਕਾਟ ਕਰਨ ਦਾ ਐਲਾਨ ਕੀਤਾ। ਕਾਂਗਰਸੀ ਸਿੱਖਾਂ ਨੇ ਵੀ ਕਾਂਗਰਸ ਦੀ ਥਾਂ ਪੰਥਕ ਬੋਰਡ ਦਾ ਫ਼ੈਸਲਾ ਕਬੂਲ ਕਰਨ ਦਾ ਐਲਾਨ ਕੀਤਾ। ਪੰਥਕ ਬੋਰਡ ਦਾ ਵਿਚਾਰ ਸੀ ਕਿ ਕੈਬਨਿਟ ਮਿਸ਼ਨ ਨੇ ਖਾਲਸੇ ਦੀਆਂ ਸਿਆਸੀ ਖ਼ਾਹਿਸ਼ਾਂ ਨੂੰ ਨਜ਼ਰ-ਅੰਦਾਜ਼ ਕੀਤਾ ਹੈ। ਜੇ ਸਿੱਖ ਆਪਣੇ ਹੱਕਾਂ ਵਾਸਤੇ ਆਈਨ ਅੰਦਰ ਤੇ ਪੁਰਅਮਨ ਤਰੀਕਿਆਂ ਨਾਲ ਕਾਮਯਾਬ ਨਾ ਹੋ ਸਕੇ ਤਾਂ ਖ਼ੂਨ ਦੀਆਂ ਨਦੀਆਂ ਵੀ ਵਹਾ ਸਕਦੇ ਹਨ। ਕੈਬਨਿਟ ਮਿਸ਼ਨ ਦੀ ਵੱਡੀ ਗਲਤੀ ਇਸ ਗੱਲ ਵਿਚ ਹੈ ਕਿ ਮਿਸ਼ਨ ਨੇ ਸਿੱਖਾਂ ਨੂੰ ਤੀਜੀ ਕੌਮ ਨਹੀਂ ਸਗੋਂ ਪਾਰਸੀ ਤੇ ਐਂਗਲੋ ਇੰਡੀਅਨ ਜਾਂ ਹਰੀਜਨਾਂ ਵਾਂਗ ਸਮਝ ਕੇ ਵਤੀਰਾ ਕੀਤਾ ਹੈ। (ਲੈਂਡਨ ਸੈਰਸਫ਼ੀਲਡ, *ਬੈਟਰੇਅਲ ਆਫ਼ ਦ ਸਿੱਖਜ਼*, ਸਫ਼ੇ 130-131)।

ਹਾਲਤ ਨੂੰ ਮੁੱਖ ਰਖ ਕੇ 24 ਜੂਨ ਨੂੰ ਕਾਂਗਰਸ ਨੇ ਅੰਤਰਮ ਸਰਕਾਰ ਦੀ ਪਲਾਨ ਰੱਦ ਕਰ ਦਿੱਤੀ। 26 ਜੂਨ ਨੂੰ ਵਾਇਸਰਾਏ ਅਤੇ ਕੈਬਨਿਟ ਮਿਸ਼ਨ ਨੇ ਅੰਤਰਮ ਸਰਕਾਰ ਦੀ ਤਜਵੀਜ਼ ਛਡ ਦੇਣ ਦਾ ਫ਼ੈਸਲਾ ਕੀਤਾ। 29 ਜੂਨ ਨੂੰ ਕੈਬਨਿਟ ਮਿਸ਼ਨ ਦਿਲੀ ਤੋਂ ਵਾਪਸ ਚਲਾ ਗਿਆ। ਇਸ ਤਰ੍ਹਾਂ ਇਕ ਚੈਪਟਰ ਕੈਬਨਿਟ ਦੀ ਵਾਪਸੀ ਨਾਲ ਖ਼ਤਮ ਹੋਇਆ ਤੇ ਉਸੇ ਦਾ ਦੂਜਾ ਹਿੱਸਾ ਸ਼ੁਰੂ ਹੋ ਗਿਆ ਇਹ ਚੈਪਟਰ ਵੀ ਸਿੱਖਾਂ ਵਾਸਤੇ ਉਹੋ ਜਿਹਾ ਤੇ ਸ਼ਾਇਦ ਕੁਝ ਵਧੇਰੇ ਘਾਟੇ-ਵੰਦਾ ਸੀ।

## (ਜ) ਕਾਂਗਰਸ ਤੇ ਅੰਗ੍ਰੇਜ਼ਾਂ ਦਾ ਸਿੱਖਾਂ ਨਾਲ ਫ਼ਰੇਬ, ਧੋਖਾ ਤੇ ਧੱਕਾ

1929 ਦੇ ਲਾਹੌਰ ਸੈਸ਼ਨ ਵਿਚ ਕਾਂਗਰਸ ਨੇ ਮਤਾ ਪਾਸ ਕੀਤਾ ਸੀ ਕਿ '**ਕਾਂਗਰਸ ਕੋਈ ਐਸਾ ਕਾਨੂੰਨ ਮਨਜ਼ੂਰ ਨਹੀਂ ਕਰੇਗੀ ਜੋ ਸਿੱਖਾਂ (ਤੇ ਹੋਰ ਘਟ-ਗਿਣਤੀਆਂ) ਨੂੰ ਮਨਜ਼ੂਰ ਨਹੀਂ ਹੋਵੇਗਾ।**' 16 ਮਾਰਚ 1931 ਨੂੰ ਗਾਂਧੀ ਨੇ ਸੀਸ ਗੰਜ ਦਿੱਲੀ ਵਿਚ ਕਿਹਾ ਕਿ "**ਕਾਂਗਰਸ ਸਿੱਖਾਂ ਨਾਲ ਕਦੀ ਵਿਸਾਹਘਾਤ ਨਹੀਂ ਕਰੇਗੀ, ਤੇ ਲਾਹੌਰ ਦੇ ਮਤੇ ਅਨੁਸਾਰ ਕੋਈ ਅਜਿਹਾ ਆਈਨ ਨਹੀਂ ਬਣਾਇਆ ਜਾਏਗਾ ਜੋ ਸਿੱਖਾਂ ਨੂੰ ਮਨਜ਼ੂਰ ਨਾ ਹੋਵੇ। ਇਸ ਸੂਰਤ ਵਿਚ ਸਿੱਖਾਂ ਨੂੰ ਹੱਕ ਹੋਵੇਗਾ ਕਿ ਉਹ ਹੱਥ ਵਿਚ ਤਲਵਾਰ ਫੜ ਕੇ ਬਗਾਵਤ ਕਰਨ, ਵਾਹਿਗੁਰੂ ਤੇ ਮਨੁਖ ਜਾਤੀ ਉਨ੍ਹਾਂ ਦੀ ਮਦਦ ਕਰਨਗੇ।**" (*ਯੰਗ ਇੰਡੀਆ*, 19 ਮਾਰਚ 1931)। ਇਹੀ ਵਾਇਦਾ ਮਗਰੋਂ 6 ਜੁਲਾਈ 1946 ਨੂੰ ਕਲਕੱਤਾ ਵਿਚ ਨਹਿਰੂ ਵਲੋਂ ਵੀ ਦੁਹਰਾਇਆ ਗਿਆ। ਨਹਿਰੂ ਦੇ ਲਫ਼ਜ਼ ਸਨ "**ਪੰਜਾਬ ਦੇ ਬਹਾਦਰ ਸਿੱਖ ਖ਼ਾਸ ਸਲੂਕ ਦੇ ਹਕਦਾਰ ਹਨ। ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਦਿਸਦਾ ਕਿ ਹਿੰਦੂਸਤਾਨ ਦੇ ਉੱਤਰ ਵਿਚ ਇਕ ਅਜੇਹਾ ਇਲਾਕਾ ਵਖਰਾ ਕਰ ਦਿੱਤਾ ਜਾਵੇ ਜਿਸ ਵਿਚ ਆਜ਼ਾਦੀ ਦਾ ਨਿਘ ਸਿੱਖਾਂ ਦੇ ਲਹੂ ਨੂੰ ਵੀ ਗਰਮਾਵੇ।**"

ਇਸ ਸਾਰਾ ਕੁਝ ਦੇ ਬਾਵਜੂਦ ਜਦੋਂ ਵੀ ਅੰਗਰੇਜ਼ਾਂ ਨਾਲ ਜਾਂ ਮੁਸਲਮਾਨਾਂ ਨਾਲ ਸਮਝੌਤਾ ਹੁੰਦਾ ਰਿਹਾ, ਉਦੋਂ ਹੀ ਕਾਂਗਰਸ ਨੇ ਸਿੱਖ ਹੱਕਾਂ ਨਜ਼ਰ ਅੰਦਾਜ਼ ਕੀਤਾ। ਕੁਝ ਸਿੱਖ ਆਗੂਆਂ ਨੇ ਇਸ ਕਰ ਕੇ ਕੈਬਨਿਟ ਦੀ ਪੇਸ਼ਕਸ਼ ਅਤੇ ਲਾਰਡ ਐਟਲੀ ਦਾ ਯਕੀਨ ਵਗ਼ੈਰਾ ਸਭ ਠੁਕਰਾ ਦਿੱਤੇ। ਇਹ ਭਾਂਪ ਕੇ ਨਹਿਰੂ, ਗਾਂਧੀ ਤੇ ਕਾਂਗਰਸ ਨੇ ਸਿੱਖਾਂ ਨੂੰ ਭਰਮਾਉਣ ਵਾਸਤੇ ਪੁਰਾਣੇ ਬਿਆਨਾਂ ਦੀ ਤਾਈਦ ਕਰਨੀ ਤੇ ਉਨ੍ਹਾਂ ਨੂੰ ਦੋਹਰਾਉਣਾ ਸ਼ੁਰੂ ਕਰ ਦਿੱਤਾ। ਜਦੋਂ ਅਕਾਲੀ ਆਗੂਆਂ ਨਾਲ ਮਿਲ ਕੇ ਕਾਂਗਰਸੀ ਸਿੱਖਾਂ ਨੇ ਵੀ ਆਈਨੀ ਅਸੈਂਬਲੀ ਦੇ ਬਾਈਕਾਟ ਦਾ ਐਲਾਨ ਕੀਤਾ ਤਾਂ ਨਹਿਰੂ ਨੇ ਪ੍ਰਤਾਪ ਸਿੰਘ ਕੈਰੋਂ ਤੇ ਕਰਨਲ ਨਿਰੰਜਨ ਸਿੰਘ ਗਿੱਲ ਨੂੰ ਤਾਰ ਦਿੱਤੀ ਤੇ ਕਿਹਾ ਕਿ ਆਈਨੀ ਅਸੈਂਬਲੀ ਦੇ ਬਾਈਕਾਟ ਦੇ ਡੂੰਘੇ ਨਤੀਜੇ ਨਿਕਲ ਸਕਦੇ ਹਨ ਇਸ ਕਰ ਕੇ ਬਾਈਕਾਟ ਦੇ ਸਵਾਲ 'ਤੇ ਮੁੜ ਵਿਚਾਰ ਕੀਤੀ ਜਾਵੇ। ਚੋਣਾਂ ਤੋਂ ਮਗਰੋਂ ਵੀ ਅਸੀਂ ਅਸੈਂਬਲੀ ਦੇ ਮਿਲਵਰਤਣ ਜਾਂ ਬਾਈਕਾਟ ਬਾਰੇ ਸੋਚ ਸਕਦੇ ਹਾਂ (*ਟ੍ਰਿਬਿਊਨ*, 11 ਜੁਲਾਈ 1946)। ਇਹ ਤਾਰ ਮਿਲਣ 'ਤੇ ਕੈਰੋਂ ਨੇ ਕਰਨਲ ਗਿੱਲ ਤੇ ਬਲਦੇਵ ਸਿੰਘ ਨਾਲ ਵਿਚਾਰ ਕੀਤੀ। ਫਿਰ ਮਾਸਟਰ ਤਾਰਾ ਸਿੰਘ ਤੇ ਅਕਾਲੀ ਦਲ ਦੇ ਪ੍ਰਧਾਨ ਬਾਬੂ ਲਾਭ ਸਿੰਘ ਦੀ ਇਜਾਜ਼ਤ ਨਾਲ ਪਹਿਲੇ ਫ਼ੈਸਲੇ ਵਿਚ ਤਬਦੀਲੀ ਲਿਆ ਕੇ ਚੋਣਾਂ ਲੜਣ ਦਾ ਫ਼ੈਸਲਾ ਕੀਤਾ ਅਤੇ ਆਖ਼ਰੀ ਮੌਕੇ 'ਤੇ ਨਾਮਜ਼ਦਗੀ ਕਾਗ਼ਜ਼ ਭਰ ਦਿੱਤੇ ਗਏ। ਅਕਾਲੀ ਦਲ ਵਲੋਂ ਬਲਦੇਵ ਸਿੰਘ, ਉੱਜਲ ਸਿੰਘ, ਨਰੋਤਮ ਸਿੰਘ ਤੇ ਬਾਵਾ

ਹਰਕਿਸ਼ਨ ਸਿੰਘ ਨੇ ਕਾਗ਼ਜ਼ ਦਾਖ਼ਿਲ ਕੀਤੇ (*ਟ੍ਰਿਬਿਊਨ*, 12 ਜੁਲਾਈ 1946)। ਕਾਂਗਰਸ ਵਲੋਂ ਕੈਰੋਂ, ਕਪੂਰ ਸਿੰਘ, ਬਾਬੂ ਬਚਨ ਸਿੰਘ ਤੇ ਸ਼ਿਵ ਸਿੰਘ ਨੇ ਨਾਮਜ਼ਦਗੀ ਕਾਗ਼ਜ਼ ਭਰ ਦਿੱਤੇ। ਪਰ 14 ਜੁਲਾਈ ਨੂੰ ਪੰਥਕ ਪ੍ਰਤੀਨਿਧੀ ਬੋਰਡ ਨੇ ਫ਼ੈਸਲਾ ਕੀਤਾ ਕਿ ਨਾਮਜ਼ਦਗੀਆਂ ਵਾਪਸ ਲੈ ਲਈਆਂ ਜਾਣ ਤੇ ਬਾਈਕਾਟ ਜਾਰੀ ਰਖਿਆ ਜਾਵੇ। ਇਸ 'ਤੇ 8 ਦੇ 8 ਮੈਂਬਰਾਂ ਅਪਣੇ ਨਾਂ ਵਾਪਸ ਲੈ ਲਏ। (ਰੋਜ਼ਾਨਾ *ਅਕਾਲੀ*, 16 ਜੁਲਾਈ, 1946, *ਟ੍ਰਿਬਿਊਨ*, 15 ਜੁਲਾਈ 1946)।

ਉਧਰ ਕਾਂਗਰਸ ਤੇ ਪੰਥਕ ਪ੍ਰਤੀਨਿਧੀ ਬੋਰਡ ਵਿਚ ਗਲਬਾਤ ਸ਼ੁਰੂ ਹੋ ਗਈ ਬੋਰਡ ਦੀ ਕਮੇਟੀ ਵਿਚ ਕਰਨਲ ਨਿਰੰਜਨ ਸਿੰਘ ਗਿੱਲ, ਨਾਮਧਾਰੀ ਪਰਤਾਪ ਸਿੰਘ, ਬਲਦੇਵ ਸਿੰਘ, ਸਰਮੁਖ ਸਿੰਘ ਚਮਕ, ਮਾ: ਮੋਤਾ ਸਿੰਘ, ਸੰਪੂਰਨ ਸਿੰਘ, ਅਮਰ ਸਿੰਘ, ਊਧਮ ਸਿੰਘ ਨਾਗੋਕੇ ਤੇ ਗਿਆਨੀ ਕਰਤਾਰ ਸਿੰਘ ਸ਼ਾਮਿਲ ਸਨ। 14 ਅਗਸਤ 1946 ਨੂੰ ਬੋਰਡ ਨੇ ਅਪਣਾ ਫ਼ੈਸਲਾ ਬਦਲ ਲਿਆ ਅਤੇ ਸਿੱਖਾਂ ਨੂੰ ਆਈਨੀ ਅਸੈਂਬਲੀ ਵਿਚ ਹਿੱਸਾ ਲੈਣ ਦੀ ਇਜਾਜ਼ਤ ਦੇ ਦਿੱਤੀ। (ਰੋਜ਼ਾਨਾ *ਅਕਾਲੀ*, 16 ਅਗਸਤ, 1946)।

ਮਾਸਟਰ ਤਾਰਾ ਸਿੰਘ ਇਸ ਫ਼ੈਸਲੇ ਤੇ ਨਾ-ਖ਼ੁਸ਼ ਸਨ। ਉਨ੍ਹਾਂ ਮਹਿਸੂਸ ਕੀਤਾ ਕਿ ਇਹ ਫ਼ੈਸਲਾ ਸਿੱਖ ਹਿੱਤਾਂ ਦੇ ਖ਼ਿਲਾਫ਼ ਹੈ। ਕਾਂਗਰਸ ਸਿੱਖਾਂ ਨਾਲ ਵਿਸਾਹਘਾਤ ਕਰਦੀ ਆਈ ਹੈ ਤੇ ਕਰੇਗੀ। ਮਾਸਟਰ ਤਾਰਾ ਸਿੰਘ ਨੇ ਅੰਗਰਜ਼ਾਂ ਤੇ ਕਾਂਗਰਸ ਦੇ ਖ਼ਿਲਾਫ਼ ਮੋਰਚੇ ਦਾ ਐਲਾਨ ਕਰ ਦਿੱਤਾ। ਇਸ ਤੇ ਸਤੰਬਰ ਦੇ ਪਹਿਲੇ ਹਫ਼ਤੇ ਕਰਨਲ ਨਿਰੰਜਨ ਸਿੰਘ ਨੇ ਪੰਥਕ ਪ੍ਰਤੀਨਿਧੀ ਬੋਰਡ ਤੋਂ ਅਸਤੀਫ਼ਾ ਦੇ ਦਿੱਤਾ। ਨਾਮਧਾਰੀਆਂ ਨੇ ਵੀ ਅਜਿਹਾ ਹੀ ਫ਼ੈਸਲਾ ਕੀਤਾ। ਕੁਝ ਦੇਰ ਤਾਂ ਅਕਾਲੀ ਆਗੂ ਇਸ ਬੋਰਡ ਦੀ ਕਾਰਵਾਈ ਚਲਾਉਂਦੇ ਰਹੇ ਪਰ ਛੇਤੀ ਹੀ ਇਸ ਬੋਰਡ ਦਾ ਭੋਗ ਪੈ ਗਿਆ। ਸਿੱਖ ਆਗੂ ਫਿਰ ਵੱਖ-ਵੱਖ ਬੋਲੀ ਬੋਲਣ ਲਗ ਪਏ। ਕਾਂਗਰਸੀ, ਨਾਮਧਾਰੀ, ਬਲਦੇਵ ਸਿੰਘ ਵਗ਼ੈਰਾ ਪੰਥਕ ਸੋਚ ਜਾਂ ਨਿਰੋਲ ਸਿੱਖ ਹਿੱਤਾਂ ਤੋਂ ਵੱਖਰੇ ਵਿਚਾਰ ਪੇਸ਼ ਰਹੇ ਸਨ।

ਅੰਗਰੇਜ਼ ਸਰਕਾਰ ਨੇ ਕੈਬਨਟ ਮਿਸ਼ਨ ਦੇ ਫ਼ੈਸਲਿਆਂ ਬਾਰੇ ਫ਼ਰਕਾਂ ਨੂੰ ਹੱਲ ਕਰਨ ਵਾਸਤੇ ਭਾਰਤ 'ਚੋਂ ਹਿੰਦੂ, ਸਿੱਖ ਤੇ ਮੁਸਲਮਾਨ ਵਜ਼ੀਰਾਂ (ਅੰਤਰਮ ਸਰਕਾਰ ਦੇ ਵਜ਼ੀਰਾਂ) ਨੂੰ ਬੁਲਾ ਲਿਆ। ਇਨ੍ਹਾਂ ਵਿਚ ਨਹਿਰੂ ਤੇ ਪਟੇਲ (ਹਿੰਦੂ), ਬਲਦੇਵ ਸਿੰਘ (ਸਿੱਖ) ਤੇ ਲਿਆਕਤ ਅਲੀ ਖ਼ਾਨ ਤੇ ਜਿਨਾਹ (ਮੁਸਲਮਾਨ) ਪੰਜ ਵਜ਼ੀਰ ਸਨ। ਪਟੇਲ ਤੋਂ ਸਿਵਾ ਬਾਕੀ ਚਾਰ ਮੈਂਬਰਾਂ ਨੇ ਲਾਰਡ ਵੇਵਲ ਤੇ ਅੰਗਰੇਜ਼ ਸਰਕਾਰ ਦੇ ਵਜ਼ੀਰਾਂ ਨਾਲ ਵਿਚਾਰ ਵਟਾਂਦਰਾ ਕੀਤਾ। ਮੁਸਲਮ ਲੀਗ ਨੇ ਕੈਬਨਟ ਮਿਸ਼ਨ ਦੀ ਸੂਬਿਆਂ ਦੀ ਗਰੁਪਬੰਦੀ ਨੂੰ ਮਨਜ਼ੂਰ ਕਰਨ ਦੀ ਮੰਗ ਕੀਤੀ ਪਰ ਕਾਂਗਰਸ ਅਤੇ ਸਿੱਖਾਂ ਨੇ ਮਨਜ਼ੂਰ ਨਾ ਕੀਤੀ। ਸਿੱਖਾਂ ਵਾਸਤੇ ਇਹ ਸਭ ਤੋਂ ਵਧੇਰੇ ਖ਼ਤਰਨਾਕ ਸੀ। ਇਸ ਹੇਠ ਸਿੱਖ ਮੁਸਲਮ ਦੇਸ਼, ਪਾਕਿਸਤਾਨ ਦਾ ਹਿੱਸਾ ਬਣਦੇ ਸਨ।

ਕਾਂਗਰਸ ਪਹਿਲੋਂ ਤਾਂ ਨਾਂਹ ਕਰਦੀ ਰਹੀ ਤੇ ਅਪਣਾ ਵਖਰਾ ਪੱਖ ਪੇਸ਼ ਕੀਤਾ।ਪਰ ਹੱਥ ਵਿਚ 'ਇਕ ਦੇਸ਼ ਦੀ ਤਾਕਤ' ਆਉਂਦੀ ਵੇਖ ਕੇ ਕਾਂਗਰਸ ਨੇ ਇਹ

ਮਨਜ਼ੂਰ ਕਰ ਲਿਆ ਅਤੇ ਸਿੱਖਾਂ ਨਾਲ ਵਿਸਾਹਘਾਤ ਕਰਨ ਦਾ ਫ਼ੈਸਲਾ ਕਰ ਲਿਆ। ਸਿਰਫ਼ ਗਰੁਪਬੰਦੀ ਹੀ ਨਹੀਂ ਸਗੋਂ ਸਾਦੀ ਬਹੁ ਗਿਣਤੀ ਨਾਲ ਫ਼ੈਸਲੇ ਕਰਨ ਦੀ ਗੱਲ ਵੀ ਮਨਜ਼ੂਰ ਕਰ ਲਈ ਗਈ।

ਜਦੋਂ ਚੋਣਾਂ ਮਗਰੋਂ ਆਈਨੀ ਅਸੈਂਬਲੀ ਨੇ ਕੰਮ ਕਰਨਾ ਸ਼ੁਰੂ ਕੀਤਾ ਤਾਂ (ਹਿੰਦੂ) ਕਾਂਗਰਸ ਦੀ ਅਕਸਰੀਅਤ ਹੋਣ ਕਰ ਕੇ ਕਾਂਗਰਸ ਨੇ ਅਪਣੀ ਮਰਜ਼ੀ ਨਾਲ ਅਸੈਂਬਲੀ ਚਲਾਉਣ ਦਾ ਫ਼ੈਸਲਾ ਕੀਤਾ। ਇਸ 'ਤੇ ਮੁਸਲਮ ਲੀਗ ਨੇ ਪਹਿਲੇ ਦਿਨ, 9 ਦਸੰਬਰ 1946 ਨੂੰ, ਹੀ ਇਸ ਦਾ ਬਾਈਕਾਟ ਕਰਨ ਦਾ ਐਲਾਨ ਕਰ ਦਿੱਤਾ। (*ਟ੍ਰਿਬਿਊਨ*, 10 ਦਸੰਬਰ 1946)। ਸਿੱਖਾਂ ਨੇ ਪਹਿਲੋਂ ਹੀ ਇਸ 'ਤੇ ਰੋਸ ਜ਼ਾਹਿਰ ਕੀਤਾ ਸੀ ਇਸ ਦੇ ਨਾਲ ਹੀ ਮਾਸਟਰ ਤਾਰਾ ਸਿੰਘ ਤੇ ਗਿਆਨੀ ਕਰਤਾਰ ਸਿੰਘ ਨੇ ਸਿੱਖਾਂ ਨੂੰ ਮੁਸਲਮ ਇਲਾਕੇ ਵਿਚ ਸੁੱਟੇ ਜਾਣ ਨੂੰ 'ਸਿੱਖਾਂ ਨਾਲ ਵਿਸਾਹਘਾਤ' ਕਿਹਾ। ਇਥੋਂ ਤਕ ਕਿ ਕੱਟੜ ਕਾਂਗਰਸੀ ਜਾਣੇ ਜਾਂਦੇ ਮੰਗਲ ਸਿੰਘ ਨੇ ਵੀ ਇਸ ਦੀ ਨਿੰਦਾ ਕਰਦਿਆ ਕਿਹਾ ਕਿ ''ਸਿਖਾਂ ਨੂੰ ਮੁਸਲਮ ਲੀਗ ਵਾਸਤੇ ਕੁਰਬਾਨ ਕੀਤਾ ਗਿਆ ਹੈ ਤੇ ਹੁਣ ਇਕੋ ਇਕ ਢੰਗ ਹੈ ਰਾਵੀ ਨੂੰ ਸਰਹੱਦ ਮੰਨ ਕੇ ਪੰਜਾਬ ਦੀ ਵੰਡ ਕੀਤੀ ਜਾਵੇ।'' (*ਟ੍ਰਿਬਿਊਨ*, 9 ਜਨਵਰੀ 1947)।

ਇਸ ਮੌਕੇ 'ਤੇ ਸਿੱਖ ਆਗੂ ਫਿਰ ਪੁਰਾਣੀ ਗਲਤੀ ਦੋਹਰਾ ਰਹੇ ਸਨ ਕਿਉਂਕਿ ਕਾਂਗਰਸ ਤੇ ਵਾਰ-ਵਾਰ ਇਤਬਾਰ ਕਰਨਾ ਗ਼ਲਤ ਸੀ। ਸਿੱਖ ਆਗੂਆਂ ਨੂੰ ਖ਼ਾਲਿਸਤਾਨ ਦੀ ਹਦਬੰਦੀ ਦਾ ਫ਼ੈਸਲਾ ਕਰ ਕੇ ਐਜੀਟੇਸ਼ਨ ਜਾਂ ਅੰਗਰੇਜ਼ੀ ਹਾਕਮਾਂ ਨਾਲ ਗਲਬਾਤ ਸ਼ੁਰੂ ਕਰ ਦੇਣੀ ਚਾਹੀਦੀ ਸੀ। ਆਗੂ ਭਾਵੇਂ ਕਿਸੇ ਨੂੰ ਵੀ ਮੰਨਿਆ ਜਾਂਦਾ ਪਰ ਐਕਸ਼ਨ ਜ਼ਰੂਰੀ ਸੀ।

ਉਧਰ ਮੁਸਲਮ ਲੀਗ ਨੇ ਆਪਣਾ ਐਕਸ਼ਨ ਸ਼ੁਰੂ ਕਰ ਦਿੱਤਾ। 16 ਅਗਸਤ 1946 ਨੂੰ ਕਲਕਤਾ ਵਿਚ 'ਡਾਇਰੈਕਟ ਐਕਸ਼ਨ' ਦਿਨ ਮਨਾਇਆ ਗਿਆ। ਬੰਗਾਲ ਦੀ ਲੀਗ ਸਰਕਾਰ ਨੇ ਇਸ ਦਿਨ ਸਰਕਾਰੀ ਛੁੱਟੀ ਦਾ ਐਲਾਨ ਕਰ ਦਿੱਤਾ। ਇਕ ਹਫ਼ਤੇ ਦੇ ਅੰਦਰ-ਅੰਦਰ 6000 ਬੰਦੇ ਕਤਲ ਹੋਏ ਅਤੇ ਤਕਰੀਬਨ 950 ਅੱਗ ਲਗਣ ਦੀਆਂ ਵਾਰਦਾਤਾਂ ਹੋਈਆਂ। ਸਭ ਤੋਂ ਵਧੇਰੇ ਵਾਰਦਾਤਾਂ ਤਿਰਪੁਰਾ ਤੇ ਨੋਆਖਲੀ ਵਿਚ ਹੋਈਆਂ। 11 ਸਤੰਬਰ 1946 ਨੂੰ ਜਿਨਾਹ ਨੇ ਹਿੰਦੂਆਂ ਨੂੰ 'ਪਾਕਿਸਤਾਨ ਜਾਂ ਸਿਵਲ ਵਾਰ' ਦੋਹਾਂ ਵਿਚੋਂ ਇਕ ਚੁਣਨ ਵਾਸਤੇ ਕਿਹਾ। ਜਿਨਾਹ ਨੇ ਇਹ ਵੀ ਕਿਹਾ ਕਿ **ਪਾਕਿਸਤਾਨ ਦੇ ਇਲਾਕੇ ਵਿਚੋਂ ਹਿੰਦੂ-ਸਿੱਖ ਤੇ ਇਸ ਪਾਸੇ ਵਲੋਂ ਮੁਸਲਮਾਨਾਂ ਨੂੰ ਇਕ ਦਮ ਬਦਲ ਕੇ ਆਉਣ ਵਾਲੀ ਹਾਲਤ ਤੋਂ ਬਚਾਉਣ ਵਾਸਤੇ ਪਰੋਗਰਾਮ ਬਣ ਸਕਦਾ ਹੈ। ਪਰ ਜਿਨਾਹ ਦੀ ਗੱਲ ਦੀ ਕਿਸੇ ਨੇ ਵੀ ਨਾ ਪਰਵਾਹ ਕੀਤੀ। ਪੰਜਾਬੀਆਂ ਅਤੇ ਬੰਗਾਲੀਆਂ ਦੇ ਹੋਣ ਵਾਲੇ ਕਤਲੇਆਮ ਦੀ ਹਿੰਦੀ ਬੈਲਟ ਦੇ ਕਾਂਗਰਸੀਆਂ ਨੂੰ ਕੋਈ ਪਰਵਾਹ ਨਹੀਂ ਸੀ।**

ਜਨਵਰੀ 1947 ਵਿਚ ਅਜਿਹੀ ਹਾਲਤ ਪੰਜਾਬ ਵਿਚ ਵੀ ਸ਼ੁਰੂ ਹੋ ਗਈ। 24 ਜਨਵਰੀ 1947 ਨੂੰ ਸਰਕਾਰ ਨੇ ਮੁਸਲਿਮ ਨੈਸ਼ਨਲ ਗਾਰਡਜ਼ ਅਤੇ ਰਾਸ਼ਟਰ ਸੇਇਮ

ਸੇਵਕ ਸੰਘ 'ਤੇ ਪਾਬੰਦੀ ਲਾ ਦਿਤੀ। ਛਾਪੇ ਮਾਰ ਕੇ ਪੁਲਿਸ ਨੇ ਹਜ਼ਾਰਾਂ ਕ੍ਰਿਪਾਨਾਂ, ਪਿਸਤੌਲਾਂ ਤੇ ਛੁਰੇ ਬਰਾਮਦ ਕੀਤੇ। ਛਾਪਿਆਂ ਦਾ ਵਿਰੋਧ ਕਰਨ 'ਤੇ ਫ਼ੀਰੋਜ਼ ਖ਼ਾਨ ਨੂਨ, ਮੁਮਤਾਜ਼ ਦੌਲਤਾਨਾ, ਸ਼ੌਕਤ ਹਯਾਤ ਖਾਨ ਤੇ ਨਵਾਬ ਮਮਦੋਟ ਗ੍ਰਿਫ਼ਤਾਰ ਕਰ ਲਏ ਗਏ। (ਰੋਜ਼ਾਨਾ *ਅਕਾਲੀ*, 26 ਜਨਵਰੀ, 1947)।

26 ਜਨਵਰੀ ਨੂੰ ਲੀਗ ਦੇ 16 ਐਮ.ਐਲ.ਏਜ਼ ਨੇ ਸ਼ਹਿਰੀ ਹੱਕ ਬਹਾਲ ਕਰਨ ਵਾਸਤੇ ਗ੍ਰਿਫ਼ਤਾਰੀ ਦਿਤੀ। ਇਸ ਦੇ ਨਾਲ ਹੀ ਗੜਬੜ ਸ਼ੁਰੂ ਹੋ ਗਈ। ਉਸ ਵੇਲੇ ਪੰਜਾਬ ਵਿਚ ਅਕਾਲੀ ਦਲ ਤੇ ਕਾਂਗਰਸ ਦੇ ਮਿਲਵਰਤਣ ਨਾਲ ਖ਼ਿਜਰ ਸਰਕਾਰ ਸੀ। ਪੰਜਾਬ ਵਿਚ ਮੁਸਲਮਾਨ ਵਧੇਰੇ ਗੜਬੜ ਫੈਲਾ ਰਹੇ ਸਨ। ਗੁੱਜਰਾਂਵਾਲੇ ਤੇ ਲੁਧਿਆਣੇ ਵਿਚ ਗੱਡੀਆਂ ਉਲਟਾ ਦਿੱਤੀਆਂ ਗਈਆਂ? 24 ਫ਼ਰਵਰੀ ਨੂੰ ਮੁਸਲਮਾਨਾਂ ਨੇ ਇਕ ਸਿੱਖ ਸਿਪਾਹੀ ਨੂੰ ਮਾਰ ਦਿੱਤਾ।

ਹਾਲਤ ਨੂੰ ਵਿਗੜਦਿਆਂ ਵੇਖ ਕੇ ਲਾਰਡ ਐਟਲੀ ਨੇ 20 ਜਨਵਰੀ 1947 ਨੂੰ ਐਲਾਨ ਕੀਤਾ ਕਿ ਜੂਨ 1948 ਤੋਂ ਪਹਿਲਾਂ ਪਹਿਲਾਂ ਭਾਰਤ ਦਾ ਇੰਤਜ਼ਾਮ ਦੇਸ਼ ਦੇ ਲੋਕਾਂ ਦੇ ਹੱਥ ਸੌਂਪ ਦਿਤਾ ਜਾਏਗਾ। ਇਸ ਤੇ ਜਿਨਾਹ ਨੇ ਪੰਜਾਬ ਵਲ ਵਧੇਰੇ ਧਿਆਨ ਦੇਣਾ ਸ਼ੁਰੂ ਕੀਤਾ। ਸਰਕਾਰ ਨੇ 26 ਜਨਵਰੀ 1947 ਨੂੰ ਮੁਸਲਮ ਗਾਰਡ ਤੇ ਰਾਸ਼ਟਰ ਸੋਇਮ ਸੇਵਕ ਸੰਘ ਤੋਂ ਪਾਬੰਦੀ ਚੁਕ ਲਈ। ਇਸ 'ਤੇ ਲੀਗ ਨੇ ਪੰਜਾਬ ਵਿਚ ਐਜੀਟੇਸ਼ਨ ਬੰਦ ਕਰ ਦਿਤੀ। ਅਕਾਲੀ ਦਲ ਨੇ ਪੰਜਾਬ ਸਰਕਾਰ ਨੂੰ ਗੜਬੜ ਫੈਲਾਣ ਵਾਲਿਆਂ ਨਾਲ ਸਖ਼ਤੀ ਨਾਲ ਨਿਪਟਣ ਦੀ ਮੰਗ ਕੀਤੀ ਤੇ ਨਾਲ ਹੀ ਲੀਗ ਨੂੰ ਪੰਜਾਬ ਦਾ ਮਾਹੌਲ ਨਾ ਵਿਗਾੜਣ ਵਾਸਤੇ ਅਪੀਲ ਕੀਤੀ। ਮੁਸਲਮ ਨੈਸ਼ਨਲ ਗਾਰਡ ਤੋਂ ਪਾਬੰਦੀ ਚੁਕੇ ਜਾਣ ਮਗਰੋਂ ਡੇਢ ਹਜ਼ਾਰ ਲੀਗੀ ਵਰਕਰ ਰਿਹਾ ਕਰ ਦਿਤੇ ਗਏ। ਲੀਗ ਨੇ 2 ਮਾਰਚ 1947 ਨੂੰ "ਜਿੱਤ ਦਿਨ" ਮਨਾਉਣ ਦਾ ਐਲਾਨ ਕੀਤਾ। ਇਸ ਦਿਨ ਹਰ ਪਾਸ ਜਲਸੇ ਹੋਏ ਤੇ ਮੁਸਲਮਾਨ ਆਗੂਆਂ ਨੇ ਤਕਰੀਰਾਂ ਵਿਚ ਇਸ ਦੌਰ ਨੂੰ ਪਾਕਿਸਤਾਨ ਦੀ ਕਾਇਮੀ ਵਲ ਪਹਿਲਾ ਕਦਮ ਕਿਹਾ।

ਪੰਜਾਬ ਵਿਚ ਇਸ ਵੇਲੇ ਤਕ ਅਕਾਲੀ, ਕਾਂਗਰਸ ਤੇ ਯੂਨਿਅਨਿਸਟ ਪਾਰਟੀ ਦੀ ਸਾਂਝੀ ਸਰਕਾਰ ਚਲ ਰਹੀ ਸੀ। ਪਰ ਚੀਫ਼ ਮਨਿਸਟਰ ਖ਼ਿਜਰ ਹਯਾਤ ਖਾਨ ਮੁਸਲਿਮ ਲੀਗ ਦੀ ਸਿਆਸਤ ਦੀ ਲਪੇਟ ਵਿਚ ਆ ਗਿਆ ਤੇ ਦਬਾਅ ਹੇਠਾਂ ਆ ਕੇ ਉਸ਼ ਨੇ 2 ਮਾਰਚ 1947 ਦੇ ਦਿਨ ਅਸਤੀਫ਼ਾ ਦੇ ਦਿੱਤਾ। ਖ਼ਿਜਰ ਨੇ ਅਸਤੀਫ਼ੇ ਵਿਚ ਕਿਹਾ ਕਿ ਪੰਜਾਬ ਵਿਚ ਸਮਝੌਤੇ ਦੀ ਹਾਲਤ ਪੈਦਾ ਕਰਨ ਵਾਸਤੇ ਮੇਰਾ ਅਸਤੀਫ਼ਾ ਜ਼ਰੂਰੀ ਹੈ। ਪੰਜਾਬ ਵਿਚ ਮੁਸਲਮ ਲੀਗ ਹੀ ਮੁਸਲਮਾਨਾਂ ਵਾਸਤੇ ਬੋਲ ਸਕਦੀ ਹੈ ਤੇ ਅਜੇਹੀ ਕੋਈ ਵਜ਼ਾਰਤ ਨੁਮਾਇੰਦਾ ਨਹੀਂ ਹੋ ਸਕਦੀ ਜਿਸ ਵਿਚ ਮੁਸਲਮ ਲੀਗ ਸ਼ਾਮਲ ਨਾ ਹੋਵੇ ਪਰ ਅਸਲੀਅਤ ਇਹ ਸੀ ਕਿ ਖ਼ਿਜਰ ਮੁਸਲਮ ਲੀਗ ਦੇ ਅਸਰ ਹੇਠਾਂ ਆ ਗਿਆ ਸੀ ਅਤੇ ਹਿੰਦੂਆਂ ਤੇ ਸਿੱਖਾਂ ਦੀ ਮਦਦ ਤੇ ਯਕੀਨ ਨਹੀਂ ਸੀ ਕਰ ਸਕਦਾ। ਇਸ ਤੋਂ ਇਲਾਵਾ ਮੁਸਲਮ ਐਜੀਟੇਸ਼ਨ ਤੋਂ ਡਰ ਕੇ ਵੀ ਖ਼ਿਜਰ ਨੇ ਲੀਗ ਦਾ ਸਾਥ ਦੇਣ ਦਾ ਫ਼ੈਸਲਾ ਕਰ ਲਿਆ ਸੀ। *ਟ੍ਰਿਬਿਊਨ*, 3 ਮਾਰਚ 1947)।

ਗਵਰਨਰ ਪੰਜਾਬ ਨੇ ਅਗਲੇ ਦਿਨ 3 ਮਾਰਚ ਨੂੰ ਲੀਗ ਨੂੰ ਪੰਜਾਬ ਵਿਚ ਵਜ਼ਾਰਤ ਬਣਉਣ ਦਾ ਸੱਦਾ ਭੇਜਿਆ ਕਿਉਂਕਿ ਸਭ ਤੋਂ ਵੱਡੀ ਇਕੱਲੀ ਪਾਰਟੀ, ਮੁਸਲਮ ਲੀਗ ਹੀ ਸੀ। ਲੀਗ ਦੇ ਆਗੂ ਨਵਾਬ ਮਮਦੋਟ ਨੇ ਇਹ ਸੱਦਾ ਕਬੂਲ ਕਰ ਲਿਆ। ਇਸ 'ਤੇ ਅਕਾਲੀ ਦਲ ਅਤੇ ਕਾਂਗਰਸ ਵਿਚ ਰੋਸ ਤੇ ਗੁੱਸੇ ਦੀ ਲਹਿਰ ਦੌੜ ਗਈ। 3 ਮਾਰਚ ਨੂੰ ਅਸੈਂਬਲੀ ਚੈਂਬਰ ਲਾਹੌਰ ਵਿਚ ਅਕਾਲੀ ਦਲ ਤੇ ਕਾਂਗਰਸ ਦੀ ਇਕ ਸਾਂਝੀ ਮੀਟਿੰਗ ਹੋਈ। ਜਿਸ ਵੇਲੇ ਮੀਟਿੰਗ ਹੋ ਰਹੀ ਸੀ ਬਾਹਰ ਮੁਸਲਮਾਨਾਂ ਦੀ ਇਕ ਵੱਡੀ ਭੀੜ ਇਕੱਠੀ ਹੋ ਰਹੀ ਸੀ। ਭੀੜ ਲਗਾਤਾਰ ਨਾਅਰੇ ਲਾਅ ਰਹੀ ਸੀ, "ਲੈ ਕੇ ਰਹਾਂਗੇ ਪਾਕਿਸਤਾਨ" ਮਾਸਟਰ ਤਾਰਾ ਸਿੰਘ ਗੁੱਸੇ ਵਿਚ ਬਾਹਰ ਆ ਗਏ (ਅਤੇ ਕ੍ਰਿਪਾਨ ਮਿਆਨ ਵਿਚੋਂ ਕੱਢ ਕੇ) ਕਿਹਾ: "ਕਾਟ ਕੇ ਦੇਂਗੇ ਆਪਣੀ ਜਾਨ ਮਗਰ ਨਾ ਦੇਂਗੇ ਪਾਕਿਸਤਾਨ।" ਇਤਨੀ ਵੱਡੀ ਭੀੜ ਸਾਹਮਣੇ ਇਕੱਲਾ ਮਾਸਟਰ ਤਾਰਾ ਸਿੰਘ ਜ਼ਿੰਦਾ ਨਾ ਬਚਦਾ, ਜੇ ਪੁਲੀਸ ਭੀੜ ਨੂੰ ਖਿੰਡਾਅ ਨਾ ਦੇਂਦੀ। (ਰੋਜ਼ਾਨਾ *ਅਕਾਲੀ*, 4 ਮਾਰਚ, 1947)।

ਇਸੇ ਦਿਨ ਸ਼ਾਮ ਨੂੰ ਲਾਹੌਰ ਵਿਚ ਇਕ ਬਹੁਤ ਵੱਡਾ ਜਲਸਾ ਹੋਇਆ ਜਿਸ ਵਿਚ ਕਾਂਗਰਸੀ ਆਗੂਆਂ ਨੇ ਠੰਡੀਆਂ ਤਕਰੀਰਾਂ ਅਤੇ ਮਾਸਟਰ ਤਾਰਾ ਸਿੰਘ ਤੇ ਗਿਆਨੀ ਕਰਤਾਰ ਸਿੰਘ ਨੇ ਜੋਸ਼ ਨਾਲ ਭਰੀਆਂ ਤਕਰੀਰਾਂ ਕੀਤੀਆਂ ਤੇ ਲੋਕਾਂ ਨੂੰ ਸ਼ਹੀਦੀਆਂ ਦੇਣ ਵਾਸਤੇ ਤਿਆਰ ਹੋਣ ਲਈ ਕਿਹਾ। ਮਾਸਟਰ ਜੀ ਨੇ ਕਿਹਾ, "ਹਿੰਦੂ ਤੇ ਸਿੱਖੋ, ਨਾਜ਼ੀਆਂ ਤੇ ਜਪਾਨੀਆਂ ਵਾਂਗ ਸ਼ਹੀਦੀਆਂ ਦੇਣ ਵਾਸਤੇ ਤਿਆਰ ਹੋ ਜਾਓ। ਸਾਡੀ ਧਰਤੀ ਸਾਡਾ ਲਹੂ ਮੰਗ ਰਹੀ ਹੈ ਅਤੇ ਅਸੀਂ ਅਪਣੇ ਲਹੂ ਨਾਲ ਇਸ ਦੀ ਪਿਆਸ ਬੁਝਾਵਾਂਗੇ। ਮੈਂ ਕਾਫ਼ੀ ਸਮੇਂ ਪੰਜਾਬ ਵਿਚ ਸ਼ਰਾਰਤ ਦੇਖ ਰਿਹਾ ਹਾਂ ਅਤੇ ਇਸ ਕਰ ਕੇ ਮੈਂ ਅਕਾਲੀ ਦਲ ਨੂੰ ਜਥੇਬੰਦ ਕਰਨਾ ਸ਼ੁਰੂ ਕੀਤਾ ਹੋਇਆ ਹੈ। ਜੇ ਅਸੀਂ ਅੰਗਰੇਜ਼ਾਂ ਤੋਂ ਆਜ਼ਾਦੀ ਲੈ ਸਕਦੇ ਹਾਂ ਤਾਂ ਇਹ ਮੁਸਲਮਾਨ ਕੀ ਸ਼ੈਅ ਹਨ। ਇੱਥੋਂ ਜਾਣ ਤੋਂ ਪਹਿਲੋਂ ਪ੍ਰਣ ਕਰੋ ਕਿ ਅਸੀਂ ਲੀਗ ਨੂੰ ਖ਼ਤਮ ਕਰ ਕੇ ਸਾਹ ਲਵਾਂਗੇ। ਮੁਸਲਮਾਨ ਨੇ ਹਿੰਦੂਆਂ ਤੋਂ ਰਾਜ ਖੋਹਿਆ, ਸਿੱਖਾਂ ਨੇ ਮੁਸਲਮਾਨਾਂ ਤੋਂ, ਤੇ ਹੁਣ ਵੀ ਅਸੀਂ ਰਾਜ ਕਰਾਂਗੇ। ਮੈਂ ਬਿਗਲ ਵਜਾ ਦਿੱਤਾ ਹੈ। ਮੁਸਲਮ ਲੀਗ ਨੂੰ ਖ਼ਤਮ ਕਰ ਦਿਓ।"

ਗਿਆਨੀ ਕਰਤਾਰ ਸਿੰਘ ਨੇ ਕਿਹਾ ਕਿ ਲਾਹੌਰ ਕਿਲੇ ਤੇ ਸਿੱਖਾਂ ਦਾ ਨੀਲਾ ਨਿਸ਼ਾਨ ਝੁਲਦਾ ਰਿਹਾ ਹੈ ਅਤੇ ਹੁਣ ਵੀ ਝੁਲੇਗਾ। ਅਗਲੇ ਦਿਨ 4 ਮਾਰਚ 1947 ਨੂੰ ਹਿੰਦੂ ਤੇ ਸਿੱਖ ਪਾੜ੍ਹਿਆਂ (ਵਿਦਿਆਰਥੀਆਂ) ਨੇ ਲਾਹੌਰ ਵਿਚ ਇਕ ਵੱਡਾ ਜਲੂਸ ਜਥੇਬੰਦ ਕੀਤਾ ਤੇ ਲੀਗ ਵਜ਼ਾਰਤ ਦੀ ਕਾਇਮੀ ਦੀ ਮੁਖ਼ਾਲਫ਼ਤ ਕੀਤੀ। ਇਸ ਜਲੂਸ 'ਤੇ ਪੁਲੀਸ ਨੇ ਗੋਲੀ ਚਲਾਈ ਅਤੇ ਮੁਸਲਮਾਨਾਂ ਨੇ ਪਥਰਾਓ ਵੀ ਕੀਤਾ ਜਿਸ ਨਾਲ 13 ਜਣੇ ਮਾਰੇ ਗਏ ਤੇ 103 ਜ਼ਖ਼ਮੀ ਹੋਏ। ਇਹ, ਸੂਬੇ ਵਿਚ ਹੋਣ ਵਾਲੇ ਵੱਡੇ ਕਤਲੇਆਮ ਦਾ ਆਗ਼ਾਜ਼ ਸੀ। (ਰੋਜ਼ਾਨਾ *ਅਕਾਲੀ*, 5 ਮਾਰਚ, 1947)।

ਗੜਬੜ ਵੇਖ ਕੇ ਗਵਰਨਰ ਨੇ ਲੀਗ ਨੂੰ ਵਜ਼ਾਰਤ ਬਣਾਉਣ ਦਾ ਸੱਦਾ ਵਾਪਿਸ

ਲੈ ਲਿਆ ਅਤੇ 5 ਮਾਰਚ ਨੂੰ ਭਾਰਤੀ ਆਈਨ ਦੀ ਦਫ਼ਾ 95 ਹੇਠ ਸਾਰੀਆਂ ਤਾਕਤਾਂ ਆਪਣੇ ਹੱਥ ਵਿਚ ਲੈ ਲਈਆਂ। ਪਰ ਇਸ ਦੇ ਬਾਵਜੂਦ ਸੂਬੇ ਵਿਚ ਅਮਨ ਕਾਇਮ ਨਾ ਹੋ ਸਕਿਆ ਤੇ ਹਰ ਪਾਸੇ ਅੱਗ, ਡਾਕਾ, ਚੋਰੀ, ਕਤਲ, ਰੇਪ, ਅਗਵਾ ਦੀਆਂ ਘਟਨਾਵਾਂ ਆਮ ਹੋਣ ਲਗ ਪਈਆਂ। ਖਾਸ ਕਰ ਕੇ ਮੁਲਤਾਨ, ਜੇਹਲਮ, ਰਾਵਲਪਿੰਡੀ, ਲਾਹੌਰ ਤੇ ਮੁਸਲਮ ਅਕਸਰੀਅਤ ਵਾਲੇ ਇਲਾਕੇ ਵਿਚ ਅਜਿਹਾ ਨੁਕਸਾਨ ਵਧੇਰੇ ਹੋਇਆ। ਇਹ ਗੜਬੜ ਘਟ ਸਕਦੀ ਸੀ ਪਰ ਪੁਲਿਸ ਦਾ ਵਤੀਰਾ ਠੀਕ ਨਹੀਂ ਸੀ ਕਿਉਂਕਿ ਪੁਲਿਸ ਵਿਚ ਵਧੇਰੇ ਗਿਣਤੀ ਮਸਲਮਾਨਾਂ ਦੀ ਸੀ। ਇਸ ਦਾ ਜਵਾਬ ਸਿੱਖਾਂ ਨੇ ਲੁਧਿਆਣਾ, ਅੰਮ੍ਰਿਤਸਰ ਅਤੇ ਸਿੱਖ ਰਿਆਸਤਾਂ ਵਿਚ ਦਿੱਤਾ। ਪਰ ਮੁਸਲਮਾਨ ਆਗੂ ਜਿੱਥੇ ਅਜਿਹੇ ਅੰਸਰ ਨੂੰ ਸ਼ਹਿ ਦੇਂਦੇ ਸਨ ਉੱਥੇ ਇਹ ਵੀ ਚਾਹੁੰਦੇ ਸਨ ਕਿ ਮੁਸਲਮਾਨਾਂ ਦਾ ਕਤਲੇਆਮ ਰੋਕਿਆ ਜਾਵੇ। ਤਕਰੀਬਨ 15 ਦਿਨਾਂ ਵਿਚ, ਪੰਜਾਬ ਦੇ ਹੋਮ ਸੈਕਟਰੀ ਮੈਕਡੌਨਲਡ ਮੁਤਾਬਿਕ (19 ਮਾਰਚ 1947 ਦਾ ਬਿਆਨ), ਕੋਈ 2049 ਹਿੰਦੂ ਤੇ ਸਿੱਖ ਮਰੇ ਜਾਂ ਸਖ਼ਤ ਜ਼ਖ਼ਮੀ ਹੋਏ ਸਨ। ਲੋਕਾਂ ਮੁਤਾਬਿਕ ਇਹ ਇਹ ਗਿਣਤੀ ਬਹੁਤ ਹੀ ਘਟ ਦਸੀ ਗਈ ਸੀ।

ਇਸ ਸਾਰੇ ਕਤਲੇਆਮ ਦੇ ਜ਼ਿੰਮੇਦਾਰ ਉਹ ਵੀ ਸਨ ਜਿਨ੍ਹਾਂ ਨੇ "ਆਜ਼ਾਦ ਪੰਜਾਬ" ਦੀ ਮੁਖ਼ਾਲਫ਼ਤ ਕੀਤੀ ਸੀ ਜਾਂ ਪਹਿਲੋਂ ਮੰਗੀ ਪੰਜਾਬ ਦੀ "ਮੁਸਲਿਮ ਤੇ ਗ਼ੈਰਮੁਸਲਿਮ ਵੰਡ," ਦੀ ਮੁਖ਼ਾਲਫ਼ਤ ਕੀਤੀ ਸੀ; ਤੇ ਜਾਂ ਫਿਰ ਨਹਿਰੂ, ਗਾਂਧੀ ਅਤੇ ਹੋਰ ਕਾਂਗਰਸੀ ਆਗੂ, ਜਿਹੜੇ ਮੁਸਲਮਾਨਾਂ ਨੂੰ ਨਜ਼ਰ-ਅੰਦਾਜ਼ ਕਰਦੇ ਰਹੇ ਸਨ। ਜਦੋਂ ਕਿ ਸਾਰੇ ਜਾਣਦੇ ਸਨ ਕਿ ਪਾਕਿਸਤਾਨ ਰੁਕ ਨਹੀਂ ਸਕਦਾ ਤੇ ਸਿੱਖ ਜਾਂ ਤਾਂ ਸਾਰੇ ਹੀ ਪਾਕਿਸਤਾਨ ਵਿਚ ਆ ਜਾਣਗੇ ਜਾਂ ਫਿਰ ਪਾਕਿਸਤਾਨ ਤੇ ਭਾਰਤ ਵਿਚ ਅੱਧੋ-ਅੱਧ ਵੰਡ ਜਾਣਗੇ ਤੇ ਜਾਨ, ਮਾਲ ਤੇ ਤਾਕਤ ਦਾ ਬਹੁਤ ਜ਼ਿਆਦਾ ਨੁਕਸਾਨ ਹੋਵੇਗਾ। ਇਸ ਦੇ ਬਾਵਜੂਦ ਇਸ ਸਾਰਾ ਕੁਝ ਨੂੰ ਨਜ਼ਰ ਅੰਦਾਜ਼ ਕਰਨਾ ਸਿੱਖਾਂ ਹੀ ਨਹੀਂ ਬਲਕਿ ਪੰਜਾਬੀ ਹਿੰਦੂਆਂ ਨਾਲ ਵੀ ਗ਼ਦਾਰੀ ਸੀ।

ਇਸ ਹਾਲਤ ਵਿਚ, ਜਦੋਂ ਕਤਲੇਆਮ ਤੇ ਅਗਜ਼ਨੀ ਸਿਖਰ ਤੇ ਆ ਪੁੱਜੀ ਤਾਂ ਸਿੱਖਾਂ ਦੇ ਇਕ ਵੱਡੇ ਇੱਕਠ ਨੇ 3 ਅਪਰੈਲ 1947 ਦੇ ਦਿਨ ਪੰਜਾਬ ਦੀ ਮੁਸਲਮ ਅਤੇ ਗ਼ੈਰ-ਮੁਸਲਮ ਅਕਸਰੀਅਤ ਵਾਲੇ ਇਲਾਕਿਆਂ ਵਿਚ ਵੰਡ ਦੀ ਮੰਗ ਦਾ ਮਤਾ ਪਾਸ ਕਰ ਦਿਤਾ। ਇਸ ਮੀਟਿੰਗ ਵਿਚ ਮਾਸਟਰ ਤਾਰਾ ਸਿੰਘ, ਬਾਵਾ ਹਰਕਿਸ਼ਨ ਸਿੰਘ, ਅਮਰ ਸਿੰਘ, ਸਿੱਖ ਐਮ.ਐਲ.ਏਜ਼ ਤੇ ਕਈ ਹੋਰ ਆਗੂ ਸ਼ਾਮਲ ਸਨ। 8 ਅਪਰੈਲ ਨੂੰ ਕਾਂਗਰਸ ਨੇ ਵੀ ਅਜੇਹਾ ਹੀ ਮਤਾ ਪਾਸ ਕੀਤਾ। (ਰੋਜ਼ਾਨਾ *ਅਕਾਲੀ*, 5 ਅਪ੍ਰੈਲ, 1947)।

17 ਅਪਰੈਲ ਨੂੰ ਅਕਾਲੀ ਦਲ ਦੀ ਮੀਟਿੰਗ ਨੇ ਵੀ ਪੰਜਾਬ ਦੀ ਵੰਡ ਦੀ ਮੰਗ ਕੀਤੀ। 18 ਅਪਰੈਲ ਨੂੰ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਤੇ ਬਲਦੇਵ ਸਿੰਘ ਨੇ ਵਾਇਸਰਾਏ ਨੂੰ ਮਿਲ ਕੇ ਮੰਗ ਕੀਤੀ ਕਿ ਪੰਜਾਬ ਦੇ ਵੰਡ ਕਰ ਕੇ ਫ਼ਿਰਕੂ ਫ਼ਸਾਦ ਰੋਕਿਆ ਜਾਵੇ।

21 ਅਪ੍ਰੈਲ ਨੂੰ ਸਵਰਨ ਸਿੰਘ ਤੇ ਭੀਮ ਸੈਨ ਸੱਚਰ ਨੇ ਪੰਜਾਬ ਦੀ ਦੋ ਜਾਂ ਤਿੰਨ ਹਿੱਸਿਆਂ ਵਿਚ ਵੰਡ ਕਰਨ ਦੀ ਮੰਗ ਕੀਤੀ। ਇਸ ਵਿਚ ਪੱਛਮੀ ਪੰਜਾਬ, ਪੂਰਬੀ ਪੰਜਾਬ ਤੇ ਹਰਿਆਣਾ ਤਿੰਨ ਹਿੱਸੇ ਬਣਦੇ ਸਨ। ਇਸ ਨਾਲ ਮੁਸਲਮ ਲੀਗ ਦਾ ਕਬਜ਼ਾ ਸਾਰੇ ਪੰਜਾਬ 'ਤੇ ਨਹੀਂ ਸੀ ਹੋ ਸਕਦਾ (ਦੁਰਗਾ ਦਾਸ, *ਸਰਦਾਰ ਪਟੇਲਜ਼ ਕਾਰਸਪੌਂਡੈਂਸ*, ਜਿਲਦ 5, ਸਫ਼ੇ 1292-93)।

2 ਮਈ ਨੂੰ ਦਿੱਲੀ ਵਿਚ ਪੰਜਾਬ ਦੇ ਹਿੰਦੂ ਤੇ ਸਿੱਖ ਐਮ.ਐਲ.ਏ. ਅਤੇ ਆਈਨੀ ਅਸੈਂਬਲੀ ਦੇ ਮੈਂਬਰਾਂ ਨੇ ਚੌਧਰੀ ਲਹਿਰੀ ਸਿੰਹ ਦੀ ਪ੍ਰਧਾਨਗੀ ਹੇਠ ਪੰਜਾਬ ਦੀ ਵੰਡ ਦੀ ਮੰਗ ਕੀਤੀ। ਕਾਨਫ਼ਰੰਸ ਨੇ ਝਨਾਂ ਨੂੰ ਹੱਦ ਮੰਨ ਕੇ ਇਸ ਪਾਸੇ ਵਲ ਅੰਬਾਲਾ, ਜਲੰਧਰ, ਲਾਹੌਰ ਡਵੀਜ਼ਨ ਤੇ ਲਾਇਲਪੁਰ ਜ਼ਿਲੇ ਦੇ ਕੈਨਾਲ ਕਲੋਨੀ ਦੇ ਜ਼ਿਲੇ ਅਤੇ ਮਿੰਟਗੁਮਰੀ ਜ਼ਿਲੇ ਸ਼ਾਮਿਲ ਕਰ ਕੇ ਸੂਬਾ ਬਣਾਉਣ ਦੀ ਮੰਗ ਕੀਤੀ। (ਇਸ ਨਾਲ ਬਹੁਤੇ ਸਿੱਖ ਇਕ ਇਲਾਕੇ ਵਿਚ ਇਕੱਠੇ ਹੋ ਜਾਂਦੇ ਸਨ)। (ਰੋਜ਼ਾਨਾ *ਅਕਾਲੀ*, 4 ਮਈ 1947, ਏ.ਐਨ. ਬਾਲੀ, *ਨਾਓ ਇਟ ਕੈਨ ਬੀ ਟੋਲਡ*, ਸਫ਼ੇ 54-55)।

## ਮਾਊਂਟਬੈਟਨ ਪਲਾਨ

24 ਮਾਰਚ 1947 ਨੂੰ ਲਾਰਡ ਵੇਵਲ ਦੀ ਥਾਂ ਮਾਊਂਟਬੈਟਨ ਵਾਇਸਰਾਏ ਬਣ ਕੇ ਆ ਚੁਕਾ ਸੀ ਤੇ ਉਸ ਨੇ ਪੰਜਾਬ ਵਲ ਵਧੇਰੇ ਖ਼ਿਆਲ ਦੇਣਾ ਸ਼ੁਰੂ ਕੀਤਾ ਹੋਇਆ ਸੀ। ਕੁਝ ਆਗੂਆਂ ਨੂੰ ਮਿਲਣ ਮਗਰੋਂ ਉਸ ਨੇ ਇਕ ਪਲਾਨ ਦਾ ਐਲਾਨ ਕੀਤਾ, ਜੋ ਬਾਅਦ ਵਿਚ ਮਾਊਂਟਬੈਟਨ ਪਲਾਨ ਦੇ ਨਾਂ ਵਜੋਂ ਜਾਣੀ ਗਈ। ਇਸ ਮੁਤਾਬਿਕ ਪੰਜਾਬ ਦੀ ਵੰਡ ਦਾ ਫ਼ੈਸਲਾ ਕਰ ਦਿੱਤਾ ਗਿਆ। ਇਹ ਐਲਾਨ 3 ਜੂਨ 1947 ਨੂੰ ਹੋਇਆ। ਇਸ ਅਨੁਸਾਰ (1) ਪੰਜਾਬ ਤੇ ਬੰਗਾਲ ਦੀਆਂ ਅਸੈਂਬਲੀਆਂ ਦੇ ਮੈਂਬਰ ਦੋ ਹਿੱਸਿਆਂ ਵਿਚ ਮਿਲਣਗੇ: ਇਕ ਮੁਸਲਮ ਅਕਸਰੀਅਤ ਤੇ ਦੂਜਾ ਗ਼ੈਰ-ਮੁਸਲਮਾਨਾਂ ਦਾ। ਇਸ ਵਾਸਤੇ 1941 ਦੀ ਮਰਦਮ ਸ਼ੁਮਾਰੀ ਨੂੰ ਆਧਾਰ ਮੰਨਿਆ ਜਾਵੇਗਾ। ਇਹ ਮੈਂਬਰ ਵੰਡ ਦੇ ਹੱਕ ਵਿਚ ਜਾਂ ਖ਼ਿਲਾਫ਼ ਵੋਟ ਪਾਉਣਗੇ। ਜੇ ਵੰਡ ਦੇ ਹੱਕ ਵਿਚ ਫ਼ੈਸਲਾ ਹੋਇਆ ਤਾਂ ਗਵਰਨਰ ਜਨਰਲ ਬਾਊਂਡਰੀ ਕਮਿਸ਼ਨ ਨਾਮਜ਼ਦ ਕਰੇਗਾ ਜੋ ਇਲਾਕਿਆਂ ਦੀ ਵੰਡ ਦਾ ਫ਼ੈਸਲਾ ਕਰੇਗਾ। ਪੰਜਾਬ ਵਿਚ ਇਸ ਬਾਰੇ ਮੁਸਲਮ ਅਕਸਰੀਅਤ ਹੇਠ ਲਿਖੇ ਇਲਾਕੇ ਵਿਚ ਮੰਨੀ ਗਈ। (1) ਲਾਹੌਰ ਡਵੀਜ਼ਨ: ਗੁੱਜਰਾਂਵਾਲਾ, ਗੁਰਦਾਸਪੁਰ, ਸ਼ੇਖ਼ੂਪੁਰਾ, ਸਿਆਲਕੋਟ, ਲਾਹੌਰ (2) ਰਾਵਲਪਿੰਡੀ ਡਵੀਜ਼ਨ: ਰਾਵਲਪਿੰਡੀ, ਅਟਕ, ਗੁਜਰਾਤ, ਜਿਹਲਮ, ਮੀਆਂਵਾਲੀ, ਸ਼ਾਹਪੁਰ (3) ਮੁਲਤਾਨ ਡਵੀਜ਼ਨ: ਡੇਰਾ ਗ਼ਾਜ਼ੀ ਖ਼ਾਨ, ਝੰਗ, ਲਾਇਲਪੁਰ ਮਿੰਟਗੁਮਰੀ, ਮੁਲਤਾਨ, ਤੇ ਮੁਜ਼ੱਫ਼ਰਗੜ੍ਹ।

9 ਜੂਨ ਨੂੰ ਮੁਸਲਮ ਲੀਗ ਨੇ ਇਸ ਪਲਾਨ ਨੂੰ ਮਨਜ਼ੂਰ ਕਰ ਲਿਆ। 14-15 ਜੂਨ ਨੂੰ ਕਾਂਗਰਸ ਨੇ ਵੀ ਇਸ 'ਤੇ ਕਾਫ਼ੀ ਬਹਿਸ ਮਗਰੋਂ ਅਖੀਰ ਹਾਂ ਕਰ ਦਿੱਤੀ। (ਸਿੱਖਾਂ ਨਾਲ ਵਿਸਾਹਘਾਤ ਅਜੇ ਵੀ ਹੋ ਰਿਹਾ ਸੀ ਤੇ ਕਾਂਗਰਸ ਅਜੇ ਵੀ ਪੂਰੀ ਤਰ੍ਹਾਂ ਵੰਡ ਦੀ ਹਿਮਾਇਤ ਕਰਨਾ ਨਹੀਂ ਚਾਹੁੰਦੀ ਸੀ)

ਸ਼੍ਰੋਮਣੀ ਅਕਾਲੀ ਦਲ ਤੇ ਪੰਥਕ ਪ੍ਰਤੀਨਿਧ ਬੋਰਡ ਦੀ ਸਾਂਝੀ ਬੈਠਕ ਨੇ 14 ਜੂਨ 1947 ਨੂੰ ਪਾਸ ਕੀਤਾ ਕਿ "ਆਬਾਦੀ ਅਤੇ ਜਾਇਦਾਦ ਦੀ ਤਬਦੀਲੀ ਬਾਰੇ

ਫ਼ੈਸਲਾ ਕੀਤੇ ਬਿਨਾਂ ਵੰਡ ਦਾ ਕੋਈ ਮਤਲਬ ਹੀ ਨਹੀਂ ਰਹਿ ਜਾਂਦਾ।" ਗਿਆਨੀ ਕਰਤਾਰ ਸਿੰਘ ਨੇ 16 ਜੁਲਾਈ ਨੂੰ ਕਿਹਾ ਕਿ "ਜਦੋਂ ਤੱਕ ਉਨ੍ਹਾਂ ਦੀ 85 ਫ਼ੀ ਸਦੀ ਆਬਾਦੀ ਦਾ ਇਲਾਕਾ ਸਿੱਖਾਂ ਨੂੰ ਭਾਰਤ ਵਿਚ ਨਹੀਂ ਮਿਲਦਾ ਅਤੇ ਬਾਕੀ 15 ਫ਼ੀਸਦੀ ਦੀ ਤਬਦੀਲੀ ਵਾਸਤੇ ਪਾਕਿਸਤਾਨ ਅਤੇ ਭਾਰਤ ਦੀਆਂ ਸਰਕਾਰਾਂ ਫ਼ੈਸਲਾ ਨਹੀਂ ਕਰਦੀਆਂ, ਉਦੋਂ ਤੱਕ ਸਿੱਖ ਆਰਾਮ ਨਹੀਂ ਕਰਨਗੇ।" ਇਸ ਪਲਾਨ ਬੜੀਆਂ ਕਮੀਆਂ ਸਨ। ਇਹ ਲਾਰਡ ਮਾਊਂਟਬੈਟਨ ਨੇ ਆਪ ਵੀ ਮੰਨਿਆ ਤੇ ਕਿਹਾ ਕਿ "ਸਾਰੀ ਪਲਾਨ ਮੁਕੰਮਲ ਨਹੀਂ ਹੈ ਪਰ ਬਾਕੀ ਪਲਾਨਾਂ ਵਾਂਗ ਇਸ ਦੀ ਕਾਮਯਾਬੀ ਇਸ ਗੱਲ ਤੇ ਆਵੇਗੀ ਕਿ ਕਿਸ ਰੂਹ ਨਾਲ ਇਸ ਨੂੰ ਕਬੂਲ ਕੀਤਾ ਜਾਂਦਾ ਹੈ।"

ਸਿੱਖ ਇਸ ਤੇ ਨਾ-ਖੁਸ਼ ਸਨ ਪਰ ਫਿਰ ਵੀ ਬਲਦੇਵ ਸਿੰਘ ਨੇ ਇਸ ਨੂੰ ਚੁਪ-ਚਾਪ ਬਿਨਾਂ ਕਿਸੇ ਕਿੰਤੂ ਦੇ ਕਬੂਲ ਕਰ ਲਿਆ ਕਿਉਂਕਿ ਉਸ ਮੁਤਾਬਿਕ (1) ਪਾਕਿਸਤਾਨ ਵਿਚ ਪੂਰੀ ਤਰ੍ਹਾਂ ਜਾਣਾ ਜਾਂ (2) ਦੋਹਾਂ ਹਿੱਸਿਆਂ ਵਿਚ ਵੰਡੇ ਜਾਣ ਦੀ ਸੂਰਤ ਵਿਚ ਭਾਰਤ ਵਿਚ ਰਹਿਣਾ; ਵਿਚੋਂ ਦੂਜਾ ਹੀ ਬੇਹਤਰ ਸੀ। ਪਰ ਇਸ ਨਾਲ ਫਿਰ ਵੀ ਕੋਈ 20 ਲਖ ਸਿੱਖ ਪਾਕਿਸਤਾਨ ਦੇ ਇਲਾਕੇ ਵਿਚ ਰਹਿ ਜਾਂਦੇ ਸਨ ਜਿਨ੍ਹਾਂ ਦੀ ਤਬਦੀਲੀ ਬਾਰੇ ਕੋਈ ਫ਼ੈਸਲਾ ਨਹੀਂ ਸੀ ਹੋਇਆ।

ਇਸ ਹਾਲਤ ਤੋਂ ਬਚਣ ਵਾਸਤੇ ਕੁਝ ਸਿੱਖ ਤੇ ਮੁਸਲਮਾਨ ਆਗੂ ਕੋਸ਼ਿਸਾਂ ਕਰਦੇ ਰਹੇ। ਮੁਸ਼ਤਾਕ ਅਹਿਮਦ ਗ਼ੁਰਮਾਨੀ ਤੇ ਸੰਤ ਸਿੰਘ ਵੀ ਮਿਲ ਕੇ ਪਾਕਿਸਤਾਨ ਦੇ ਅੰਦਰ ਸਿੱਖਾਂ ਵਾਸਤੇ ਇਕ ਖਾਲਿਸਤਾਨ ਬਾਰੇ ਕੋਸ਼ਿਸ਼ਾਂ ਕਰਦੇ ਰਹੇ ਪਰ ਕਾਮਯਾਬੀ ਨਾ ਮਿਲੀ। ਉਂਞ ਪਹਿਲੋਂ ਅਪਰੈਲ 1947 ਵਿਚ ਗਿਆਨੀ ਕਰਤਾਰ ਸਿੰਘ ਨੇ ਦਿਲੀ ਵਿਚ ਮੁਸਲਮ ਲੀਗ ਦੇ ਐਮ.ਐਲ.ਏਜ਼ ਦੀ ਕਾਨਫ਼ਰੰਸ ਵਿਚ ਵੀ ਹਿੱਸਾ ਲਿਆ ਪਰ ਉਸ ਨੂੰ ਸਿੱਖਾਂ ਨਾਲ ਚੰਗੇ ਵਤੀਰੇ ਤੋਂ ਵਧੇਰੇ ਕੋਈ ਯਕੀਨ ਨਾ ਦਿਤਾ ਗਿਆ (ਸਟੀਫ਼ਨ ਈਆਨ, *ਪਾਕਿਸਤਾਨ*, ਸਫ਼ਾ 40, 1963 ਦੀ ਐਡੀਸ਼ਨ)। ਕਿਉਂਕਿ ਜਿਨਾਹ ਸਿੱਖਾਂ ਨੂੰ ਕੁਝ ਨਹੀਂ ਦੇਣਾ ਚਾਹੁੰਦਾ ਸੀ ਤੇ ਮੁਸਲਮਾਨਾਂ ਵਾਸਤੇ ਸਭ ਕੁਝ ਚਾਹੁੰਦਾ ਸੀ। ਇਕ ਵਿਦਵਾਨ ਮੁਤਾਬਿਕ ਜਿਨਾਹ ਪੰਜਾਬ ਬਾਰੇ ਏਨਾ ਹੀ ਜਾਣਦਾ ਸੀ ਜਿੰਨਾ ਚੈਂਬਰਲੈਨ ਚੈਕੋਸਲਵਾਕੀਆ ਬਾਰੇ।"(ਪੈਂਡਰਲ ਮੂਨ, *ਡਿਵਾਈਡ ਐਂਡ ਕੁਇੱਟ*, ਸਫ਼ਾ 37, 1961 ਦੀ ਐਡੀਸ਼ਨ)। ਇਸ ਕਰ ਕੇ ਸਿੱਖ-ਮੁਸਲਮ ਗੱਲਬਾਤ ਫੇਲ੍ਹ ਹੋ ਗਈ।

ਅਖ਼ੀਰ ਵੰਡ ਬਾਰੇ ਵੋਟਾਂ ਪਈਆਂ। ਗ਼ੈਰ-ਮੁਸਲਿਮ ਇਲਾਕੇ ਨੇ 22 ਦੇ ਮੁਕਾਬਲੇ 50 ਵੋਟਾਂ ਨਾਲ ਵੰਡ ਦੀ ਹਿਮਾਇਤ ਕੀਤੀ। ਮੁਸਲਿਮ ਇਲਾਕੇ ਨੇ 27 ਦੇ ਮੁਕਾਬਲੇ 69 ਵੋਟਾਂ ਨਾਲ ਵੰਡ ਦੀ ਹਿਮਾਇਤ ਕੀਤੀ। ਸਾਂਝੇ ਸੈਸ਼ਨ ਨੇ ਪਾਕਿਸਤਾਨ ਵਾਸਤੇ ਵਖਰੀ ਆਈਨੀ ਅਸੈਂਬਲੀ ਬਾਰੇ ਮਤਾ 77 ਦੇ ਮੁਕਾਬਲੇ 91 ਵੋਟਾਂ ਨਾਲ ਪਾਸ ਕੀਤਾ। ਇਹ 77 ਸਾਰੇ ਸਿੱਖ ਤੇ ਹਿੰਦੂ ਸਨ। ਹੁਣ ਵੰਡ ਦਾ ਫ਼ੈਸਲਾ ਪੱਕਾ ਹੋ ਗਿਆ ਸੀ ਤੇ ਬਸ ਮਸ਼ੀਨਰੀ ਨੂੰ ਕੰਮ ਦੇਣਾ ਹੀ ਬਾਕੀ ਰਹਿ ਗਿਆ ਸੀ।

ਹੱਦਾਂ ਦੀ ਵੰਡ ਵਾਸਤੇ ਬਾਊਂਡਰੀਆਂ ਦੇ ਮਾਹਿਰ ਸਿਰਲ ਰੈਕਲਿਫ਼ ਨੂੰ ਨੀਅਤ ਕੀਤਾ ਗਿਆ। ਰੈਕਲਿਫ਼ 8 ਜੁਲਾਈ 1947 ਨੂੰ ਦਿੱਲੀ ਵਿਚ ਪੁੱਜ ਗਿਆ। ਪਹਿਲੋਂ

30 ਜੂਨ ਨੂੰ ਜਸਟਿਸ ਤੇਜਾ ਸਿੰਘ, ਜਸਟਿਸ ਮੁਹੰਮਦ ਮੁਨੀਰ ਵਗ਼ੈਰਾ ਚਾਰ ਮੈਂਬਰਾਂ ਨੂੰ ਬਾਊਂਡਰੀ ਕਮਿਸ਼ਨ ਵਿਚ ਮੈਂਬਰ ਨਾਮਜ਼ਦ ਦਰ ਦਿੱਤਾ ਗਿਆ ਸੀ। ਕਮਿਸ਼ਨ ਦੀ ਪਹਿਲੀ ਬੈਠਕ 14 ਜੁਲਾਈ ਨੂੰ ਹੋਈ ਅਤੇ ਇਸ ਨੇ ਸਾਰੀਆਂ ਪਾਰਟੀਆਂ ਤੋਂ 18 ਜੁਲਾਈ ਤਕ ਮੈਮੋਰੰਡਮ ਮੰਗ ਲਏ ਗਏ। ਫਿਰ 21 ਜੁਲਾਈ ਤੋਂ 31 ਜੁਲਾਈ ਤਕ ਬੈਠਕਾਂ ਹੋਈਆਂ ਜਿਨ੍ਹਾਂ ਵਿਚ ਬੜੇ-ਬੜੇ ਮਸ਼ਹੂਰ ਵਕੀਲ ਤੇ ਆਗੂ ਪੇਸ਼ ਹੋ ਕੇ ਆਪਣਾ-ਆਪਣਾ ਪੱਖ ਪੇਸ਼ ਕਰਦੇ ਰਹੇ। ਅਕਾਲੀ ਦਲ ਵਲੋਂ ਹਰਨਾਮ ਸਿੰਘ, ਹਿੰਦੂਆਂ ਵਲੋਂ ਸੀਤਲਵਾਡ, ਮੁਸਲਮਾਨਾਂ ਵਲੋਂ ਮੁਹੰਮਦ ਜ਼ਫ਼ਰ ਉੱਲਾ ਖ਼ਾਨ ਨੇ ਕੇਸ ਪੇਸ਼ ਕੀਤਾ। ਅਹਿਮਦੀਆਂ ਵਲੋਂ ਡਾਕਟਰ ਓ.ਐਚ.ਕੇ. ਸਪੇਟ ਪੇਸ਼ ਹੋਏ।

ਮੁਸਲਮਾਨਾਂ ਨੇ ਲਾਹੌਰ (ਮੁਸਲਿਮ ਅਬਾਦੀ ਦੀ ਫ਼ੀ ਸਦੀ 60.6), ਗੁਜਰਾਂਵਾਲਾ (70), ਸਿਆਲਕੋਟ (62), ਸ਼ੇਖ਼ੂਪੁਰਾ (63), ਲਾਇਲਪੁਰ (62), ਮਿੰਟਗੁਮਰੀ (69), ਮੁਲਤਾਨ (78 ਫ਼ੀ ਸਦੀ) ਜ਼ਿਲ੍ਹੇ ਅਤੇ ਫ਼ੀਰੋਜ਼ਪੁਰ ਤਹਿਸੀਲ (55), ਜ਼ੀਰਾ ਤਹਿਸੀਲ (65), ਨਕੋਦਰ ਤਹਿਸੀਲ (59), ਜਲੰਧਰ ਤਹਿਸੀਲ (51), ਅਜਨਾਲਾ ਤਹਿਸੀਲ (59 ਫ਼ੀ ਸਦੀ) ਦੇ ਇਲਾਕੇ ਅਤੇ ਗੁਰਦਾਸਪੁਰ ਜ਼ਿਲੇ ਵਿਚੋਂ ਸ਼ਕਰਗੜ੍ਹ (51), ਬਟਾਲਾ (55), ਗੁਰਦਾਸਪੁਰ (51) ਇਲਾਕੇ ਮੰਗੇ। ਇਸ ਹਿਸਾਬ ਨਾਲ ਪੱਛਮੀ ਪੰਜਾਬ ਤੋਂ ਬਿਨਾਂ ਪੂਰਬੀ ਪੰਜਾਬ ਵਿਚ ਜਲੰਧਰ, ਜ਼ੀਰਾ, ਅਜਨਾਲਾ ਤੇ ਬਟਾਲਾ ਵਲ ਕੁਝ ਇਲਾਕੇ ਵਖਰੇ ਤੇ ਸਰਹੱਦ ਤੋਂ ਦੂਰ, ਭਾਰਤ ਦੇ ਇਲਾਕੇ ਦੇ ਅੰਦਰਵਾਰ ਹੋਣ ਕਰ ਕੇ, ਕਈ ਪਾਕਿਸਤਾਨ ਬਣਦੇ ਸਨ।

ਹਿੰਦੂ ਰਿਪੋਰਟ ਮੁਤਾਬਿਕ (ਮਿਹਰ ਚੰਦ ਮਹਾਜਨ ਦੀ ਸਿਫ਼ਾਰਸ਼) ਰਾਵੀ ਨੂੰ ਹੱਦ ਮੰਨ ਕੇ ਵੰਡ ਦੀ ਸਿਫ਼ਾਰਸ਼ ਸੀ ਤੇ ਲਾਹੌਰ ਪੂਰਬੀ ਪੰਜਾਬ ਵਿਚ ਸ਼ਾਮਿਲ ਕੀਤਾ ਗਿਆ ਸੀ। ਸਿੱਖ ਪੱਖ ਮੁਤਾਬਿਕ (ਤੇਜਾ ਸਿੰਘ ਦੀ ਸਿਫ਼ਾਰਸ਼) ਸੀ ਕਿ ਝਨਾਂ ਨੂੰ ਹੱਦ ਮੰਨ ਕੇ ਵੰਡ ਕੀਤੀ ਜਾਵੇ। ਸ਼ੇਖ਼ੂਪੁਰਾ, ਗੁਜਰਾਂਵਾਲਾ, ਮਿੰਟਗੁਮਰੀ ਤੇ ਲਾਇਲਪੁਰ ਪੂਰਬੀ ਪੰਜਾਬ ਵਿਚ ਰੱਖੇ ਜਾਣ। ਕਿਉਂਕਿ ਸ਼ੇਖ਼ੂਪੁਰਾ, ਗੁਜਰਾਂਵਾਲਾ ਤੇ ਲਾਇਲਪੁਰ ਵਿਚ ਸਿੱਖ ਜ਼ਿਮੀਦਾਰ ਮੁਸਲਮਾਨਾਂ ਤੋਂ ਦੂਣਾ ਮਾਲੀਆ ਦੇਂਦੇ ਸਨ ਤੇ ਵਧੇਰੇ ਜ਼ਮੀਨਾਂ ਦੇ ਮਾਲਕ ਸਨ। ਫਿਰ ਗੁਰੂ ਨਾਨਕ ਸਾਹਿਬ ਦਾ ਜਨਮ ਅਸਥਾਨ ਨਾਨਕਾਣਾ ਸਾਹਿਬ ਵੀ ਸ਼ੇਖ਼ੂਪੁਰਾ ਵਿਚ ਸੀ।

ਰੈਕਲਿਫ਼ ਨੇ ਐਵਾਰਡ ਤਿਆਰ ਕਰ ਲਿਆ ਪਰ ਇਸ ਨੂੰ 16 ਅਗਸਤ 1947 ਦੀ ਸ਼ਾਮ ਨੂੰ ਹੀ ਰੀਲੀਜ਼ ਕੀਤਾ। ਮੀਡੀਆ ਵਿਚ ਇਹ ਐਵਾਰਡ 17 ਅਗਸਤ ਦੀ ਸਵੇਰ ਨੂੰ ਪੇਸ਼ ਹੋਇਆ। ਇਸ ਹੇਠ 3 ਜੂਨ ਦੀ ਪਲਾਨ ਤੇ ਹੀ ਵੰਡ ਕਰ ਦਿੱਤੀ ਗਈ। ਸਿਰਫ਼ 2 ਤਬਦੀਲੀਆਂ ਸਨ: (1) ਕਸੂਰ ਦੇ ਚਾਰ ਪੁਲੀਸ ਥਾਨੇ ਪੂਰਬੀ ਪੰਜਾਬ ਨੂੰ (2) ਗੁਰਦਾਸਪੁਰ ਜ਼ਿਲਾ ਪੂਰਬੀ ਪੰਜਾਬ ਨੂੰ ਤੇ ਇਸ ਵਿਚੋਂ ਸ਼ਕਰਗੜ੍ਹ ਤਹਿਸੀਲ ਪੱਛਮੀ ਪੰਜਾਬ ਨੂੰ ਦੇ ਦਿੱਤੀ ਗਈ।

**ਫ਼ੀਰੋਜ਼ਪੁਰ, ਜ਼ੀਰਾ, ਮਖੂ ਤੇ ਗੁਰਦਾਸਪੁਰ ਐਨ ਆਖ਼ਰੀ ਮੌਕੇ 'ਤੇ ਪਾਕਿਸਤਾਨ ਵਿਚ ਜਾਂਦੇ-ਜਾਂਦੇ ਬਚੇ। ਰੈਕਲਿਫ਼ ਨੇ ਮੁਖ ਅਧਾਰ ਰਾਵੀ ਤੇ ਸਤਲੁਜ ਦਰਿਆ ਹੀ ਰੱਖਿਆ। ਉਸ ਨੇ ਸਿਰਫ਼ ਇਨ੍ਹਾਂ ਦਰਿਆਵਾਂ ਵਿਚਲੀ ਵਿੱਥ ਵਾਲੀ ਜ਼ਮੀਨ ਦੇ ਪਿੰਡਾਂ ਦਾ ਹੀ ਮਸਲਾ ਹੱਲ ਕੀਤਾ।**

ਜੇ ਕਿਤੇ ਇਸ ਐਵਾਰਡ ਦਾ ਪਹਿਲਾਂ ਐਲਾਨ ਹੋ ਜਾਂਦਾ ਤਾਂ ਇਤਨੀ ਵੱਢ-ਟੁੱਕ ਨਾ ਹੁੰਦੀ ਜਿੰਨੀ ਹੁਣ ਹੋਈ। ਲੱਖਾਂ ਘਰ ਸੜ ਗਏ, ਲੱਖਾਂ ਲੋਕ ਕਤਲ ਹੋਏ ਜ਼ਮੀਨਾਂ ਤੇ ਸਾਮਾਨ ਲੁੱਟੇ ਗਏ। ਔਰਤਾਂ ਅਗਵਾ ਤੇ ਰੇਪ ਕੀਤੀਆਂ ਗਈਆਂ। ਸਿੱਖਾਂ ਦੀ 20 ਲੱਖ ਅਬਾਦੀ ਬੇਘਰੀ ਹੋ ਗਈ। ਸਿੱਖ, ਹਿੰਦੂ ਕਾਂਗਰਸ, ਮੁਸਲਮ ਲੀਗ ਤੇ ਅੰਗਰੇਜ਼ ਦੇ ਜ਼ੁਲਮ ਦਾ ਸ਼ਿਕਾਰ ਹੋਏ। ਦਿਲੀ ਤੋਂ ਪਿਸ਼ਾਵਰ ਤਕ ਕਤਲ ਹੋਏ, ਲੁੱਟ ਮਾਰ ਹੋਈ ਤੇ ਸਿੱਖ ਇਕ ਉੱਜੜੀ ਹੋਈ ਕੌਮ ਬਣ ਗਈ ਜਿਸ ਨੂੰ ਬਾਅਦ ਵਿਚ ਕੁਰਬਾਨੀਆਂ ਅਤੇ ਉਜਾੜੇ ਦੇ ਨਾਲ-ਨਾਲ ਹੋਰ ਧੱਕੇ ਦਾ ਸ਼ਿਕਾਰ ਹੋਣਾ ਪਿਆ ਅਤੇ ਦੂਜੇ-ਤੀਜੇ ਦਰਜੇ ਦੇ ਸ਼ਹਿਰੀ ਵਾਲਾ ਸਲੂਕ ਕੀਤਾ ਗਿਆ। ਇਸ ਦੇ ਖ਼ਿਲਾਫ਼ ਮਾਸਟਰ ਤਾਰਾ ਸਿੰਘ ਨੇ ਡਟ ਕੇ ਲੜਾਈ ਕੀਤੀ।

ਸਿੱਖਾਂ ਵਲੋਂ ਆਜ਼ਾਦੀ ਹਸਿਲ ਨਾ ਕਰ ਸਕਣ, ਲੱਖਾਂ ਲੋਕਾਂ ਦੇ ਕਤਲੇਆਮ, ਕਰੋੜਾਂ-ਅਰਬਾਂ ਦੀ ਜਾਇਦਾਦ ਦੇ ਨੁਕਸਾਨ, ਲੱਖਾਂ ਦੇ ਬੇ-ਘਰੇ ਹੋਣ, ਅਗਵਾ, ਜਬਰ-ਜਿਨਾਹ, ਜ਼ਿੰਮੇਦਾਰੀ ਕਿਸੇ ਇਕ 'ਤੇ ਨਹੀਂ ਪਾਈ ਜਾ ਸਕਦੀ। ਅੰਗਰੇਜ਼ਾਂ ਦੀ ਬੇਵਫ਼ਾਈ ਤੇ ਸਿੱਖਾਂ ਬਾਰੇ ਲਾਪਰਵਾਹੀ, ਮੁਸਲਮਾਨ ਦੀ ਨਫ਼ਰਤ ਅਤੇ ਖ਼ੁਦਗਰਜ਼ੀ, ਹਿੰਦੂਆਂ ਅਤੇ ਕਾਂਗਰਸ ਵਲੋਂ ਫ਼ਰੇਬ ਭਰਿਆ ਧੋਖਾ ਤੇ ਯਕੀਨ ਦਹਾਨੀ ਦੇ ਨਾਲ-ਨਾਲ ਸਿੱਖ ਆਗੂਆਂ ਦੀ ਬੂਝੜ ਸੋਚ, ਘਟ-ਇਲਮੀ, ਕਾਹਲਾਪਣ, ਡਾਵਾਂਡੋਲ ਮਨ, ਚਾਪਲੂਸੀ ਅਤੇ ਮੋਮੋਠਗਣੀਆਂ ਗੱਲਾਂ ਅਗੇ ਝੁਕ ਜਾਣਾ ਤੇ ਸ਼ਖਸੀਅਤਾਂ ਦੇ ਟਕਰਾਅ 'ਚ ਗ਼ਦਾਰੀ ਦੀ ਹੱਦ ਤਕ ਪੁਜ ਜਾਣਾ, ਇਹ ਸਾਰਾ ਕੁਝ ਬਰਾਬਰ ਦਾ ਜ਼ਿੰਮੇਦਾਰ ਸੀ। ਪਰ ਅਸਲ ਜ਼ਿੰਮੇਦਾਰ ਉਹ ਸਿੱਖ ਆਗੂ ਸਨ ਜੋ ਦੂਜਿਆਂ ਦੀ ਸਾਜਿਸ਼ ਨੂੰ ਸਮਝ ਨਾ ਸਕੇ ਕੌਮ ਨੂੰ ਇਸ ਹਾਲਤ ਵਿਚ ਲੈ ਗਏ।

ਮਾਸਟਰ ਤਾਰਾ ਸਿੰਘ ਤੇ ਹੋਰ ਸਿੱਖ ਆਗੂਆਂ ਨੂੰ 1946 ਵਿਚ ਤਾਂ ਪੂਰੀ ਤਰ੍ਹਾਂ ਅਹਿਸਾਸ ਹੋ ਗਿਆ ਸੀ ਕਿ ਹਿੰਦੂ ਆਪਣੇ ਮੁਫ਼ਾਦ ਵਾਸਤੇ ਮੁਸਲਮਾਨਾਂ ਅੱਗੇ ਸਿੱਖਾਂ ਦੀ ਕੁਰਬਾਨੀ ਦੇ ਰਹੇ ਹਨ ਪਰ ਸਿੱਖ ਆਗੂਆਂ ਵਿਚ ਅਜੇ ਵੀ ਯੁਭਲੀਆਂ ਮਾਰ ਕੇ ਜਾਂ ਜਾਣ ਬੁਝ ਕੇ ਧੜੇਬੰਦੀ ਜਾਂ ਸ਼ਖ਼ਸੀਅਤਾਂ ਦੀ ਮੁਖ਼ਾਲਫ਼ਤ ਕਾਰਨ ਕੌਮ ਨੂੰ ਅੰਨ੍ਹੀਂ ਖੱਡ ਵਿਚ ਸੁੱਟਿਆ ਜਾ ਰਿਹਾ ਸੀ। ਇਹ ਸਾਰੀਆਂ ਗੱਲਾਂ ਬਹੁਤੇ ਆਗੂ ਮਰਨ ਤੋਂ ਪਹਿਲਾਂ ਮੰਨ ਗਏ ਸਨ। ਪਰ ਮਿਰਜ਼ਾ ਗ਼ਾਲਿਬ ਦੇ ਬੋਲਾਂ ਮੁਤਾਬਿਕ:

*ਕੀ ਮੇਰੇ ਕਤਲ ਕੇ ਬਾਅਦ ਉਸ ਨੇ ਜ਼ਫ਼ਾ ਸੇ ਤੌਬਾ*
*ਹਾਏ ਉਸ ਜ਼ੂਦ-ਪਸ਼ੇਮਾਂ ਕਾ ਪਸ਼ੇਮਾਂ ਹੋਣਾ।*

'ਸਾਚੀ ਸਾਖੀ' ਦੇ ਲੇਖਕ ਸਿਰਦਾਰ ਕਪੂਰ ਸਿੰਘ ਨੇ ਦੋ ਗੱਲਾਂ ਦਾ ਦਾਅਵਾ ਕੀਤਾ ਹੈ ਕਿ ਅੰਗਰੇਜ਼ ਸਿੱਖਾਂ ਨੂੰ ਸਿੱਖ ਸਟੇਟ ਦੇਂਦੇ ਸਨ ਪਰ ਮਾਸਟਰ ਤਾਰਾ ਸਿੰਘ ਅਤੇ ਬਲਦੇਵ ਸਿੰਘ ਨੇ ਨਹੀਂ ਲਈ। ਦੂਜਾ, ਸਿੱਖ-ਮੁਸਲਿਮ ਇਕਠਾ ਰਹਿਣਾ ਮੰਨ ਜਾਂਦੇ ਤਾਂ ਪਾਕਿਸਤਾਨ 'ਚ ਸਿੱਖ ਵਧੇਰੇ ਸੌਖੇ ਰਹਿੰਦੇ। ਦੋਵੇਂ ਗੱਲਾਂ ਤ੍ਵਾਰੀਖ਼ ਪੱਖੋਂ ਗ਼ਲਤ ਹਨ। **ਇਹ ਗ਼ਲਤ ਹੈ ਕਿ ਅੰਗਰੇਜ਼ ਸਿੱਖਾਂ ਨੂੰ ਖਾਲਿਸਤਾਨ ਦੇਂਦੇ ਸਨ।** ਅੰਗਰੇਜ਼ ਹਾਕਮਾਂ ਨੇ ਤਾਂ ਸਿੱਖਾਂ ਦੀ ਜ਼ਰਾ ਵੀਪਰਵਾਹ ਹੀ ਨਹੀਂ ਕੀਤੀ ਸੀ। ਸਿਰਫ਼ 1946 ਦੇ ਆਖ਼ਰੀ ਦਿਨਾਂ ਵਿਚ ਇਕ ਵਾਰ ਲੰਡਨ 'ਚ ਹੋਈ ਇਕ ਮੀਟਿੰਗ ਵਿਚ

ਅੰਗਰੇਜ਼ਾਂ ਨੇ ਬਲਦੇਵ ਸਿੰਘ ਨਾਲ ਇਸ ਸਬੰਧੀ ਗੱਲਬਾਤ ਕਰਨ ਦੀ ਕੋਸ਼ਿਸ਼ ਕੀਤੀ ਸੀ ਜਦੋਂ ਨਹਿਰੂ, ਪਟੇਲ, ਬਲਦੇਵ ਸਿੰਘ, ਜਿਨਾਹ ਤੇ ਲਿਆਕਤ ਅਲੀ ਖ਼ਾਨ (ਪੰਜੇ) ਕੈਬਨਟ ਮਿਸ਼ਨ ਦੀ ਰਿਪੋਰਟ ਬਾਰੇ ਵਿਚਾਰ ਕਰਨ ਵਾਸਤੇ ਲੰਡਨ ਬੁਲਾਏ ਹੋਏ ਸਨ। ਇਸ ਮੌਕੇ 'ਤੇ ਨਹਿਰੂ ਨੇ ਬਲਦੇਵ ਸਿੰਘ ਨੂੰ ਭਰਮਾ ਲਿਆ ਅਤੇ ਅੰਗਰੇਜ਼ ਸਰਕਾਰ ਨਾਲ ਇਕੱਲਿਆਂ ਮਿਲਣ ਨਾ ਦਿੱਤਾ। ਉਂਵ ਇਹ ਵੀ ਕੋਈ ਗਾਰੰਟੀ ਨਹੀਂ ਕਿ ਇਸ ਮੀਟਿੰਗ ਵਿਚ ਖਾਲਿਸਤਾਨ ਵਜੂਦ ਵਿਚ ਆ ਜਾਣਾ ਸੀ। ਜਿੱਥੋਂ ਤਕ ਮਾਸਟਰ ਤਾਰਾ ਸਿੰਘ ਦਾ ਸਵਾਲ ਹੈ ਉਸ ਨੇ ਤਾਂ ਹਮੇਸ਼ਾ ਸਿੱਖ ਸਟੇਟ ਦੀ ਮੰਗ ਕੀਤੀ ਸੀ। ਉਸ ਨੇ ਤਾਂ 'ਸਿੱਖਾਂ ਦੀ ਕਿਸੇ ਜ਼ਿਲ੍ਹੇ ਵਿਚ ਅਕਸਰੀਅਤ ਨਹੀਂ'' ਦੇ ਬਹਾਨੇ ਦੇ ਖਿਲਾਫ਼ ਇਸਰਾਈਲ ਬਣਾਉਣ ਦੀ ਮਿਸਾਲ ਨੂੰ ਦਲੀਲ ਵਜੋਂ ਪੇਸ਼ ਕਰ ਕੇ ਖਾਲਿਸਤਾਨ ਦੀ ਮੰਗ ਵੀ ਕੀਤੀ ਸੀ (ਜੁਲਾਈ 1945) ਦੂਜਾ, ਪਾਕਿਸਤਾਨ ਨਾਲ ਰਹਿਣ ਦੀ ਹਾਲਤ ਵਿਚ ਸਿੱਖਾਂ ਦੇ ਸੌਖੇ ਰਹਿਣ ਦੀ ਗੱਲ ਵੀ ਬੇਸਮਝੀ ਵਾਲੀ ਹੈ! ਪਾਕਿਸਤਾਨ ਵਿਚ ਮੁਸਲਿਮ ਅਕਸਰੀਅਤ ਹੀ ਹੋਣੀ ਸੀ ਤੇ ਜੇ ਉਧਰ ਰਹਿ ਗਏ ਸਾਰੇ ਹਿੰਦੂ ਸਿੱਖ ਵੀ ਬਣ ਜਾਂਦੇ ਤਾਂ ਵੀ ਉਹ 10 ਫ਼ੀ ਸਦੀ ਵੀ ਨਹੀਂ ਸਨ ਹੋਣੇ, ਇਸ ਕਰ ਕੇ ਸਿੱਖਾਂ ਦੀ ਹਾਲਤ ਤਾਂ ਗ਼ੁਲਾਮਾਂ ਤੋਂ ਵੀ ਮਾੜੀ ਹੋਣੀ ਸੀ।

ਸਿਰਦਾਰ ਕਪੂਰ ਸਿੰਘ ਮਾਸਟਰ ਤਾਰਾ ਸਿੰਘ ਨਾਲ ਕਿਸੇ ਗੱਲੋਂ ਗੁੱਸੇ ਵਿਚ ਹੋਣ ਕਰ ਕੇ ਅਜਿਹੀਆਂ ਗ਼ਲਤ ਗੱਲਾਂ ਕਰ ਗਿਆ ਹੈ। ਇਹ ਸਹੀ ਹੈ ਕਿ ਜੰਗ ਵਿਚ ਹੋਈ ਹਾਰ ਦੀ ਜ਼ਿੰਮੇਦਾਰੀ, ਆਮ ਤੌਰ 'ਤੇ, ਆਗੂਆਂ 'ਤੇ ਹੀ ਪਾਈ ਜਾਂਦੀ ਹੈ। ਇਸ ਪੱਖੋਂ ਸਾਰੇ ਸਿੱਖ ਆਗੂ ਇਕੋ ਜਿਹੇ ਜ਼ਿੰਮੇਦਾਰ ਸਨ। ਇਨ੍ਹਾਂ ਵਿਚ ਮਾਸਟਰ ਤਾਰਾ ਸਿੰਘ, ਬਲਦੇਵ ਸਿੰਘ, ਗਿਆਨੀ ਕਰਤਾਰ ਸਿੰਘ, ਉੱਜਲ ਸਿੰਘ, ਖੜਕ ਸਿੰਘ, ਮੰਗਲ ਸਿੰਘ, ਊਧਮ ਸਿੰਘ ਨਾਗੋਕੇ, ਪ੍ਰਤਾਪ ਸਿੰਘ ਕੈਰੋਂ, ਕਰਨਲ ਨਿਰੰਜਨ ਸਿੰਘ, ਸਰਦੂਲ ਸਿੰਘ ਕਵੀਸ਼ਰ, ਗੋਪਾਲ ਸਿੰਘ ਕੌਮੀ, ਗੁਰਮੁਖ ਸਿੰਘ ਮੁਸਾਫ਼ਿਰ, ਅਮਰ ਸਿੰਘ (ਸ਼ੇਰੇ ਪੰਜਾਬ) ਤੇ ਬਾਕੀ ਵੀ ਬਰਾਬਰ ਦੇ ਜ਼ਿੰਮੇਦਾਰ ਸਨ। ਪਰ ਵਧੇਰੇ ਜ਼ਿੰਮੇਦਾਰ ਉਹ ਸਨ ਜੋ 15 ਅਗਸਤ 1947 ਤੋਂ ਮਗਰੋਂ ਸਿੱਖਾਂ ਨਾਲ ਹੋ ਰਹੇ ਬੇਹੱਦ ਧੱਕੇ ਤੇ ਜ਼ੁਲਮ ਦੇ ਬਾਵਜੂਦ, ਵਜ਼ੀਰੀਆਂ ਤੇ ਹੋਰ ਨਿੱਕੇ-ਮੋਟੇ ਫ਼ਾਇਦਿਆਂ ਵਾਸਤੇ ਪੰਥ ਨਾਲ ਗ਼ਦਾਰੀ ਕਰਨ ਵਾਸਤੇ ਪੇਸ਼-ਪੇਸ਼ ਸਨ।

ਉੱਤੇ ਜ਼ਿਕਰ ਕੀਤੇ ਆਗੂਆਂ ਵਿਚੋਂ ਬਹੁਤਿਆਂ ਨੇ ਪੰਥ ਨਾਲ ਗ਼ਦਾਰੀ ਕੀਤੀ ਪਰ ਮਾਸਟਰ ਤਾਰਾ ਸਿੰਘ 1947 ਤੋਂ ਮਗਰੋਂ ਵੀ ਕੌਮ ਦੇ ਵਜੂਦ, ਖ਼ੁਦਮੁਖਤਿਆਰੀ ਅਤੇ ਭਲੇ ਵਾਸਤੇ ਜੂਝਦਾ ਰਿਹਾ। ਮਾਸਟਰ ਤਾਰਾ ਸਿੰਘ ਨੇ ਸਾਰੀ ਉਮਰ ਪੰਥ ਦੇ ਲੇਖੇ ਲਾਈ ਤੇ ਨਿਜ ਜਾਂ ਔਲਾਦ ਵਾਸਤ ਕੁਝ ਨਹੀਂ ਬਣਾਇਆ। ਉਸ 'ਤੇ ''ਗ਼ਦਾਰੀ'' ਜਾਂ ਪੰਥ ਦੀ ਬਿਖੜੀ ਹਾਲਤ ਦਾ ਦੋਸ਼ ਲਾਉਣਾ ਸਿਰਫ਼ ਜ਼ਿਆਦਤੀ ਹੀ ਨਹੀਂ ਸਗੋਂ ਅਹਿਸਾਨ-ਫ਼ਰਾਮੋਸ਼ੀ ਹੈ। ਮਾਸਟਰ ਤਾਰਾ ਸਿੰਘ ਦੇ ਨਿਜੀ ਮੁਖ਼ਾਲਿਫ ਵਲੋਂ ਅਜਿਹਾ ਕਰਨਾ ਤਾਂ ਸਾੜਾ ਹੋ ਸਕਦਾ ਹੈ ਪਰ ਜਿਸ ਸਿਰਦਾਰ ਕਪੂਰ ਸਿੰਘ ਵਾਸਤੇ ਮਾਸਟਰ ਤਾਰਾ ਸਿੰਘ ਡੱਟ ਕੇ ਲੜਿਆ ਹੋਵੇ, ਉਸ ਮਾਸਟਰ ਤਾਰਾ ਸਿੰਘ

ਨਾਲ ਅਜਿਹੀ ਧੱਕੇਸ਼ਾਹੀ ਇਕ ਵੱਡੀ ਅਹਿਸਾਨ-ਫ਼ਰਾਮੋਸ਼ੀ ਤੋਂ ਸਿਵਾ ਕੁਝ ਵੀ ਨਹੀਂ ਸੀ।

**ਮਾਸਟਰ ਤਾਰਾ ਸਿੰਘ ਵੀਹਵੀਂ ਸਦੀ ਦਾ, ਜਰਨੈਲ ਸਿੰਘ ਭਿੰਡਰਾਂਵਾਲਿਆਂ ਤੋਂ ਸਿਵਾ, ਸਭ ਤੋਂ ਵੱਡਾ ਸਿੱਖ ਆਗੂ ਸੀ। ਉਹ ਪੰਥ ਵਾਸਤੇ ਜੀਵੀਆ ਤੇ ਪੰਥ ਵਾਸਤੇ ਮਰਿਆ। ਇਸ ਦਾ ਮਤਲਬ ਹਰਗਿਜ਼ ਇਹ ਨਹੀਂ ਉਸ ਦੀਆਂ ਕਮਜ਼ੋਰੀਆਂ ਨੂੰ ਨਜ਼ਰ ਅੰਦਾਜ਼ ਕਰ ਦਿੱਤਾ ਜਾਵੇ। ਉਹ ਇਕ ਜਜ਼ਬਾਤੀ ਤੇ ਦੁਬਿਧਾ ਦਾ ਮਾਰਿਆ ਸੀ; ਕਈ ਵਾਰ ਡਰਿਆ ਵੀ ਤੇ ਖ਼ੁਸ਼ਾਮਦ ਨਾਲ ਦੂਜਿਆਂ ਦੀ ਚੁੰਗਲ ਵਿਚ ਫਸਿਆ ਵੀ। ਉਹ ਬਹੁਤਾ ਦੂਰ-ਅੰਦੇਸ਼ ਵੀ ਨਹੀਂ ਸੀ, ਪਰ ਉਹ ਗ਼ਦਾਰ ਨਹੀਂ ਸੀ। ਉਸ ਦੇ ਫ਼ੈਸਲਿਆਂ ਵਿਚ ਗ਼ਲਤੀਆਂ ਉਸ ਦੇ ਹਿੰਦੂ ਘਰ ਵਿਚ ਜੰਮੇ ਹੋਣ ਕਰ ਕੇ ਨਹੀਂ ਹੋਈਆਂ ਸਨ, ਬਲਕਿ ਜਜ਼ਬਾਤੀ ਹੋਣ ਕਰ ਕੇ, ਖ਼ੁਸ਼ਾਮਦਾਂ ਦੇ ਘੇਰੇ ਵਿਚ ਆਉਣ ਕਰ ਕੇ ਅਤੇ ਦੂਰ-ਅੰਦੇਸ਼ ਨਾ ਹੋਣ ਕਰ ਕੇ ਹੋਈਆਂ ਸਨ।**

## 1940-47 ਦੀ ਸਿੱਖ ਸਿਆਸਤ ਦਾ ਲੇਖਾ ਜੋਖਾ

1920 ਵਿਚ ਜਿਨ੍ਹਾਂ ਹਾਲਤਾਂ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਕਾਇਮੀ ਹੋਈ ਉਹ ਵੇਖਣ ਨੂੰ ਤਾਂ ਸਿਰਫ਼ ਧਾਰਮਿਕ ਸਨ ਪਰ ਇਸ ਨਾਲ-ਨਾਲ ਸਿੱਖ ਆਗੂਆਂ ਵਿਚ ਇਹ ਸੋਚ ਵੀ ਚਲ ਪਈ ਸੀ ਕਿ ਸਿੱਖਾਂ ਦਾ ਰਾਜ, ਜੋ ਅੰਗਰੇਜ਼ਾਂ ਨੇ ਇਕ ਟਰਸਟੀ ਦੇ ਰੂਪ ਵਿਚ ਮਹਾਰਾਜਾ ਦਲੀਪ ਸਿੰਘ ਤੋਂ ਲਿਆ ਸੀ, ਵਾਪਸ ਮਿਲਣਾ ਚਾਹੀਦਾ ਹੈ। ਅਜਿਹੀ ਸੋਚ ਭਾਵੇਂ ਸਿੱਧੀ ਐਲਾਨੀਆ ਨਹੀਂ ਸੀ ਪਰ ਫਿਰ ਵੀ ਅੰਦਰੋਂ-ਅੰਦਰੀਂ ਇਸ ਦਾ ਚਰਚਾ ਹੋਣ ਲਗ ਪਿਆ ਸੀ। ਸ਼ਾਇਦ ਇਸ ਸੋਚ ਨੇ ਹੀ ਅਕਾਲੀ ਦਲ ਨੂੰ ਸਿਆਸੀ ਜਥੇਬੰਦੀ ਬਣਾਇਆ। ਭਾਵੇਂ ਜੈਤੋ ਦਾ ਮੋਰਚਾ, ਸਿਆਸੀ ਹੀ ਸੀ ਪਰ ਸ਼੍ਰੋਮਣੀ ਅਕਾਲੀ ਦਲ ਦਾ ਪਹਿਲਾ ਵੱਡਾ ਕਦਮ ਸੀ: 1928 ਵਿਚ ਸਾਈਮਨ ਕਮਿਸ਼ਨ ਦੀ ਮੁਖ਼ਾਲਫ਼ਤ। ਬੱਸ ਇਸ ਮਗਰੋਂ ਤਾਂ ਅਕਾਲੀ ਦਲ ਪੂਰੀ ਤਰ੍ਹਾਂ ਸਿਆਸੀ ਜਥਬੰਦੀ ਬਣ ਗਿਆ।

ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਕੁਝ ਗੱਲਾਂ ਖ਼ਾਸ ਤੌਰ ਤੇ ਸਾਹਮਣੇ ਆਈਆਂ, ਜਿਵੇਂ ਕਿ ਗਾਂਧੀ, ਲਾਜਪਤ ਰਾਏ ਤੇ ਕਈ ਹੋਰ ਕਾਂਗਰਸੀ, ਆਰੀਆ ਸਮਾਜੀ ਤੇ ਹੋਰ ਹਿੰਦੂ ਆਗੂਆਂ ਨੇ ਮਹੰਤਾਂ ਨਾਲ ਸਿੱਧੀ ਜਾਂ ਅਸਿੱਧੀ ਹਮਦਰਦੀ ਤੇ ਸਿੱਖਾਂ ਦੀ ਮੁਖ਼ਾਲਫ਼ਤ ਕੀਤੀ। ਦੂਜੇ ਪਾਸੇ ਮੁਸਲਮਾਨਾਂ ਵਲੋਂ ਮਹੰਤਾਂ ਦੀ ਮੁਖ਼ਾਲਫ਼ਤ ਕੀਤੀ ਗਈ, ਜਿਸ ਪਿੱਛੇ ਮੁਸਲਮਾਨਾਂ ਦੀਆਂ ਦੋ ਨੀਅਤਾਂ ਸਾਫ਼ ਸਨ ਕਿ ਸਿੱਖਾਂ ਦੀ ਹਿਮਾਇਤ ਕਰਨਾ ਅਤੇ ਹਿੰਦੂਆਂ ਦੇ ਖ਼ਿਲਾਫ਼ ਖੜ੍ਹਨਾ ਅਤੇ ਸਿੱਖਾਂ ਨਾਲ ਹਮਦਰਦੀ ਦਾ ਇਜ਼ਹਾਰ ਕਰ ਕੇ ਹਿੰਦੂਆਂ ਦੇ ਖ਼ਿਲਾਫ਼ ਸਿੱਖ-ਹਿਮਾਇਤ ਹਾਸਿਲ ਕਰਨ ਦਾ ਮਾਹੌਲ ਉਸਾਰਨਾ।

ਇਸ ਸਾਰਾ ਕੁਝ ਨੂੰ ਅਕਾਲੀ ਬ-ਖ਼ੂਬੀ ਸਮਝਦੇ ਸਨ ਪਰ ਇਸ ਸਾਰੇ ਮਾਹੌਲ ਨੂੰ ਸਮਝਦੇ ਹੋਏ ਵੀ ਅਕਾਲੀ ਆਗੂ ਕਾਂਗਰਸੀਆਂ ਨਾਲ ਮਿਲ ਕੇ ਚਲ ਰਹੇ ਸਨ ਨਾ ਕਿ ਆਪਣੀ ਆਜ਼ਾਦੀ ਵਾਸਤੇ ਜਾਂ ਪੰਜਾਬ ਦੀ ਹਕੂਮਤ ਦੀ ਵਾਪਸੀ ਵਾਸਤੇ ਮੋਰਚਾ

ਲਾਉਂਦੇ ਸਨ। ਜਾਪਦਾ ਹੈ ਕਿ ਅਕਾਲੀਆਂ ਨੂੰ ਆਪਣੀ ਤਾਕਤ ਦਾ ਯਕੀਨ ਨਹੀਂ ਸੀ ਕਿ ਪੰਜਾਬ ਵਾਪਸ ਮਿਲੇਗਾ ਵੀ ਕਿ ਨਹੀਂ ਜਾਂ ਮੋਰਚਾ ਕਾਮਯਾਬ ਹੋਵੇਗਾ ਵੀ ਕਿ ਨਹੀਂ। ਪੰਜਾਬ ਵਿਚ ਬਾਕੀ ਕੌਮਾਂ ਦਾ ਨੁਕਤਾ ਰੁਕਾਵਟ ਨਹੀਂ ਸੀ ਬਣ ਸਕਦਾ। ਅਕਸਰੀਅਤ ਜਾਂ ਘਟ-ਗਿਣਤੀ ਕੌਮਾਂ ਦਾ ਸਵਾਲ ਰੁਕਾਵਟ ਨਹੀਂ ਸੀ ਬਣ ਸਕਦਾ। ਅਕਸਰੀਅਤ ਜਾਂ ਘਟ-ਗਿਣਤੀ ਕੌਮਾਂ ਜੇ ਪਾਕਿਸਤਾਨ ਦੇ ਰਾਹ ਵਿਚ ਰੋੜਾ ਨਹੀਂ ਬਣੀਆਂ ਤਾਂ ਸਿੱਖਾਂ ਨੂੰ ਮੁਲਕ ਲੈਣ ਤੋਂ ਕਿਸ ਨੇ ਰੋਕ ਸਕਣਾ ਸੀ! ਵੱਡੀ ਗਲ ਤਾਂ ਇਹ ਹੈ ਕਿ ਸਿੱਖਾਂ ਦੀ ਮੋਰਚਾ ਤਾਕਤ ਹਿਦੂਆਂ ਅਤੇ ਮੁਸਲਮਾਨਾਂ ਦੀ ਤਾਕਤ ਤੋਂ ਕਈ ਗੁਣਾਂ ਵਧੇਰੇ ਸੀ। ਇਸ ਦਾ ਸਬੂਤ ਪਿਛਲੇ ਮੋਰਚਿਆਂ ਵਿਚ ਮਿਲ ਚੁਕਿਆ ਸੀ। ਅਕਾਲੀ ਮੋਰਚਿਆਂ ਵਿਚ ਬਾਕੀ ਕੌਮਾਂ ਦੇ ਮੋਰਚਿਆਂ ਨਾਲੋਂ ਜ਼ਿਆਦਾ ਸ਼ਾਨ ਨਾਲ ਕਾਮਯਾਬੀ ਹੋਈ-ਜਦੋਂ ਕਿ ਗ਼ੈਰ-ਸਿੱਖ ਮੋਰਚੇ ਜ਼ਿਆਦਾਤਰ ਨਾਕਾਮਯਾਬ ਹੋਏ ਜਾਂ ਅਧੂਰੇ ਰਹੇ ਜਾਂ ਵਿਚੇ ਛੱਡਣੇ ਪਏ।

ਹਿਦੂ ਆਗੂਆਂ, ਕਾਂਗਰਸ ਤੇ ਆਰੀਆ ਸਮਾਜੀ ਮਹਾਸ਼ਿਆਂ (ਕ੍ਰਿਸ਼ਨ, ਖ਼ੁਸ਼ਹਾਲ ਚੰਦ), ਰਾਜਾ ਨਰਿੰਦਰ ਨਾਥ, ਮਦਨ ਮੋਹਨ ਮਾਲਵੀਆ ਨਾਲ ਮੇਲ ਦਾ ਸਿੱਖਾਂ ਨੂੰ ਸਮੁੱਚੇ ਤੌਰ 'ਤੇ ਘਾਟਾ ਹੀ ਰਿਹਾ। ਉਹ ਸਿੱਖਾਂ ਨੂੰ ਭਰਮਾ ਕੇ ਆਪਣਾ ਉੱਲੂ ਸਿੱਧਾ ਕਰਦੇ ਰਹੇ। ਕੁਰਬਾਨੀ, ਰੌਲਾ, ਮੋਰਚਾ, ਪਰਚਾਰ, ਮੁਖ਼ਾਲਫ਼ਤ ਸਿੱਖਾਂ ਤੋਂ ਕਰਵਾਉਣੀ ਪਰ ਫ਼ਾਇਦਾ ਜਾਂ ਕਾਮਯਾਬੀ ਵੇਲੇ ਆਪ ਸਭ ਕੁਝ ਲੈ ਲੈਣਾ ਜਾਂ ਦੂਜਿਆਂ ਨਾਲ ਸੌਦੇਬਾਜ਼ੀ ਕਰ ਲੈਣੀ ਤੇ ਸਿੱਖਾਂ ਦੇ ਹੱਕਾਂ ਨੂੰ ਨਜ਼ਰ-ਅੰਦਾਜ਼ ਕਰ ਦੇਣਾ। ਇਸ ਤਰ੍ਹਾਂ ਹਿਦੂ ਮੁਫ਼ਾਦ ਵਾਸਤੇ ਸਿੱਖਾਂ ਦੇ ਮੋਢਿਆਂ ਤੇ ਬੰਦੂਕ ਰਖ ਕੇ ਚਲਾਈ ਜਾਂਦੀ ਰਹੀ।

ਬਹੁਤ ਸਾਰੇ ਅਕਾਲੀ ਆਗੂ ਇਸ ਨੂੰ ਸਮਝਦੇ ਵੀ ਸਨ ਤੇ ਉਨ੍ਹਾਂ ਦੇ ਬਿਆਨ ਇਸ ਗੱਲ ਨੂੰ ਜ਼ਾਹਿਰ ਵੀ ਕਰਦੇ ਹਨ। ਲਖਨਊ ਦਾ ਕਾਂਗਰਸ ਲੀਗ ਪੈਕਟ, ਨਹਿਰੂ ਰਿਪੋਰਟ, ਦੋ ਗੋਲਮੇਜ਼ ਕਾਨਫ਼ਰੰਸਾਂ, ਗਾਂਧੀ-ਇਰਵਨ ਸਮਝੌਤਾ, ਫ਼ਿਰਕੂ ਫ਼ੈਸਲਾ, ਕ੍ਰਿਪਸ ਮਿਸ਼ਨ, ਕੈਬਨਟ ਮਿਸ਼ਨ, ਰੈਕਲਿਫ਼ ਐਵਾਰਡ (ਪੰਜਾਬ ਬਾਊਂਡਰੀ ਕਮਿਸ਼ਨ) ਵਿਚ ਸਿੱਖਾਂ ਨਾਲ ਕੀਤੀ ਗਈ ਬੇਇਨਸਾਫ਼ੀ ਤੇ ਇਸ ਵਿਚ ਕਾਂਗਰਸ ਦਾ ਤੇ ਹਿਦੂਆਂ ਰੋਲ ਕੋਈ ਲੁਕੀ ਗਲ ਨਹੀਂ। ਇਹ ਹਿਦੂ ਫ਼ਿਰਕਾਪ੍ਰਸਤੀ ਤੇ ਹਿਦੂ ਆਗੂਆਂ ਦੀ ਸਿੱਖਾਂ ਨਾਲ ਬੇਵਫ਼ਾਈ ਦੀ ਮੂੰਹ ਬੋਲਦੀ ਤਸਵੀਰ ਹੈ।

ਕਾਂਗਰਸ ਨੇ ਜਦੋਂ ਮੁਸਲਮਾਨਾਂ ਨਾਲ ਸਮਝੌਤਾ ਕਰਨਾ ਹੁੰਦਾ ਸੀ ਤਾਂ ਸਿੱਖਾਂ ਦੀ ਕੀਮਤ 'ਤੇ ਕੀਤਾ ਜਾਂਦਾ ਰਿਹਾ ਸੀ। ਇਸ ਤੋਂ ਇਲਾਵਾ 1942 ਵਿਚ ਗਾਂਧੀ ਤੇ ਤਾਰਾ ਸਿੰਘ ਵਿਚਕਾਰ ਚਿੱਠੀਆਂ, ਗਾਂਧੀ ਦੀ ਸਿੱਖ ਧਰਮ ਨਾਲ ਨਫ਼ਰਤ, ਉਸ ਦੇ ਦਿਲ ਵਿਚ ਭਰੀ ਹੋਈ ਜ਼ਹਿਰ ਦਾ ਸ਼ੀਸ਼ਾ ਹਨ। ਪਰ ਹਿਦੂ ਆਗੂ ਮਿੱਠੀਆਂ-ਮਿੱਠੀਆਂ ਗੱਲਾਂ ਕਰ ਕੇ ਇਨ੍ਹਾਂ ਬੁਜ਼ਦਿਲ, ਕਮਜ਼ੋਰ, ਬੇ-ਸਮਝ ਸਿੱਖ ਆਗੂਆਂ ਨੂੰ ਭਰਮਾ ਲੈਂਦੇ ਸਨ। ਸਿੱਖ ਆਗੂ ਇਸ ਤਰ੍ਹਾਂ ਦੀਆਂ ਗੱਲਾਂ ਵਿਚ ਫਸ ਜਾਂਦੇ ਸਨ ਤੇ ਪੰਥ ਦਾ ਮੁਫ਼ਾਦ ਭੁੱਲ ਜਾਂਦੇ ਸਨ। ਇਹੋ ਜਹੀਆਂ ਹਰਕਤਾਂ ਨੇ ਸਿੱਖਾਂ ਦੀ ਹਾਲਤ ਕਮਜ਼ੋਰ ਕੀਤੀ।

ਇਸ ਮਾਰਸ਼ਲ ਕੌਮ ਨੂੰ, ਕੁਰਬਾਨੀਆਂ ਦੇਣ ਵਾਲੀ ਕੌਮ ਨੂੰ, 1929 ਤੋਂ 1947 ਤਕ ਗਿੜਗਿੜਾ ਕੇ ਹਿੰਦੂਆਂ ਰਾਹੀਂ ਅੰਗਰੇਜ਼ਾਂ ਤੋਂ ਫ਼ਾਇਦੇ ਤੇ ਰਿਆਇਤਾਂ ਮੰਗਣੀਆਂ ਪਈਆਂ। 1947 ਵਿਚ ਸੌ ਤੋਂ ਵਧ ਇਤਿਹਾਸਕ ਗੁਰਦੁਆਰੇ ਛੱਡਣੇ ਪਏ, ਕਰੋੜਾਂ ਰੁਪਿਆਂ ਦੀਆਂ ਜਾਇਦਾਦਾਂ ਤਬਾਹ ਕਰਵਾਈਆਂ, ਹਜ਼ਾਰਾਂ ਔਰਤਾਂ ਅਗਵਾ ਹੋਈਆਂ ਤੇ ਬਦਲੇ ਵਿਚ ਮਿਲੀ ਨਫ਼ਰਤ, ਬੇਇਜ਼ਤੀ, ਜ਼ਲਾਲਤ ਅਤੇ ਨਵੀਂ ਗ਼ੁਲਾਮੀ।

...ਤੇ ਇੱਥੇ ਹੀ ਬਸ ਨਹੀਂ, 1947 ਤੋਂ ਮਗਰੋਂ ਵੀ, ਇਸ ਤੋਂ ਵੀ ਮਾੜੀ ਹਾਲਤ ਵੇਖਣੀ ਪਈ। ਸਿੱਖਾਂ ਨੂੰ ਦੂਜੇ-ਤੀਜੇ ਦਰਜੇ ਦੀ ਕੌਮ ਬਣ ਕੇ ਰਹਿਣਾ ਪਿਆ। ਛੋਟੀਆਂ-ਛੋਟੀਆਂ ਹੱਕੀ ਮੰਗਾਂ ਲਈ ਲੰਮੀ ਜੱਦੋਜਹਿਦ ਕਰਨੀ ਪਈ। ਸਿੱਖ ਪੱਛੜੀਆਂ ਜ਼ਾਤਾਂ ਨੂੰ ਰਿਆਇਤਾਂ ਦਿਵਾਉਣ ਵਾਸਤੇ ਮੋਰਚੇ ਦਾ ਐਲਾਨ ਕਰਨਾ ਪਿਆ ਤੇ ਪੰਜਾਬੀ ਬੋਲੀ ਦਾ ਸੂਬਾ ਬਣਵਾਉਣ ਵਾਸਤੇ 19 ਸਾਲ ਜੇਲ੍ਹਾਂ ਭਰਨੀਆਂ ਪਈਆਂ। ਇਸ ਮੋਰਚੇ ਵਿਚ ਕਈ ਸਿੱਖ ਸ਼ਹੀਦ ਹੋਏ, ਜਾਇਦਾਦਾਂ ਦਾ ਨੁਕਸਾਨ ਹੋਇਆ। ਕੌਮ ਦੀ ਇਤਨੀ ਤਾਕਤ ਦੇ ਨੁਕਸਾਨ ਦੀ ਜ਼ਿੰਮੇਦਾਰੀ ਦਾ ਇਲਜ਼ਾਮ ਸਿਰਫ਼ ਕਾਂਗਰਸ ਪਾਰਟੀ, ਬਲਦੇਵ ਸਿੰਘ, ਪ੍ਰਤਾਪ ਸਿੰਘ ਕੈਰੋਂ, ਊਧਮ ਸਿੰਘ ਨਾਗੋਕੇ, ਈਸ਼ਰ ਸਿੰਘ ਮਝੈਲ, ਸੋਹਣ ਸਿੰਘ ਜਲਾਲ ਉਸਮਾਂ, ਗਿਆਨੀ ਕਰਤਾਰ ਸਿੰਘ, ਹੁਕਮ ਸਿੰਘ, ਗੁਰਦਿਆਲ ਸਿੰਘ ਢਿੱਲੋਂ, ਮੰਗਲ ਸਿੰਘ, ਗੁਰਮੁਖ ਸਿੰਘ ਮੁਸਾਫ਼ਿਰ ਤੇ ਉਨ੍ਹਾਂ ਦੇ ਸਾਥੀਆਂ ਸਿਰ ਹੀ ਨਹੀਂ ਬਲਕਿ ਉਨ੍ਹਾਂ ਸਿੱਖ ਆਗੂਆਂ ਦੀ ਵੀ ਹੈ ਜਿਹੜੇ, ਸਵਰਨ ਸਿੰਘ ਹਾਲਤ ਨੂੰ ਸਮਝਣ ਦੇ ਬਾਵਜੂਦ ਸਿੱਖ ਮੁਫ਼ਾਦ ਬਾਰੇ ਸੋਚ ਨਾ ਸਕੇ। ਸਿਰਫ਼ ਏਨਾ ਹੀ ਨਹੀਂ ਬਾਅਦ ਵਿਚ ਵੀ (ਅਜੇ ਤਕ ਵੀ) ਅਕਾਲੀ ਆਗੂ ਉੱਥੇ ਹੀ ਖੜੇ ਹਨ ਤੇ ਕਦੇ ਜਨਤਾ ਪਾਰਟੀ, ਕਦੇ ਭਾਜਪਾ ਤੇ ਕਦੇ ਕੋਈ ਤੇ ਕਦੇ ਕੋਈ-ਪਰ ਸਿੱਖ ਬੇਹਤਰੀ ਦਾ ਕੋਈ ਵੀ ਨਹੀਂ ਸੋਚ ਰਿਹਾ। ਜਦੋਂ ਕਿ ਅਕਾਲੀ ਦਲ ਨੂੰ ਤਾਂ ਸਿਰਫ਼ ਤੇ ਸਿਰਫ਼ ਪੰਥ ਦੀ ਬੇਹਤਰੀ ਵਾਸਤੇ ਹਰ ਕਦਮ ਚੁਕਣਾ ਚਾਹੀਦਾ ਸੀ ਅਤੇ ਹਰ ਮੁਆਹਿਦਾ ਕਰਨਾ ਚਾਹੀਦਾ ਹੈ। ਇਹ ਗੱਲ, ਪਤਾ ਨਹੀਂ ਕਦੇ ਸਿੱਖ ਆਗੂ ਸਮਝਣਗੇ ਜਾਂ ਨਹੀਂ। ਇਹ ਅਤੇ ਪੰਥ ਦਾ ਭਵਿੱਖ ਵਾਹਿਗੁਰੂ ਜਾਣੇ...।

# ਸਿੰਘ ਸਭਾ ਲਹਿਰ


ਪ੍ਰੋ. ਗੁਰਮੁਖ ਸਿੰਘ


ਠਾਕੁਰ ਸਿੰਘ ਸੰਧਾਂਵਾਲੀਆ


ਗਿਆਨੀ ਦਿੱਤ ਸਿੰਘ


ਕਾਹਨ ਸਿੰਘ ਨਾਭਾ


ਜਵਾਹਰ ਸਿੰਘ ਕਪੂਰ


ਗਿਆਨੀ ਠਾਕੁਰ ਸਿੰਘ


ਗਿ: ਕਰਤਾਰ ਸਿੰਘ ਕਲਾਸਵਾਲੀਆ


ਗਿ: ਗਿਆਨ ਸਿੰਘ


ਭਾਈ ਹੀਰਾ ਸਿੰਘ ਰਾਗੀ


ਭਾਈ ਤਖ਼ਤ ਸਿੰਘ


ਕਰਮ ਸਿੰਘ ਹਿਸਟੋਰੀਅਨ


ਹਾਜੀ ਮੁਹੰਮਦ ਮਸਕੀਨ
ਜਿਸ ਨੇ 1925 ਵਿਚ ਦਰਬਾਰ ਸਾਹਿਬ ਵਿਚ ਚੰਦਨ ਦਾ ਚੌਰ ਭੇਂਟ ਕੀਤਾ

# 1907 ਤੇ ਗ਼ਦਰ ਲਹਿਰ


ਅਜੀਤ ਸਿੰਘ ਖਟਕੜ


ਕੇਸਰ ਸਿੰਘ ਠੱਠਗੜ੍ਹ


ਗਿ: ਪ੍ਰੀਤਮ ਸਿੰਘ


ਉਤਮ ਸਿੰਘ ਹੰਸ


ਬੁੱਧ ਸਿੰਘ ਮਲੇਸ਼ੀਆ


ਗਦਰ ਆਗੂਆਂ ਦੀ 1936 ਦੀ ਇਕ ਤਸਵੀਰ

# ਗ਼ਦਰ ਲਹਿਰ


ਮੇਵਾ ਸਿੰਘ ਲੋਪੋਕੇ


ਭਾਈ ਰਣਧੀਰ ਸਿੰਘ


ਬਲਵੰਤ ਸਿੰਘ ਖੁਰਦਪੁਰ


ਭਾਗ ਸਿੰਘ ਕਨੇਡੀਅਨ


ਸ਼ੇਰ ਸਿੰਘ ਵੇਈਂ ਪੂਈਂ


ਜਵਾਲਾ ਸਿੰਘ ਠੱਠੀਆਂ


ਨਿਧਾਨ ਸਿੰਘ ਚੁੱਗਾ


ਊਧਮ ਸਿੰਘ ਅਮਰੀਕਨ


ਗੁਲਾਬ ਕੌਰ


ਗੁਰਦਿੱਤ ਸਿੰਘ ਕਾਮਾਗਾਟਾਮਾਰੂ


ਰੂੜ ਸਿੰਘ ਸੰਘਵਾਲ


ਸੋਹਣ ਸਿੰਘ ਭਕਨਾ

# ਗਦਰ ਲਹਿਰ


ਬਤਨ ਸਿੰਘ ਮਹੀਆਂਵਾਲਾ


ਬਲਵੰਤ ਸਿੰਘ ਖੁਰਦਪੁਰ


ਭਾਗ ਸਿੰਘ ਭਿੱਖੀਵਿੰਡ


ਹਰਨਾਮ ਸਿੰਘ ਕਾਹਰੀ


ਡਾ. ਮਥਰਾ ਸਿੰਘ ਢੁਡਿਆਲ


ਅਵਤਾਰ ਸਿੰਘ ਦਲੇਰ


ਅਰੂੜ ਸਿੰਘ


ਰੰਗਾ ਸਿੰਘ


ਅਮਰ ਸਿੰਘ ਨਿਹੰਗ
ਕਾਮਾਗਾਟਾ ਮਾਰੂ


ਬੰਤਾ ਸਿੰਘ ਸੰਘਵਾਲ


ਬੁੱਧ ਸਿੰਘ


ਆਤਮਾ ਸਿੰਘ ਠੱਠੀਖਾਰਾ

# ਮਹਾਰਾਜੇ ਤੇ ਰਈਸ


ਮਹਾਰਾਜਾ ਭੂਪਿੰਦਰਾ ਸਿੰਘ


ਹਰਬੰਸ ਸਿੰਘ ਅਟਾਰੀ


ਯਾਦਵਿੰਦਰਾ ਸਿੰਘ


ਕੁੰਦਨ ਸਿੰਘ ਠੇਕੇਦਾਰ


ਮਹਾਰਾਜਾ ਰਿਪਦੁਮਨ ਸਿੰਘ ਨਾਭਾ


ਕੈਪਟਨ ਗੋਪਾਲ ਸਿੰਘ ਭਾਗੋਵਾਲੀਆ


ਹੀਰਾ ਸਿੰਘ ਨਾਰਲੀ


ਕਰਤਾਰ ਸਿੰਘ ਬੇਦੀ


ਗਿ: ਪਰਦੁਮਣ ਸਿੰਘ


ਮੋਹਨ ਸਿੰਘ ਰਈਸ


ਹਰਨਾਮ ਸਿੰਘ ਬੈਂਕਰ


ਬੁੱਧ ਸਿੰਘ ਇੰਜੀਨੀਅਰ

# ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੋਢੀ ਆਗੂ


ਮਾਸਟਰ ਮੋਤਾ ਸਿੰਘ


ਸ. ਹਰਚੰਦ ਸਿੰਘ ਲਾਇਲਪੁਰੀ


ਜਥੇ: ਤੇਜਾ ਸਿੰਘ ਭੁੱਚਰ


ਬਾਬਾ ਖੜਕ ਸਿੰਘ


ਮਾਸਟਰ ਤਾਰਾ ਸਿੰਘ


ਸ. ਤੇਜਾ ਸਿੰਘ ਸਮੁੰਦਰੀ


ਮਾਸਟਰ ਸੁੰਦਰ ਸਿੰਘ ਲਾਇਲਪੁਰੀ


ਪ੍ਰੀਤਮ ਸਿੰਘ ਸੋਢਬੰਸ


ਸ. ਸੇਵਾ ਸਿੰਘ ਠੀਕਰੀਵਾਲਾ


ਸ. ਦਾਨ ਸਿੰਘ ਵਛੋਆ


ਜਥੇ: ਤਾਰਾ ਸਿੰਘ ਠੇਠਰ


ਅਵਤਾਰ ਸਿੰਘ ਬੈਰਿਸਟਰ ਗੁਜਰਾਂਵਾਲਾ



ਸ. ਸੁੰਦਰ ਸਿੰਘ ਮਜੀਠਾ



ਸ਼ਿਵਦੇਵ ਸਿੰਘ ਓਬਰਾਏ



ਈਸ਼ਰ ਸਿੰਘ ਮਰਹਾਣਾ



ਸ. ਸੰਤ ਸਿੰਘ ਐੱਮ.ਪੀ.



ਸਰ ਜੋਗਿੰਦਰਾ ਸਿੰਘ



ਸ. ਸੰਪੂਰਨ ਸਿੰਘ ਬੈਰਿਸਟਰ



ਜਥੇ: ਪ੍ਰੀਤਮ ਸਿੰਘ ਗੋਜਰਾਂ



ਬਾਬੂ ਲਾਭ ਸਿੰਘ



ਜਥੇ: ਤੇਜਾ ਸਿੰਘ ਅਕਰਪੁਰੀ



ਸ. ਤੇਜਾ ਸਿੰਘ ਚੂਹੜਕਾਣਾ



ਸ. ਚੰਨਣ ਸਿੰਘ ਉਰਾੜਾ



ਸ. ਗੋਪਾਲਾ ਸਿੰਘ ਕੌਮੀ


ਸ. ਸੁਰਮੁਖ ਸਿੰਘ ਝਬਾਲ


ਫ਼ਤਹਿ ਸਿੰਘ ਗ੍ਰੰਥੀ


ਸੁੰਦਰ ਸਿੰਘ ਰਾਗੀ


ਸ. ਬ: ਮਹਿਤਾਬ ਸਿੰਘ


ਗਿਆਨੀ ਸ਼ੇਰ ਸਿੰਘ


ਹੈੱਡਮਾਸਟਰ ਮਹਿਤਾਬ ਸਿੰਘ


ਸ. ਸਰਦੂਲ ਸਿੰਘ ਕਵੀਸ਼ਰ


ਸ. ਅਮਰ ਸਿੰਘ 'ਸ਼ੇਰੇ ਪੰਜਾਬ'


ਬਾਬਾ ਗੁਰਦਿੱਤ ਸਿੰਘ


ਸ੍ਰੀ ਸੋਹਨ ਸਿੰਘ ਜੋਸ਼


ਗਿਆਨੀ ਹੀਰਾ ਸਿੰਘ ਦਰਦ


ਸ. ਗੁਰਮੁਖ ਸਿੰਘ ਮੁਸਾਫ਼ਿਰ

# ਖ਼ਾਲਸਾ ਕਾਲਜ ਤੇ ਅਕਾਲੀ ਲਹਿਰ


ਪ੍ਰੋ. ਕਿਰਪਾਲ ਸਿੰਘ


ਪ੍ਰੋ. ਸੰਤ ਸਿੰਘ


ਪ੍ਰੋ. ਸ਼ੇਰ ਸਿੰਘ


ਪ੍ਰੋ. ਕਰਤਾਰ ਸਿੰਘ


ਪ੍ਰੋ. ਰਜਿੰਦਰ ਸਿੰਘ


ਟਿੱਕਾ ਹਰਬੰਸ ਸਿੰਘ ਬੇਦੀ


ਗੁਰਮੁਖ ਸਿੰਘ ਮੁਸਾਫ਼ਿਰ


ਪ੍ਰਤਾਪ ਸਿੰਘ ਜਮਾਂਦਾਰ


ਮਾਨ ਸਿੰਘ ਸਰਗੋਧਾ


ਖ਼ਜ਼ਾਨ ਸਿੰਘ


ਜਗਜੀਤ ਸਿੰਘ ਤਰਨ ਤਾਰਨ


ਹਰਨਾਮ ਸਿੰਘ ਵਕੀਲ



ਜੁਲਾਈ 1924 ਵਿਚ ਜੈਤੋ ਮੋਰਚੇ ਵਾਸਤੇ ਗ੍ਰਿਫ਼ਤਾਰੀ ਦੇਣ ਤੋਂ ਪਹਿਲਾਂ ਸ਼ਹੀਦੀ ਜਥਾ
ਅਕਾਲ ਤਖ਼ਤ ਸਾਹਿਬ ਦੇ ਮੂਹਰੇ ਬੈਠਾ ਹੋਇਆ ।



18 ਜੁਲਾਈ 1926 ਦੇ ਦਿਨ ਸ. ਤੇਜਾ ਸਿੰਘ ਸਮੁੰਦਰੀ ਦੀ ਦੇਹ ਲਾਹੌਰ ਜੇਲ੍ਹ 'ਚੋਂ ਬਾਹਰ ਲਿਆਉਂਦਾ ਸੰਗਤਾਂ ਦਾ ਇਕ ਇਕੱਠ ।

# ਅਕਾਲੀ ਲਹਿਰ ਦੇ ਸਿੱਖ ਸ਼ਹੀਦ



ਹਜ਼ਾਰਾ ਸਿੰਘ ਅਲਾਦਨੀਪੁਰ
ਤਰਨਤਾਰਨ ਸਾਕਾ



ਹੁਕਮ ਸਿੰਘ ਵਜਾਊਕੋਟ
ਤਰਨਤਾਰਨ ਸਾਕਾ



ਦਲੀਪ ਸਿੰਘ
ਨਾਨਕਾਣਾ ਸਾਹਿਬ



ਟਹਿਲ ਸਿੰਘ ਨਿਜ਼ਾਮਪੁਰਾ
ਨਾਨਕਾਣਾ ਸਾਹਿਬ



ਡਾ. ਦਿਆਲ ਸਿੰਘ
ਨਾਨਕਾਣਾ ਸਾਹਿਬ



ਚੰਦਾ ਸਿੰਘ ਨਿਜ਼ਾਮਪੁਰਾ
ਨਾਨਕਾਣਾ ਸਾਹਿਬ



ਪ੍ਰਿਥੀਪਾਲ ਸਿੰਘ
ਗੁਰੂ ਕਾ ਬਾਗ



ਪ੍ਰਤਾਪ ਸਿੰਘ
ਪੰਜਾ ਸਾਹਿਬ

# ਬੱਬਰ ਅਕਾਲੀ ਲਹਿਰ


ਕਿਸ਼ਨ ਸਿੰਘ ਗੜਗੱਜ


ਵਰਿਆਮ ਸਿੰਘ ਧੁੱਗਾ


ਨੰਦ ਸਿੰਘ ਘੁੜਿਆਲ


ਧੰਨਾ ਸਿੰਘ ਬਹਿਬਲਪੁਰ


ਗਿ: ਹਰਬੰਸ ਸਿੰਘ ਸਰਹਾਲਾ ਕਲਾਂ


ਲਾਹੌਰ ਜੇਲ੍ਹ ਦੇ ਬਾਹਰ ਫ਼ਾਂਸੀ ਤੋਂ ਮਗਰੋਂ ਛੇ ਬਬਰਾਂ ਦੀਆਂ ਦੇਹਾਂ




















ਪੰਜਾਬ ਦੇ ਇਤਿਹਾਸ ਬਾਰੇ ਇਸ ਕਿਸਮ ਦੀ ਜਾਣਕਾਰੀ ਭਰਪੂਰ ਦਿਲਚਸਪ ਰਚਨਾ ਪਹਿਲੀ ਵਾਰੀ ਨਿਰੰਤਰ ਹਨੇਰੇ ਵਿਚੋਂ ਨਿਕਲ ਕੇ ਪ੍ਰਕਾਸ਼ ਰਾਹੀਂ ਸਾਹਮਣੇ ਆਈ ਹੈ। ਡਾ. ਦਿਲਗੀਰ ਨੇ ਇਸ ਮਨੌਤ ਨੂੰ ਇਤਿਹਾਸਕ ਮੋੜ ਦਿੱਤਾ ਹੈ ਕਿ ਸਿੱਖਾਂ ਨੂੰ ਇਤਿਹਾਸ ਬਣਾਉਣਾ ਆਉਂਦਾ ਹੈ ਲਿਖਣਾ ਨਹੀਂ ਆਉਂਦਾ; ਸਿੱਖ ਘਟਨਾ ਜਿਊਂਦੇ ਨੇ ਪਰ ਬਿਆਨ ਨਹੀਂ ਕਰ ਸਕਦੇ। ਸਿੱਖ ਇਤਿਹਾਸ ਬਾਰੇ ਇਸ ਵੱਡੀ ਸਰਬਪੱਖੀ ਰਚਨਾ ਉੱਤੇ ਪੂਰੀ ਤਰ੍ਹਾਂ ਭਰੋਸਾ ਕੀਤਾ ਜਾ ਸਕਦਾ ਹੈ।

*—ਡਾ. ਦਰਸ਼ਨ ਸਿੰਘ (ਪ੍ਰੋ.ਫ਼ੈਸਰ ਇਮੈਰਿਟਸ, ਪੰਜਾਬ ਯੂਨੀ., ਚੰਡੀਗੜ੍ਹ)*

ਇਤਿਹਾਸ ਤੇ ਫ਼ਲਸਫ਼ੇ ਦਾ ਸੁਮੇਲ ਹੈ ਡਾ. ਦਿਲਗੀਰ

*—ਸ. ਸੁਰਜੀਤ ਸਿੰਘ ਛਦੌੜੀ*

ਕੌਮੀ ਤਵਾਰੀਖ ਦਾ ਨਿਵੇਕਲੀ ਵਿਧੀ ਨਾਲ ਅਧਿਐਨ ਕਰਨਾ ਅਤੇ ਇਤਿਹਾਸਕ ਤੱਥਾਂ ਨੂੰ ਪੂਰੀ ਤਰ੍ਹਾਂ ਪਰਖ ਕੇ ਸਿੱਕੇਬੰਦ ਇਤਿਹਾਸ ਨੂੰ ਪੇਸ਼ ਕਰਨਾ ਅਜੋਕੇ ਯੁੱਗ ਵਿਚ ਡਾ. ਦਿਲਗੀਰ ਦੇ ਹਿੱਸੇ ਹੀ ਆਇਆ ਹੈ।

*—ਡਾ. ਸੁਖਪ੍ਰੀਤ ਸਿੰਘ ਉਦੋਕੇ*

ਸਿੱਖ ਇਤਿਹਾਸ ਦਾ ਐਨਸਾਈਕਲੋਪੀਡੀਆ ਹੈ : ਡਾ. ਦਿਲਗੀਰ

*—ਡਾ. ਅਮਰਜੀਤ ਕੌਰ ਇੱਬਣ*

ਡਾ. ਦਿਲਗੀਰ ਇਕ ਵਿਅਕਤੀ ਨਹੀਂ ਇੰਸਟੀਚਿਊਸ਼ਨ ਹੈ

*—ਡਾ. ਗੁਰਦੇਵ ਸਿੰਘ ਸਿੱਧੂ*



ਸਿੱਖ ਯੂਨੀਵਰਸਿਟੀ ਪ੍ਰੈੱਸ